

ਸਾਹਿਤ ਗਗਨ ਦੇ ਸੂਰਜ

# ਮਹਾਂਕਵੀ ਭਾਈ ਸੰਤੋਖ ਸਿੰਘ

ਜੀਵਨ ਅਤੇ ਰਚਨਾ

ਸੰਪਾਦਕ

ਇੰਜੀ. ਕਰਮਜੀਤ ਸਿੰਘ

ਸ. ਰਣਜੀਤ ਸਿੰਘ ਖੜਗ ਦੀਆਂ ਪ੍ਰਕਾਸ਼ਿਤ ਰਚਨਾਵਾਂ :

— ਸੰਤ ਨਾਮਦੇਵ ਦਰਸ਼ਨ

— ਨਾਨਕ ਸਾਇਰ ਇਵ ਕਹਿਆ

— ਸੁੱਚੇ ਮੋਤੀ (ਕਾਵਿ ਸੰਗ੍ਰਹਿ)

— ਰੁੱਤ ਕੁਸੰਭੇ ਦੀ (ਕਾਵਿ ਸੰਗ੍ਰਹਿ)

— ਸਰਬ ਲੋਹ ਦਾ ਕਵੀ

— Golden Crystals (Essays on Sikh History)

ਸਾਹਿਤ ਗਗਨ ਦੇ ਸੂਰਜ

# ਮਹਾਂਕਵੀ ਭਾਈ ਸੰਤੋਖ ਸਿੰਘ: ਜੀਵਨ ਅਤੇ ਰਚਨਾ

ਸੰਪਾਦਕ

ਇੰਜੀ. ਕਰਮਜੀਤ ਸਿੰਘ



*Biography and work and /Bhai Santokh Singh*

*Punjabi Poetry/Sikh Religion*

ISBN : 978-93-5068-780-2
Price : 450/-

**Sahit Gagan De Suraj**

**Mahakavi Bhai Santokh Singh : Jiwan Ate Rachna**

*By*

**Er. Karamjit Singh**
House No. 1167, Ward-5
Adampur Doaba-144102
Distt Jalandhar.
Mob. 98728-13128

2014
Lokgeet Parkashan
S.C.O. 26-27, Sector 34 A, Chandigarh-160022
India
Ph. +91-172-5077427, 5077428
email : lokgeetparkashan@gmail.com
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
email : unistarbooks@gmail.com
website : www.unistarbooks.com

## ਸਾਦਰ ਸਮਰਪਣ

ਸੱਚਖੰਡ ਵਾਸੀ ਗਿਆਨੀ ਖ਼ਜ਼ਾਨ ਸਿੰਘ ਜੀ

## ਤਤਕਰਾ

# ਭਾਈ ਸੰਤੋਖ ਸਿੰਘ ਬਾਰੇ ਪ੍ਰਾਪਤ ਖੋਜ

ਮਹਾਂਕਵੀ ਭਾਈ ਸੰਤੋਖ ਸਿੰਘ ਮੱਧਕਾਲ ਦੇ ਸਿੱਖ ਇਤਿਹਾਸ, ਵਿਸ਼ੇਸ਼ ਕਰਕੇ ਗੁਰ-ਇਤਿਹਾਸ, ਗੁਰਮਤਿ ਵਿਚਾਰਧਾਰਾ, ਅਧਿਆਤਮਕ ਦਰਸ਼ਨ ਅਤੇ ਪ੍ਰਚੰਡ ਵਿਦਵਤਾ ਦਾ ਟਕਸਾਲੀ ਨਮੂਨਾ ਸਨ। ਉਹ ਸੰਸਕ੍ਰਿਤ ਦੇ ਪੰਡਿਤ, ਬ੍ਰਜ ਭਾਸ਼ਾ ਦੇ ਨਿਪੁੰਨ ਅਤੇ ਵਡ-ਆਕਾਰੀ ਕਵੀ ਅਤੇ ਪੰਜਾਬੀ ਸੰਵੇਦਨਾ ਦੇ ਗੂੜ੍ਹ-ਗਿਆਤਾ ਸਨ। ਸਿੱਖ ਜਗਤ ਦੇ ਚੋਣਵੇਂ ਨਾਮਵਰ ਸਿੱਖਾਂ, ਜੋ ਇਤਫ਼ਾਕ ਨਾਲ ਲੇਖਕ ਵੀ ਸਨ, ਜਿਵੇਂ ਭਾਈ ਗੁਰਦਾਸ, ਭਾਈ ਨੰਦ ਲਾਲ ਅਤੇ ਭਾਈ ਮਨੀ ਸਿੰਘ ਆਦਿ ਨਾਲ ਭਾਈ ਸੰਤੋਖ ਸਿੰਘ ਦਾ ਨਾਂ ਵੀ ਬੜੇ ਆਦਰ ਨਾਲ ਲਿਆ ਜਾਂਦਾ ਹੈ। ਭਾਈ ਜੀ ਦੇ ਰਚੇ ਗ੍ਰੰਥਾਂ ਵਿੱਚੋਂ ਸਭ ਤੋਂ ਪ੍ਰਸਿੱਧ *ਗੁਰਪ੍ਰਤਾਪ ਸੂਰਜ ਗ੍ਰੰਥ* ਹੈ ਜਿਸ ਦੀ ਕਥਾ ਗੁਰਦੁਆਰਿਆਂ ਵਿੱਚ ਪੁਰਾਣੇ ਸਮਿਆਂ ਤੋਂ ਹੁੰਦੀ ਆ ਰਹੀ ਹੈ ਅਤੇ ਇਸ ਪ੍ਰਯੋਜਨ ਲਈ ਇਹੋ ਗ੍ਰੰਥ ਹੀ ਸਰਬ-ਪ੍ਰਵਾਨਿਤ ਹੈ। ਭਾਈ ਸੰਤੋਖ ਸਿੰਘ ਦੀ ਚਰਚਾ ਅਤੇ ਹਵਾਲਿਆਂ ਤੋਂ ਬਿਨਾਂ ਸਿੱਖ-ਇਤਿਹਾਸਕਾਰੀ ਅਧੂਰੀ ਹੈ। ਸਿੱਖ ਜਗਤ ਹਮੇਸ਼ਾਂ ਉਨ੍ਹਾਂ ਦਾ ਰਿਣੀ ਰਹੇਗਾ।

ਪੰਜਾਹ ਹਜ਼ਾਰ ਤੋਂ ਵਧੇਰੇ ਬੰਦਾਂ ਵਿੱਚ ਲਿਖੇ ਗਏ ਉਪਰੋਕਤ ਗ੍ਰੰਥ ਵਿਚਲੇ ਸਾਰੇ ਇਤਿਹਾਸਕ ਪ੍ਰਸੰਗ ਆਪੋ ਆਪਣੀ ਥਾਂ ਮਹੱਤਵਪੂਰਨ ਹਨ ਪਰ ਜੇ ਸੰਖੇਪ ਵਿੱਚ ਇੱਕ ਹੀ ਗੱਲ ਕਰਨੀ ਹੋਵੇ ਤਾਂ ਭਾਈ ਜੀ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੀ ਭਾਰਤੀ ਸਮਾਜ, ਇਤਿਹਾਸ ਅਤੇ ਸੰਸਕ੍ਰਿਤੀ ਨੂੰ ਦਿੱਤੀ ਦੇਣ ਬਾਰੇ ਲਿਖਿਆ ਗਿਆ ਇੱਕ ਕਬਿੱਤ ਵੇਖਣਾ ਹੀ ਕਾਫ਼ੀ ਹੋਵੇਗਾ। ਇਸ ਬੰਦ ਵਿੱਚ ਭਾਈ ਜੀ ਬਿਆਨ ਕਰਦੇ ਹਨ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਰਣ ਨਾ ਹੁੰਦਾ ਤਾਂ ਭਾਰਤੀ ਜਾਂ ਹਿੰਦੂ ਸਮਾਜ ਅਤੇ ਸੰਸਕ੍ਰਿਤੀ ਦਾ ਕੁਝ ਵੀ ਬਾਕੀ ਨਹੀਂ ਸੀ ਬਚਣਾ ਅਤੇ ਸਾਰੇ ਭਾਰਤ ਵਿੱਚ ਇੱਕ ਛੱਤਰ ਮੁਗ਼ਲ ਸਾਮਰਾਜ ਕਾਇਮ ਹੋ ਜਾਣਾ ਸੀ--

ਛਾਇ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ,<br>
ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।<br>
ਪਾਪ ਹੀ ਪ੍ਰਪਕ ਜਾਤੇ ਧਰਮ ਧਸਕ ਜਾਤੇ,<br>
ਬਰਨ ਗਰਕ ਜਾਤੇ ਸਹਿਤ ਬਿਧਾਨ ਕੀ।<br>
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,<br>
ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।<br>
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ,<br>
ਮੂਰਤੀ ਨ ਹੋਤੀ ਜਉ ਪੈ ਕਿਰਪਾ ਨਿਧਾਨ ਕੀ।

(ਰੁਤ ਪੰਜ, ਅੰਸੂ 52, ਬੰਦ ਨੰ. 27)

ਭਾਈ ਸੰਤੋਖ ਸਿੰਘ 19ਵੀਂ ਸਦੀ ਦੇ ਪਹਿਲੇ ਅੱਧ ਦੇ ਇਤਿਹਾਸਕਾਰ ਹਨ।

ਇਤਿਹਾਸ ਲੇਖਣ ਦਾ ਇੱਕ ਸਿੱਧਾ ਜਿਹਾ ਸਿਧਾਂਤ ਹੈ ਕਿ ਉਸ ਵੇਲੇ ਤੱਕ ਕਿਸੇ ਵੀ ਵਿਸ਼ੇ ਉੱਪਰ ਲਿਖੇ ਗਏ ਸ੍ਰੋਤ ਗ੍ਰੰਥ ਇਕੱਠੇ ਕੀਤੇ ਜਾਣ। ਉਹਨਾਂ ਦੇ ਅਧਿਐਨ ਉਪਰੰਤ ਕੁਝ ਨਤੀਜੇ ਕੱਢੇ ਜਾਣ ਅਤੇ ਉਨ੍ਹਾਂ ਦਾ ਆਪਣੇ ਕੋਣ ਅਤੇ ਮਨਸ਼ਾ ਮੁਤਾਬਕ ਬਖਾਨ ਕਰ ਦਿੱਤਾ ਜਾਵੇ। ਭਾਈ ਸੰਤੋਖ ਸਿੰਘ ਨੇ **ਗੁਰ ਪ੍ਰਤਾਪ ਸੂਰਜ ਗ੍ਰੰਥ** **ਅਤੇ ਗੁਰ ਨਾਨਕ ਪ੍ਰਕਾਸ਼** ਗ੍ਰੰਥਾਂ ਵਿੱਚ ਇਹੋ ਵਿਧੀ ਅਪਣਾਈ ਹੈ ਅਤੇ ਉਸ ਵੇਲੇ ਤੱਕ ਜਿੰਨੇ ਵੀ ਗ੍ਰੰਥ ਗੁਰਮੁਖੀ ਅੱਖਰਾਂ ਵਿੱਚ ਉਪਲੱਬਧ ਸਨ, ਉਨ੍ਹਾਂ ਸਾਰੇ ਸ੍ਰੋਤਾਂ ਤੋਂ ਮਦਦ ਲਈ ਹੈ। ਕੁਝ ਲੋਕ ਇਹ ਇਤਰਾਜ਼ ਵੀ ਕਰਦੇ ਹਨ ਕਿ ਭਾਈ ਜੀ ਨੇ ਆਪਣਾ ਇਤਿਹਾਸ ਲਿਖਣ ਲਈ ਫਾਰਸੀ ਗ੍ਰੰਥਾਂ ਨੂੰ ਨਹੀਂ ਵਾਚਿਆ ਜਿਸ ਕਰਕੇ ਉਨ੍ਹਾਂ ਦਾ ਕੰਮ ਇੱਕ ਪਾਸੜ ਹੈ, ਪਰ ਸਾਡਾ ਨਿਵੇਦਨ ਹੈ ਕਿ ਜੇਕਰ ਭਾਈ ਸਾਹਿਬ ਹੋਰ ਵਿਸਥਾਰ ਵਿੱਚ ਪੈ ਜਾਂਦੇ ਤਾਂ ਸ਼ਾਇਦ ਹੁਣ ਤੱਕ ਦਾ ਕੀਤਾ ਕੰਮ ਵੀ ਅਧੂਰਾ ਰਹਿ ਜਾਂਦਾ। ਨਾਲ ਹੀ ਤੁਅਸੁਬਾਤ ਨੇ ਮਾਮਲੇ ਨੂੰ ਹੋਰ ਉਲਝਾ ਦੇਣਾ ਸੀ। ਇਹ ਵੀ ਸੰਭਵ ਹੈ ਕਿ ਕੰਮ ਖਤਮ ਕਰਨ ਦੀ ਕਾਹਲ ਨੇ ਉਨ੍ਹਾਂ ਨੂੰ ਇਸ ਪਾਸੇ ਸੋਚਣ ਹੀ ਨਾ ਦਿੱਤਾ ਹੋਵੇ। ਸਾਧਨਹੀਣਤਾ ਦੇ ਉਸ ਯੁੱਗ ਵਿੱਚ ਮਹਿਜ ਦਸਾਂ ਸਾਲਾਂ ਦੇ ਅਰਸੇ ਵਿੱਚ ਏਡਾ ਵੱਡਾ ਗ੍ਰੰਥ ਲਿਖ ਦੇਣ ਨੂੰ ਮੈਂ ਤਾਂ ਚਮਤਕਾਰ ਹੀ ਕਹਾਂਗਾ। ਭਾਈ ਵੀਰ ਸਿੰਘ ਨੇ ਤਕਰੀਬਨ ਏਨੇ ਸਮੇਂ ਵਿੱਚ ਇਸ ਵੱਡ-ਅਕਾਰੀ ਗ੍ਰੰਥ ਦਾ ਮਸਾਂ ਸੰਪਾਦਨ ਹੀ ਕੀਤਾ ਸੀ ਜਦ ਕਿ ਭਾਈ ਸੰਤੋਖ ਸਿੰਘ ਨੇ ਮੌਲਿਕ ਰੂਪ ਵਿੱਚ ਇਹ ਗ੍ਰੰਥ ਤਿਆਰ ਕਰ ਦਿੱਤਾ ਸੀ।

**ਗੁਰ ਪ੍ਰਤਾਪ ਸੂਰਜ ਗ੍ਰੰਥ** ਦੇ ਕਰਤਾ ਅਤੇ ਇਸ ਵਿਚਲੀ ਧਾਰਮਿਕ ਦ੍ਰਿਸ਼ਟੀ ਬਾਰੇ ਕੁਝ ਲੋਕਾਂ ਨੇ ਸਖਤ ਇਤਰਾਜ਼ ਕੀਤੇ। ਕਿਸੇ ਨੂੰ ਇਸ ਵਿੱਚੋਂ ਵੇਦਾਂਤ, ਬ੍ਰਾਹਮਣਵਾਦ ਅਤੇ ਹਿੰਦੂ ਸੰਸਕ੍ਰਿਤੀ ਦਾ ਪ੍ਰਭਾਵ ਦਿੱਸਦਾ ਹੈ ਅਤੇ ਕੁਝ ਨੇ ਤਾਂ ਭਾਈ ਸੰਤੋਖ ਸਿੰਘ ਦੀਆਂ ਗੱਲਾਂ ਨੂੰ "ਗਪੌੜੇ" ਤੱਕ ਵੀ ਕਹਿ ਦਿੱਤਾ ਹੈ। ਭਾਈ ਸੰਤੋਖ ਸਿੰਘ ਦੀਆਂ ਧਾਰਨਾਵਾਂ ਬਾਰੇ ਚਿੰਤਾਤੁਰ ਹੋਣ ਨਾਲੋਂ ਵੱਧ ਇਨ੍ਹਾਂ ਵਿਚਲੇ ਵਿਵੇਕ ਨੂੰ ਸਮਝਣ ਦੀ ਵਧੇਰੇ ਲੋੜ ਹੈ। ਇਸ ਵਿਵੇਕ ਦਾ ਸਭ ਤੋਂ ਵੱਡਾ ਪਹਿਲੂ ਤਤਕਾਲੀ ਇਤਿਹਾਸ ਅਤੇ ਸਮਾਜਿਕ ਵਾਤਾਵਰਨ ਹੈ। ਭਾਈ ਸੰਤੋਖ ਸਿੰਘ ਦਾ ਤਤਕਾਲੀ ਇਤਿਹਾਸ ਸਿੱਖ ਸ਼ਕਤੀ ਦੇ ਉਭਾਰ ਦਾ ਸਿਖਰ ਹੈ। ਹਰ ਪਾਸੇ ਸਿੱਖ ਰਿਆਸਤਾਂ ਹਨ ਅਤੇ ਇਨ੍ਹਾਂ ਰਾਜਿਆਂ ਮਹਾਰਾਜਿਆਂ ਨੇ ਰਾਜ-ਕਾਜ ਦੇ ਕੰਮ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਕਈ ਤਰ੍ਹਾਂ ਦੇ ਸਮਝੌਤੇ ਕਰ ਰੱਖੇ ਸਨ। ਇਨ੍ਹਾਂ ਸਮਝੌਤਿਆਂ ਦਾ ਪ੍ਰਭਾਵ ਪੈਣਾ ਵੀ ਕੁਦਰਤੀ ਹੀ ਸੀ। ਦੂਸਰਾ ਤੱਥ ਮਿਥਿਹਾਸ ਦੀ ਉਪਯੋਗਤਾ ਨੂੰ ਸਮਝਣ ਦਾ ਹੈ। ਸਵਾਲ ਹੈ ਕਿ ਹਿੰਦੂ ਮਿਥਿਹਾਸ ਭਾਈ ਸੰਤੋਖ ਸਿੰਘ ਦੇ ਗ੍ਰੰਥਾਂ ਵਿੱਚ ਕਿਵੇਂ ਆ ਗਿਆ? ਇਹ ਇਸ ਕਰਕੇ ਕਿ ਮਿਥਿਹਾਸ ਹਿੰਦੂਆਂ ਅਤੇ ਸਿੱਖਾਂ ਦਾ ਸਾਂਝਾ ਭਾਰਤੀ ਵਿਰਸਾ ਸੀ। ਗੱਲ ਮਿਥਿਹਾਸ ਵਿੱਚ ਆਸਥਾ ਜਾਂ ਵਿਸ਼ਵਾਸ ਦੀ ਨਹੀਂ, ਵਿਰਸੇ ਦੀ ਹੈ। ਗੁਰਬਾਣੀ ਸਮੇਤ ਸਾਰੇ ਸਿੱਖ ਗ੍ਰੰਥਾਂ ਵਿੱਚ ਹਿੰਦੂ ਮਿਥਿਹਾਸ ਇੱਕ ਕਾਵਿ ਜੁਗਤ ਵਜੋਂ ਪ੍ਰਸਤੁਤ ਹੋਇਆ ਹੈ। ਕਾਵਿ ਸ਼ਾਸਤਰ ਵਿੱਚ ਪ੍ਰਤੀਕਾਂ, ਸੰਕੇਤਾਂ, ਅਲੰਕਾਰਾਂ ਅਤੇ ਬਿੰਬਾਂ ਦੀਆਂ ਜੁਗਤਾਂ ਵਜੋਂ ਵੱਡਾ ਮਹੱਤਵ ਹੈ ਜਿਸ ਤੋਂ ਕੋਈ ਵੀ ਜਾਗਰੂਕ

ਲੇਖਕ ਅਭਿੱਜ ਨਹੀਂ ਰਹਿ ਸਕਦਾ। ਭਾਈ ਸੰਤੋਖ ਸਿੰਘ ਨੇ ਵੀ ਹਿੰਦੂ ਮਿਥਿਹਾਸ ਨੂੰ ਇੱਕ ਜੁਗਤ ਵਜੋਂ ਹੀ ਵਰਤਿਆ ਹੈ, ਇਸ ਨੂੰ ਉਸ ਦੀ ਆਸਥਾ ਅਤੇ ਵਿਸ਼ਵਾਸ ਨਾਲ ਜੋੜਨਾ ਸਹੀ ਨਹੀਂ।

ਭਾਈ ਸੰਤੋਖ ਸਿੰਘ ਰਚਿਤ ਗ੍ਰੰਥਾਂ, **ਗੁਰੂ ਨਾਨਕ ਪ੍ਰਕਾਸ਼** ਅਤੇ **ਗੁਰ ਪ੍ਰਤਾਪ ਸੂਰਜ ਗ੍ਰੰਥ** ਨੂੰ ਕੁਝ ਵਿਦਵਾਨਾਂ ਨੇ ਇਤਿਹਾਸ ਦਾ ਨਾਂ ਦਿੱਤਾ ਹੈ। ਕੁਝ ਨੇ ਇਤਿਹਾਸਕ ਕਾਵਿ ਦਾ ਅਤੇ ਕੁਝ ਨੇ ਇਤਿਹਾਸ ਦਾ ਮਿਥਿਹਾਸੀਕਰਣ ਕਿਹਾ ਹੈ ਪਰ ਸੱਚ ਤਾਂ ਇਹ ਹੈ ਕਿ ਸਿੱਖ ਇਤਿਹਾਸ ਉੱਪਰ ਖੋਜ ਕਰਨ ਵਾਲਾ ਕੋਈ ਵੀ ਵਿਅਕਤੀ ਭਾਈ ਸੰਤੋਖ ਸਿੰਘ ਨੂੰ ਕਿਸੇ ਵੀ ਸੂਰਤ ਵਿੱਚ ਅਣਡਿੱਠ ਨਹੀਂ ਕਰ ਸਕਦਾ। ਅਨੇਕ ਪੁਸਤਕਾਂ ਅਜਿਹੀਆਂ ਵੀ ਵੇਖਣ ਨੂੰ ਮਿਲਦੀਆਂ ਹਨ ਜੋ ਉਪਰੋਕਤ ਗ੍ਰੰਥਾਂ ਦੀ ਸਰਲ ਵਿਆਖਿਆ ਅਤੇ ਟੀਕੇ ਹਨ। ਇਹ ਗੱਲ ਵੱਖਰੀ ਹੈ ਕਿ ਕਿਸੇ ਲੇਖਕ ਨੇ ਆਧਾਰ ਗ੍ਰੰਥਾਂ ਵਜੋਂ ਇਨ੍ਹਾਂ ਦਾ ਨਾਂ ਦਿੱਤਾ ਹੈ ਅਤੇ ਕਿਸੇ ਨਹੀਂ। ਸਿੱਖ ਇਤਿਹਾਸ ਬਾਰੇ ਲਿਖੇ ਗ੍ਰੰਥਾਂ ਵਿੱਚ **ਗੁਰ ਪ੍ਰਤਾਪ ਸੂਰਜ ਗ੍ਰੰਥ** ਦੇ ਹਵਾਲੇ ਆਮ ਗੱਲ ਹੈ। ਇਸ ਗ੍ਰੰਥ ਦੇ ਮਹੱਤਵ ਨੂੰ ਸਵੀਕਾਰਦੇ ਹੋਏ ਸ਼੍ਰੋਮਣੀ ਕਮੇਟੀ ਨੇ ਇਸ ਗ੍ਰੰਥ ਦੇ ਪੁਨਰ-ਸੰਪਾਦਨ ਦਾ ਕੰਮ ਹੱਥ ਵਿੱਚ ਲੈ ਰੱਖਿਆ ਹੈ।

ਭਾਈ ਸੰਤੋਖ ਸਿੰਘ ਦੀ ਮਹਿਮਾ ਕਾਫੀ ਪੁਰਾਣੀ ਹੈ ਪਰ ਖੋਜਕਾਰਾਂ ਦਾ ਧਿਆਨ ਇਸ ਪਾਸੇ ਬਹੁਤਾ ਨਹੀਂ ਸੀ ਗਿਆ। ਵੀਹਵੀਂ ਸਦੀ ਦੇ ਆਰੰਭ ਵਿੱਚ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਸਿੱਖ ਇਤਿਹਾਸ ਬਾਰੇ ਨਵੀਨ ਵਿਗਿਆਨਕ ਦ੍ਰਿਸ਼ਟੀਕੋਣਾਂ ਨਾਲ ਖੋਜ ਹੋਣ ਲੱਗੀ। ਭਾਈ ਸੰਤੋਖ ਸਿੰਘ ਬਾਰੇ ਖੋਜ ਦਾ ਸਭ ਤੋਂ ਪਹਿਲਾ ਕੰਮ ਭਾਈ ਵੀਰ ਸਿੰਘ ਦੁਆਰਾ ਉਨ੍ਹਾਂ ਦੇ ਗ੍ਰੰਥ ਦਾ ਸੰਪਾਦਨ ਹੈ। ਇਹ ਸੰਪਾਦਿਤ ਗ੍ਰੰਥ 1934 ਈ. ਵਿੱਚ ਖਾਲਸਾ ਸਮਾਚਾਰ ਵੱਲੋਂ ਚੌਦਾਂ ਜਿਲਦਾਂ ਵਿੱਚ ਛਾਪਿਆ ਗਿਆ। ਪਹਿਲੀ ਜਿਲਦ ਭੂਮਿਕਾ ਜਾਂ ਪ੍ਰਸਤਾਵਨਾ ਦੀ ਹੈ ਜਦ ਕਿ ਬਾਕੀ ਤੇਰਾਂ ਜਿਲਦਾਂ ਵਿੱਚ ਅਰਥਾਂ ਅਤੇ ਟਿੱਪਣੀਆਂ ਸਹਿਤ ਮੂਲ ਪਾਠ ਹੈ। ਪ੍ਰਸਤਾਵਨਾ ਵਿੱਚ ਭਾਈ ਵੀਰ ਸਿੰਘ ਨੇ ਸੰਤੋਖ ਸਿੰਘ ਦੀ ਕੋਈ ਸਦੀਵੀ ਅਤੇ ਢੁਕਵੀਂ ਯਾਦਗਾਰ ਕਾਇਮ ਨਾ ਹੋਣ ਕਰਕੇ ਸਿੱਖ ਕੌਮ ਪ੍ਰਤਿ ਗਿਲਾ ਵੀ ਕੀਤਾ ਸੀ। ਇਸ ਤੋਂ ਉਤਸ਼ਾਹਿਤ ਹੋ ਕੇ ਓਰੀਐਂਟਲ ਕਾਲਜ, ਲਾਹੌਰ ਦੇ ਪੰਜਾਬੀ ਦੇ ਅਧਿਆਪਕ ਗਿ. ਖਜ਼ਾਨ ਸਿੰਘ ਨੇ ਭਾਈ ਸੰਤੋਖ ਸਿੰਘ ਦੀ ਯਾਦਗਾਰ ਕਾਇਮ ਕਰਨ ਅਤੇ ਇਸ ਬਾਰੇ ਖੋਜ ਕਰਨ ਦਾ ਬੀੜਾ ਉਠਾਇਆ। ਉਸ ਦੇ ਯਤਨਾਂ ਸਦਕਾ ਭਾਈ ਸੰਤੋਖ ਸਿੰਘ ਦੇ ਜੱਦੀ ਪਿੰਡ ਨੂਰ ਦੀ ਸਰਾਂ ਵਿੱਚ ਗੁਰਦੁਆਰੇ ਦੇ ਰੂਪ ਵਿੱਚ ਯਾਦਗਾਰ ਕਾਇਮ ਹੋਈ, ਪਿੰਡ ਦਾ ਨਾਂ ਬਦਲ ਕੇ ਕਿਲਾ ਕਵੀ ਸੰਤੋਖ ਸਿੰਘ ਰੱਖਿਆ ਗਿਆ ਅਤੇ 1966 ਵਿੱਚ ਗਿਆਨੀ ਖਜ਼ਾਨ ਸਿੰਘ ਦੀ ਸੰਪਾਦਿਤ ਪੁਸਤਕ **ਜੀਵਨ ਕਥਾ ਚੂੜਾਮਣਿ ਕਵੀ ਸੰਤੋਖ ਸਿੰਘ ਜੀ** ਪ੍ਰਕਾਸ਼ਿਤ ਹੋਈ, ਇੰਜ ਖੋਜ ਦੀ ਗੱਲ ਚੱਲ ਨਿਕਲੀ। ਖੋਜ ਦੇ ਇਹ ਦੋਵੇਂ ਯਤਨ ਉਪਾਧੀ ਨਿਰਪੇਖ ਸਨ। ਪਿਆਰਾ ਸਿੰਘ ਪਦਮ ਦੀ ਪੁਸਤਕ **ਮਹਾਂਕਵੀ ਸੰਤੋਖ ਸਿੰਘ** (1964) ਵੀ ਏਸੇ ਸ਼੍ਰੇਣੀ ਵਿੱਚ ਰੱਖੀ ਜਾ ਸਕਦੀ ਹੈ। ਆਰੰਭਲੇ ਯਤਨ ਹੋਣ ਕਰਕੇ ਖੋਜ ਵਿੱਚ ਇਨ੍ਹਾਂ ਦਾ ਆਪਣਾ ਮਹੱਤਵ ਹੈ।

ਭਾਈ ਸੰਤੋਖ ਸਿੰਘ ਬਾਰੇ ਉਪਾਧੀ ਸਾਪੇਖ ਖੋਜ ਕਾਰਜ ਡਾ. ਜੈ ਭਗਵਾਨ

ਗੋਇਲ ਦੇ ਹਿੰਦੀ ਖੋਜ-ਪ੍ਰਬੰਧ **ਨਾਨਕ ਪ੍ਰਕਾਸ਼ ਔਰ ਗੁਰ ਪ੍ਰਤਾਪ ਸੂਰਯ ਕੇ ਕਾਵਯ ਤਤਵੋਂ ਕਾ ਅਧਿਐਨ ਵਿਸ਼ੇਸ਼ਤ : ਛੰਦ ਔਰ ਅਲੰਕਾਰ ਕੀ ਦ੍ਰਿਸ਼ਟੀ ਸੇ** ਨਾਲ ਹੁੰਦਾ ਹੈ ਜੋ ਉਨ੍ਹਾਂ ਆਪਣੀ ਪੀ. ਐਚ. ਡੀ. ਦੀ ਡਿਗਰੀ ਲਈ ਕੁਰਕਸ਼ੇਤਰ ਯੂਨੀਵਰਸਿਟੀ, ਕੁਰਕਸ਼ੇਤਰ ਨੂੰ 1964 ਵਿੱਚ ਪੇਸ਼ ਕੀਤਾ ਅਤੇ ਜੋ 1970 ਵਿੱਚ ਪੁਸਤਕ ਰੂਪ ਵਿੱਚ ਛਪਿਆ। ਡਾ. ਗੋਇਲ ਦੀਆਂ ਭਾਈ ਸਾਹਿਬ ਬਾਰੇ ਖੋਜ ਦੀਆਂ ਦੋ ਲਿਖੀਆਂ ਹੋਰ ਪੁਸਤਕਾਂ ਵੀ ਹਨ : **ਗੁਰ ਪ੍ਰਤਾਪ ਸੂਰਜ ਗ੍ਰੰਥ** (ਸੰਖਿਪਤ) ਅਤੇ **ਮਹਾਂਕਵੀ ਭਾਈ ਸੰਤੋਖ ਸਿੰਘ** (1992)। ਪੀ. ਐਚ. ਡੀ. ਪੱਧਰ ਉੱਪਰ ਹੀ ਅੰਗ੍ਰੇਜ਼ੀ ਵਿੱਚ ਹੋਇਆ, ਡਾ. ਸਾਬਿੰਦਰਜੀਤ ਸਿੰਘ ਸਾਗਰ ਦਾ ਖੋਜ ਕਾਰਜ **Historical Analysis of Nanak Parkash** ਹੈ ਜੋ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ 1993 ਵਿੱਚ ਪ੍ਰਕਾਸ਼ਿਤ ਹੋਇਆ। ਉਪਾਧੀ ਸਾਪੇਖ ਖੋਜ ਵਿੱਚ ਅਗਲਾ ਕੰਮ ਡਾ. ਰੁਪਿੰਦਰ ਕੌਰ ਕਾਹਲੋਂ ਦਾ ਭਾਈ ਸੰਤੋਖ ਸਿੰਘ ਕ੍ਰਿਤ ਤੇ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ** (14 ਜਿਲਦਾਂ) ਦਾ ਸੰਬੰਧ ਸੂਚਕ ਤਤਕਰਾ, ਸਣੇ ਭਾਈ ਵੀਰ ਸਿੰਘ ਦੇ ਸਟਿੱਪਣ ਸੰਪਾਦਨ ਦੇ ਜੋ **ਮਹਾਂਕਵੀ ਭਾਈ ਸੰਤੋਖ ਸਿੰਘ** ਰਚਿਤ **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਅਨੁਕ੍ਰਮਣਿਕਾ** ਨਾਂ ਅਧੀਨ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ 1998 ਵਿੱਚ ਛੱਪ ਚੁੱਕਾ ਹੈ। ਇੰਜ ਮੇਰੀ ਜਾਣਕਾਰੀ ਅਨੁਸਾਰ ਹਿੰਦੀ, ਅੰਗਰੇਜ਼ੀ ਅਤੇ ਪੰਜਾਬੀ ਵਿੱਚ ਤਿੰਨ ਖੋਜ ਪ੍ਰਬੰਧ ਪ੍ਰਵਾਨ ਹੋ ਕੇ ਪ੍ਰਕਾਸ਼ਿਤ ਹੋ ਚੁੱਕੇ ਹਨ। ਇਸ ਦੇ ਸਮਾਨੰਤਰ ਉਪਾਧੀ ਨਿਰਪੇਖ ਖੋਜ ਵੀ ਜਾਰੀ ਹੈ। ਇਸ ਲੜੀ ਵਿੱਚ ਡਾ. ਹਰਮੀਤ ਸਿੰਘ ਦੀ ਸੰਪਾਦਿਤ ਪੁਸਤਕ **ਭਾਈ ਸੰਤੋਖ ਸਿੰਘ ਦਾ ਰਚਨਾ-ਸੰਸਾਰ** (1991) ਹੈ। ਇਸ ਪੁਸਤਕ ਵਿਚਲੇ ਲੇਖ ਦਰਅਸਲ ਪੰਜਾਬੀ ਅਕਾਡਮੀ, ਦਿੱਲੀ ਵੱਲੋਂ ਭਾਈ ਸਾਹਿਬ ਬਾਰੇ ਕਰਵਾਏ ਗਏ ਇੱਕ ਸੈਮੀਨਾਰ ਵਿੱਚ ਪੜ੍ਹੇ ਤੇ ਵਿਚਾਰੇ ਗਏ ਖੋਜ-ਪੱਤਰ ਹਨ ਅਤੇ ਇਹ ਇਤਿਹਾਸਕਾਰੀ, ਦਰਸ਼ਨ, ਕਾਵਿ ਕਲਾ ਅਤੇ ਭਾਸ਼ਾ ਦੀ ਦ੍ਰਿਸ਼ਟੀ ਤੋਂ ਲਿਖੇ ਹੋਏ ਹਨ। ਭਾਈ ਸੰਤੋਖ ਸਿੰਘ ਦੇ ਗ੍ਰੰਥਾਂ ਵਿੱਚ ਭਿੰਨ-ਭਿੰਨ ਭਾਂਤ ਦੀ ਏਨੀ ਸਮੱਗਰੀ ਹੈ ਕਿ ਇਨ੍ਹਾਂ ਵਿੱਚੋਂ ਹੋਰ ਕਈ ਖੋਜ ਵਿਸ਼ੇ ਲੱਭੇ ਜਾ ਸਕਦੇ ਹਨ। ਮੱਧਕਾਲੀ ਪੰਜਾਬੀ ਸਾਹਿਤ ਬਾਰੇ ਖੋਜ ਕਰਨੀ ਦਿਨੋ-ਦਿਨ ਦੁਸ਼ਵਾਰ ਹੋ ਰਹੀ ਹੈ ਤੇ ਜੇਕਰ ਉਤਸ਼ਾਹੀ ਅਤੇ ਸਮਰੱਥਾਵਾਨ ਖੋਜਕਾਰ ਭਾਈ ਸੰਤੋਖ ਸਿੰਘ ਬਾਰੇ ਖੋਜ ਨੂੰ ਹੱਥ ਪਾ ਸਕਣ ਤਾਂ ਉਹ ਇਸ ਵਿੱਚੋਂ ਜ਼ਰੂਰ ਹੀ ਕੁਝ ਮੌਲਿਕ ਅਤੇ ਸਾਰਥਕ ਲੱਭਣ ਦੇ ਯੋਗ ਹੋ ਜਾਣਗੇ।

ਇੰਜੀ. ਕਰਮਜੀਤ ਸਿੰਘ ਦੁਆਰਾ ਸੰਪਾਦਿਤ ਹਥਲੀ ਪੁਸਤਕ ਭਾਈ ਸੰਤੋਖ ਸਿੰਘ ਦੇ ਜੀਵਨ, ਸਮਕਾਲੀ ਇਤਿਹਾਸ, ਸਾਹਿਤ ਸੇਵਾ, ਕਾਵਿ ਕੌਸ਼ਲਤਾ ਅਤੇ ਇਤਿਹਾਸ ਦ੍ਰਿਸ਼ਟੀ ਉੱਪਰ ਖੋਜ ਵਿੱਚ ਇੱਕ ਮਹੱਤਵਪੂਰਨ ਵਾਧਾ ਹੈ। ਕਰਮਜੀਤ ਸਿੰਘ ਦਾ ਆਪਣਾ ਖੇਤਰ ਤਾਂ ਭਾਵੇਂ ਇੰਜੀਨੀਅਰਿੰਗ ਅਤੇ ਤਕਨੀਕੀ ਸਿੱਖਿਆ ਹੈ ਪਰ ਆਪਣੇ ਸਵਰਗੀ ਪਿਤਾ ਸ. ਰਣਜੀਤ ਸਿੰਘ ਖੜਗ ਦੀਆਂ ਰਚਨਾਵਾਂ ਨੂੰ ਯੋਗ ਭਾਂਤ ਸੰਪਾਦਿਤ ਕਰਨ, ਛਾਪਣ ਅਤੇ ਵਿਦਵਾਨਾਂ ਨਾਲ ਮੇਲ-ਜੋਲ ਨੇ ਉਸ ਦੇ ਅੰਦਰ ਵੀ ਖੋਜ ਦੀ ਜਾਗ ਲਾ ਦਿੱਤੀ ਹੈ। ਇਹ ਪੁਸਤਕ ਏਸੇ ਜਾਗ ਅਤੇ ਸ਼ੌਕ ਦਾ

ਪ੍ਰਤਿਫ਼ਲ ਹੈ। ਇਸ ਵਿੱਚ 23 ਦੇ ਕਰੀਬ ਲੇਖ ਹਨ। ਇਨ੍ਹਾਂ ਵਿੱਚ ਛੇ ਲੇਖ ਸਵਰਗੀ ਰਣਜੀਤ ਸਿੰਘ ਖੜਗ ਜੀ ਦੀ ਕਲਮ ਤੋਂ ਹਨ ਅਤੇ ਇਹ ਸਾਰੇ ਮਹਾਕਵੀ ਭਾਈ ਸੰਤੋਖ ਸਿੰਘ ਦੀ ਸ਼ਖਸੀਅਤ, ਜੀਵਨੀਮੂਲਕ ਵੇਰਵਿਆਂ, ਤਤਕਾਲੀ ਇਤਿਹਾਸ, ਸਾਹਿਤ ਸੇਵਾ, ਕਾਵਿ ਕਲਾ ਅਤੇ ਇਤਿਹਾਸ ਦ੍ਰਿਸ਼ਟੀ ਬਾਰੇ ਹਨ। ਇਨ੍ਹਾਂ ਲੇਖਾਂ ਵਿੱਚ ਖੜਗ ਜੀ ਨੇ ਭਾਈ ਜੀ ਬਾਰੇ ਮਿਲਦੇ ਹਰ ਇੱਕ ਤੱਥ ਦੀ ਪੁਣ-ਛਾਣ ਕਰਕੇ ਉਸ ਸੰਬੰਧੀ ਆਪਣਾ ਨਿਰਣਾ ਦਿੱਤਾ ਹੈ। ਇੱਕ ਸੁਯੋਗ ਖੋਜਕਾਰ ਵਾਂਗ ਉਨ੍ਹਾਂ ਹਰ ਪੂਰਵਲੇ ਖੋਜਕਾਰ ਨਾਲ ਸੰਵਾਦ ਰਚਾ ਕੇ ਬੜੇ ਪੁਖਤਾ ਸ਼ਬਦਾਂ ਵਿੱਚ ਆਪਣੀ ਧਾਰਨਾ ਪੇਸ਼ ਕੀਤੀ ਹੈ। ਸੰਖੇਪ ਵਿੱਚ ਕਹਿਣਾ ਹੋਵੇ ਤਾਂ ਇਹ ਛੇ ਲੇਖ ਹੀ ਪੁਸਤਕ ਦਾ ਮੂਲ ਆਧਾਰ ਹਨ, ਬਾਕੀ ਲੇਖ ਇਨ੍ਹਾਂ ਵਿੱਚ ਪੇਸ਼ ਕੀਤੇ ਗਏ ਨੁਕਤਿਆਂ ਦਾ ਵਿਸਥਾਰ ਹਨ। ਸਵਰਗੀ ਖੜਗ ਜੀ ਨੂੰ ਭਾਈ ਸੰਤੋਖ ਸਿੰਘ ਬਾਰੇ ਖੋਜ ਦੀ ਚੇਟਕ ਗਿ. ਖਜ਼ਾਨ ਸਿੰਘ ਨੇ ਲਾਈ ਕਿਉਂਕਿ ਦੋਹਾਂ ਦੇ ਮਨਾਂ ਵਿੱਚ ਭਾਈ ਜੀ ਦੀ ਦੇਣ ਦੀ ਬੜੀ ਕਦਰ ਸੀ। ਗਿਆਨੀ ਖਜ਼ਾਨ ਸਿੰਘ ਆਪ ਵੀ ਭਾਈ ਸੰਤੋਖ ਸਿੰਘ ਬਾਰੇ ਇੱਕ ਕਿਤਾਬ ਤਿਆਰ ਕਰਕੇ ਛਪਵਾ ਚੁੱਕੇ ਸਨ ਅਤੇ ਉਨ੍ਹਾਂ ਨੂੰ ਇਹ ਪ੍ਰੇਰਨਾ ਭਾਈ ਵੀਰ ਸਿੰਘ ਪਾਸੋਂ ਪ੍ਰਾਪਤ ਹੋਈ। ਗਿ. ਖਜ਼ਾਨ ਸਿੰਘ ਬਾਰੇ ਇਸ ਪੁਸਤਕ ਵਿੱਚ ਰਘਬੀਰ ਸਿੰਘ ਭਰਤ ਦਾ ਇੱਕ ਭਰਵਾਂ ਲੇਖ ਸ਼ਾਮਲ ਹੈ ਜੋ ਖੋਜ ਦੀ ਦ੍ਰਿਸ਼ਟੀ ਤੇ ਅਤਿਅੰਤ ਮੁੱਲਵਾਨ ਹੈ। ਰਣਜੀਤ ਸਿੰਘ ਖੜਗ ਹੁਰਾਂ ਬਾਰੇ ਵੀ ਤਿੰਨ ਜੀਵਨੀਮੂਲਕ ਲੇਖ ਹਨ। ਡਾ. ਹਰਮੀਤ ਸਿੰਘ, ਡਾ. ਗੁਰਮੁਖ ਸਿੰਘ, ਡਾ. ਰਾਮ ਮੂਰਤੀ, ਡਾ. ਰਾਜਿੰਦਰ ਸਿੰਘ, ਡਾ. ਆਸ਼ਾ ਨੰਦ ਵੋਹਰਾ, ਡਾ. ਹਰਬੰਸ ਕੌਰ ਸਾਗੂ, ਡਾ. ਗੁਰਨਾਮ ਕੌਰ ਬੇਦੀ, ਡਾ. ਹਰੀ ਸਿੰਘ ਜਾਚਕ, ਸ. ਨਿਰਵੈਰ ਸਿੰਘ ਅਰਸ਼ੀ ਅਤੇ ਗਿਆਨ ਬਿਸ਼ਨ ਸਿੰਘ ਆਦਿ ਲੇਖਕਾਂ ਦੇ ਲੇਖ ਤਾਂ ਹਨ ਹੀ ਭਾਈ ਸੰਤੋਖ ਸਿੰਘ ਬਾਰੇ। ਇੰਜੀ. ਕਰਮਜੀਤ ਸਿੰਘ ਦੇ ਤਿੰਨ ਲੇਖ ਭਾਈ ਸੰਤੋਖ ਸਿੰਘ ਜੀ ਦੀ ਭਾਸ਼ਾਈ ਨਿਪੁੰਨਤਾ, ਬਾਬਾ ਸ੍ਰੀ ਚੰਦ ਜੀ ਅਤੇ ਭਾਈ ਕਾਨ੍ਹ ਸਿੰਘ ਨਾਭਾ ਦੀਆਂ ਰਚਨਾਵਾਂ ਵਿੱਚ ਦਿੱਤੇ ਗੁਰ ਨਾਨਕ ਪ੍ਰਕਾਸ਼ 'ਚੋਂ ਹਵਾਲੇ ਬਾਰੇ ਹਨ। ਇਹ ਵਧੇਰੇ ਖੁਸ਼ੀ ਵਾਲੀ ਗੱਲ ਹੈ ਕਿ ਖੜਗ ਜੀ ਦੇ ਸਪੁੱਤਰ ਵਿੱਚ ਵੀ ਉਨ੍ਹਾਂ ਦੀ ਖੋਜ ਪ੍ਰਵਿਰਤੀ ਅਤੇ ਤਰਕਸ਼ੀਲਤਾ ਦੇ ਲੱਛਣ ਪ੍ਰਗਟ ਹੋ ਰਹੇ ਹਨ। ਇੰਜੀ. ਕਰਮਜੀਤ ਸਿੰਘ ਨੇ ਭਾਈ ਸੰਤੋਖ ਸਿੰਘ ਬਾਰੇ, ਲਗਦੀ ਵਾਹੇ, ਹਰ ਤਰ੍ਹਾਂ ਦੀ ਸਮੱਗਰੀ ਦੀ ਸਮੀਖਿਆ ਕਰਨ ਉਪਰੰਤ ਇਸ ਪੁਸਤਕ ਵਿੱਚ ਨਵੇਂ ਪਾਸਾਰ ਜੋੜਨ ਦਾ ਉਪਰਾਲਾ ਕੀਤਾ ਹੈ। ਇਹ ਪੁਸਤਕ ਪਹਿਲਾਂ ਹੋਏ ਖੋਜ ਕਾਰਜ ਵਿੱਚ ਨਿਸਚੇ ਹੀ ਇੱਕ ਮਹੱਤਵਪੂਰਨ ਵਾਧਾ ਹੈ।

ਧਰਮ ਸਿੰਘ (ਡਾ.)
ਪ੍ਰੋਫੈਸਰ ਤੇ ਸਾਬਕਾ ਮੁਖੀ,
ਪੰਜਾਬੀ ਅਧਿਐਨ ਸਕੂਲ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਮੇਰੇ ਵੱਲੋਂ

ਸ. ਰਣਜੀਤ ਸਿੰਘ 'ਖੜਗ', ਲਿਖਦੇ ਹਨ, "ਅਠਾਰਵੀਂ ਸਦੀ ਦੀ ਅੰਤਲੀ ਚੌਥਾਈ ਵਿਚ ਜਦ ਅਹਿਮਦ ਸ਼ਾਹ ਅਬਦਾਲੀ ਦੇ ਅੰਤ ਹੋ ਜਾਣ ਨਾਲ ਗ਼ੈਰ ਮੁਲਕੀ ਪ੍ਰਭਤਵ ਦਾ ਸਹਿਮ ਘਟ ਗਿਆ ਤਦ ਮਿਸਲਦਾਰ ਸਰਦਾਰ ਕੋਈ ਸਾਂਝਾ ਲੋਕ ਰਾਜ ਸਥਾਪਤ ਕਰਨ ਦੀ ਥਾਂ, ਆਪੋ ਵਿਚ ਪਾਟ ਕੇ ਹੰਨੇ ਹੰਨੇ ਸਰਦਾਰੀਆਂ ਕਾਇਮ ਕਰਨ ਲੱਗ ਪਏ। ਇਸ ਰਾਜ ਪਿਪਾਸਾ ਵਿਚ ਗ੍ਰਸਤ ਹੋ ਕੇ ਉਹ ਆਪਣੇ ਉੱਚੇ ਆਚਰਨ ਅਤੇ ਧਾਰਮਿਕ ਟੀਚੇ ਤੋਂ ਡਿਗ ਪਏ। ਉਹ ਮੁੜ ਕੇ ਬ੍ਰਾਹਮਣੀ ਕਰਮਕਾਂਡਾ ਵਿਚ ਫਸ ਗਏ ਅਤੇ ਗੁਰ ਮਰਿਆਦਾ ਰਹੁ ਰੀਤ ਛੱਡ ਬੈਠੇ। ਸਿੱਖ ਸ਼ਾਸਤਰ ਅਤੇ ਗ੍ਰੰਥਾਂ ਵਿਚ ਰਲੇ ਪਾ ਦਿੱਤੇ ਗਏ ਅਤੇ ਅਸੂਲਾਂ ਨੂੰ ਧੁੰਦਲਾ ਦਿੱਤਾ ਗਿਆ। ਇਸ ਜੀਰਣ ਅਵਸਥਾ ਚੋਂ ਉਹਨਾਂ ਨੂੰ ਸਿਆਸੀ ਤੌਰ 'ਤੇ ਬਾਬਾ ਸਾਹਿਬ ਸਿੰਘ ਬੇਦੀ, ਗਿਆਨੀ ਸੰਤ ਸਿੰਘ ਅਤੇ ਮਹਾਂਕਵੀ ਸੰਤੋਖ ਸਿੰਘ ਨੇ ਉੱਚਾ ਚੁੱਕਿਆ। ਭਾਈ ਸੰਤੋਖ ਸਿੰਘ ਨੇ ਸਿੱਖ ਇਤਿਹਾਸ ਅਤੇ ਰਵਾਇਤਾਂ ਨੂੰ ਸਪੱਸ਼ਟ ਕਰਨ ਦਾ ਯਤਨ ਕੀਤਾ। ਇਸ ਤੋਂ ਬਿਨਾਂ ਭਾਰਤ ਦੇ ਪ੍ਰਾਚੀਨ ਸੰਸਕ੍ਰਿਤ ਸਾਹਿਤ ਨੂੰ ਬ੍ਰਜਭਾਸ਼ਾ ਵਿਚ ਅਨੁਵਾਦ ਕੀਤਾ। ਇਸ ਨਾਤੇ ਉਹ ਰਾਸ਼ਟਰ ਕਵੀ ਵੀ ਹੈ।" (ਮਹਾਂਕਵੀ ਭਾਈ ਸੰਤੋਖ ਸਿੰਘ' ਰਚਿਤ ਪ੍ਰੋ. ਪਿਆਰਾ ਸਿੰਘ 'ਪਦਮ' ਦਾ ਰੀਵਿਊ)

ਮਹਾਂਕਵੀ ਭਾਈ ਸੰਤੋਖ ਸਿੰਘ ਰਚਿਤ 'ਸ੍ਰੀ ਗੁਰ ਨਾਨਕ ਪ੍ਰਕਾਸ਼' ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦਾ ਮੁੱਖ ਮਨੋਰਥ ਗੁਰੂ ਮਹਿਮਾ ਹੀ ਹੈ, ਇਸ ਨੂੰ ਉਹਨਾਂ ਗੁਰੂ ਇਤਿਹਾਸ ਦੇ ਦੋ ਪਾਤਰਾਂ ਰਾਹੀਂ ਸੰਵਾਦ ਰਚਾ ਕੇ ਆਪਣੀ ਕਵਿਤਾ ਵਿਚ ਚਿਤਰਿਆ ਹੈ, ਇਹ ਆਪਣੀ ਮਿਸਾਲ ਆਪ ਹੈ। ਇਸ ਮਹਾਂਕਾਵਿ ਵਿਚ ਗੁਰੂ ਸਾਹਿਬਾਨ ਦੇ ਜੀਵਨ ਯਥਾਰਥ ਨੂੰ ਅਲੰਕਾਰ, ਛੰਦ, ਰਸ ਅਤੇ ਕਮਾਲ ਦਾ ਰੁਤ ਵਰਨਣ ਕਰਕੇ ਮਹਾਂਕਵੀ ਨੇ ਇਕ ਐਸਾ ਸ਼ਾਹਕਾਰ ਪੇਸ਼ ਕੀਤਾ ਜੋ ਆਪਣੇ ਆਪ ਵਿਚ ਇਤਿਹਾਸਕ ਮਸਾਲੇ ਦਾ ਭਰਪੂਰ ਗ੍ਰੰਥ ਹੈ। ਇਹ ਮਹਾਂਕਾਵਿ ਸ਼ਬਦਾਂ ਦਾ ਸੁਹਜ, ਸੁਆਦਲਾ, ਅਲੰਕਾਰਕ, ਇੱਕ ਸਾਰ ਵਰਨਣ ਅਤੇ ਹੁਨਰਮਈ ਕਾਵਿ ਕਲਾ ਦੀ ਸੂਝ, ਗੁਰੂ ਇਤਿਹਾਸ ਦਾ ਇਕ ਅਤਿਅੰਤ ਸੁੰਦਰ ਰੂਪ ਪੇਸ਼ ਕਰਦਾ ਹੈ। ਜਦ ਗੁਰੂ ਜਸ ਅਤੇ ਮਹਾਂਕਵੀ ਦੀ ਭਾਸ਼ਾਈ ਨਿਪੁੰਣਤਾ ਇੱਕ ਸੁਰ ਹੁੰਦੀ ਹੈ ਤਾਂ ਸੂਰਜਮਈ ਬਿੰਬ ਉਭਰਦੇ ਹਨ ਅਤੇ ਕਵਿਤਾ ਬਹਿ ਤੁਰਦੀ ਹੈ। ਭਾਵੇਂ ਅਸੀਂ ਇਸ ਨੂੰ ਪ੍ਰਮਾਣਿਕ ਇਤਿਹਾਸ ਨਾ ਆਖੀਏ, ਇਹ ਹੈ ਵੀ ਨਹੀਂ, ਪਰ ਇਹ ਸਰਵਵਿਦਿਤ ਹੈ ਕਿ ਸਮੇਂ ਦੀਆਂ ਸਥਿਤੀਆਂ, ਪ੍ਰਸਥਿਤੀਆਂ, ਘਟਨਾਵਾਂ ਅਤੇ ਚੁਣੌਤੀਆਂ ਕਵੀ ਜਾਂ ਲੇਖਕ ਦੇ ਵਿਚਾਰਾਂ ਨੂੰ ਪ੍ਰਭਾਵਿਤ ਕਰਨ ਵਿੱਚ ਬਹੁਤ ਹਦ ਤੱਕ ਸਹਾਇਕ ਹੁੰਦੀਆਂ ਹਨ ਅਤੇ ਕਵੀ, ਦੇਸ-ਕਾਲ ਆਪਣੇ ਆਲੇ-ਦੁਆਲੇ ਵਾਪਰ ਰਹੀਆਂ ਘਟਨਾਵਾਂ ਅਤੇ

ਮਾਹੌਲ ਦੀ ਤਰਜਮਾਨੀ ਕਰਦਾ ਹੈ। ਕੁਝ ਇਸੇ ਤਰ੍ਹਾਂ ਦੇ ਮਾਹੌਲ ਵਿਚ ਮਹਾਂਕਵੀ ਨੇ ਆਪਣੀ ਕਾਵਿ ਰਚਨਾ ਕੀਤੀ। ਭਾਵੇਂ ਇਹ ਕਾਵਿਕ ਗ੍ਰੰਥ ਵਿਦਵਾਨਾਂ ਦੀ ਨਜ਼ਰ ਵਿਚ ਇਤਿਹਾਸ ਅਤੇ ਮਿਥਿਹਾਸ ਦਾ ਮਿਲ ਗੋਭਾ ਹੀ ਹੈ ਪਰ ਫਿਰ ਵੀ ਇਸ ਗ੍ਰੰਥ ਦਾ ਕੋਈ ਸਾਨੀ ਨਹੀਂ। ਭਾਈ ਸਾਹਿਬ ਨੇ ਖੁਦ ਇਸ ਬਾਰੇ ਲਿਖਿਆ ਹੈ ਕਿ ਇਹ ਇਤਿਹਾਸ ਨਹੀਂ ਹੈ ਸਿਰਫ਼ ਗੁਰੂ ਜਸ ਹੈ, ਬਾਅਦ ਦੇ ਇਤਿਹਾਸਕਾਰਾਂ ਅਤੇ ਸਾਹਿਤਕਾਰਾਂ ਨੇ ਇਸ ਗ੍ਰੰਥ ਨੂੰ ਆਪਣਾ ਆਧਾਰ ਬਣਾਇਆ ਅਤੇ ਸਿੱਖ ਇਤਿਹਾਸ ਸਿਰਜਿਆ। ਭਾਈ ਵੀਰ ਸਿੰਘ ਜੀ ਅਨੁਸਾਰ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿਚ 9700 ਛੰਦ 'ਤੇ 'ਸ੍ਰੀ ਗੁਰ ਸੂਰਜ ਪ੍ਰਕਾਸ਼' ਵਿਚ 51289 ਛੰਦ ਹਨ। ਉੱਚ ਪੱਧਰ ਦਾ ਅਲੰਕਾਰ ਵਿਧਾਨ ਅਤੇ ਛੰਦ ਯੋਜਨਾ ਵਿਚਲੀ ਵਿਵਿਧਤਾ ਇਸ ਗ੍ਰੰਥ ਦੀਆਂ ਹੋਰ ਸਰਾਹੁਣਯੋਗ ਵਿਸ਼ੇਸ਼ਤਾਵਾਂ ਹਨ।

ਸਾਲ 1843 ਵਿਚ ਇਹ ਗ੍ਰੰਥ ਸੰਪੂਰਣ ਕਰਕੇ, ਮਹਾਂਕਵੀ ਭਾਈ ਸੰਤੋਖ ਸਿੰਘ ਅੰਮ੍ਰਿਤਸਰ ਸਾਹਿਬ ਆਏ ਅਤੇ ਅਕਾਲ ਤਖ਼ਤ 'ਤੇ ਅਰਦਾਸਾ ਸੋਧ ਕੇ ਇਹ ਮਹਾਨ ਗ੍ਰੰਥ ਗੁਰੂ ਘਰ ਨੂੰ ਅਰਪਿਤ ਕਰ ਦਿੱਤਾ। ਅੱਗੋਂ ਭਾਈ ਸੰਤ ਸਿੰਘ ਦੇ ਸਪੁੱਤਰ ਭਾਈ ਗੁਰਮੁਖ ਸਿੰਘ ਨੂੰ ਇਹ ਗ੍ਰੰਥ ਸੰਭਾਲ ਲਈ ਦਿੱਤਾ ਗਿਆ। ਮਹਾਰਾਜਾ ਸ਼ੇਰ ਸਿੰਘ ਦੀ ਮੌਤ ਤੋਂ ਬਾਅਦ ਹੋਈ ਕਤਲੋਗਾਰਤ 'ਚ ਇਹ ਮਹਾਨ ਗ੍ਰੰਥ ਅਲੋਪ ਹੋ ਗਿਆ। ਭਾਵੇਂ ਇਸ ਗ੍ਰੰਥ ਦੇ ਉਤਾਰੇ ਹੋ ਚੁੱਕੇ ਸਨ ਅਤੇ ਇਹ ਗਿਣੇ ਚੁਣੇ ਪ੍ਰਮੁੱਖ ਲੋਕਾਂ ਕੋਲ ਉਪਲਬੱਧ ਸੀ। ਸਰ ਗੋਕਲ ਚੰਦ ਨਾਰੰਗ ਦੱਸਦੇ ਹਨ ਕਿ ਇਹ ਗ੍ਰੰਥ ਪਿਛਲੀ ਸਦੀ ਦੇ ਪਹਿਲੇ ਦਹਾਕੇ ਵਿਚ, ਜੁਬਲ ਦੇ ਮਹਾਰਾਣਾ ਪਦਮ ਚੰਦਰ ਦੀ ਸਰਪ੍ਰਸਤੀ ਹੇਠ ਕੈਕਸਟਨ ਪ੍ਰੈਸ ਲਾਹੌਰ ਤੋਂ ਪ੍ਰਕਾਸ਼ਿਤ ਹੋਇਆ।* ਇਸ ਗ੍ਰੰਥ ਦੇ ਪ੍ਰਗਟ ਹੋਣ ਤੋਂ ਬਾਅਦ ਫਿਰ ਇਸ ਗ੍ਰੰਥ ਦੀ ਮਾਨਤਾ ਵਧੀ। 'ਸ਼੍ਰੀ ਗੁਰੂ ਨਾਨਕ ਪ੍ਰਕਾਸ਼' ਅਤੇ 'ਸ਼੍ਰੀ ਗੁਰੂ ਸੂਰਜ ਪ੍ਰਕਾਸ਼' ਮਹਾਂਕਵੀ ਸੰਤੋਖ ਸਿੰਘ ਜੀ ਦੀਆਂ ਪ੍ਰਮੁੱਖ ਰਚਨਾਵਾਂ ਹਨ, ਜਿਹਨਾਂ ਨੇ ਉਹਨਾਂ ਨੂੰ ਪ੍ਰਸਿੱਧੀ ਦੇ ਸ਼ਿਖਰ ਤੇ ਪਹੁੰਚਾਇਆ, ਇਸ ਵਿਚਲੀਆਂ ਸਾਖੀਆਂ ਗੁਰੂ ਸਾਹਿਬ ਦੇ ਜੀਵਨ, ਸਿੱਖ ਦਰਸ਼ਨ ਅਤੇ ਮੰਤਵ ਨੂੰ ਪ੍ਰਦਰਸ਼ਿਤ ਕਰਦੀਆਂ ਹੋਈਆਂ ਸਾਨੂੰ ਗੁਰੂ ਸਾਹਿਬਾਨ ਦੇ ਫਲਸਫ਼ੇ ਬਾਰੇ ਭਰਪੂਰ ਜਾਣਕਾਰੀ ਪ੍ਰਦਾਨ ਕਰਦੀਆਂ ਹਨ, ਪ੍ਰਕਾਸ਼ਤ ਹੋਣ ਬਾਅਦ ਇਹ ਗ੍ਰੰਥ ਇਕ ਵਾਰ ਫਿਰ ਸਿੱਖ ਪਰਿਵਾਰਾਂ ਅਤੇ ਗੁਰਦਵਾਰਿਆਂ ਵਿਚ ਸ਼ੋਭਿਤ ਹੋਣ ਲੱਗਾ। ਉਂਜ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਦੇ ਸਮਾਪਣ ਤੋਂ ਬਾਅਦ ਹੀ ਇਸ ਗ੍ਰੰਥ ਦੀ ਸਿੱਖ ਰਿਆਸਤਾਂ ਅਤੇ ਸਿੱਖ ਸ਼ਰਧਾਲੂਆਂ 'ਚ ਬਹੁਤ ਚਰਚਾ ਹੋਈ ਅਤੇ ਇਸ ਗ੍ਰੰਥ ਦੀ ਕਥਾ ਘਰਾਂ ਅਤੇ ਗੁਰਦਵਾਰਿਆਂ 'ਚ ਹੋਣ ਲੱਗ ਪਈ ਸੀ। ਇੱਕ ਗੱਲ ਇਥੇ ਵਰਨਣਯੋਗ ਹੈ ਕਿ ਉਸ ਵੇਲੇ ਸਿੱਖਾਂ ਕੋਲ ਕੋਈ ਵੀ ਐਸਾ ਵਸੀਲਾ ਨਹੀਂ ਸੀ ਜਿਸ ਤੋਂ ਗੁਰੂ ਸਾਹਿਬਾਨ ਬਾਰੇ ਵਿਸਤਰਿਤ ਜਾਣਕਾਰੀ ਉਪਲੱਬਧ ਹੋਵੇ ਇਸ ਕਾਰਣ ਅਸੀਂ ਇਸ ਨੂੰ ਗੁਰੂ-ਸਿੱਖ ਇਤਿਹਾਸ ਦਾ ਜੇਠਾ ਗੁਰੂ ਜਸ ਗ੍ਰੰਥ ਵੀ ਆਖ ਸਕਦੇ ਹਾਂ। ਭਾਈ ਸਾਹਿਬ ਭਾਈ

---

* ਸਿੱਖ ਮਤ ਦਾ ਪਰਿਵਰਤਨ ; ਗੋਕਲ ਚੰਦ ਨਾਰੰਗ, ਸਫ਼ਾ 278 (ਪ੍ਰਸਤਕਾਵਲੀ)

ਵੀਰ ਸਿੰਘ ਜੀ ਨੇ ਇਸ ਗ੍ਰੰਥ ਦਾ ਸੰਪਾਦਨ ਕੀਤਾ ਅਤੇ ਸਿੱਖ ਵਿਦਵਾਨਾਂ ਅਤੇ ਬੁੱਧੀਜੀਵੀਆਂ ਉੱਪਰ ਆਪਣਾ ਗਿਲਾ ਜਾਹਰ ਕੀਤਾ ਕਿ ਉਸ ਮਹਾਨ ਕਵੀ ਨੇ ਜਿਸ ਆਪਣੀ ਸਾਰੀ ਉਮਰ ਗੁਰੂ ਜਸ ਲਿਖਣ ਵਿਚ ਲਗਾ ਦਿੱਤੀ ਹੋਵੇ ਉਸ ਦੀ ਕੋਈ ਯਾਦਗਾਰ ਨਾ ਹੋਵੇ। ਉਹਨਾਂ ਦੇ ਸ਼ਬਦ ਜੋ ਸ੍ਰੀ ਨਾਨਕ ਪ੍ਰਕਾਸ਼ ਦੀ ਪ੍ਰਸਾਤਵਨਾ ਵਿਚ 'ਕਵੀ ਜੀ ਦੀ ਯਾਦਗਾਰ ਤੇ ਸਿੱਖਾਂ ਦੀ ਅਣਗਹਿਲੀ' ਹੇਠ ਦਰਜ ਕੀਤੇ ਹਨ– "ਉਹ ਆਦਮੀ ਜਿਸ ਨੇ ਰਬ ਦੀ ਦਿੱਤੀ ਅਕਲ ਤੇ ਲਿਆਕਤ ਨਾਲ ਉਸ ਸਮੇਂ ਦੇ ਅਨੁਸਾਰ ਜੋ ਆਪਣੀ ਕੌਮ (ਸਿੱਖ) ਦੀ ਇਤਿਹਾਸਕ ਤੇ ਸਾਹਿਤਕ ਸੇਵਾ ਕੀਤੀ ਚਾਹੇ ਉਹ ਕੁਝ ਕਮੀਆਂ ਆਪਣੇ ਵਿਚ ਰੱਖਦੀ ਹੋਵੇ ਇਕ ਮਹਾਨ ਸੇਵਾ ਹੈ। ਉਸ ਦਾ ਭਾਵ ਇਤਿਹਾਸ ਨੂੰ ਆਪਣੀ ਸਮਝ ਮੁਜਬ ਨਿਰੋਲ ਕਰਨ ਦਾ ਤੇ ਗੁੰਮ ਹੋਣੋਂ ਬਚਾਉਣ ਦਾ ਸੀ, ਉਸ ਨੂੰ ਸਿਰੇ ਚਾੜ੍ਹਿਆ, ਤੇ ਸੱਚ ਹੈ ਕਿ ਜੇ ਸਾਰਾ ਸਮਾਨ ਉਹ ਇਕੱਠਾ ਨਾ ਕਰ ਜਾਂਦੇ ਤਾਂ ਅੱਜ ਇਨਾ ਕੁਝ ਮਿਲ ਸਕਣਾ ਵੀ ਕਠਨ ਸੀ। ਫਿਰ ਉਹ ਆਪਣੇ ਆਪ ਨੂੰ ਸਰਬੱਗ ਨਹੀਂ ਸਨ ਲਿਖਦੇ, ਆਪਣੀ ਬਾਬਤ ਲਿਖਦੇ ਹਨ–

ਜਹਾਂ ਭੂਲ ਮੁਝ ਤੇ ਕੁਛ ਜੋਈ। ਸੁਨਿ ਪਠਿ ਕਰੈ ਰੋਸ ਨੰਹਿ ਕੋਈ।
ਕ੍ਰਿਪਾ ਧਾਰਿ ਸੋ ਲੇਹੁ ਬਨਾਏ ਜਯੋਂ ਸਤਿਗੁਰ ਸਿਖਨ ਮਨ ਭਾਏ॥106॥

ਫਿਰ ਕਵਿਤਾ ਦਾ ਇਹ ਕਮਾਲ ਹੈ ਕਿ ਬ੍ਰਿਜ ਭਾਸ਼ਾ ਦੇ ਚੋਟੀ ਦੇ ਕਵੀ ਉਹਨਾਂ ਤੋਂ ਉਚੇਰਾ ਮੋਢਾ ਨਹੀਂ ਦਿਖਾ ਸਕਦੇ। ਜਗਤ ਦੇ ਉੱਚੇ ਕਵੀਆਂ ਵਿਚ ਉਹਨਾਂ ਦਾ ਦਰਜਾ ਹੈ। ਸਿੱਖਾਂ ਵਿਚ ਤਾਂ ਆਪ ਦੀ ਸ਼ਾਨ ਦੇ ਕਵੀ ਬਹੁਤ ਥੋੜ੍ਹੇ ਹੋਏ ਹਨ ਤੇ ਇੰਨ੍ਹਾ ਭਾਰੀ ਕੰਮ ਤਾਂ ਸ਼ਾਇਦ ਹੀ ਕਿਸੇ ਹੋਰ ਨੇ ਕੀਤਾ ਹੋਵੇ। ਉਸ ਭਲੇ ਪੁਰਖ ਦੀ ਯਾਦਗਾਰ ਉਸ ਦੀ ਆਪਣੀ ਰਚਨਾ ਹੀ ਹੈ। ਉਸਦਾ ਜਨਮ ਦਾ ਸਥਾਨ ਵਿਕ ਗਿਆ। ਉਸਦੇ ਦੂਸਰੇ ਵਸੇਬੇ ਦਾ ਟਿਕਾਣਾ ਬੂੜ੍ਹੀਏ (ਦਿਆਲਗੜ੍ਹ) ਵਾਲਾ ਹੁਣ ਆਪਣਾ ਨਿਸ਼ਾਨ ਵੀ ਨਹੀਂ ਦੱਸਦਾ। ਉਸਦੇ ਕੈਥਲ ਰਹਿਣ, ਵਸਣ ਤੇ ਚਲਾਣੇ ਦੀ ਥਾਂ, ਜਿੱਥੇ ਬੈਠ ਕੇ ਇੱਡਾ ਭਾਰਾ ਗ੍ਰੰਥ ਰਚਿਆ ਗਿਆ, ਵਿਕ ਗਿਆ ਤੇ ਥੋੜੇ ਅਰਸੇ ਨੂੰ ਇਹ ਸੈਨਤ ਹੋ ਸਕਣੀ ਵੀ ਭੁਲ ਜਾਏਗੀ ਕਿ ਇਹ ਮਕਾਨ ਆਪ ਦੀ ਰਿਹਾਇਸ਼ ਦਾ ਸੀ। ਸ਼ੋਕ ਹੈ ਕਿ ਉਸ ਮਹਾਨ ਉਪਕਾਰੀ ਦਾ ਉਸ ਦੇ ਪਰਿਵਾਰ ਨੇ, ਉਸ ਦੇ ਪੰਥ ਨੇ ਕੋਈ ਨਿਸ਼ਾਨ ਕਾਇਮ ਨਹੀਂ ਰੱਖਿਆ ਕਿ ਸਿੱਖਾਂ ਦੇ ਬੱਚੇ ਉਸ ਤੇ ਮਾਣ ਕਰਦੇ। ਨਾ ਸਿੱਖ ਰਾਜਿਆਂ, ਨਾ ਸਿੱਖ ਸੰਤਾਂ ਮਹੰਤਾਂ, ਡੇਰੇਦਾਰਾਂ, ਨਾ ਸਿੱਖ ਸਭਾ ਸੁਸਾਇਟੀਆਂ ਅਤੇ ਕਿਸੇ ਪ੍ਰੇਮੀ ਨੇ ਆਪ ਦੇ ਜਨਮ ਤੇ ਚਲਾਣੇ ਦੀਆਂ ਥਾਵਾਂ ਨੂੰ ਯਾਦਗਾਰ ਬਣਾ ਕੇ ਕਾਇਮ ਕੀਤਾ ਤੇ ਨਾ ਹੀ ਉਸ ਦੀ ਰਚਨਾ ਦੇ ਅਸਲੀ ਨੁਸਖੇ ਲਭ ਕੇ ਉਨ੍ਹਾਂ ਥਾਈਂ ਸਥਾਪਤ ਕੀਤੇ। ਕਾਮਯਾਬ ਕੌਮਾਂ ਆਪਣੇ ਬਜੁਰਗਾਂ ਦੇ ਨਿਸ਼ਾਨ ਕਾਇਮ ਕਰਕੇ ਕੌਮ ਵਿਚ ਜਾਨ ਭਰਦੀਆਂ ਹਨ, ਸਿੱਖ ਆਪਣੇ ਬਜੁਰਗਾਂ ਨੂੰ ਵਿਸਾਰਦੇ ਹਨ ਅਤੇ ਕੌਮ ਵਿਚੋਂ ਕਾਮਯਾਬੀ ਪਰੇ ਹਟਣ ਦੇ ਨਿਸ਼ਾਨ ਦਿਖਾਂਦੀ ਰਹਿੰਦੀ ਹੈ।"

ਇਸ ਅਪੀਲ ਨੇ ਗਿਆਨੀ ਖਜਾਨ ਸਿੰਘ ਜੀ ਦੇ ਦਿਲ ਅਤੇ ਦਿਮਾਗ ਨੂੰ ਝੰਝੋੜ ਕੇ ਰੱਖ ਦਿੱਤਾ ਅਤੇ ਉਹਨਾਂ ਉਸ ਅਕਾਲ ਪੁਰਖ ਨੂੰ ਬਲ ਅਤੇ ਬੁੱਧੀ ਬਖਸ਼ਣ ਦੀ ਬੇਨਤੀ ਕੀਤੀ। ਇਸ ਬਾਬਤ ਉਹਨਾਂ ਨੇ ਆਪਣੇ ਸਜਣਾਂ ਮਿੱਤਰਾਂ ਨਾਲ ਸਲਾਹ ਮਸ਼ਵਰਾ ਕਰਣ ਉਪਰੰਤ 18 ਜਨਵਰੀ 1953 ਨੂੰ "ਮਹਾਂਕਵੀ ਭਾਈ ਸੰਤੋਖ ਸਿੰਘ ਯਾਦਗਾਰ ਕਮੇਟੀ" ਦੀ ਸਥਾਪਨਾ ਕੀਤੀ। ਨੂਰ ਦੀ ਸਰਾਂ ਦੇ ਲਾਲਾ ਦੀਨਾ ਨਾਥ ਦੇ ਕਬਜੇ ਵਿਚ ਮਹਾਂਕਵੀ ਦਾ ਜਨਮ ਅਸਥਾਨ ਸੀ, ਬੇਨਤੀ ਕਰਨ ਤੇ ਉਹਨਾਂ ਨੇ ਛੋਟਾ ਜਿਹਾ ਦੋ ਮਰਲੇ ਦਾ ਮਕਾਨ ਬਿਨਾਂ ਕੋਈ ਮੁਆਵਜਾ ਲਏ ਕਮੇਟੀ ਦੇ ਹਵਾਲੇ ਕਰ ਦਿੱਤਾ। ਹੌਲੀ-ਹੌਲੀ ਕਮੇਟੀ ਨੇ ਕੁਝ ਜ਼ਮੀਨ ਖਰੀਦ ਕੇ, ਕੁਝ ਦਾਨ ਵਜੋਂ ਲੈ ਕੇ ਅਤੇ ਕੁਝ 'ਫਿਰ ਵਸਾਉ ਵਿਭਾਗ' ਦੇ ਵਜ਼ੀਰ ਸ੍ਰ. ਉਜਲ ਸਿੰਘ ਦੇ ਉਦਮ ਸਦਕਾ ਇਸ ਜਗਾ ਨੂੰ 20 ਮਰਲੇ ਤੱਕ ਵਧਾ ਲਿਆ। 5 ਅਪ੍ਰੈਲ, 1953 ਨੂੰ ਇਸ ਸਥਾਨ ਤੇ ਇਕ ਭਾਰੀ ਇਕੱਠ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਅਤੇ ਨਿਸ਼ਾਨ ਸਾਹਿਬ ਸਥਾਪਤ ਕੀਤਾ ਗਿਆ, ਸ਼੍ਰੋਮਣੀ ਕਮੇਟੀ ਨੇ 500 ਰੁਪਏ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਆਪਣੇ ਸੀਨੀਅਰ ਵਾਇਸ ਪ੍ਰਧਾਨ ਰਾਹੀਂ ਭੇਜੀ।

20 ਸਤੰਬਰ 1953 ਨੂੰ ਇਸ ਮਹਾਨ ਕਵੀ ਦੀ ਯਾਦ ਨੂੰ ਸਮਰਪਿਤ ਯਾਦਗਾਰ ਦਾ ਨੀਂਹ ਪੱਥਰ ਸੰਤ ਭੂਰੀ ਵਾਲਿਆਂ ਨੇ ਰੱਖਿਆ। ਸਹਿਜੇ ਸਹਿਜੇ ਸ੍ਰੀ ਅੰਮ੍ਰਿਤਸਰ ਸਾਹਿਬ, ਦਿੱਲੀ, ਸ਼ਿਮਲਾ, ਤਰਨਤਾਰਨ, ਦੇਹਰਾਦੂਨ ਅਤੇ ਆਲੇ-ਦੁਆਲੇ ਦੇ ਪਿੰਡਾਂ ਤੋਂ ਇਸ ਮਹਾਨ ਕਾਰਜ ਲਈ ਮਾਇਆ ਇਕੱਠੀ ਹੋਣੀ ਸ਼ੁਰੂ ਹੋ ਗਈ। ਇਹ ਗਿਆਨੀ ਜੀ ਦਾ ਹੀ ਉਦਮ ਸੀ ਜਿਸ ਕਰਕੇ ਇਹ ਯਾਦਗਾਰ ਮੁਕੰਮਲ ਹੋਈ, ਇਸ ਅਤਿ ਉੱਤਮ ਕਾਰਜ ਲਈ ਕੌਮ ਸਦਾ ਹੀ ਉਹਨਾਂ ਦੀ ਰਿਣੀ ਰਹੇਗੀ।

ਸ਼੍ਰੋਮਣੀ ਕਮੇਟੀ ਨੇ ਵੀ ਸਿੱਖ ਰੈਫਰੈਂਸ ਲਾਇਬ੍ਰੇਰੀ ਦੇ ਦਫ਼ਤਰ ਵਾਲੇ ਹਾਲ ਦਾ ਨਾਮ "ਕਵੀ ਸੰਤੋਖ ਸਿੰਘ" ਰੱਖ ਦਿੱਤਾ ਹੈ ਅਤੇ ਘੰਟਾ ਘਰ ਵਾਲੇ ਪਾਸੇ ਅਜਾਇਬ ਘਰ ਵਿਚ ਮਹਾਂਕਵੀ ਦੀ ਤਸਵੀਰ ਲਗਾ ਦਿੱਤੀ ਗਈ ਹੈ। ਇਸ ਯਾਦਗਾਰ ਦੀ ਉਸਾਰੀ ਦੌਰਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਤੀਸਰੀ ਐਡੀਸ਼ਨ ਦੀ ਪ੍ਰਸਤਾਵਨਾ 'ਚ ਲਿਖਿਆ—"ਤੇ ਸ੍ਰੀ ਮਾਨ ਗਿਆਨੀ ਖਜਾਨ ਸਿੰਘ ਜੀ, ਪ੍ਰੋ. ਓਰੀਐਂਟਲ ਕਾਲਜ ਲਾਹੌਰ ਵਾਲੇ ਇਕ ਯਾਦਗਾਰ ਕਮੇਟੀ ਸਥਾਪਤ ਕਰਕੇ ਪਿਛਲੇ ਸਾਲ 1953 ਦੇ ਮੱਧ ਤੋਂ ਇਸ ਸੋਹਣੇ ਉਦਮ ਵਿਚ ਜੁਟੇ ਹੋਏ ਹਨ, ਮਕਾਨ ਤੇ ਕਾਬਜ ਮਾਲਕ ਨੇ ਮਕਾਨ ਮੁਫਤ ਭੇਟਾ ਕਰ ਦਿੱਤਾ ਹੈ। ਇਸ ਨਗਰ ਦਾ ਨਾਮ ਵੀ 'ਕੋਟ ਕਵੀ ਸੰਤੋਖ ਸਿੰਘ' ਰਖਵਾਉਣ ਹਿਤ ਸ੍ਰੀ ਗਿਆਨੀ ਜੀ ਸਰਕਾਰ ਨਾਲ ਲਿਖਾ ਪੜ੍ਹੀ ਕਰ ਰਹੇ ਹਨ।" ਭਾਈ ਵੀਰ ਸਿੰਘ ਜੀ ਨੇ ਕਸੌਲੀ ਤੋਂ 15 ਸਤੰਬਰ, 1953 ਨੂੰ ਗਿਆਨੀ ਖਜਾਨ ਸਿੰਘ ਜੀ ਨੂੰ ਇਕ ਚਿੱਠੀ ਰਾਹੀਂ ਇਸ ਮਹਾਨ ਕਾਰਜ ਲ਼ਈ ਮੁਬਾਰਕ-ਬਾਦ ਭੇਜੀ ਅਤੇ 125 ਰੁਪਏ ਦਾ ਚੈਕ ਵੀ ਭੇਜਿਆ। ਇਸ ਤਰ੍ਹਾਂ ਉਸ ਮਹਾਨ ਕਵੀ, ਦਾਰਸ਼ਨਿਕ, ਜੋਤਸ਼ੀ, ਇਤਿਹਾਸਕਾਰ ਦੀ ਯਾਦਗਾਰ ਕਾਇਮ ਕਰਕੇ ਗਿਆਨੀ ਜੀ ਨੇ ਕੌਮ ਦਾ ਕਰਜਾ ਲਾਹ ਦਿੱਤਾ। ਹੁਣ

ਇਸ ਸਥਾਨ ਦਾ ਨਾਂ 'ਕਿਲਾ ਕਵੀ ਸੰਤੋਖ ਸਿੰਘ ਹੈ'। (ਗਿਆਨੀ ਖਜਾਨ ਸਿੰਘ ਜੀ ਬਾਰੇ ਸ੍ ਰਘਬੀਰ ਸਿੰਘ ਭਰਤ ਦਾ ਵਿਸਤਰਿਤ ਲੇਖ ਇਸ ਵਿੱਚ ਸ਼ਾਮਲ ਹੈ)।

ਇਉਂ ਇਹ ਯਾਦਗਾਰ ਹੋਂਦ ਵਿਚ ਆਈ ਅਤੇ ਇਸ ਨਾਲ ਸ਼ੁਰੂ ਹੋਇਆ ਮਹਾਂਕਵੀ ਦੀ ਯਾਦ ਵਿਚ ਸਮਾਗਮਾਂ ਦਾ ਸਿਲਸਿਲਾ। ਗਿਆਨੀ ਜੀ ਨੇ 'ਸ਼ਰਧਾਂਜਲੀ' ਨਾਂ ਹੇਠ ਮਹਾਂਕਵੀ ਦੀ ਕੀਰਤੀ ਨੂੰ ਛੰਦਾਂ 'ਚ ਲਿਖ ਕੇ ਸਮਰਪਿਤ ਕੀਤਾ। ਸ੍. ਰਣਜੀਤ ਸਿੰਘ 'ਖੜਗ' ਤੋਂ ਉਹਨਾਂ ਅੰਗ੍ਰੇਜੀ ਵਿਚ ਕਵੀ ਜੀ ਦਾ ਜੀਵਨ ਲਿਖਵਾਇਆ (ਇਹ ਟਰੈਕਟ ਸ੍. ਸੰਤੋਖ ਸਿੰਘ ਐਮ. ਐਸ. ਸੀ ਦੇ ਉਦਮ ਨਾਲ ਛਪਿਆ, ਇਸਦਾ ਮੁੱਖ ਬੰਧ ਸ੍. ਹੁਕਮ ਸਿੰਘ ਜੀ ਅਤੇ ਡਾ. ਮੋਹਨ ਸਿੰਘ ਐਮ. ਏ. ਪੀ. ਐਚ. ਡੀ. ਨੇ ਲਿਖਿਆ ਅਤੇ ਮੁਫਤ ਵੰਡਿਆ ਗਿਆ ਅਤੇ ਜੈਨ ਹਾਲ ਸ਼ਿਮਲਾ ਅਤੇ ਦਿੱਲੀ ਵਿਖੇ ਇੱਕੋ ਦਿਨ ਰੀਲੀਜ਼ ਹੋਇਆ, ਇਹ ਖੋਜ ਪੱਤਰ ਬਾਅਦ ਵਿਚ ਸਪੋਕਸਮੈਨ ਦਿੱਲੀ ਅਤੇ ਸਿੱਖ ਰੀਵਿਓ ਵਿਚ ਵੀ ਛਪਿਆ)। ਕਈ ਵਿਦਵਾਨਾਂ ਨੇ ਇਸ ਅੰਗਰੇਜ਼ੀ ਲੇਖ ਨੂੰ ਜੋ ਕਿ ਲੈਫ. ਕਰਨਲ ਡਾ. ਅਰਜਨ ਸਿੰਘ ਮਾਨ ਦੀ ਪੁਸਤਕ "Bhagat Namdev & Kashtriya Community", 'ਚ ਛਪਿਆ, ਕਰਨਲ ਸਾਹਿਬ ਦੀ ਕ੍ਰਿਤ ਮੰਨਦੇ ਹਨ। ਪਰ ਡਾ. ਸਾਹਿਬ ਨੇ ਆਪ ਹੀ ਇਸੀ ਪੁਸਤਕ ਦੇ ਸਫ਼ਾ 27 ਤੇ ਇਸ ਦਾ ਨਿਸਤਾਰਾ ਕਰ ਦਿੱਤਾ ਹੈ ਕਿ ਇਹ ਲੇਖ 'ਖੜਗ ਜੀ' ਦਾ ਹੈ।

ਖੜਗ ਜੀ ਨੇ ਇਹਨਾਂ ਖੋਜ ਪੱਤਰਾਂ ਦੀ ਸੰਪੂਰਣਤਾ ਲਈ ਬਹੁਵਿਧ ਸਰੋਤਾਂ ਤੋਂ ਜਾਣਕਾਰੀ ਪ੍ਰਾਪਤ ਕੀਤੀ। ਉਹਨਾਂ ਨੇ ਆਪਣੇ ਪਰਮ ਮਿੱਤਰ ਈਸ਼ਵਰ ਚਿੱਤਰਕਾਰ ਰਾਹੀਂ ਸ. ਹਰਿੰਦਰ ਸਿੰਘ ਰੂਪ ਨਾਲ ਰਾਬਤਾ ਕਾਇਮ ਕੀਤਾ। ਪਹਿਲੇ ਖਤ ਦਾ ਜਵਾਬ, ਰੂਪ ਜੀ ਨੇ ਈਸ਼ਵਰ ਚਿਤਰਕਾਰ ਨੂੰ ਲਿਖਿਆ ਅਤੇ ਉਸ ਵਿੱਚ 'ਖੜਗ ਜੀ' ਦੀ ਜਗ੍ਹਾ 'ਤੇਗ' ਲਿਖ ਗਏ। ਦੂਸਰਾ ਖਤ ਉਹਨਾ ਸਿੱਧਾ ਖੜਗ ਜੀ ਨੂੰ ਲਿਖਿਆ। ਦੋਵੇਂ ਖਤ ਪਾਠਕਾਂ ਦੀ ਜਾਣਕਾਰੀ ਲਈ ਹੇਠਾਂ ਦਿੱਤੇ ਜਾ ਰਹੇ ਹਨ। ਇਹਨਾਂ ਖਤਾਂ ਪੱਤਰਾਂ ਦੀ ਸਾਹਿਤਕ ਕਦਰ-ਕੀਮਤ ਇੱਕ ਇਤਿਹਾਸਕਾਰ ਹੀ ਲਗਾ ਸਕਦਾ ਹੈ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ

ਬੁਰਜ ਗਿਆਨੀਆਂ
ਅੰਮ੍ਰਿਤਸਰ 23.9. 1952

ਪਿਆਰੇ ਈਸ਼ਰ ਸਿੰਘ ਜੀ

ਅਖੀਰ ਨਵੰਬਰ ਵਿੱਚ ਕੁਝ ਦਿਨਾਂ ਲਈ ਤੁਹਾਡਾ ਪਾਸਾ ਦੇਖਣ ਆਵਾਂਗਾ। ਤੇਗ ਜੀ (ਖੜਗ ਜੀ) ਦੀ ਸੇਵਾ ਵਿੱਚ ਬੇਨਤੀ ਹੈ ਕਿ 'ਸਿੱਖ ਤੇ ਸਿੱਖੀ' ਵਿੱਚ 'ਪੰਥ ਦਾ ਮਹਾਂ ਵਿਦਵਾਨ' ਨਾਂ ਦਾ ਲੇਖ ਭਾਈ ਸੰਤ ਸਿੰਘ ਜੀ ਉੱਤੇ ਲਿਖਿਆ ਸੀ। ਇੱਥੋਂ ਕਾਫੀ ਮਸਾਲਾ ਮਿਲ ਜਾਵੇਗਾ। ਬਨਾਰਸੋਂ ਕਵੀ ਜੀ ਨਹੀਂ ਪੜ੍ਹੇ ਕਿਉਂਕਿ ਵਿਦਿਆਦਾਤਾ ਇੱਕ ਨੂੰ ਹੀ ਮੰਨਦੇ ਹਨ। ਨਾਲੇ ਉਹਨਾਂ ਦੇ ਵਿਦਿਆਦਾਤਾ ਸੰਤ ਸਿੰਘ ਜੀ ਖੁਦ ਸੰਸਕ੍ਰਿਤ ਦੇ ਵਿਦਵਾਨ ਸਨ। ਇੱਕ ਤਾਂ ਉਹਨਾਂ ਅਸ਼ਵਮੇਧ ਦਾ ਸੰਸਕ੍ਰਿਤ ਵਿੱਚੋਂ

ਸੰਤ ਭਾਸ਼ਾ ਵਿੱਚ ਟੀਕਾ ਕੀਤਾ, ਦੂਜਾ ਉਹਨਾਂ ਤੁਲਸੀ ਰਾਮਾਇਣ ਦਾ ਭਾਵ ਪ੍ਰਕਾਸ਼ਨੀ ਟੀਕਾ ਕਰਕੇ ਇਹ ਗੱਲ ਦ੍ਰਿੜ੍ਹ ਕਰਾ ਦਿੱਤੀ ਹੈ ਕਿ ਉਹ ਸੰਸਕ੍ਰਿਤ ਪੰਡਤਾਂ ਨੂੰ ਪੜ੍ਹਾ ਸਕਦੇ ਸਨ। ਜੇ ਕਵੀ ਜੀ ਹੋਰ ਥੋਂ ਪੜ੍ਹਦੇ ਤਾਂ ਉਹਦਾ ਨਾਂ ਜ਼ਰੂਰ ਦਿੰਦੇ, ਉਹਨਾਂ ਦੀ ਲਿਖਤ ਹੀ ਅਸਲੀ ਸਬੂਤ ਹੈ।

ਇਹ ਜ਼ਰੂਰ ਦੱਸੋ ਕਿ ਤੇਗ ਜੀ (ਖੜਗ ਜੀ) ਕੀ ਲਿਖਣਾ ਚਾਹੁੰਦੇ ਹਨ। ਪੂਰਾ ਵੇਰਵਾ ਦੇਣ ਦੀ ਖੇਚਲ ਕਰਨੀ। ਰਹੀ ਗੱਲ ਸ਼ਜਰੇ ਦੀ। ਭਾਈ ਰਾਮਚੰਦ ਦਸ਼ਮੇਸ਼ ਜੀ ਵੇਲੇ ਅੰਮ੍ਰਿਤ ਛੱਕ ਕੇ ਰਾਮ ਸਿੰਘ ਹੋਏ। ਆਪਣੇ ਇਲਾਕੇ ਚਣਿਉਟ ਵਿੱਚ ਗੁਰਬਾਣੀ ਦੀ ਕਥਾ ਕਰਨ ਲਈ ਭੇਜੇ ਗਏ। ਉਹਨਾਂ ਦੇ ਸਪੁੱਤਰ ਦਾ ਨਾਂ ਸੂਰਤ ਸਿੰਘ ਸੀ। ਉਸ ਪਰਗਣੇ ਵਿੱਚ ਗੜਬੜ ਦੇਖ ਕੇ ਅੰਮ੍ਰਿਤਸਰ ਆ ਟਿਕੇ। ਉਹਨਾਂ ਦੇ ਦੋ ਸਪੁੱਤਰ ਗੁਰਦਾਸ ਸਿੰਘ ਜੀ ਅਤੇ ਸੰਤ ਸਿੰਘ ਜੀ ਸਨ। ਸੂਰਤ ਸਿੰਘ ਜੀ ਨੇ ਹਰਿਮੰਦਰ ਅੰਦਰ ਕਥਾ ਕੀਤੀ। ਸੰਤ ਸਿੰਘ ਦੇ ਸਪੁੱਤਰ ਭਾਈ ਗੁਰਮੁਖ ਸਿੰਘ ਗਿਆਨੀ ਸਨ ਤੇ ਇਹ ਮਹਾਰਾਜਾ ਸ਼ੇਰ ਸਿੰਘ ਦੇ ਪੱਖੀ ਸਨ ਤੇ ਜਿਸ ਵਕਤ ਡੋਗਰਿਆਂ ਦਾ ਜ਼ੋਰ ਪਿਆ, ਉਸ ਵੇਲੇ ਮਾਰੇ ਗਏ, ਘਰ ਘਾਟ ਲੁਟੇ ਗਏ। ਇਹਨਾਂ ਦੇ ਚਾਰ ਬੇਟੇ ਸਨ। ਵੱਡੇ ਸਨ ਭਾਈ ਪਰਦਮਨ ਸਿੰਘ, ਇਹਨਾਂ ਦੀ ਕਥਾ ਬੜੀ ਰਸ ਭਰੀ ਸੀ, ਹਰਿਮੰਦਰ ਸਾਹਿਬ ਤੋਂ ਬਿਨਾਂ ਕਰਦੇ ਨਹੀਂ ਸਨ। ਇਹ ਗ੍ਰਿਫ਼ਤਾਰ ਹੋ ਗਏ ਤੇ 1½ ਸਾਲ ਪਿੱਛੋਂ ਰਾਣੀ ਜਿੰਦਾ ਦੇ ਭਰਾਤਾ ਵਜ਼ੀਰ ਜਵਾਹਰ ਸਿੰਘ ਨੇ ਰਿਹਾ ਕੀਤੇ ਤੇ ਕੁਝ ਜਾਇਦਾਦ ਭੀ ਮਿਲੀ। ਮੇਰੇ ਬਾਬਾ ਸਨ। ਇਹਨਾਂ ਦੇ ਸਪੁੱਤਰ ਭਾਈ ਗੁਰਬਖਸ਼ ਸਿੰਘ ਗਿਆਨੀ ਬੈਰਿਸਟਰ ਸਨ। ਦਰਬਾਰ ਦੇ ਪੱਥਰ ਦਾ ਕੰਮ ਜੋ ਧੁਰ ਤੋਂ ਇਸ ਘਰਾਣੇ ਦੇ ਸਪੁਰਦ ਸੀ, ਨਿਭਾਇਆ ਤੇ ਖਾਲਸਾ ਕਾਲਜ ਦੀ ਸਕੱਤਰੀ ਸਤ ਕੁ ਸਾਲ ਘੁਕਾਈ। ਆਪ ਜੀ ਦੇ ਵੱਡੇ ਸਾਹਿਬਜ਼ਾਦੇ ਸੂਬਾ ਸਿੰਘ ਜੀ ਹਨ। ਸਾਰੀ ਉਮਰ ਠਾਣੇਦਾਰੀ ਤੋਂ ਉੱਪਰ ਨਾ ਉਠ ਸਕੇ। ਛੋਟੇ ਦਾ ਨਾਂ ਹਰਿੰਦਰ ਸਿੰਘ ਜਿਸ ਨੂੰ ਆਪ ਜੀ ਤੋਂ ਵਰ ਮਿਲਿਆ ਸੀ, ਇਹ ਭਾਈ ਸੰਤ ਸਿੰਘ ਦੀ ਯਾਦ ਕਰਾਏਗਾ। ਪਰ ਮੈਂ ਜਿਸ ਵਕਤ ਰਾਮਾਇਣ ਦਾ ਟੀਕਾ ਵੇਖਦਾ ਹਾਂ ਤਾਂ ਦੰਗ ਰਹਿ ਜਾਂਦਾ ਹਾਂ।

ਹੋਰ ਸ਼ਜਰਾ ਲੰਬੇ ਝੇੜੇ ਵਾਲਾ ਹੈ ਕੋਈ ਖਾਸ ਗੱਲ ਨਹੀਂ ਨਿਕਲਣੀ। ਤੁਸੀਂ ਕੀ ਲਿਖ ਲਿਖਾ ਰਹੇ ਹੋ। .....ਸਿੰਘ ਹੋਰੀਂ ਵੀ ਕੁਝ ਲਿਖਦੇ ਹੋਣਗੇ। ਪ੍ਰੀਤਮ ਸਿੰਘ ਦੇ ਮਗਰ ਪਏ ਸਨ। ਦਰਦ ਨੇ ਹਲਕੀ-ਹਲਕੀ ਗੱਲ ਰੱਖੀ ਹੈ। ਕਿਸੇ ਉੱਤੇ ਤੁਸੀਂ ਵੀ ਕੜਕੋ। ਇਮਤਿਹਾਨ ਕੋਈ ਦਿੱਤਾ ਕਿ ਨਹੀਂ।

ਆਪ ਦਾ ਰੂਪ

ਦੂਸਰੀ ਚਿੱਠੀ ਸ. ਹਰਿਦਰ ਸਿੰਘ 'ਰੂਪ' ਜੀ ਨੇ ਖੜਗ ਜੀ ਨੂੰ ਮਹਾਂਕਵੀ ਸੰਤੋਖ ਸਿੰਘ ਬਾਰੇ ਜਾਣਕਾਰੀ ਦੇਣ ਲਈ ਲਿਖੀ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ

ਅੰਮ੍ਰਿਤਸਰ
੧-੮-੫੩

ਸ੍ਰੀ ਮਾਨ ਖੜਗ ਜੀ

ਆਪ ਦਾ ਕ੍ਰਿਪਾ ਪੱਤਰ ਪੁੱਜਾ ਹਾਲਾਤ ਦਾ ਪਤਾ ਲੱਗਾ। ਆਪ ਖਾਲਸਾ

ਕਾਲਜ ਲਈ ਜ਼ਰੂਰ ਲਿਖੋ। ਹੁਣ ਤੱਕ ਮੈਂ ਜੋ ਵੀ ਖੋਜ ਕੀਤੀ ਹੈ। ਆਪ ਨੂੰ ਅੱਗੇ ਲਿਖ ਰਿਹਾ ਹਾਂ। ਕਵੀ ਦਰਬਾਰ ਲਈ ਜ਼ਰੂਰ ਕੋਸ਼ਿਸ਼ ਕਰੋ। ਜੋ ਆਦਮੀ ਨਾਮਣੇ ਦਾ ਭੁੱਖਾ ਹੈ ਬੇਸ਼ੱਕ ਉਸ ਨੂੰ ਪ੍ਰੈਜ਼ੀਡੈਂਟ ਜਾਂ ਸਕੱਤਰ ਬਣਾ ਦਿਓ ਪਰ ਜਿਸ ਸੋਸਾਇਟੀ ਵੱਲੋਂ ਕੋਈ ਸਮਾਗਮ ਕਰੋ, ਉਸ ਦਾ ਨਾਮ ਆਮ ਪਬਲਿਕ ਵਾਲਾ ਹੋਵੇ, ਬੇਸ਼ੱਕ ਕਵੀ ਸੰਤੋਖ ਸਿੰਘ ਸਟੱਡੀ ਸਰਕਲ ਜਾਂ ਕਵੀ ਸੰਤੋਖ ਸਿੰਘ ਸਾਹਿਤਕ ਕਮੇਟੀ ਕੁਛ ਨਾਮ ਰੱਖ ਲਵੋ, ਸਾਡਾ ਭਾਵ ਤਾਂ ਉਸ ਮਹਾਂਪੁਰਸ਼ ਦੇ ਨਾਮ ਨੂੰ ਰੋਸ਼ਨ ਕਰਨਾ ਹੈ ਤੇ ਉਸ ਦੀ ਕੀਰਤੀ ਫੈਲਾਉਣੀ ਹੈ। ਉਸ ਦੀ ਕੁਰਬਾਨੀ ਉਸ ਦੀ ਮਿਹਨਤ ਨੂੰ ਉਜਾਗਰ ਕਰਨਾ ਹੈ। ਤੁਸੀਂ ਉੱਦਮ ਕਰੋ, ਵਾਹਿਗੁਰੂ ਕਾਮਯਾਬੀ ਬਖਸ਼ੇਗਾ।

ਸ. ਜੋਧ ਸਿੰਘ ਦਾ ਪਤਾ ਇਹ ਹੈ। ਜੋਧ ਸਿੰਘ ਸੰਤੋਖ, ਮਹਲਾ ਰੋੜਿਆਂ, ਪਾਸ ਆਰੀਆ ਸਮਾਜ, ਮਕਾਨ ਮਾਈ ਗੋਲੀ, ਪਟਿਆਲਾ। (ਸ. ਜੋਧ ਸਿੰਘ ਮਹਾਂਕਵੀ ਦੇ ਪੋਤਰੇ ਦੇ ਪੁੱਤਰ ਸਨ –ਸੰਪਾਦਕ)।

ਕਵੀ ਸ਼੍ਰੋਮਣੀ ਭਾਈ ਸੰਤੋਖ ਸਿੰਘ ਦੇ ਜੀਵਨ ਦੀਆਂ ਤਾਰੀਖਾਂ–

ਇੱਥੇ ਭਾਈ ਸਾਹਿਬ ਦੇ ਜਨਮ, ਚਲਾਣਾ ਦੀ ਮਿਤੀ, ਉਹਨਾਂ ਦੀਆਂ ਠਹਿਰਾਂ ਦੇ ਸਮੇਂ ਅਤੇ ਕਿਰਤਾਂ ਦਾ ਵਰਨਣ ਦਿੱਤਾ ਹੈ।

ਇਹ ਮਸਾਲਾ ਮੈਂ ਤੁਹਾਨੂੰ ਖਾਲਸਾ ਕਾਲਜ ਦੇ ਲੇਖ ਲਈ ਦੇ ਰਿਹਾ ਹਾਂ। ਤੁਸੀਂ ਜ਼ਰੂਰ ਲਿਖਣਾ ਤੇ ਨਾਲੇ ਕਵੀ ਦਰਬਾਰ ਨੂੰ ਭੁਲ ਨਾ ਜਾਣਾ। ਇਸ ਕੰਮ ਲਈ ਦੁਆਬੀਆ ਅਤੇ ਹੋਰ ਸਜਣਾਂ ਨੂੰ ਨਾਲ ਲਵੋ। ਵੱਡੇ-ਵੱਡੇ ਅਫ਼ਸਰ ਮਨਿਸਟਰ ਸਦੋ। ਕਵਿਤਾਵਾਂ ਸਾਰੀਆਂ ਮੈਂ ਛਪਵਾ ਦਿਆਂਗਾ।

ਆਪ ਦਾ ਰੂਪ

ਇਹ ਖਤ 'ਜੀਵਨ ਪ੍ਰੀਤੀ' ਦੇ ਮਾਰਚ, 1960 'ਚ ਛਪੇ ਸਨ। ਜਿਸ ਕਵੀ ਦਰਬਾਰ ਦਾ ਰੂਪ ਜੀ ਨੇ ਜ਼ਿਕਰ ਕੀਤਾ ਸੀ। ਉਹ ਉੱਚ ਪੱਧਰ ਤੇ ਸ਼ਿਮਲੇ 'ਚ ਆਯੋਜਿਤ ਕੀਤਾ ਗਿਆ। ਇਹਨਾਂ ਕਵਿਤਾਵਾਂ ਦਾ ਕੀ ਬਣਿਆ ? ਇਸ ਬਾਰੇ ਕੋਈ ਜਾਣਕਾਰੀ ਨਹੀਂ, ਕਿਉਂਕਿ ਰੂਪ ਜੀ 1954 'ਚ ਅਕਾਲ ਪਿਆਨੇ ਕਰ ਗਏ ਸਨ। ਪਾਠਕ ਤਕਣਗੇ ਕਿ ਇਹ ਪੱਤਰ ਮਹਾਂਕਵੀ 'ਤੇ ਗਿਆਨੀ ਖਜਾਨ ਸਿੰਘ ਵੱਲੋਂ ਲਿਖੀ ਪੁਸਤਕ ਦੇ ਆਧਾਰ ਬਣੇ।

ਗਿਆਨੀ ਜੀ ਨੇ 'ਗਰਬ ਗੰਜਨੀ ਟੀਕਾ' ਵੀ ਸੁਧਾਈ, ਪਦ ਛੇਦ, ਵਿਰਾਮ ਤੇ ਪ੍ਰਯਾਯ ਆਦਿ ਕਰਕੇ ਛਪਵਾਇਆ। ਇਵੇਂ ਗਿਆਨੀ ਜੀ ਦੇਸ਼ ਅਤੇ ਕੌਮ ਦੀ ਸੇਵਾ ਆਪਣੇ ਸਾਹਿਤ ਦੇ ਖਜਾਨੇ ਨਾਲ ਕਰਦੇ ਰਹੇ ਹਨ।

ਇਸ ਤੋਂ ਬਾਅਦ ਉਹਨਾਂ ਨੇ ਵਿਦਵਾਨਾਂ ਦੇ ਲੇਖ ਇਕੱਠੇ ਕਰਕੇ ਪੁਸਤਕ ਦਾ ਰੂਪ ਦਿੱਤਾ ਅਤੇ "ਜੀਵਨ ਕਥਾ ਚੂੜਾ ਮਣਿ ਕਵੀ ਭਾਈ ਸੰਤੋਖ ਸਿੰਘ" ਕਿਤਾਬ 31 ਮਈ, 1966 ਨੂੰ ਛਪੀ। ਸ੍ਰ. ਰਣਜੀਤ ਸਿੰਘ 'ਖੜਗ' ਨਾਲ ਗਿਆਨੀ ਜੀ ਦਾ ਬਹੁਤ ਨੇਹੁ ਸੀ, ਲਾਹੌਰ ਨਿਵਾਸ ਦੌਰਾਨ ਹੀ ਉਹਨਾਂ ਦੀ ਮੁਲਾਕਾਤ ਹੋਈ ਅਤੇ ਟਾਂਕ-ਕਸ਼ੱਤਰੀ ਬਰਾਦਰੀ ਦੇ ਕਾਰਜਾਂ ਵਿਚ ਇਕੱਠੇ ਹਿੱਸਾ ਲਿਆ ਕਰਦੇ ਸਨ। ਇਸ

ਪੁਸਤਕ ਦੀ ਤਿਆਰੀ ਵਿਚ ਮੇਰੇ ਸਵਰਗੀ ਪਿਤਾ ਜੀ ਦਾ ਬਹੁਤ ਯੋਗਦਾਨ ਹੈ, ਇਸ ਵਿਚ ਉਹਨਾਂ ਦੇ ਛੇ ਲੇਖ ਹਨ ਅਤੇ ਇਕ ਵਾਰ ਹੈ। ਮਹਾਂਕਵੀ ਸੰਤੋਖ ਸਿੰਘ ਜੀ ਦੇ ਜੀਵਨ ਅਤੇ ਰਚਨਾ 'ਤੇ ਲੇਖ ਸੰਨ 1953 ਤੋਂ ਸੰਨ 1964 ਦੇ ਕਾਲ ਵਿਚ ਲਿਖੇ ਗਏ। ਇਹ ਜੀਵਨ ਪ੍ਰੀਤੀ, ਕਵਿਤਾ, ਗੁਰਮਤਿ ਪ੍ਰਕਾਸ਼, ਏਕਤਾ ਸੰਦੇਸ਼ ਅਤੇ ਗੁਰਮਤਿ ਮਾਰਗ 'ਚ ਛਪਦੇ ਰਹੇ। ਗਿਆਨੀ ਖਜਾਨ ਸਿੰਘ ਜੀ ਤੋਂ ਇਲਾਵਾ ਗਿਆਨੀ ਮਹਾਂ ਸਿੰਘ, ਗਿਆਨੀ ਸੇਵਾ ਸਿੰਘ, ਪ੍ਰੋ. ਪਿਆਰਾ ਸਿੰਘ ਪਦਮ', ਗਿਆਨੀ ਬਿਸ਼ਨ ਸਿੰਘ, ਪ੍ਰੋ. ਜਸਵੰਤ ਸਿੰਘ ਜਸ, ਸ੍ਰ. ਬਖਸ਼ੀਸ਼ ਸਿੰਘ ਅਤੇ ਸ੍ਰ. ਹਰਚੰਦ ਸਿੰਘ ਐਮ. ਏ. ਦੇ ਖੋਜ ਪੱਤਰ ਇਸ ਵਿਚ ਸ਼ਾਮਿਲ ਸਨ। ਹੁਣ ਇਹ ਪੁਸਤਕ ਉਪਲੱਬਧ ਨਹੀਂ ਅਤੇ ਡਾ. ਧਰਮ ਸਿੰਘ ਜੀ ਨੇ ਦੱਸਿਆ ਕਿ ਇਹ ਪੁਸਤਕ ਕੁਝ ਲਾਇਬ੍ਰੇਰੀਆਂ 'ਚ ਰੇਅਰ ਬੁਕਸ ਦੇ ਤੌਰ 'ਤੇ ਰੱਖੀ ਗਈ ਹੈ। ਇਸ ਕਿਤਾਬ ਦੇ ਛਪਣ ਤੋਂ ਬਾਅਦ ਕਈ ਵਿਦਵਾਨਾਂ ਨੇ 'ਮਹਾਂਕਵੀ ਭਾਈ ਸੰਤੋਖ ਸਿੰਘ ਦੇ ਜੀਵਨ ਅਤੇ ਕਾਰਜ ਤੇ ਖੋਜ ਕੀਤੀ ਅਤੇ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ। ਇਹਨਾਂ 'ਚੋਂ ਪ੍ਰਮੁੱਖ ਹਨ—ਡਾ. ਜੈ ਭਗਵਾਨ ਗੋਇਲ ਜਿਹਨਾਂ ਦਾ 'ਖੜਗ ਜੀ' ਨਾਲ ਇਸ ਵਿਸ਼ੇ ਤੇ ਪੱਤਰ ਵਿਹਾਰ ਚੱਲਦਾ ਰਹਿੰਦਾ ਸੀ।

ਗਿਆਨੀ ਖਜਾਨ ਸਿੰਘ ਜੀ ਟਾਂਕ-ਕਸ਼ੱਤਰੀ ਬਰਾਦਰੀ ਦੇ ਪ੍ਰਮੁੱਖ ਕਾਰਕੁਨ ਸਨ, ਉਹਨਾਂ ਨੇ ਦੇਸ਼ ਅਤੇ ਕੌਮ ਲਈ ਬਹੁਤ ਘਾਲਣਾ ਘਾਲੀ। ਪੰਜਾਬੀ ਸਾਹਿਤ ਦੀ ਝੋਲੀ 'ਚ ਬਹੁਤ ਵਧੀਆ ਪੁਸਤਕਾਂ ਪਾਈਆਂ। ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੀ ਯਾਦਗਾਰ ਦੀ ਉਸਾਰੀ 'ਚ ਪਾਇਆ ਯੋਗਦਾਨ ਸਿੱਖ ਕੌਮ ਕਦੀ ਭੁਲ ਨਹੀਂ ਸਕਦੀ ਅਤੇ ਜਦ ਤੱਕ ਮਹਾਂਕਵੀ ਦਾ ਨਾਂ ਹੈ ਤਦ ਤੱਕ ਗਿਆਨੀ ਖ਼ਜਾਨ ਸਿੰਘ ਜੀ ਵੀ ਸਿੱਖ ਬੁੱਧੀਜੀਵੀ ਜਗਤ ਵਿਚ ਜਿੰਦਾ ਰਹਿਣਗੇ।

ਬਹੁਮੁੱਖੀ ਪ੍ਰਤਿਭਾ ਦੇ ਮਾਲਕ ਮੇਰੇ ਪਿਤਾ ਜੀ ਸ੍ਰ. ਰਣਜੀਤ ਸਿੰਘ ਖੜਗ, 30 ਦਸੰਬਰ, 1971 ਨੂੰ ਅਕਾਲ ਪਿਆਨੇ ਕਰ ਗਏ। ਵਾਹਿਗੁਰੂ ਵੱਲੋਂ ਬਖਸ਼ੀ ਆਯੂ ਦੌਰਾਨ ਉਹਨਾਂ ਨੇ ਸਾਹਿਤ ਦੀ ਬਹੁ ਵਿਧ ਸੇਵਾ ਕੀਤੀ, ਸਮਕਾਲੀਨ ਪਹਿਲੀ ਕਤਾਰ ਦੇ ਕਵੀਆਂ ਅਤੇ ਲੇਖਕਾਂ 'ਚ ਉਹਨਾਂ ਦਾ ਸ਼ੁਮਾਰ ਸੀ। ਉਹਨਾਂ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਅਤੇ ਖੋਜ ਪਤਰ ਜੋ ਕਿ ਉਸ ਸਮੇਂ ਦੀਆਂ ਪ੍ਰਮੁੱਖ ਪੱਤ੍ਰਿਕਾਵਾਂ ਵਿਚ ਛਪੇ ਕਿਤਾਬੀ ਸੂਰਤ ਨਹੀਂ ਧਾਰ ਸਕੇ। ਇਹ ਸੱਧਰ ਉਹ ਆਪਣੇ ਦਿਲ ਵਿਚ ਹੀ ਸਮਾਈ ਇਸ ਫਾਨੀ ਸੰਸਾਰ ਤੋਂ ਵਿਦਾ ਹੋ ਗਏ। ਮੈਨੂੰ ਯਾਦ ਹੈ ਕਿ ਜਦ ਇਹ ਕਿਤਾਬ ਛਪ ਕੇ ਆਈ ਤਾਂ ਉਹ ਬਹੁਤ ਖੁਸ਼ ਸਨ। ਉਹ ਅਕਾਲ ਪੁਰਖ ਵਾਹਿਗੁਰੂ ; ਇਸ ਸ੍ਰਿਸ਼ਟੀ ਵਿਚ ਵਿਚਰਣ ਵਾਲੇ ਹਰੇਕ ਪ੍ਰਾਣੀ ਦੀਆਂ ਇੱਛਾਵਾਂ ਦੀ ਪੂਰਤੀ ਕਰਦਾ ਹੈ। ਇਹ ਉਸ ਦੀ ਵਡਿਆਈ ਹੈ ਕਿ ਇਹਨਾਂ ਆਸ਼ਾਵਾਂ ਅਤੇ ਸਧਰਾਂ ਨੂੰ ਉਹ ਕਦੋਂ ਅਤੇ ਕਿੱਥੇ ਪੂਰੀਆਂ ਕਰਦਾ ਹੈ; ਇਹ ਉਸ ਨੂੰ ਹੀ ਪਤਾ ਹੈ। ਹਰ ਇਕ ਕੰਮ ਦੀ ਪੂਰਤੀ ਦਾ ਸਮਾਂ ਉਸ ਅਕਾਲ ਪੁਰਖ ਵੱਲੋਂ ਨਿਸ਼ਚਿਤ ਹੈ। ਮੇਰੇ ਪਿਆਰੇ ਪਿਤਾ ਜੀ ਦੀ ਕਾਮਨਾ ਸੀ ਕਿ ਉਹਨਾਂ ਦੀਆਂ ਕਵਿਤਾਵਾਂ ਦਾ ਸੰਗ੍ਰਹਿ ਛਪੇ,

ਅਲੱਗ-ਅਲੱਗ ਪੱਤ੍ਰਿਕਾਵਾਂ ਵਿਚ ਛਪੇ ਖੋਜ ਪੱਤਰ ਕਿਤਾਬੀ ਸੂਰਤ ਧਾਰਨ। ਪਰ "ਮਨ ਕਿ ਮਨ ਮਹਿ ਰਹੀ" ਉਨ੍ਹਾਂ ਦੀਆਂ ਸਧਰਾਂ ਅਤੇ ਸੁਪਨੇ ਧਰੇ ਦੇ ਧਰੇ ਰਹਿ ਗਏ। ਉਨ੍ਹਾਂ ਦੀਆਂ ਇੱਛਾਵਾਂ ਚਾਹੁੰਦੇ ਹੋਏ ਵੀ ਪੂਰੀਆਂ ਨਾ ਹੋ ਸਕੀਆਂ।

**"ਜੋ ਮੈਂ ਚਿਤਵੋ ਨਾ ਕਰੇ, ਕਿਆ ਮੇਰੇ ਚਿਤਵੇ ਹੋਈ"**

ਇਨਸਾਨ ਭਾਵੇਂ ਜੋ ਮਰਜੀ ਸੋਚੀ ਜਾਏ ਇਹ ਤਾਂ ਉਸ ਪਰਵਰਦਿਗਾਰ ਤੇ ਨਿਰਭਰ ਹੈ ਕਿ ਉਹ ਇਸਨੂੰ ਕਦ ਪੂਰਿਆਂ ਕਰਦਾ ਹੈ। ਇਨਸਾਨ ਤਾਂ ਬਹੁਤ ਕੁਝ ਚਿਤਵਦਾ ਹੈ ਪਰ ਚਿਤਵਨ ਨਾਲ ਕੀ ਹੁੰਦਾ ਹੈ ? ਜਦ ਤੱਕ ਉਹਦੀ ਮੇਹਰ ਸਵਲੀ ਨਹੀਂ ਹੁੰਦੀ ਇਹ ਸੰਭਵ ਨਹੀਂ।

ਇਹ ਸਭ ਗੱਲਾਂ ਮੇਰੇ ਦਿਲ ਅਤੇ ਦਿਮਾਗ਼ 'ਚ ਘੁੰਮਦੀਆਂ ਰਹੀਆਂ 'ਤੇ ਮੈਨੂੰ ਆਪਣੇ ਫਰਜ਼ ਪ੍ਰਤੀ ਸੁਚੇਤ ਕਰਦੀਆਂ ਰਹੀਆਂ। ਆਪਣੀ ਸਰਵਿਸ ਦੌਰਾਨ ਮੈਂ ਚਾਹੁੰਦੇ ਹੋਏ ਵੀ ਇਸ ਪਾਸੇ ਧਿਆਨ ਨਹੀਂ ਦੇ ਸਕਿਆ ਅਤੇ ਰਿਟਾਇਰਮੈਂਟ ਤੋਂ ਬਾਅਦ ਇਸ ਅਤਿ ਪਵਿਤਰ ਅਤੇ ਮਹੱਤਵਪੂਰਣ ਕਾਰਜ ਨੂੰ ਅਸੀਂ (ਮੈਂ ਅਤੇ ਮੇਰੀ ਸਹਿਗਮਨੀ — ਹਰਜਿੰਦਰ ਕੌਰ) ਨੇ ਅਰੰਭਿਆ ਹੈ। ਸਚਖੰਡ ਵਾਸੀ ਖੜਗ ਜੀ ਦੇ ਕਵਿਤਾਵਾਂ ਅਤੇ ਵਾਰਤਕ ਤੇ ਅਧਾਰਤ ਹੁਣ ਤੱਕ ਛੇ ਪੁਸਤਕਾਂ ਛਪ ਚੁੱਕੀਆਂ ਹਨ। ਦੋ ਪੁਸਤਕਾਂ 'ਸੁੱਚੇ ਮੋਤੀ' ਅਤੇ 'ਰੁਤ ਕਸੁੰਭੇ ਦੀ' ਕਵਿਤਾਵਾਂ ਦਾ ਸੰਗ੍ਰਹਿ ਹੈ ਅਤੇ ਦੋ ਪੁਸਤਕਾਂ 'ਨਾਨਕ ਸ਼ਾਇਰ ਇਵ ਕਹਿਆ'—ਗੁਰੂ ਨਾਨਕ ਸਾਹਿਬ ਦੇ ਜੀਵਨ ਅਤੇ ਫਲਸਫੇ ਤੇ ਅਧਾਰਿਤ ਖੋਜ ਪੱਤਰ ਹਨ, 'ਨਾਮਦੇਵ ਦਰਸ਼ਨ' ਸੰਤ ਸ਼੍ਰੋਮਣੀ ਭਗਤ ਨਾਮਦੇਵ ਜੀ ਦੇ ਜੀਵਨ ਅਤੇ ਫਲਸਫੇ ਨੂੰ ਦਰਸਾਉਂਦੇ ਲੇਖਾਂ ਦੀ ਪੁਸਤਕ ਹੈ। ਦੋ ਪੁਸਤਕਾਂ 'ਸਰਬ ਲੋਹ ਦਾ ਕਵੀ' ਦਸਮ ਪਾਤਸ਼ਾਹ ਦੇ ਜੀਵਨ, ਫਲਸਫ਼ੇ ਅਤੇ ਮਹਾਨ ਕਵੀ ਦੇ ਧੀਰਧਾਤ ਗੁਣਾਂ ਨੂੰ ਦਰਸਾਉਂਦੀ ਪੁਸਤਕ ਅਤੇ "Golden Crystals-Essays on Sikh History" ਗੁਰੂ ਸਾਹਿਬਾਨ ਦੇ ਜੀਵਨ ਬਾਰੇ ਅੰਗ੍ਰੇਜ਼ੀ 'ਚ ਲਿਖੇ ਲੇਖਾਂ ਦਾ ਸੰਗ੍ਰਹਿ ਹੈ ਜੋ ਕਿ 'Spokesman weekly' ਅਤੇ 'Sikh Review' 'ਚ ਛਪਦੇ ਰਹੇ। ਉਹਨਾਂ ਦੇ 450 ਤੋਂ ਵੱਧ ਖੋਜ ਪੱਤਰਾਂ ਤੇ ਅਧਾਰਤ ਪੁਸਤਕਾਂ ਆਪਣੇ ਰਹਿੰਦੇ ਸਵਾਸਾਂ ਤੱਕ ਛਪਵਾਂਦਾ ਰਹਾਂਗਾ ਇਹ ਮੇਰੀ ਆਪਣੇ ਸਵਰਗੀ ਪਿਤਾ ਜੀ ਲਈ ਸੱਚੀ ਸੁੱਚੀ ਸ਼ਰਧਾਂਜਲੀ ਹੈ। ਉਸ ਅਕਾਲ ਪੁਰਖ ਦੀ ਮੇਹਰ ਸਦਕਾ ਇਹ ਸਿਲਸਿਲਾ ਇਸ ਤਰ੍ਹਾਂ ਹੀ ਚੱਲਦਾ ਰਹੇਗਾ, ਇਹੋ ਮੇਰੀ ਇੱਛਾ ਹੈ ਅਤੇ ਇਹੋ ਮੇਰੀ ਅਰਜੋਈ ਹੈ, ਉਸ ਅਕਾਲ ਪੁਰਖ ਅੱਗੇ।

ਸਵਰਗੀ ਖੜਗ ਜੀ ਦੀਆਂ ਲਿਖਤਾਂ ਵਾਚਦੇ ਹੋਏ ਗਿਆਨੀ ਖਜਾਨ ਸਿੰਘ ਜੀ ਦੁਆਰਾ ਸੰਪਾਦਿਤ ਇਹ ਪੁਸਤਕ ਮੇਰੀ ਨਜ਼ਰੇ ਪਈ ਅਤੇ ਛੋਟੇ ਵੀਰ ਸ. ਕੁਲਦੀਪ ਸਿੰਘ ਬੇਦੀ ਨਾਲ ਵਿਚਾਰ ਕਰਨ ਉਪਰੰਤ ਇਹ ਵਿਚਾਰਿਆ ਕਿ ਇਸ ਹਥਲੀ ਕਿਤਾਬ ਨੂੰ ਨਵੇਕਲੀ ਖੋਜ ਦੇ ਸੰਦਰਭ ਵਿਚ ਛਪਵਾਇਆ ਜਾਵੇ, ਅਤੇ ਵਿਦਵਾਨਾਂ ਦੇ ਖੋਜ ਪੱਤਰ ਇਸ ਵਿਚ ਸ਼ਾਮਿਲ ਕੀਤੇ ਜਾਣ। ਇਸ ਲਈ ਮੈਂ ਵਿਦਵਾਨ ਲੇਖਕਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੀ ਬੇਨਤੀ ਨੂੰ ਪ੍ਰਵਾਨ ਕਰਕੇ ਆਪਣੇ ਰੁਝੇਵਿਆਂ 'ਚੋਂ ਸਮਾਂ ਕੱਢ ਕੇ ਮੈਨੂੰ ਨਿਵਾਜਿਆ ਹੈ। ਸਤਿਕਾਰਤ ਡਾ. ਧਰਮ ਸਿੰਘ ਜੀ ਦਾ

ਵਿਸ਼ੇਸ਼ ਯੋਗਦਾਨ ਹੈ। ਜਿਹਨਾਂ ਨੇ ਸਮੇਂ ਸਮੇਂ ਮੇਰੀ ਅਗੁਵਾਈ ਕੀਤੀ ਅਤੇ ਡਾ. ਆਸ਼ਾ ਨੰਦ ਵੋਹਰਾ ਅਤੇ ਡਾ. ਹਰਬੰਸ ਕੌਰ ਸਾਗੂ ਦੇ ਲੇਖ ਉਪਲੱਬਧ ਕਰਵਾਏ। ਗਿਆਨੀ ਖਜਾਨ ਸਿੰਘ ਦੀ ਸੰਪਾਦਿਤ ਪੁਸਤਕ 'ਜੀਵਨ ਕਥਾ ਚੂੜਮਣਿ ਕਵੀ ਸੰਤੋਖ ਸਿੰਘ ਜੀ' 'ਚ ਸ਼ਾਮਲ ਗਿਆਨੀ ਬਿਸ਼ਨ ਸਿੰਘ ਜੀ ਦਾ ਲੇਖ 'ਕਾਵਿ ਕਲਾ ਦੇ ਮਹਾਨ ਚਿਤੇਰੇ : ਭਾਈ ਸੰਤੋਖ ਸਿੰਘ' ਬਹੁਤ ਪ੍ਰਭਾਵਸ਼ਾਲੀ ਅਤੇ ਦਿਲ ਦੀਆਂ ਗਹਿਰਾਈਆਂ 'ਚੋਂ ਲਿਖਿਆ ਗਿਆ ਹੈ, ਉਹ ਵੀ ਇਸ ਵਿੱਚ ਸ਼ਾਮਿਲ ਕੀਤਾ ਗਿਆ ਹੈ। ਸ. ਨਿਰਵੈਰ ਸਿੰਘ ਅਰਸ਼ੀ, ਡਾ. ਹਰਮੀਤ ਸਿੰਘ, ਡਾ. ਰਾਜਿੰਦਰ ਸਿੰਘ, ਡਾ. ਹਰੀ ਸਿੰਘ ਜਾਚਕ, ਡਾ. ਗੁਰਨਾਮ ਕੌਰ ਬੇਦੀ, ਡਾ. ਰਾਮ ਮੂਰਤੀ ਅਤੇ ਡਾ. ਗੁਰਮੁਖ ਸਿੰਘ ਜੀ ਦਾ ਮੈਂ ਦਿਲੋਂ ਧੰਨਵਾਦੀ ਹਾਂ ਜਿਹਨਾਂ ਨੇ ਆਪਣੇ ਗਿਆਨ ਦੇ ਪਿਟਾਰੇ 'ਚੋਂ ਮਹਾਂਕਵੀ ਬਾਰੇ ਆਪਣੇ ਅਨਮੋਲ ਵਿਚਾਰ ਪੇਸ਼ ਕੀਤੇ। ਆਸ ਕਰਦਾ ਹਾਂ ਪਾਠਕ ਇਸ ਪੁਸਤਕ 'ਚ ਸ਼ਾਮਲ ਲੇਖਾਂ ਨੂੰ ਵਿਚਾਰ ਕੇ ਮਹਾਂਕਵੀ ਦੇ ਜੀਵਨ ਅਤੇ ਕਵਿਤਾ ਨੂੰ ਨਵੇਂ ਪਰਿਪੇਖ 'ਚ ਵੇਖਣਗੇ ਅਤੇ ਅਨੰਦ ਮਾਨਣਗੇ।

ਆਦਮਪੁਰ ਦੋਆਬਾ

ਇੰਜੀ. ਕਰਮਜੀਤ ਸਿੰਘ
98728-13128

# ਪਰੀਚੈ : ਸ. ਰਣਜੀਤ ਸਿੰਘ 'ਖੜਗ'

ਮੇਰੇ ਪਿਤਾ ਜੀ ਦਾ ਪਰੀਚੈ ਉਹਨਾਂ ਦੇ ਆਪਣੇ ਸ਼ਬਦਾਂ ਵਿੱਚ ਇੱਕ ਹਸਤ ਲਿਖਤ ਪਤਰੇ ਅਨੁਸਾਰ ਇਸ ਤਰ੍ਹਾਂ ਹੈ।

"ਸਾਡੇ ਵੱਡਕੇ ਸ. ਗੁਰਦਿਆਲ ਸਿੰਘ ਦੇਵਲ, ਝਾਵਾਂ (ਜ਼ਿਲ੍ਹਾ ਹੁਸ਼ਿਆਰਪੁਰ) ਨਿਵਾਸੀ ਸਿੱਖ ਰਾਜ ਸਮੇਂ ਕੰਧਾਲਾ ਸ਼ੇਖਾਂ ਦੇ ਕਿਲੇਦਾਰ ਸਨ। ਗੜ੍ਹਦੀਵਾਲਾ ਦੇ ਸਰਦਾਰਾਂ ਨਾਲ ਲੜਾਈ ਵਿੱਚ ਹਾਰ ਗਏ। ਉੱਥੋਂ ਉੱਠ ਕੇ ਆਦਮਪੁਰ (ਜ਼ਿਲ੍ਹਾ ਜਲੰਧਰ) ਆ ਵਸੇ। ਦੁਆਬੇ ਦੀ ਇਨਕਲਾਬੀ ਧਰਤੀ ਦੇ ਇਸ ਪ੍ਰਸਿੱਧ ਨਗਰ ਵਿੱਚ ਯੂਨੀਵਰਸਿਟੀ ਸਰਟੀਫਿਕੇਟਾਂ ਅਨੁਸਾਰ, ਮੈਂ 18 ਮਾਰਚ, 1915 ਨੂੰ ਜੰਗ ਜਰਮਨ ਦੇ ਦਿਨਾਂ ਵਿੱਚ ਭਾਈਆ ਮਲਾਵਾ ਰਾਮ ਦੇਵਲ ਦੇ ਘਰ, ਮਾਤਾ ਕਰਤਾਰੀ (ਕਰਤਾਰ ਕੌਰ) ਦੀ ਗੋਦ ਵਿੱਚ ਅੱਖ ਪੁਟੀ। ਇਹ ਨਗਰ ਇਸ ਲਈ ਪ੍ਰਸਿੱਧ ਨਹੀਂ ਕਿ ਇੱਥੋਂ ਦੀ ਕਿਸੀ ਝਿੜੀ 'ਚੋਂ ਤੀਜਾ ਸਿੱਖ-ਅੰਗ੍ਰੇਜ਼ ਯੁੱਧ ਛੇੜਣ ਦੀ ਤਿਆਰੀ ਕਰਦਾ, ਸਿਰਲੱਥ ਦੇਸ਼ ਭਗਤ ਤੇ ਯੋਧਾ ਭਾਈ ਮਹਾਰਾਜ ਸਿੰਘ ਫੜਿਆ ਗਿਆ ਸੀ, ਸਗੋਂ ਇਸ ਲਈ ਵੀ ਕਿ ਅਕਾਲੀ ਅਤੇ ਨਾ-ਮਿਲਵਰਤਣ ਲਹਿਰਾਂ ਸਮੇਂ ਥਾਣੇ ਦੇ ਸਾਹਮਣੇ ਬੋਹੜ ਹੇਠਾਂ, ਮਾਵਾਂ ਨੇ ਸ਼ਕਰਾਂ ਵੰਡ-ਵੰਡ ਕੇ ਆਪਣੇ ਸੂਰਮੇ ਪੁੱਤਰਾਂ ਨੂੰ ਦੇਸ਼ ਭਗਤੀ ਦੀ ਲਾਟ ਉੱਤੇ ਪਤੰਗੇ ਵਤ ਸੜ ਮਰਨ ਲਈ ਤੋਰਿਆ ਸੀ। ਨਾਲ ਦੇ ਪਿੰਡ ਖੁਰਦਪੁਰ ਵਿੱਚ ਨਿੱਤ ਰਾਜਸੀ ਕਾਨਫ਼ਰੰਸਾਂ ਹੁੰਦਿਆਂ ਜਿੱਥੇ "ਨਾਭੇ ਨੂੰ ਖਈ ਰੋਗ ਖਾ ਗਿਆ ਜੀ" ਤੇ "ਬੋਲ ਮਾਈ ਲਾਰਡ ਕੁੱਕੜੂੰ ਘੜੂੰ" ਨਾਂ ਦੇ ਕਿਸੇ ਵਿਕਦੇ ਸਨ 'ਤੇ ਪੰਡਤ ਚੰਬਾ ਰਾਮ 'ਬਾਗ਼ੀ' ਵਰਗੇ ਕਵੀ ਜੋਸ਼ੀਲੀਆ ਕਵਿਤਾਵਾਂ ਪੜ੍ਹਦੇ।

ਉਰਦੂ ਸਪਤਾਹਿਕ "ਦੁਆਬਾ" (ਜਲੰਧਰ) ਵਿੱਚ ਉਮਰਦੀਨ 'ਉਲਫਤ' ਤੇ ਕੰਵਰ ਬੰਚਿਤ ਰਾਮ 'ਐਸ਼' ਆਦਿ ਦੀਆਂ ਕਵਿਤਾਵਾਂ ਛਪਦੀਆਂ ਸਨ। ਉਲਫਤ ਦੀ ਕਵਿਤਾ 'ਵਿਧਵਾ ਦੇ ਵੈਣ' ਨੇ ਮੈਨੂੰ ਟੁੰਬਿਆ, 'ਕਦੀ ਮੈਂ ਵੀ ਅਜਿਹਾ ਕਰ ਸਕਾਂਗਾ' ਇਸ ਤੋਂ ਬਿਨਾਂ ਜੀਵਨ ਦਾਤੀ ਧਰਮ ਮਾਤਾ ਆਸੀ ਵੱਲੋਂ ਗਲ-ਗਲ ਤੇ ਅਖਾਣਾਂ ਦੀ ਵਰਤੋਂ ਨਾਲ ਕਵਿਤਾ ਦੀ ਜਾਗ ਲੱਗੀ। ਇੱਕ ਚੰਨ ਮੁਖੜੇ ਦੀ ਝਾਤ ਨੇ ਹਨੇਰੇ ਖੂੰਜੇ ਰੁਸ਼ਨਾ ਦਿੱਤੇ ਤਾਂ ਕਵਿਤਾ ਮੱਚ ਉੱਠੀ। ਇਹ 1930-32 ਦੀਆਂ ਗੱਲਾਂ-ਬਾਤਾਂ ਹਨ। ਸਵਰਗਵਾਸੀ ਵੈਦ ਨੌਰੰਗ ਸਿੰਘ "ਤਾਂਘੀ" ਨੇ ਕਵਿਤਾ ਦੀ ਸੋਧ ਦੇ ਨਾਲ-ਨਾਲ ਆਪਣੀ ਅਖ਼ਬਾਰ "ਕੌਮੀ ਸੁਤੰਤਰ" ਵਿੱਚ ਵੀ ਥਾਂ ਦੇਣੀ ਸ਼ੁਰੂ ਕਰ ਦਿੱਤੀ।

ਸਵਰਗਵਾਸੀ ਰਾਮ ਸ਼ਰਨ ਦਾਸ ਐਡਵੋਕੇਟ, ਸੋਭਾ ਸਿੰਘ 'ਆਰਟਿਸਟ' ਤੇ ਈਸ਼ਵਰ ਚਿੱਤਰਕਾਰ ਨੇ ਕਾਵਿ ਦੀ ਅਜੰਤਾ ਦੇ ਦਰਸ਼ਨ ਕਰਵਾਏ। ਭਾਵੇਂ ਭਾਈ ਵੀਰ ਸਿੰਘ, 'ਸ਼ਰਫ', ਪ੍ਰੋ. ਮੋਹਨ ਸਿੰਘ (ਮਾਹਰ) ਆਦਿ ਦੀਆਂ ਇਸ ਮੰਦਰ ਵੱਲ ਜਾਂਦੀਆਂ

ਪਗਡੰਡੀਆਂ ਉੱਤੇ ਤੁਰਨ ਵਿੱਚ ਵੀ ਸਰੂਰ ਪ੍ਰਾਪਤ ਕੀਤਾ, 23 ਮਾਰਚ 1931 ਨੂੰ ਭਗਤ ਸਿੰਘ ਅਤੇ ਉਹਦੇ ਸਾਥੀਆਂ ਦੀ ਭੂਚਾਲ ਲਿਆਓ ਸ਼ਹਾਦਤ ਨੇ ਦਿਲ ਦਿਮਾਗ਼ ਨੂੰ ਝੰਜੋੜ ਕੇ ਰੱਖ ਦਿੱਤਾ। ਕੋਈ ਉਸਤਾਦ ਨਹੀਂ ਧਾਰਿਆ।"

ਮੈਟ੍ਰਿਕ ਕਰਨ ਤੋਂ ਬਾਅਦ ਰੋਜ਼ੀ-ਰੋਟੀ ਉਹਨਾਂ ਨੂੰ ਲਾਹੌਰ ਲੈ ਗਈ, ਫਿਰ ਦਿੱਲੀ, ਨਾਗਪੁਰ ਫਿਰ ਦਿੱਲੀ ਅਤੇ ਸ਼ਿਮਲਾ ਅਤੇ ਸ਼ਿਮਲੇ ਦੇ ਹੋ ਕੇ ਰਹੇ। ਕੋਈ ਤਿੰਨ ਸਾਲ ਕਪੂਰਥਲਾ ਵੀ ਰਹੇ। ਪੰਜਾਬੀ, ਹਿੰਦੀ, ਫਾਰਸੀ, ਅੰਗ੍ਰੇਜ਼ੀ ਦਾ ਪੂਰਾ ਗਿਆਨ ਸੀ। ਭਾਈਆ ਈਸ਼ਰ ਤੋਂ ਬਾਅਦ ਉਹ ਆਪਣੀ ਜ਼ਿੰਦਗੀ ਤੱਕ **ਕਵੀ ਗੁਲਜ਼ਾਰ ਸ਼ਿਮਲਾ** ਦੇ ਪ੍ਰਧਾਨ ਰਹੇ। **ਪੰਜਾਬੀ ਸਾਹਿਤ ਸਭਾ ਦਿੱਲੀ** ਦੀ ਕਾਇਮੀ ਵਿੱਚ ਹਿੱਸਾ ਪਾਇਆ, ਪੰਜਾਬੀ ਕਵੀ ਸਭਾ ਦਿੱਲੀ ਦੀ ਉਸਾਰੀ ਵਿੱਚ ਮੋਢਾ ਦਿੱਤਾ, **ਸ਼ੇਰੇ ਪੰਜਾਬ ਕਵੀ ਸਭਾ ਦਿੱਲੀ ਦੀ ਸਕੱਤਰੀ** ਦੀ ਸੇਵਾ ਕੀਤੀ। **ਖਾਲਸਾ ਬ੍ਰਦਰਹੁੱਡ ਲਾਹੌਰ** ਦੇ ਸੈਕਟਰੀ ਵੀ ਰਹੇ। ਸ਼ਿਮਲੇ ਵਿੱਚ ਈਸ਼ਰ ਭਾਈਏ ਨਾਲ ਰਲ ਕੇ **ਕਵੀ ਗੁਲਜ਼ਾਰ** ਕਾਇਮ ਕੀਤਾ। ਉਰਦੂ ਹਿੰਦੀ ਅਤੇ ਪੰਜਾਬੀ ਕਵੀਆਂ ਦੀ ਸਾਂਝੀ ਸੰਸਥਾ **ਕਵੀ ਮੰਡਲ ਸ਼ਿਮਲਾ** ਦੇ ਮੀਤ ਪ੍ਰਧਾਨ ਵੀ ਰਹੇ। **ਆਲ ਇੰਡੀਆ ਲਿਟਰੇਰੀ ਕਾਉਂਸਲ ਸ਼ਿਮਲਾ** ਦੇ ਪ੍ਰਧਾਨ ਵੀ ਰਹੇ। ਪੰਜਾਬ ਦੇ ਸ਼ਿਮਲੇ (1966 ਤੱਕ) ਵਿੱਚ ਉਹਨਾਂ ਨੇ ਉੱਚ ਪੱਧਰ 'ਤੇ ਕਵੀ ਦਰਬਾਰਾਂ ਦਾ ਆਯੋਜਨ ਕੀਤਾ ਅਤੇ ਆਪਣੀ ਵਿੱਤ ਮੁਤਾਬਿਕ ਹਿੱਸਾ ਪਾਇਆ।

ਸੱਚਖੰਡ ਵਾਸੀ ਮੇਰੇ ਪਿਤਾ ਜੀ ਇੱਕ ਕਵੀ, ਚਿੰਤਕ, ਦਾਰਸ਼ਨਿਕ, ਖੋਜੀ ਤੇ ਦਰਦਮੰਦ ਇਨਸਾਨ, ਬਹੁਪੱਖੀ ਪ੍ਰਤਿਭਾ ਦੇ ਮਾਲਕ ਸਨ। ਵਿਦਿਆਰਥੀ ਜੀਵਨ ਤੋਂ ਹੀ ਉਹਨਾਂ ਕਾਵਿ ਰਚਨਾ ਸ਼ੁਰੂ ਕਰ ਦਿੱਤੀ ਸੀ। ਤਤਕਾਲੀ ਤੇ ਸਮਾਜਿਕ ਸਮੱਸਿਆਵਾਂ ਦਾ ਚਿਤਰਨ ਆਪਣੀ ਕਵਿਤਾ ਵਿੱਚ ਉਹਨਾਂ ਬਾਖ਼ੂਬੀ ਕੀਤਾ। ਜਿੱਥੇ ਉਹਨਾਂ 1947 ਤੋਂ ਪਹਿਲਾਂ ਦੇ ਭਾਰਤ ਵਿੱਚ ਵਿਚਰ ਰਹੀਆਂ ਸਮੱਸਿਆਵਾਂ ਨੂੰ ਕਲਮ ਬੱਧ ਕੀਤਾ ਉੱਥੇ ਉਹਨਾਂ ਨਵੇਂ ਭਾਰਤ ਦੀ ਉਸਾਰੀ ਅਤੇ ਸਮਕਾਲੀ ਘਟਨਾਵਾਂ ਨੂੰ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ। ਕੋਈ ਐਸਾ ਵਿਸ਼ਾ ਨਹੀਂ ਜਿਸ ਤੇ ਉਹਨਾਂ ਕਵਿਤਾ ਨਾ ਰਚੀ ਹੋਵੇ।

ਪੰਜਾਬੀ ਦੇ ਚੋਟੀ ਦੇ ਹਰ ਮੈਗ਼ਜ਼ੀਨ ਅਤੇ ਰਸਾਲੇ ਵਿੱਚ ਉਹਨਾਂ ਦੀ ਰਚਨਾ ਛਪੀ ਹੁੰਦੀ। ਰਣਜੀਤ, ਫਤਿਹ, ਜੀਵਨ, ਖਾਲਸਾ ਸਮਾਚਾਰ, ਜੀਵਨ ਪ੍ਰੀਤੀ, ਗੁਰਮਤਿ ਪ੍ਰਕਾਸ਼, ਜਨ ਸਾਹਿਤ, ਪ੍ਰੀਤਮ, ਕਵਿਤਾ, ਪੰਜਾਬੀ ਦੁਨੀਆਂ ਵਿੱਚ ਉਹਨਾਂ ਦੀਆਂ ਕਵਿਤਾਵਾਂ ਅਤੇ ਰਚਨਾਵਾਂ ਛਪਦੀਆਂ ਅਤੇ ਇਹਨਾਂ ਦੀ ਬਹੁਤ ਸ਼ਲਾਘਾ ਹੁੰਦੀ। ਉਹਨਾਂ ਦੀ ਕਵਿਤਾ ਵਿੱਚ ਉਹਨਾਂ ਦਾ ਮੌਲਿਕ ਅਨੁਭਵ, ਜੀਵਨ ਦਾ ਨਿਚੋੜ, ਘਟਨਾ ਪਿਛੋਕੜ ਨਿਖਰ ਕੇ ਆਉਂਦਾ ਹੈ ਅਤੇ ਪਾਠਕ ਮਹਿਸੂਸ ਕਰਨਗੇ ਕਿ ਉਹਨਾਂ ਦੀ ਕਵਿਤਾ ਵਿੱਚ ਦਿਲ-ਖਿਚਵੇਂ ਚਿਤਰਨ ਅਤੇ ਵਸਤੂ ਵਿਸ਼ਾ ਸਾਫ਼ ਝਲਕ ਮਾਰਦਾ ਦਿਸਦਾ ਹੈ ਅਤੇ ਉਹਨਾਂ ਦੀ ਕਵਿਤਾ ਦੀ ਰਵਾਨੀ ਆਪਣੀ ਮਿਸਾਲ ਆਪ ਹੈ।

ਉਹਨਾਂ ਦੀ ਹਰ ਕਵਿਤਾ ਵਿੱਚ ਇਤਿਹਾਸਕ ਵੰਨਗੀ ਅਤੇ ਸਾਹਿਤਕ ਚੇਤਨਾ

ਮੌਜੂਦ ਹੈ ਅਤੇ ਹਰ ਵਿਸ਼ੇ ਨੂੰ ਉਹਨਾਂ ਨੇ ਘੋਖਿਆ, ਵਿਚਾਰਿਆ ਅਤੇ ਫਿਰ ਕਾਵਿ ਰਚਨਾ ਕੀਤੀ। ਮੈਂ ਮਹਿਸੂਸ ਕੀਤਾ ਕਿ ਉਹਨਾਂ ਦੀ ਕਾਵਿ ਸਿਰਜਣਾ ਕਿਸੀ ਝਰਨੇਂ 'ਚੋਂ ਫੁੱਟਦੇ ਪਾਣੀ ਦੇ ਵਹਿਣ ਵਾਂਗੂੰ ਹੈ। ਕਵਿਤਾ ਉਹ ਕਹਿੰਦੇ ਸਨ ਕਿ ਇਹ ਸਿਖਣ ਸਿਖਾਣ ਦੀ ਗੱਲ ਨਹੀਂ, ਇਹ ਆਪਣੇ ਆਪ ਆ ਜਾਂਦੀ ਹੈ। ਸ. ਨਾਜਰ ਸਿੰਘ ਤਰਸ ਦੇ ਕਾਵਿ ਸੰਗ੍ਰਹਿ ਦਾ ਮੁੱਖ ਬੰਧ ਲਿਖਦਿਆ ਉਹਨਾਂ ਕਿਹਾ ਸੀ।

**"ਧਰਮ ਅਤੇ ਕਵਿਤਾ ਦਾ ਬੜਾ ਡੂੰਘਾ, ਪੁਰਾਣਾ ਅਤੇ ਅਟੁੱਟ ਸੰਬੰਧ ਹੈ, ਕਿਉਂਕਿ ਦੋਨੋਂ ਮਨੁੱਖ ਦੇ ਚਿੰਤਨ ਦੇ ਅਨੁਭਵ ਤੋਂ ਜਨਮੇ ਹਨ ਅਤੇ ਦੋਵੇਂ ਜੀਵਨ ਦੀ ਵਿਆਖਿਆ ਕਰਦੇ ਹਨ। ਪ੍ਰਾਚੀਨ ਕਾਲ ਤੋਂ ਕਵਿਤਾ ਸਾਹਿਤ ਦਾ ਹਰਮਨ ਪਿਆਰਾ ਪ੍ਰਥਮ ਤੇ ਪ੍ਰਮੁੱਖ ਰੂਪ ਰਿਹਾ ਹੈ। ਇਸ ਲਈ ਧਾਰਮਿਕ ਸਾਹਿਤ ਦਾ ਪਹਿਲਾ ਰੂਪ ਕਵਿਤਾ ਰਿਹਾ ਹੈ।"**

ਉਹਨਾਂ ਨੇ ਕਿਤੇ ਲਿਖਿਆ ਸੀ 'ਕਵਿਤਾ ਮੇਰਾ ਪ੍ਰਥਮ ਸ਼ੌਕ ਹੈ, ਹੁਣ ਕਵਿਤਾ ਨਾਲੋਂ ਵਾਰਤਕ ਜ਼ਿਆਦਾ ਲਿਖਦਾ ਹਾਂ, ਇਤਿਹਾਸ ਅਤੇ ਸਾਹਿਤ ਮੇਰੇ ਪਿਆਰੇ ਵਿਸ਼ੇ ਹਨ। ਪੰਜਾਬੀ ਤੋਂ ਬਿਨਾਂ ਉਰਦੂ, ਹਿੰਦੀ ਅਤੇ ਅੰਗ੍ਰੇਜ਼ੀ ਵਿੱਚ ਵੀ ਥੋੜ੍ਹਾ ਬਹੁਤ ਲਿਖਦਾ ਹਾਂ। ਅਖ਼ਬਾਰਾਂ ਅਤੇ ਰਸਾਲਿਆਂ ਵਿੱਚ ਛਪੀਆਂ ਰਚਨਾਵਾਂ ਹਾਲੇ ਕਿਤਾਬੀ ਸੂਰਤ ਧਾਰਨ ਲਈ ਸਹਿਕਦੀਆਂ ਹਨ ਸ਼ਾਇਦ ਸਹਿਕਦੀਆਂ ਹੀ ਰਹਿਣ।' ਉਹਨਾਂ ਨੇ ਪੰਜਾਬੀ ਸਾਹਿਤ ਦੀ ਹਰ ਵਿਧਾ ਨੂੰ ਅਪਣਾਇਆ, ਕਵਿਤਾ ਅਤੇ ਵਾਰਤਕ ਤੇ ਉਹਨਾਂ ਦਾ ਪੂਰਾ ਕੰਟਰੋਲ ਸੀ। ਉਹਨਾਂ ਦੇ ਲੇਖ ਅਤੇ ਖੋਜ ਪੱਤਰ ਪੰਜਾਬੀ ਅਤੇ ਅੰਗ੍ਰੇਜ਼ੀ ਦੇ ਤਤਕਾਲੀਨ ਰਸਾਲਿਆਂ 'ਚ ਛਪਦੇ ਰਹੇ ਅਤੇ ਪਾਠਕਾਂ ਨੇ ਇਹਨਾਂ ਨੂੰ ਪੂਰਣ ਸ਼ਰਧਾ ਅਤੇ ਨਿਸ਼ਠਾ ਨਾਲ ਸਰਾਹਿਆ ਅਤੇ ਮਾਣ ਦਿੱਤਾ। ਗਿਆਨੀ ਖ਼ਜ਼ਾਨ ਸਿੰਘ ਨੇ ਉਹਨਾਂ ਦੀ ਜਾਣ-ਪਹਿਚਾਣ 'ਜੀਵਨ ਕਥਾ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ' 'ਚ ਇਸ ਤਰ੍ਹਾਂ ਕਰਵਾਈ ਹੈ।

"ਆਪ ਇੱਕ ਮੰਨੇ-ਪ੍ਰਮੰਨੇ ਸਾਹਿਤਕਾਰ ਅਤੇ ਇਤਿਹਾਸਕ ਖੋਜੀ ਹਨ, ਕਵੀ ਦਰਬਾਰਾਂ ਦੇ ਪੱਧਰ ਨੂੰ ਉੱਚਾ ਕਰਕੇ, ਸਰੋਤਿਆਂ ਨੂੰ ਤੁਕਬੰਦੀ ਦੀ ਰਸਮੀ ਵਲਗਣ 'ਚੋਂ ਕੱਢ ਕੇ ਉੱਚੇ ਇਖਲਾਕ ਧਾਰਮਿਕ ਪ੍ਰਭਾਵ ਅਤੇ ਇਤਿਹਾਸਕ ਅਮੀਰੀ ਨਾਲ ਭਰਪੂਰ ਕਵਿਤਾਵਾਂ ਦਾ ਰਸੀਆਂ ਬਣਾ ਦਿੱਤਾ, ਇਹ ਆਪ ਜੀ ਦਾ ਹੀ ਉੱਦਮ ਹੈ। ਜਿੱਥੇ ਆਪ ਜੀ ਨੇ ਹਾਸ-ਰਸ ਕਵਿਤਾਵਾਂ ਵੀ ਲਿਖੀਆਂ ਹਨ, ਉੱਥੇ 'ਸੰਤ ਖੁਦਾ ਸਿੰਘ' ਜਿਹੀਆਂ ਰਚਨਾਵਾਂ ਆਪ ਜੀ ਦੀਆਂ ਉੱਚੀਆਂ ਉਡਾਰੀਆਂ ਅਤੇ ਡੂੰਘੀ ਸੋਚ ਦੀਆਂ ਲਖਾਇਕ ਹਨ। ਜਿੱਥੇ ਆਪ ਜੀ ਦੀ ਰੁਚੀ ਕਵਿਤਾ ਵੱਲ ਹੈ, ਉੱਥੇ ਵਾਰਤਕ ਤੇ ਵੀ ਪੂਰਾ ਕਮਾਲ ਹੈ। ਖੋਜ ਭਰੇ ਲੇਖ ਭਾਵੇਂ ਸਾਹਿਤਕ ਵਿਅਕਤੀਆਂ ਬਾਰੇ ਹੋਣ ਜਾਂ ਮਿਥਿਹਾਸ ਅਤੇ ਇਤਿਹਾਸ ਨਾਲ ਸੰਬੰਧ ਰੱਖਦੇ ਹੋਣ 'ਖੜਗ' ਜੀ ਦੀ ਆਪਣੀ ਪ੍ਰਤਿਭਾ ਦੀ ਛਾਪ ਦਾ ਝਲਕਾਰਾ ਦੇਂਦੇ ਹਨ, ਆਪ ਜੀ ਦੇ ਬਹੁਤ ਸਾਰੇ ਲੇਖ ਪੰਜਾਬੀ ਦੇ ਪ੍ਰਸਿੱਧ ਮਾਸਕ ਪੱਤਰਾਂ ਵਿੱਚ ਛਪਦੇ ਰਹੇ ਹਨ। ਆਪ ਜੀ ਵੱਲੋਂ ਅੰਗ੍ਰੇਜ਼ੀ ਵਿੱਚ ਲਿਖੇ ਲੇਖ ਜਿਹੜੇ ਵਿਸ਼ੇਸ਼ ਕਰਕੇ "ਸਪੋਕਸਮੈਨ" ਵਿੱਚ ਛਪਦੇ ਰਹੇ ਹਨ, ਸਰਲ ਭਾਸ਼ਾ,

ਸੱਚੇ ਤੱਥ ਅਤੇ ਇਤਿਹਾਸਕ ਪੁਣ-ਛਾਣ ਅਤੇ ਟੀਚੇ ਦੀ ਸੇਧ ਲਈ ਪ੍ਰਸਿੱਧ ਹਨ।

ਮਹਾਂਕਵੀ ਭਾਈ ਸੰਤੋਖ ਸਿੰਘ ਬਾਰੇ ਇਹਨਾਂ ਉੱਚੇਚੀ ਦਿਲਚਸਪੀ ਦਿਖਾਈ ਹੈ, ਕਿਉਂਕਿ ਉਹਨਾਂ ਰਚਨਾਵਾਂ ਵਿੱਚ ਕਾਵਿਕ ਉਡਾਰੀ, ਛੰਦ ਅਲੰਕਾਰਾਂ ਦੀ ਅਮੀਰੀ, ਧਾਰਮਿਕ ਅਤੇ ਇਤਿਹਾਸਕ ਸਮੱਗਰੀ ਭਰਪੂਰ ਹੈ ਅਤੇ 'ਖੜਗ' ਜੀ ਦੀ ਰੁਚੀ ਅਨੁਕੂਲ ਹੈ।"

ਮਹਾਂਕਵੀ ਸੰਤੋਖ ਸਿੰਘ ਦੇ ਜੀਵਨ ਅਤੇ ਰਚਨਾ ਤੇ ਲੇਖ ਸੰਨ 1953 ਤੋਂ ਸੰਨ 1964 ਦੇ ਕਾਲ ਵਿੱਚ ਲਿਖੇ ਗਏ, ਇਹ ਜੀਵਨ ਪ੍ਰੀਤੀ, ਕਵਿਤਾ, ਗੁਰਮਤਿ ਮਾਰਗ, ਏਕਤਾ ਸੰਦੇਸ਼ ਅਤੇ ਗੁਰਮਤਿ ਪ੍ਰਕਾਸ਼ 'ਚ ਛਪਦੇ ਰਹੇ। ਇੱਥੇ ਇਹ ਵਰਨਣ ਯੋਗ ਹੈ ਕਿ ਉਹਨਾਂ ਦਿਨਾਂ 'ਚ ਬਹੁਤ ਘੱਟ ਜਾਣਕਾਰੀ ਮਹਾਂਕਵੀ ਦੇ ਜੀਵਨ ਬਾਰੇ ਉਪਲੱਬਧ ਸੀ। ਸੰਨ 1953 'ਚ ਕਿਸੀ ਕਾਨਫਰੈਂਸ ਦੇ ਸਿਲਸਿਲੇ ਵਿਚ 'ਖੜਗ' ਜੀ ਦੀ ਦਿਲੀ ਫੇਰੀ ਸਮੇਂ ਗਿਆਨੀ ਜੀ ਨੇ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਬਾਰੇ ਵਿਚਾਰ-ਵਟਾਂਦਰਾ ਕੀਤਾ। ਖੜਗ ਜੀ ਨੇ ਉਹਨਾਂ ਨੂੰ ਪੂਰਣ ਸਹਿਯੋਗ ਦਾ ਭਰੋਸਾ ਦਵਾਇਆ। ਗਿਆਨੀ ਖ਼ਜ਼ਾਨ ਸਿੰਘ ਜੀ ਨੇ ਮਹਾਂਕਵੀ ਤੇ ਲਿਖੇ 'ਖੜਗ ਜੀ' ਦੇ ਖੋਜ ਪੱਤਰ ਹੋਰ ਵਿਦਵਾਨਾਂ ਦੇ ਖੋਜ ਪੱਤਰਾਂ ਦੇ ਨਾਲ ਸ਼ਾਮਲ ਕੀਤੇ। 'ਖੜਗ' ਜੀ ਆਪਣੇ ਸਮੇਂ ਦੇ ਪ੍ਰਸਿੱਧ ਸਾਹਿਤਕਾਰ ਅਤੇ ਇਤਿਹਾਸ ਖੋਜੀ ਸਨ। ਅਕਾਊਂਟੈਂਟ ਜਨਰਲ ਪੋਸਟ ਐਂਡ ਟੈਲੀਗ੍ਰਾਫ਼ ਸ਼ਿਮਲਾ 'ਚ ਸਰਵਿਸ ਦੌਰਾਨ ਜਦ ਕਿ ਹਵਾਲਾ ਪੁਸਤਕਾਂ ਬਹੁਤ ਮੁਸ਼ਕਲ ਨਾਲ ਉਪਲਬਧ ਹੁੰਦਿਆਂ ਸਨ ਉਹ ਇਤਨਾ ਵੱਡਾ ਸਾਹਿਤ ਦਾ ਖ਼ਜ਼ਾਨਾ ਛੱਡ ਕੇ ਗਏ ਇਹ ਬਹੁਤ ਅਚੰਭੇ ਵਾਲੀ ਗੱਲ ਹੈ। ਉਹਨਾਂ ਦੀਆਂ ਵਾਰਤਕ ਰਚਨਾਵਾਂ 'ਚ ਉਹਨਾਂ ਦੀ ਸਰਵਉੱਚ ਪ੍ਰਤਿਭਾ ਨਿਘਰ ਕੇ ਸਾਹਮਣੇ ਆਉਂਦੀ ਹੈ। ਉਹ ਰਾਜਨੀਤੀ ਤੋਂ ਦੂਰ ਹੀ ਰਹੇ, ਪਰ ਸਮਾਜਿਕ ਅਤੇ ਬੌਧਿਕ ਖੇਤਰਾਂ 'ਚ ਉਹਨਾਂ ਦਾ ਵਿਲੱਖਣ ਪ੍ਰਭਾਵ ਪ੍ਰਤੱਖ ਦਿਸਦਾ ਰਿਹਾ। ਉਹ ਗੁਰਮਤਿ ਵਿਚਾਰਧਾਰਾ ਦੇ ਮੁਜੱਸਮਾ ਸਨ, ਇੱਕ ਮੌਲਿਕ ਚਿੰਤਕ, ਉੱਚ ਕੋਟੀ ਦੇ ਵਿਦਵਾਨ, ਉਹਨਾਂ ਗੁਰਬਾਣੀ, ਗੁਰੂ ਅਤੇ ਸਿੱਖ ਇਤਿਹਾਸ ਦਾ ਡੂੰਘਾ ਅਧਿਐਨ ਕੀਤਾ। ਗੁਰੂ ਘਰ ਨੂੰ ਪੂਰੀ ਤਰ੍ਹਾਂ ਸਮਰਪਿਤ ਉਹਨਾਂ ਨੇ ਪ੍ਰਭਾਵਪੂਰਤ ਲੇਖ ਲਿਖੇ। ਉਹਨਾਂ ਦੀਆਂ ਲਿਖਤਾਂ ਪ੍ਰਭਾਵਪੂਰਣ ਸ਼ੈਲੀ, ਵਿਗਿਆਨਕ ਤਰਕ ਵਿਧੀ ਲਈ ਅੱਜ ਵੀ ਉਤਨੀਆਂ ਹੀ ਰੌਚਕ ਅਤੇ ਮਹੱਤਵਪੂਰਨ ਹਨ, ਜਿਤਨੀਆਂ ਉਦੋਂ ਸਨ।

ਇੰਜੀ: ਕਰਮਜੀਤ ਸਿੰਘ
98728-13128

# ਰੌਸ਼ਨ ਚਿਰਾਗ਼ ਗਿਆਨੀ ਖ਼ਜ਼ਾਨ ਸਿੰਘ : ਜੀਵਨ ਤੇ ਰਚਨਾ (1891-1969)

*—ਰਘਬੀਰ ਸਿੰਘ ਭਰਤ*

ਅਣਗੌਲਿਆ ਖੋਜੀ ਵਿਦਵਾਨ, ਗਿਆਨੀ ਖ਼ਜ਼ਾਨ ਸਿੰਘ ਬਹੁਪੱਖੀ ਸ਼ਖਸ਼ੀਅਤ ਤੇ ਪ੍ਰਤਿਭਾਵਾਨ ਸਾਹਿਤਕਾਰ ਸੀ। ਸਾਡੇ ਆਲੋਚਕਾਂ, ਖੋਜੀਆਂ ਤੇ ਸਾਹਿਤ ਇਤਿਹਾਸਕਾਰਾਂ ਦਾ ਧਿਆਨ ਉਸ ਦੀ ਸਾਹਿਤ ਸੇਵਾ ਵੱਲ ਨਹੀਂ ਗਿਆ। ਉਹ ਵੀਹਵੀਂ ਸਦੀ ਦੇ ਮੋਢੀ ਤੇ ਪ੍ਰਤਿਸ਼ਟ ਸਾਹਿਤਕਾਰਾਂ ਦਾ ਸਮਕਾਲੀ ਸੀ। ਉਸ ਦੀ ਸਾਹਿਤ ਸੇਵਾ ਕਿਸੇ ਗੱਲੋਂ ਊਣੀ ਨਹੀਂ। ਉਹ ਇੱਕ ਕਵੀ, ਸੰਪਾਦਕ, ਸਾਖੀਕਾਰ, ਇਤਿਹਾਸਕਾਰ, ਗੁਰਮਤਿ ਤੇ ਗੁਰਬਾਣੀ ਦਾ ਵਿਆਖਿਆਕਾਰ ਤੋਂ ਇਲਾਵਾ ਇੱਕ ਵਧੀਆ ਕਥਾਕਾਰ ਵੀ ਸੀ। ਉਸ ਨੇ ਆਪ ਆਪਣੇ ਬਾਰੇ 'ਜੀਵਨ ਕਥਾ ਚੂੜਾਮਣਿ ਕਵਿ ਭਾਈ ਸੰਤੋਖ ਜੀ' ਪੁਸਤਕ ਵਿੱਚ ਕਾਫ਼ੀ ਪੀਚੇ ਦਿੱਤਾ ਹੈ, ਜਿਸ ਤੋਂ ਉਸ ਦੀ ਸਾਹਿਤ ਸੇਵਾ ਤੇ ਸ਼ਖਸ਼ੀਅਤ ਬਾਰੇ ਗਿਆਨ ਪ੍ਰਾਪਤ ਹੁੰਦਾ ਹੈ। ਕਿਸੇ ਵੀ ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਉਸ ਦਾ ਜ਼ਿਕਰ ਨਾ ਹੋਣਾ ਅਫ਼ਸੋਸਨਾਕ ਪੱਖ ਹੈ। ਇਹ ਕੇਵਲ ਗਿਆਨੀ ਖ਼ਜ਼ਾਨ ਸਿੰਘ ਨੂੰ ਅਣਡਿੱਠ ਕਰਨ ਵਾਲੀ ਗੱਲ ਹੀ ਨਹੀਂ ਸਗੋਂ ਪੰਜਾਬੀ ਸਾਹਿਤ ਨੂੰ ਵੀ ਇੱਕ ਚੰਗੇ ਸਾਹਿਤਕਾਰ ਦੀ ਦੇਣ ਤੋਂ ਵਾਂਝਾ ਰੱਖਣ ਵਾਲੀ ਗੱਲ ਵੀ ਹੈ।

ਟਾਂਕ ਕਸ਼ੱਤਰੀ ਬਰਾਦਰੀ ਦੇ ਇਸ ਰੌਸ਼ਨ ਚਿਰਾਗ਼ ਦਾ ਜਨਮ 5-10-1891 ਈਸਵੀ ਵਿੱਚ, ਇਨਕਲਾਬੀਆਂ ਦੇ ਵਤਨ ਦੁਆਬੇ ਦੇ ਪ੍ਰਸਿੱਧ ਨਗਰ ਜੰਡਿਆਲਾ, ਜ਼ਿਲ੍ਹਾ ਜਲੰਧਰ ਵਿੱਚ ਸ. ਬਸੰਤ ਸਿੰਘ ਦੇ ਗ੍ਰਿਹਿ ਵਿਖੇ ਮਾਤਾ ਖੁਸ਼ਹਾਲ ਦੇਵੀ ਦੀ ਕੁਖੋਂ ਹੋਇਆ ਸੀ। ਉਸ ਦੇ ਦਾਦੇ-ਪੜਦਾਦੇ ਗੁਰਸਿੱਖ ਸਨ। ਉਹ ਆਪ ਆਪਣੇ ਘਰਾਣੇ ਬਾਰੇ ਦੱਸਦੇ ਹਨ, "ਸਾਡਾ ਘਰਾਣਾ ਗੁਰੂ ਘਰ ਦਾ ਪ੍ਰੇਮੀ ਸੀ, ਮੇਰੇ ਦਾਦਾ ਸ. ਦੇਵਾ ਸਿੰਘ ਤੇ ਬਾਬਾ ਸ. ਦੀਵਾਨ ਸਿੰਘ ਜੀ ਕੇਸਾਧਾਰੀ ਸਿੱਖ ਸਨ ਪਰ ਉਨ੍ਹਾਂ ਦੇ ਸਪੁੱਤਰ ਸਹਿਜਧਾਰੀ ਸਨ ਤੇ ਉਨ੍ਹਾਂ ਦੇ ਨਾਮ ਵੀ ਸਹਿਜਧਾਰੀਆਂ ਵਾਲੇ ਹੀ ਸਨ, ਤਦੋਂ ਮੇਰਾ ਨਾਂ ਵੀ ਜਗਤ ਰਾਮ ਸੀ।" (ਪੁਸਤਕ ਜੀਵਨ ਕਥਾ ਚੂੜਾਮਣਿ ਕਵਿ ਭਾਈ ਸੰਤੋਖ ਸਿੰਘ ਜੀ ਪੰਨਾ-1)

ਗਿਆਨੀ ਖ਼ਜ਼ਾਨ ਸਿੰਘ ਅਨੁਸਾਰ ਉਸ ਦੇ ਪਿਤਾ ਜੀ ਪਿੰਡ ਦੇ ਕੁਝ ਹੋਰ ਵਸਨੀਕਾਂ ਨਾਲ ਕਾਰੋਬਾਰ ਦੀ ਬਿਹਤਰੀ ਲਈ 1901 ਈਸਵੀਂ ਵਿੱਚ ਸਮੁੰਦਰੀ ਜਹਾਜ਼ ਰਾਹੀਂ ਕਲਕੱਤੇ ਤੋਂ ਆਸਟ੍ਰੇਲੀਆ ਲਈ ਰਵਾਨਾ ਹੋ ਗਏ ਸਨ ਤੇ ਉਹ ਆਪਣੇ ਚਾਚਿਆਂ ਨਾਲ ਉਦੋਂ ਹੀ ਜਨਵਰੀ-1901 ਈ. ਵਿੱਚ ਲਾਹੌਰ ਆ ਗਏ ਸਨ। ਲਾਹੌਰ ਪੰਜਾਬ ਦੀ ਰਾਜਧਾਨੀ ਸੀ। ਉਨ੍ਹਾਂ ਨੇ ਆਪਣੀ ਰਿਹਾਇਸ਼ ਕੂਚਾ

'ਨਾਨਕ ਫਲਾ' ਲੋਹਾਰੀ ਮੰਡੀ ਵਿੱਚ ਇੱਕ ਮਕਾਨ ਕਿਰਾਏ ਤੇ ਲੈ ਕੇ ਕਰ ਲਈ ਸੀ। ਉਨ੍ਹਾਂ ਦੇ ਗੁਆਂਢ ਵਿੱਚ ਇੱਕ ਗੁਰਮੁਖ ਪਿਆਰੇ ਬਜ਼ੁਰਗ ਮਿਸਤਰੀ ਈਸ਼ਰ ਸਿੰਘ ਰਹਿੰਦੇ ਜੋ ਨਿਤਾ ਪ੍ਰਤੀ ਹਰ ਰਾਤ ਨੂੰ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੀ ਅਮੋਲ ਪੁਸਤਕ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਕਥਾ ਕਰਦੇ ਹੁੰਦੇ ਸਨ। ਗਿਆਨੀ ਖ਼ਜ਼ਾਨ ਸਿੰਘ ਦਾ ਸਾਰਾ ਪਰਿਵਾਰ ਹੀ 'ਸਤ ਸੰਗ' ਸੁਣਨ ਜਾਂਦਾ ਸੀ। ਮਿਸਤਰੀ ਈਸ਼ਰ ਸਿੰਘ ਦੀ ਵਿਦਵਤਾ, ਪਿਆਰ, ਲਗਣ ਤੇ ਰਸੀਲੀ ਜ਼ੁਬਾਨ ਸਦਕਾ ਜਿੱਥੇ ਸਾਰੇ ਸਰੋਤੇ ਤੇ ਸੰਗਤਾਂ ਗਦ-ਗਦ ਹੋ ਕੇ ਜਾਂਦੀਆਂ ਸਨ, ਉੱਥੇ ਬਾਲ ਬੁੱਧ ਗਿਆਨੀ ਖ਼ਜ਼ਾਨ ਸਿੰਘ ਤੇ ਵੀ ਡੂੰਘਾ ਪ੍ਰਭਾਵ ਪੈ ਰਿਹਾ ਸੀ। ਏਸੇ ਪ੍ਰਭਾਵ ਸਦਕਾ ਗਿਆਨੀ ਜੀ ਦੇ ਚਾਚਿਆਂ ਤੇ ਉਸ ਨੇ ਗੁਰ ਸਿੱਖੀ ਧਾਰਨ ਕਰ ਲਈ ਸੀ ਤੇ ਉਸ ਦਾ ਨਾਂ ਜਗਤ ਰਾਮ ਤੋਂ ਖ਼ਜ਼ਾਨ ਸਿੰਘ ਰੱਖਿਆ ਗਿਆ। ਗਿਆਨੀ ਖ਼ਜ਼ਾਨ ਸਿੰਘ 'ਤੇ ਇਸ ਦੇ ਨਾਲ ਹੀ ਦੂਹਰਾ ਪ੍ਰਭਾਵ ਹੋਰ ਵੀ ਪਿਆ ਤੇ ਉਹ ਭਾਈ ਈਸ਼ਰ ਸਿੰਘ ਦੇ ਨਾਲ ਹੀ ਮਹਾਂਕਵੀ ਸੰਤੋਖ ਸਿੰਘ ਦਾ ਸ਼ਰਧਾਲੂ ਵੀ ਬਣ ਗਏ ਸਨ। ਅੰਮ੍ਰਿਤਪਾਨ ਕਰਨ ਬਾਅਦ ਉਹਨਾਂ ਨੇ ਆਪਣਾ ਮਨ ਗੁਰੂ ਚਰਨਾਂ ਨਾਲ ਜੋੜ ਲਿਆ ਸੀ। ਗੁਰਮਤਿ ਤੇ ਗੁਰਬਾਣੀ ਨੂੰ ਸਮਝਣ ਤੇ ਸਮਝਾਉਣ ਵੱਲ ਵਧੇਰੇ ਰੁਚਿਤ ਹੋ ਗਏ ਸਨ, ਉਨ੍ਹਾਂ ਲਿਖਿਆ ਹੈ, "ਮੇਰਾ ਨਾਮ ਸਤਿਗੁਰ ਜੀ ਦੇ ਵਾਕ ਅਨੁਸਾਰ ਖ਼ਜ਼ਾਨ ਸਿੰਘ ਰੱਖ ਦਿੱਤਾ ਗਿਆ। ਅੰਮ੍ਰਿਤ ਛੱਕਣ ਤੋਂ ਪਿੱਛੋਂ ਮੇਰੀ ਕਾਇਆ ਹੀ ਪਲਟ ਗਈ, ਮੈਂ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸਪੁੱਤਰ ਪਰ ਬਹੁਤ ਵੱਡਾ ਆਦਮੀ ਸਮਝਣ ਲੱਗ ਪਿਆ। ਮੈਂ ਜਿੱਥੇ ਸਿੱਖ ਸੰਗਤਾਂ ਦਾ ਜੋੜ ਮੇਲਾ ਹੋਵੇ, ਉੱਥੇ ਹਾਜ਼ਰ ਹੋਣਾ ਤੇ ਸੇਵਾ ਕਰਨੀ ਆਪਣਾ ਫਰਜ਼ ਸਮਝਣ ਲੱਗ ਪਿਆ।" (ਪੁਸਤਕ ਜੀਵਨ ਕਥਾ ਚੂੜਾਮਣਿ ਕਵਿ ਭਾਈ ਸੰਤੋਖ ਸਿੰਘ ਜੀ ਪੰਨਾ-2)

ਇਸ ਤੋਂ ਬਾਅਦ ਰੌਸ਼ਨ ਚਿਰਾਗ਼ ਖ਼ਜ਼ਾਨ ਸਿੰਘ ਸੱਚ-ਮੁੱਚ ਹੀ ਸਾਹਿਤ ਤੇ ਆਪਣੀ ਬਰਾਦਰੀ ਦਾ ਖ਼ਜ਼ਾਨਾ ਬਣ ਗਿਆ ਤੇ ਉਸ ਦਾ ਮੇਲ-ਜੋਲ ਸਮਕਾਲੀ ਵਿਦਵਾਨਾਂ ਨਾਲ ਵੱਧਦਾ ਗਿਆ। 1919 ਈਸਵੀਂ ਉਹਨਾਂ ਗਿਆਨੀ ਦੀ ਪ੍ਰੀਖਿਆ ਪਾਸ ਕਰ ਲਈ ਸੀ ਤੇ ਸਾਹਿਤ ਖੋਜ-ਪਰਖ ਵੱਲ ਰੁਚਿਤ ਹੋ ਗਏ। 1932 ਈ. ਵਿੱਚ ਉਹਨਾਂ ਨੂੰ ਪੰਜਾਬ ਯੂਨੀਵਰਸਿਟੀ ਲਾਹੌਰ ਦੇ ਓਰੀਐਂਟਲ ਕਾਲਜ ਵਿੱਚ ਗਿਆਨੀ ਤੇ ਵਿਦਵਾਨੀ ਦੀਆਂ ਕਲਾਸਾਂ ਪੜ੍ਹਾਉਣ ਲਈ ਪ੍ਰੋਫੈਸਰ ਦੀ ਨੌਕਰੀ ਮਿਲ ਗਈ ਸੀ।

ਗਿਆਨੀ ਤੋਂ ਪ੍ਰੋਫੈਸਰ ਬਣਨਾ ਸੱਚ-ਮੁੱਚ ਹੀ ਫ਼ਖ਼ਰਯੋਗ ਤਰੱਕੀ ਸੀ। ਉਨ੍ਹਾਂ ਦੀ ਵਿਦਵਤਾ ਵੱਧਦੀ ਗਈ। ਪੰਜਾਬੀ ਸਾਹਿਤ ਦੇ ਮੋਢੀ ਉਸਰੱਈਏ ਭਾਈ ਵੀਰ ਸਿੰਘ ਨਾਲ ਮੇਲ-ਮਿਲਾਪ ਵਧਣ ਤੇ ਉਨ੍ਹਾਂ ਦੀ ਸੰਗਤ ਸਦਕਾ ਗਿਆਨੀ ਖ਼ਜ਼ਾਨ ਸਿੰਘ ਸਾਹਿਤ ਵਿੱਚ ਨਾਮਣਾ ਖੱਟਣ ਲੱਗ ਪਏ। ਇੱਕ ਦਰਜਨ ਤੋਂ ਵੱਧ ਪੁਸਤਕਾਂ ਗਿਆਨੀ ਖ਼ਜ਼ਾਨ ਸਿੰਘ ਨੇ ਪੰਜਾਬੀ ਸਾਹਿਤ ਦੀ ਝੋਲੀ ਵਿੱਚ ਪਾਈਆਂ। ਉਨ੍ਹਾਂ ਦੀ ਇਹ ਪ੍ਰਾਪਤੀ ਆਦਰਯੋਗ ਹੈ। ਉਹ ਸਾਰੀ ਉਮਰ ਹੀ ਸਾਹਿਤ ਰਚਨਾ ਦੇ ਕਾਰਜ ਵਿੱਚ ਜੁਟੇ ਰਹੇ। ਪੱਤਰਕਾਰੀ, ਸਾਹਿਤ ਰਚਨਾ, ਸੰਪਾਦਨਾਂ, ਇਤਿਹਾਸਕਾਰੀ ਤੇ ਗੁਰਮਤਿ ਵਿਆਖਿਆ ਗਿਆਨੀ ਖ਼ਜ਼ਾਨ ਸਿੰਘ ਦੇ ਮੁੱਖ ਖੇਤਰ ਸਨ।

1912 ਈ. ਵਿੱਚ ਗਿਆਨੀ ਖ਼ਜ਼ਾਨ ਸਿੰਘ ਨੇ ਭਗਤ ਨਾਮਦੇਵ ਜੀ ਦੇ ਨਾਮ ਤੇ ਮਾਸਕ ਪੱਤਰ 'ਨਾਮਦੇਵ' ਜਾਰੀ ਕੀਤਾ ਸੀ ਪਰ ਇਹ ਮਾਸਕ ਪੱਤਰ ਅੰਗ੍ਰੇਜ਼ ਸਰਕਾਰ ਦੀ ਕਰੋਪੀ ਕਰਕੇ ਛੇਤੀ ਹੀ ਬੰਦ ਕਰਨਾ ਪਿਆ ਸੀ। ਨਾਮਦੇਵ ਪੱਤਰ ਦੇ ਬੰਦ ਹੋਣ ਪਿੱਛੋਂ ਗਿਆਨੀ ਖ਼ਜ਼ਾਨ ਸਿੰਘ ਨੇ ਸ਼੍ਰੋਮਣੀ ਭਗਤਾਂ ਦੇ ਜੀਵਨਾਂ ਦਾ ਚੋਖਾ ਅਧਿਐਨ ਕੀਤਾ। 'ਭਗਤ ਮਾਲਾ' ਤੇ 'ਭਗਤਾਂ ਦੀਆਂ ਪਰਚੀਆਂ' ਪੁਸਤਕਾਂ ਪੜ੍ਹ ਕੇ ਉਸ ਦਾ ਮਨ ਭਗਤ ਨਾਮਦੇਵ ਜੀ ਦੇ ਜੀਵਨ ਸਮਾਚਾਰਾਂ ਤੋਂ ਸੰਤੁਸ਼ਟ ਨਹੀਂ ਸੀ ਕਿਉਂਕਿ ਇਨ੍ਹਾਂ ਪੁਸਤਕਾਂ ਵਿੱਚ ਦਰਜ ਪ੍ਰਸੰਗਾਂ ਨੇ ਉਸ ਨੂੰ ਕਾਫੀ ਨਿਰਾਸ਼ ਕੀਤਾ ਸੀ। ਫੇਰ ਉਸ ਨੇ ਮਹਾਂਰਾਸ਼ਟਰੀ ਭਾਸ਼ਾ ਵਿੱਚ ਭਗਤ ਨਾਮਦੇਵ ਜੀ ਬਾਰੇ ਪੁਸਤਕਾਂ ਦਾ ਅਧਿਐਨ ਵੀ ਕੀਤਾ ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ ਭਗਤ ਨਾਮਦੇਵ ਜੀ ਦੇ 61 ਸ਼ਬਦਾਂ ਨੂੰ ਆਧਾਰ ਬਣਾ ਕੇ 'ਜਨਮ ਸਾਖੀ ਬ੍ਰਹਮ ਗਿਆਨੀ ਸ੍ਰੀ ਨਾਮਦੇਵ ਜੀ ਮਹਾਰਾਜ' ਲਾਹੌਰ ਤੋਂ-1914 ਵਿੱਚ ਪ੍ਰਕਾਸ਼ਤ ਕੀਤੀ, ਜਿਸ ਦਾ ਹਰ ਪਾਸੇ ਨਿੱਘਾ ਸੁਆਗਤ ਹੋਇਆ ਸੀ। ਇਸ ਜਨਮ ਸਾਖੀ ਦੇ ਕਈ ਸੰਸਕਰਨ ਛੱਪ ਕੇ ਵਿਕ ਚੁੱਕੇ ਹਨ। ਇਸ ਸਾਖੀ ਦਾ ਰਚਨਾਕਾਰ ਗਿਆਨੀ ਖ਼ਜ਼ਾਨ ਸਿੰਘ ਇੱਕ ਪ੍ਰਮਾਣਿਕ ਸਾਖੀਕਾਰ ਦੇ ਤੌਰ 'ਤੇ ਸਾਹਮਣੇ ਆਉਂਦਾ ਹੈ। ਇਸ ਤੋਂ ਪਹਿਲਾਂ ਉਹ ਬਤੌਰ ਪੱਤਰਕਾਰ ਨਾਮਣਾ ਖੱਟ ਚੁੱਕੇ ਸਨ। ਉਨ੍ਹਾਂ ਦਿਨਾਂ ਵਿੱਚ ਉਹ ਕਵਿਤਾ ਵੀ ਲਿਖਦੇ ਸੀ ਤੇ ਉਪਨਾਮ 'ਹਰੀ ਖ਼ਜ਼ਾਨ' ਲਿਖਦੇ ਸਨ। ਇਸ ਸਾਖੀ ਦਾ ਆਰੰਭ 'ਪ੍ਰਾਰਥਨਾ' (ਮੰਗਲਾ ਚਰਨ) ਤੋਂ ਕੀਤਾ ਗਿਆ ਹੈ। ਅਕਾਲ ਉਸਤਤ ਤੋਂ ਪਿੱਛੋਂ ਕਵੀ ਪ੍ਰਭੂ ਤੋਂ ਲਿਖਣ ਦਾ ਬਲ ਮੰਗਦਾ ਹੈ—

ਅਨਾਥ ਹਾਂ ਪੁਕਾਰ ਦਾ, ਦਾਤਾਰ ਤੂੰ ਬੇਅੰਤ ਹੈਂ।
'ਹਰੀ ਖ਼ਜ਼ਾਨ' ਹੈ ਅਜਾਨ, ਗਿਆਨ ਦਾਨਵੰਤ ਹੈਂ।

ਗੁਰ ਸਾਹਿਬਾਨ ਦੀ ਮਹਿਮਾ ਤੋਂ ਉਪਰੰਤ ਭਗਤ ਜਨਾ ਦਾ ਸਤਿਕਾਰ ਸਾਖੀਕਾਰ ਇਸ ਪ੍ਰਕਾਰ ਕਰਦਾ ਹੈ—

ਨਾਮਦੇਵ ਜੀ ਨਾਮਦਾਨ ਦੇ, ਕਟ ਦੇਵਨ ਜਗ ਸਗਲ ਵਾਸ,
'ਹਰੀ ਖ਼ਜ਼ਾਨ' ਲਿਖੇ ਸਾਖੀ ਸਭ, ਭਗਤ ਰਚਿਤ ਕੀਤੋ ਜੋ ਖਾਸ।

"ਸਾਖੀ ਦੇ ਪਾਠ ਤੋਂ ਜਿਹੜੀ ਗੱਲ ਨਿਖਰ ਕੇ ਸਾਹਮਣੇ ਆਉਂਦੀ ਹੈ, ਉਹ ਹੈ ਸ. ਖ਼ਜ਼ਾਨ ਸਿੰਘ ਐਡੀਟਰ ਦੀ ਵਿਦਵਤਾ, ਗਿਆਨ, ਇਤਿਹਾਸਕ ਸੂਝ, ਭਾਸ਼ਾਈ ਸ਼ਬਦ ਭੰਡਾਰ ਤੇ ਵਿਗਿਆਨਕ ਆਲੋਚਨਾਤਮਕ ਬਿਰਤੀ। ਐਡੀਟਰ ਨੇ ਆਪਣੀ ਸੁਬੁੱਧ ਨਾਲ ਉਹ ਸਾਰੇ ਪ੍ਰਸੰਗ ਸਾਖੀ ਵਿੱਚ ਦਿੱਤੇ ਹਨ, ਜਿਹੜੇ ਸਾਰਥਿਕ ਪਾਠ ਦਾ ਮਸਾਲਾ ਹੀ ਨਹੀਂ, ਸਗੋਂ ਚੰਗੀ ਵਿਉਂਤ ਤੇ ਸਮੁੱਚੀ ਜਾਣਕਾਰੀ ਦਾ ਸੂਚਕ ਵੀ ਹਨ। ਪਾਠ ਵਿੱਚ ਅੰਤਾਂ ਦੀ ਰੌਚਿਕਤਾ, ਗਿਆਨ ਦਾ ਸਾਗਰ ਤੇ ਬਚਿੱਤਰਤਾ ਦਾ ਸੋਮਾ ਹੈ।" (ਪੁਸਤਕ 'ਨਾਮਦੇਵ ਚਿੰਤਨ ਤੇ ਅਨੁਭਵ' ਲੇਖਕ ਸ੍ਰੀ ਰਘਬੀਰ ਸਿੰਘ ਭਰਤ ਲਾਹੌਰ ਬੁੱਕ ਸ਼ਾਪ ਲੁਧਿਆਣਾ)। ਪ੍ਰੋਫੈਸਰ, ਪੱਤਰਕਾਰ, ਕਵੀ ਤੇ ਸਾਖੀਕਾਰ ਤੋਂ ਅੱਗੇ ਗਿਆਨੀ ਖ਼ਜ਼ਾਨ ਸਿੰਘ ਬਤੌਰ ਜੀਵਨੀਕਾਰ, ਇਤਿਹਾਸਕਾਰ, ਸੰਪਾਦਕ ਤੇ ਸਮਾਜ ਸੁਧਾਰਕ ਦੇ ਰੂਪ ਵਿੱਚ ਆਪਣੀ ਦ੍ਰਿਸ਼ਟੀ, ਦਰਸ਼ਨ ਤੇ ਸਿਆਣਪ ਦੀ

ਪੇਸ਼ਕਾਰੀ ਬਾਖੂਬੀ ਕਰਦੇ ਹਨ। ਇਸ ਪੱਖ ਤੋਂ ਉਹਨਾਂ ਦੀ ਅਗਲੀ ਵੱਡੀ ਪ੍ਰਾਪਤੀ ਸੰਪਾਦਨਾ ਪੁਸਤਕ 'ਜੀਵਨ ਕਥਾ ਚੂੜਾਮਣਿ ਕਵਿ ਭਾਈ ਸੰਤੋਖ ਸਿੰਘ ਜੀ' ਹੈ। ਇਸ ਸੰਪਾਦਨਾ ਤੋਂ ਪਹਿਲਾਂ ਗਿਆਨੀ ਖ਼ਜ਼ਾਨ ਸਿੰਘ ਨੇ ਮਹਾਂਕਵੀ ਭਾਈ ਸੰਤੋਖ ਸਿੰਘ ਦੇ ਜੀਵਨ ਤੇ ਰਚਨਾ ਬਾਰੇ 60 ਸਫ਼ਿਆਂ ਦਾ ਇੱਕ ਲੇਖ ਓਰੀਐਂਟਲ ਕਾਲਜ ਦੇ ਮੈਗਜ਼ੀਨ ਵਿੱਚ ਵੀ ਛਾਪਿਆ ਸੀ, ਜਿਸ ਦੀ ਵਿਭਾਗ ਦੇ ਮੁੱਖੀ ਡਾ. ਮੋਹਨ ਸਿੰਘ ਨੇ ਭਰਪੂਰ ਸ਼ਲਾਘਾ ਕੀਤੀ ਸੀ।

ਇਸ ਪੁਸਤਕ ਦੀ ਘਾਲਣਾ ਲਈ ਗਿਆਨੀ ਖ਼ਜ਼ਾਨ ਸਿੰਘ ਨੇ 18 ਜਨਵਰੀ 1953 ਨੂੰ 'ਮਹਾਂਕਵੀ ਭਾਈ ਸੰਤੋਖ ਯਾਦਗਾਰ ਕਮੇਟੀ' (ਰਜਿਸਟਰਡ) ਕਾਇਮ ਕੀਤੀ ਤੇ ਕਵੀ ਦੇ ਜਨਮ ਸਥਾਨ ਪਿੰਡ ਸਰਾਏ ਨੂਰਦੀਨ ਜ਼ਿਲ੍ਹਾ ਤਰਨਤਾਰਨ ਨੂੰ 'ਕਿਲ੍ਹਾ ਕਵੀ ਸੰਤੋਖ ਸਿੰਘ' ਦਾ ਨਾਂ ਵੀ ਦਲਵਾਇਆ। ਇਹ ਪੁਸਤਕ ਗਿਆਨੀ ਖ਼ਜ਼ਾਨ ਸਿੰਘ ਦੀ ਮਹਾਨ ਪ੍ਰਾਪਤੀ ਹੈ। ਇਸ ਜੀਵਨੀ ਵਿੱਚ ਉਹਨਾਂ ਨੇ ਵਿਸਥਾਰਪੂਰਵਕ ਮਹਾਂਕਵੀ ਭਾਈ ਸੰਤੋਖ ਦੇ ਜੀਵਨ ਤੇ ਰਚਨਾ ਬਾਰੇ ਭਰਪੂਰ ਚਰਚਾ ਕੀਤੀ ਹੈ ਤੇ ਨਾਮਵਰ ਵਿਦਵਾਨਾਂ ਦੇ ਲੇਖ ਸ਼ਾਮਿਲ ਕਰਕੇ ਅਤਿ ਸ਼ਲਾਘਾਯੋਗ ਕੰਮ ਕੀਤਾ ਹੈ। ਇਹ ਜੀਵਨੀ ਸੰਪੂਰਨ ਜੀਵਨੀ ਹੈ।

ਮਹਾਂਕਵੀ ਭਾਈ ਸੰਤੋਖ ਸਿੰਘ ਦੀ ਰਚਨਾਵਾਂ 'ਗਰਬ ਗੰਜਨੀ ਟੀਕਾ ਸ੍ਰੀ ਜਪੁਜੀ ਸਾਹਿਬ', 'ਬਾਲਮੀਕੀ ਰਮਾਇਣ', 'ਆਤਮ ਪੁਰਾਣ' (ਟੀਕਾ) 'ਗੁਰ ਪ੍ਰਤਾਪ ਸੂਰਜ ਗ੍ਰੰਥ', 'ਨਾਮਕੋਸ਼' ਤੇ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਆਦਿ ਰਚਨਾਵਾਂ ਤੇ ਭਾਵਪੂਰਤ ਜਾਣਕਾਰੀ ਦੇਣ ਉਪਰੰਤ ਮਹਾਂਕਵੀ ਜੀ ਦੇ ਜੀਵਨ ਤੇ ਪਰਿਵਾਰ ਬਾਰੇ ਵੀ ਗਿਆਨੀ ਖ਼ਜ਼ਾਨ ਸਿੰਘ ਨੇ ਵਧੀਆ ਪ੍ਰੀਚੈ ਦਿੱਤਾ ਹੈ। ਹੋਰ ਲੇਖਕਾਂ ਵਿੱਚ ਪਦਮ ਭੂਸ਼ਨ ਭਾਈ ਵੀਰ ਸਿੰਘ ਜੀ, ਗਿਆਨੀ ਮਹਾਂਸਿੰਘ (ਐਡੀਟਰ ਖਾਲਸਾ ਸਮਾਚਾਰ), ਸਾਹਿਤਕਾਰ ਸ. ਰਣਜੀਤ ਸਿੰਘ ਖੜਗ, 6 ਲੇਖ, ਗਿਆਨੀ ਸੇਵਾ ਸਿੰਘ, ਪ੍ਰੋ. ਪਿਆਰਾ ਸਿੰਘ ਪਦਮ, ਗਿਆਨੀ ਬਿਸ਼ਨ ਸਿੰਘ, ਪ੍ਰੋ. ਜਸਵੰਤ ਸਿੰਘ ਜਸ, ਸ. ਬਖਸ਼ੀਸ਼ ਸਿੰਘ (ਐਡੀਟਰ ਮੌਜੀ), ਸ. ਹਰਦੀਪ ਸਿੰਘ ਐਮ. ਏ., ਬੀਬੀ ਸੁਖਰਾਜ ਕੌਰ, ਕਰਤਾਰ ਸਿੰਘ ਬਲੱਗਣ, ਧੰਨਵੰਤ ਸਿੰਘ ਸੀਤਲ ਤੇ ਮਨਵਿੰਦਰ ਸਿੰਘ ਆਦਿ ਸ਼ਾਮਿਲ ਹਨ। ਇਨ੍ਹਾਂ ਵਿੱਚੋਂ ਪਿਛਲੇ ਤਿੰਨ ਲੇਖਕ ਆਪਣੀਆਂ ਕਵਿਤਾਵਾਂ ਰਾਹੀਂ ਸ਼ਾਮਿਲ ਹੋਏ ਹਨ। ਇਸ ਪੁਸਤਕ ਦੇ ਕੇਵਲ 132 ਪੰਨੇ ਹਨ।

ਗਿਆਨੀ ਖ਼ਜ਼ਾਨ ਸਿੰਘ ਦੀਆਂ ਹੋਰ ਰਚਨਾਵਾਂ ਜੀਵਨ ਕਥਾ ਭਾਈ ਗੁਰਦਾਸ, ਕੋਹਿਨੂਰ ਹੀਰਾ, ਇਤਿਹਾਸਕ ਗੁਰਦਵਾਰਾ ਸ਼ਹੀਦ ਗੰਜ, ਵਿਸਾਖੀ ਜਾਂ ਲੋਕ ਰਾਜ ਦਿਵਸ, ਸਿੱਖ ਦੀ ਆਤਮਿਕ ਸ਼ਕਤੀ, ਉਪਕਾਰ ਕੌਰ, ਗੁਰਜੋਤ ਦੇ ਪਤੰਗੇ, ਵਿੱਚ ਗ੍ਰਹਿਸਤ ਉਦਾਸ, ਕਲਗੀਧਰ ਦੇ ਤੇਜਸਵੀ ਨੈਣ, ਗੁਰਧਾਮ ਦਰਸ਼ਨ ਤੇ ਨਾਟਕ ਇਤਿਹਾਸ ਆਦਿ ਸ਼ਾਮਿਲ ਹਨ। ਸਪੱਸ਼ਟ ਹੋ ਜਾਂਦਾ ਹੈ ਕਿ ਇਹ ਪੁਸਤਕਾਂ ਗੁਰਮਤਿ, ਸਿੱਖੀ ਸ਼ਰਧਾ, ਇਤਿਹਾਸਕ ਵਸਤਾਂ, ਸ਼ਿਸ਼ਟਾਚਾਰ, ਸਿੱਖ ਸ਼ਹੀਦਾਂ, ਸਿੱਖੀ ਰਹਿਤ ਮਰਿਆਦਾ ਤੋਂ ਇਲਾਵਾ ਭਾਈ ਗੁਰਦਾਸ ਦੇ ਜੀਵਨ 'ਤੇ ਨਾਟਕ ਦੇ ਇਤਿਹਾਸ ਬਾਰੇ

ਰਚਨਾਵਾਂ ਹਨ। ਲੇਖਕ ਇਨ੍ਹਾਂ ਰਚਨਾਵਾਂ ਦੇ ਫਲਸਰੂਪ ਗੁਰਮਤਿ ਵਿਆਖਿਆਕਾਰ ਤੇ ਜੀਵਨ ਰਸੀਆਂ ਦੇ ਰੂਪ ਵਿੱਚ ਸਾਹਮਣੇ ਆਉਂਦਾ ਹੈ। ਇਹ ਵਾਧੇ ਵਾਲੀ ਗੱਲ ਹੈ ਕਿ ਗਿਆਨੀ ਖ਼ਜ਼ਾਨ ਸਿੰਘ ਵੀ ਗਿਆਨੀ ਈਸ਼ਰ ਸਿੰਘ ਦਰਦ (1900–1983) ਵਾਂਗ ਲੇਖਕ, ਕਵੀ, ਪੱਤਰਕਾਰ, ਸੰਪਾਦਕ ਤੇ ਇਤਿਹਾਸਕਾਰ ਹੁੰਦਿਆਂ ਹੋਇਆਂ ਵੀ ਸਮਾਜਿਕ, ਧਾਰਮਿਕ ਤੇ ਸਿਆਸੀ ਸਰੋਕਾਰਾਂ ਨਾਲ ਜੁੜਿਆ ਰਿਹਾ। ਅਸਲ ਵਿੱਚ ਇਹ ਦੋਵੇਂ ਸੱਜਣ ਬਰਾਦਰੀ ਤੇ ਕੌਮ ਦੇ ਸੱਚੇ ਸੇਵਕ ਤੇ ਬੁਲਾਰੇ ਸਨ ਜਿਨ੍ਹਾਂ ਦੀ ਦੇਣ ਸਦੀਵੀਂ ਹੈ। ਦੋਵੇਂ ਗਿਆਨੀ ਸਮਕਾਲੀ ਸਨ ਤੇ ਸਮਕਾਲੀ ਲਹਿਰਾਂ ਵਿੱਚ ਵੱਧ-ਚੜ੍ਹ ਕੇ ਹਿੱਸਾ ਲੈਂਦੇ ਰਹੇ। ਦੋਵਾਂ ਦਾ ਸਿਆਸੀ ਕੱਦ ਹਮੇਸ਼ਾ ਹੀ ਉੱਚਾ ਰਿਹਾ ਸੀ।

ਗਿਅਨੀ ਖ਼ਜ਼ਾਨ ਸਿੰਘ ਨੇ 1947 ਦਾ ਦੁਖਾਂਤ ਜ਼ਰਿਆ ਸੀ। ਉਸ ਅਨੁਸਾਰ ਲਾਹੌਰ ਸ਼ਹਿਰ ਮੁੱਢ ਤੋਂ ਹੀ ਅੰਦੋਲਨਾਂ ਦਾ ਜਨਮਦਾਤਾ ਰਿਹਾ ਹੈ। ਉਹ ਲਿਖਦਾ ਹੈ, "ਇਸ ਸ਼ਹਿਰ ਵਿੱਚੋਂ ਹੀ ਰਾਜਨੀਤਕ, ਭਾਈਚਾਰਕ ਤੇ ਧਾਰਮਿਕ ਲਹਿਰਾਂ ਉਗਮਦੀਆਂ ਤੇ ਸਿਖਰ ਤੇ ਪੁਜਦੀਆਂ ਰਹੀਆਂ ਹਨ।" ਗਿਆਨੀ ਖ਼ਜ਼ਾਨ ਸਿੰਘ ਦੇ ਲਾਹੌਰ ਜਾਣ ਸਮੇਂ ਗਿਆਨੀ ਦਿੱਤ ਸਿੰਘ ਵੱਲੋਂ ਚਲਾਈ ਹੋਈ ਸਿੰਘ ਸਭਾ ਦੀ ਧਾਰਮਿਕ ਲਹਿਰ ਪੂਰੇ ਜ਼ੋਰਾਂ ਤੇ ਚੱਲ ਰਹੀ ਸੀ। ਉਸ ਸਮੇਂ ਹੀ ਆਰੀਆ ਸਮਾਜ, ਦੇਵ ਸਮਾਜ, ਬ੍ਰਹਮ ਸਮਾਜ ਤੇ ਸਨਾਤਨ ਧਰਮ ਆਦਿ ਸਭਾਵਾਂ ਵੀ ਪੂਰੀ ਸਰਗਰਮੀ ਵਿੱਚ ਸਨ। ਇਸ ਦੇ ਨਾਲ ਹੀ ਰਾਜਨੀਤਕ ਲਹਿਰਾਂ ਵੀ ਆਰੰਭ ਹੋ ਗਈਆਂ ਸਨ ਤੇ 'ਭਾਰਤ ਮਾਤਾ' ਨਾਮ ਦੀ ਸੰਸਥਾ ਵੀ ਹੋਂਦ ਵਿੱਚ ਆ ਚੁੱਕੀ ਸੀ। ਗਿਆਨੀ ਖ਼ਜ਼ਾਨ ਸਿੰਘ ਸਰਗਰਮੀ ਨਾਲ ਇਨ੍ਹਾਂ ਲਹਿਰਾਂ ਨਾਲ ਜੁੜਿਆ ਰਿਹਾ। ਉਹ ਲਿਖਦਾ ਹੈ, "ਮੈਂ ਉਕਤ ਧਾਰਮਿਕ ਸਭਾਵਾਂ ਦੇ ਸਪਤਾਹਿਕ ਸਤਸੰਗਾਂ, ਵਾਰਸਿਕ ਸਮਾਗਮਾਂ ਅਤੇ ਬਹਿਸ ਮੁਬਾਸਿਆਂ ਵਿੱਚ ਜਾਂਦਾ ਤੇ ਸਭ ਕਾਰਵਾਈਆਂ ਸੁਣਦਾ ਰਿਹਾ।" (ਭੂਮਿਕਾ ਜਨਮ ਸਾਖੀ ਭਗਤ ਨਾਮਦੇਵ ਜੀ)

ਪੰਥ ਤੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਚਲਾਈ ਗਈ 'ਗੁਰਦੁਆਰਾ ਸੁਧਾਰ ਲਹਿਰ' ਵਿੱਚ ਸਰਗਰਮੀ ਨਾਲ ਭਾਗ ਲੈਣ ਕਰਕੇ ਗਿਆਨੀ ਖ਼ਜ਼ਾਨ ਸਿੰਘ ਨੂੰ 1922 ਈ. ਵਿੱਚ ਜੇਲ੍ਹ ਯਾਤਰਾ ਕਰਨੀ ਪਈ। 1927 ਈ. ਵਿੱਚ ਗੁਰਦੁਆਰਾ ਐਕਟ ਬਣ ਜਾਣ ਪਿੱਛੋਂ ਪਹਿਲੀ ਚੋਣ ਵਿੱਚ ਹੀ ਉਹਨਾਂ ਨੂੰ 'ਗੁਰਦੁਆਰਾ ਕਮੇਟੀ ਲਾਹੌਰ ਦਾ ਮੈਂਬਰ ਚੁਣ ਲਿਆ ਗਿਆ ਤੇ ਉਸੇ ਸਾਲ ਹੀ ਉਹਨਾਂ ਨੂੰ ਮਿਉਂਸਪਲ ਕਮੇਟੀ ਲਾਹੌਰ ਦਾ ਮੈਂਬਰ ਬਣਨ ਦਾ ਸੁਭਾਗ ਪ੍ਰਾਪਤ ਹੋ ਗਿਆ ਸੀ। ਇਸ ਤਰ੍ਹਾਂ ਚੜ੍ਹਦੀ ਜੁਆਨੀ ਦਾ ਸਮਾਂ ਗਿਆਨੀ ਖ਼ਜ਼ਾਨ ਸਿੰਘ ਦੀਆਂ ਧਾਰਮਿਕ, ਸਮਾਜਿਕ, ਰਾਜਨੀਤਕ ਤੇ ਭਾਈਚਾਰਕ ਗਤੀਵਿਧੀਆਂ ਦਾ ਸਮਾਂ ਸੀ ਪਰ ਉਹ ਏਨੀਆਂ ਸਰਗਰਮੀਆਂ ਦੇ ਬਾਵਜੂਦ ਵੀ ਸਾਹਿਤਕ ਖੇਤਰ ਵਿੱਚ ਸਰਗਰਮ ਰਹੇ। ਪੰਜਾਬ ਦੀ ਵੰਡ ਦਾ ਸੰਤਾਪ ਵੀ ਉਸ ਭੋਗਿਆ। 14 ਅਗਸਤ 1947 ਈ. ਨੂੰ ਧਾੜਵੀਆਂ ਨੇ ਉਸ ਦੇ ਮਕਾਨ ਤੇ ਹੱਲਾ ਬੋਲ ਦਿੱਤਾ ਸੀ। ਭਿਆਨਕ ਹਾਲਾਤ ਵਿੱਚ ਉਸ ਨੂੰ ਆਪਣਾ ਘਰ ਛੱਡਣਾ ਪਿਆ ਸੀ। ਵਾਪਰੇ ਦੁਖਾਂਤ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ, "ਲਾਹੌਰ ਵਿੱਚ ਜਿੱਥੇ

ਮੈਂ ਆਪਣੀ ਸਾਰੀ ਉਮਰ ਦੀ ਕਮਾਈ, ਮਕਾਨ, ਸਮਾਨ ਤੇ ਹੋਰ ਕੀਮਤੀ ਚੀਜ਼ਾਂ ਛੱਡ ਆਇਆ, ਉੱਥੇ ਬੜੀ ਮਿਹਨਤ ਨਾਲ ਇਕੱਤਰ ਕੀਤੀਆਂ ਅਮੁੱਲ ਤੇ ਦੁਰਲੱਭ ਪੁਸਤਕਾਂ ਵੀ ਗਵਾ ਆਇਆ, ਬਲਕਿ ਮੈਂ ਆਪਣੇ ਅਧੂਰੇ ਕਪੜਿਆਂ ਨਾਲ ਅਤੇ ਜੋੜੇ ਤੋਂ ਬਗ਼ੈਰ ਹੀ ਨਿਕਲਿਆ ਸੀ। ਇਸ ਘਬਰਾਹਟ ਵਿੱਚ ਆਪਣੀਆਂ ਲਿਖੀਆਂ ਤੇ ਛਪੀਆਂ ਪੁਸਤਕਾਂ ਦਾ ਸੈੱਟ ਵੀ ਨਹੀਂ ਸੀ ਲਿਆ ਸਕਿਆ।"

ਸ਼ਰਨਾਰਥੀ ਦੇ ਰੂਪ ਵਿੱਚ ਉਹ ਅੰਮ੍ਰਿਤਸਰ ਆ ਕੇ ਮੁੱਢੋਂ-ਸੁੱਢੋਂ ਆਬਾਦ ਹੋ ਗਿਆ। ਸਭ ਕੁਝ ਤਬਾਹ ਹੋਣ ਤੇ ਵੀ ਉਸ ਦਾ ਪਹਿਲਾਂ ਵਾਲਾ ਜੋਸ਼, ਸਿਰੜ, ਸਿਦਕ ਤੇ ਸਾਹਿਤਕ ਸ਼ੌਕ ਕਾਇਮ ਰਿਹਾ। ਉਹ ਚੜ੍ਹਦੀ ਕਲਾ ਵਿੱਚ ਰਹਿਣ ਵਾਲਾ ਮਨੁੱਖ ਸੀ। ਉਸ ਦੀ ਸ਼ਖਸੀਅਤ ਵਿੱਚ ਸਾਰੇ ਗੁਣ ਮੌਜੂਦ ਸਨ। ਉਹ ਖ਼ੁਦ ਸਾਹਿਤ ਰਸੀਆ, ਸਾਹਿਤ ਸਿਰਜਕ, ਸਮਾਜ ਸੇਵਕ ਤੇ ਟਾਂਕ-ਕਸ਼ੱਤਰੀ ਬਰਾਦਰੀ ਦਾ ਮਹਾਨ ਆਗੂ, ਸੇਵਾਦਾਰ ਤੇ ਰਤਨ ਸੀ। ਉਹ ਸਾਰਿਆਂ ਦਾ ਹਮਦਰਦ ਤੇ ਸੇਵਾ ਭਾਵ ਦਾ ਪੁੰਜ ਸੀ। ਉਹ ਚੰਗਾ ਪਾਠੀ, ਵਕਤਾ, ਗੁਰਬਾਣੀ ਦਾ ਰਸੀਆ, ਗੁਰਬਾਣੀ ਦਾ ਵਿਆਖਿਆਕਾਰ, ਗੁਰਮਤਿ ਰਹਿਣੀ-ਬਹਿਣੀ ਦਾ ਪੂਰਾ ਅਨੁਵਾਦੀ ਤੇ ਵਧੀਆ ਕੀਰਤਨ ਕਰਨ ਵਾਲਾ ਮੰਨਿਆ-ਪ੍ਰਮੰਨਿਆ ਕੀਰਤਨੀਆ ਵੀ ਸੀ। ਉਹ ਕਿਰਤ ਕਰਕੇ, ਰੋਟੀ ਖਾਣ ਵਾਲਾ ਸੂਝਵਾਨ ਤੇ ਸਿਆਣਾ ਮਿਹਨਤਕਸ਼ ਵਿਅਕਤੀ ਸੀ। ਉਸ ਨੇ ਆਪਣਾ ਪਿਤਾ-ਪੁਰਖੀ ਕੰਮ ਆਪਣੇ ਪਿਤਾ ਜੀ ਸ. ਬਸੰਤ ਸਿੰਘ ਤੋਂ ਸਿੱਖਿਆ ਸੀ। ਉਸ ਨੇ ਲਾਹੌਰ ਆ ਕੇ ਟੇਲਰਿੰਗ (ਕਪੜਿਆਂ ਦੀ ਸਿਲਾਈ) ਦਾ ਕੰਮ ਸ਼ੁਰੂ ਕੀਤਾ ਸੀ ਤੇ ਲਾਹੌਰ ਦੇ ਨਾਮਵਰ ਟੇਲਰ ਮੰਨੇ ਗਏ ਸਨ। ਪ੍ਰੋਫੈਸਰ ਦੀ ਨੌਕਰੀ ਛੱਡਣ ਉਪਰੰਤ ਉਹ ਆਪਣੇ ਕਿੱਤੇ ਨਾਲ ਜੁੜੇ ਰਹੇ। ਸ. ਉੱਤਮ ਸਿੰਘ ਪਾਤਰ ਨੇ ਲਿਖਿਆ ਹੈ, "ਗਿਆਨੀ ਜੀ ਧਾਰਮਿਕ, ਭਾਈਚਾਰਕ (Social), ਰਾਜਨੀਤਿਕ, ਇਤਿਹਾਸਕ ਤੇ ਵਿਹਾਰਿਕ ਗੁਣਾਂ ਵਿੱਚ ਪ੍ਰਬੀਨ ਹੁੰਦੇ ਚਲੇ ਗਏ। ਆਪ ਜੀ ਦਾ ਜੀਵਨ ਬਿਲਕੁਲ ਸਾਦਾ ਸੀ। ਲਿਬਾਸ ਵੀ ਸਾਦਾ, ਸਿੱਧੀ ਚਿੱਟੀ ਦਸਤਾਰ, ਖੁਲ੍ਹਾ ਦਾੜ੍ਹਾ, ਮੱਧਰਾ ਕੱਦ, ਸਰਲ ਸੁਭਾਅ ਤੇ ਹਰ ਵੇਖਣ ਵਾਲੇ ਸੱਜਣ ਤੇ ਪ੍ਰਭਾਵ ਪੈਂਦਾ ਸੀ।"

ਗਿਆਨੀ ਖ਼ਜ਼ਾਨ ਸਿੰਘ ਪਰ ਸੁਆਰਥੀ ਤੇ ਲੋਕ ਹਿਤੈਸ਼ੀ ਸੇਵਕ ਸੀ। ਉਹ ਪਹਿਲਾਂ ਕਾਂਗਰਸ ਤੇ ਫੇਰ ਅਕਾਲੀ ਲਹਿਰ ਨਾਲ ਜੁੜ ਕੇ ਪੰਥ ਦਾ ਵਫ਼ਾਦਾਰ ਸਿਪਾਹੀ ਰਿਹਾ। 'ਸਿੱਖ ਲੀਗ' ਦੇ ਲਾਹੌਰ ਹੋਏ ਸਮਾਗਮ ਵਿੱਚ ਉਹਨਾਂ ਨੂੰ ਜਨਰਲ ਸਕੱਤਰ ਚੁਣ ਲਿਆ ਗਿਆ ਸੀ। ਲਾਹੌਰ ਦੇ ਸਿੱਖਾਂ ਤੇ ਸਹਿਜਧਾਰੀ (ਟਾਂਕ ਕਸ਼ੱਤਰੀ ਭਰਾਵਾਂ) ਨੂੰ ਇਕੱਤਰ ਕਰਕੇ ਉਸ ਨੇ 'ਗੁਰੂ ਅਰਜਨ ਦੇਵ ਛਬੀਲ' ਕਮੇਟੀ 1912 ਈਸਵੀਂ ਵਿੱਚ ਬਣਾਈ ਸੀ ਤੇ ਇਸ ਤੋਂ ਪਿੱਛੋਂ ਘੁਮਾਣ (ਗੁਰਦਾਸਪੁਰ) ਵਿਖੇ 'ਸ਼੍ਰੋਮਣੀ ਨਾਮਦੇਵ ਦੀਵਾਨ' ਦੀ ਸਥਾਪਨਾ ਕੀਤੀ। 'ਨਾਮਦੇਵ ਪੱਤਰ' ਤੇ ਫੇਰ 'ਵਿਦਿਆ' ਪੱਤਰ ਰਾਹੀਂ ਸਮੁੱਚੀ ਬਰਾਦਰੀ ਦੀ ਤਨੋਂ-ਮਨੋਂ ਸੇਵਾ ਕੀਤੀ। ਏਸੇ ਤਰ੍ਹਾਂ 'ਆਲ ਇੰਡੀਆ ਟਾਂਕ ਕਸ਼ੱਤਰੀ ਸਭਾ' ਨੂੰ ਕਾਇਮ ਕਰਨਾ, ਗਿਆਨੀ ਖਜ਼ਾਨ ਸਿੰਘ ਦੀ ਵੱਡੀ ਪ੍ਰਾਪਤੀ ਸੀ। 'ਗੁਰੂ ਨਾਨਕ ਨਗਰ' ਲਾਹੌਰ ਦੀ ਆਬਾਦੀ ਵਿੱਚ ਗਿਆਨੀ ਖ਼ਜ਼ਾਨ ਸਿੰਘ ਦੇ ਨਾਮ ਤੇ ਇੱਕ ਵੱਡਾ ਮੁਹੱਲਾ ਵੀ ਵਸਾਇਆ ਗਿਆ ਸੀ। ਸ.

ਉੱਤਮ ਸਿੰਘ ਪਾਤਰ ਅਨੁਸਾਰ ਵੰਡ ਤੋਂ ਬਾਅਦ ਅੰਮ੍ਰਿਤਸਰ ਵਿੱਚ ਵੀ ਆਪ ਜੀ ਦੇ ਸਨਮਾਨ ਵਜੋਂ ਇੱਕ ਕੂਚੇ ਦਾ ਨਾਮ 'ਕੂਚਾ ਗਿਆਨੀ ਖ਼ਜ਼ਾਨ ਸਿੰਘ' ਵੀ ਰੱਖਿਆ ਸੀ ਕਿਉਂਕਿ ਇੱਥੇ ਵੀ ਆਪ ਲਾਹੌਰ ਵਾਂਗ ਐਮ. ਸੀ. ਬਣਦੇ ਰਹੇ ਸਨ। 1958 ਈਸਵੀਂ ਵਿੱਚ ਗਿਆਨੀ ਜੀ ਦਿੱਲੀ ਜਾ ਵੱਸੇ ਸਨ। ਦਿੱਲੀ ਨਿਵਾਸ ਸਮੇਂ ਉਹ ਗੁਰਦੁਆਰਾ ਬੰਗਲਾ ਸਾਹਿਬ ਵਿੱਚ ਕਥਾ ਵਾਚਕ ਰਹੇ ਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਚੁਣੇ ਜਾਂਦੇ ਰਹੇ। ਉਨ੍ਹਾਂ ਦੀ ਰਿਹਾਇਸ਼ 'ਸਿੰਘ ਨਿਵਾਸ' 1530/15 ਪਹਾੜ ਗੰਜ-ਦਿੱਲੀ ਸੀ। ਸਾਰੀ ਉਮਰ ਸੇਵਾ ਤੇ ਸਿਮਰਨ ਵਿੱਚ ਲੀਨ ਗਿਆਨੀ ਖ਼ਜ਼ਾਨ ਸਿੰਘ ਇਸ ਸੰਸਾਰ ਨੂੰ 22 ਜੂਨ-1969 ਨੂੰ ਅਲਵਿਦਾ ਆਖ ਗਏ ਸਨ।

ਗਿਆਨੀ ਖ਼ਜ਼ਾਨ ਸਿੰਘ ਸੱਚ-ਮੁੱਚ ਹੀ ਪੰਥ ਦਾ, ਸਾਹਿਤ ਦਾ ਤੇ ਬਰਾਦਰੀ ਦਾ ਰਤਨ ਸਿੰਘ ਸੀ। ਇਸ ਰਤਨ ਦੀਆਂ ਤਹਿਰੀਰਾਂ, ਤਕਰੀਰਾਂ ਤੇ ਪਾਏ ਪੂਰਨੇ ਵਿਸਾਰਣ ਯੋਗ ਨਹੀਂ ਹਨ। ਉਸ ਨੂੰ ਆਪਣੇ ਸਮੇਂ ਦਾ ਮਹਾਨ ਚਿੰਤਕ ਕਿਹਾ ਜਾ ਸਕਦਾ ਹੈ। ਗਿਆਨ ਖ਼ਜ਼ਾਨ ਸਿੰਘ ਦੇ ਪੈਰੋਕਾਰਾਂ ਵਿੱਚ ਸ. ਰਣਜੀਤ ਸਿੰਘ ਖੜਗ ਦਾ ਨਾਮ ਵਰਣਯੋਗ ਹੈ। ਖੜਗ ਜੀ (1915-1971) ਗਿਆਨੀ ਜੀ ਦੇ ਹਮਸਫ਼ਰ, ਹਮਰਾਜ, ਸਹਿਯੋਗੀ ਤੇ ਉਨ੍ਹਾਂ ਦੇ ਪੂਰਨਿਆਂ ਤੇ ਤੁਰਦੇ ਰਹੇ। ਗਿਆਨੀ ਖ਼ਜ਼ਾਨ ਸਿੰਘ, 'ਖੜਗ ਜੀ' ਦੀ ਵਿਦਵਤਾ, ਗਿਆਨ ਤੇ ਜਾਣਕਾਰੀ ਦੇ ਕਦਰਦਾਨ ਸਨ। ਗਿਆਨੀ ਖ਼ਜ਼ਾਨ ਸਿੰਘ ਨੇ ਲਿਖਿਆ ਹੈ, "ਜਿੱਥੇ ਆਪ ਦੀ ਰੁਚੀ ਕਵਿਤਾਵਾਂ ਵੱਲ ਹੈ, ਉੱਥੇ ਵਾਰਤਕ ਤੇ ਵੀ ਪੂਰਾ ਕਮਾਲ ਹੈ, ਖੋਜ ਭਰੇ ਲੇਖ ਭਾਵੇਂ ਉਹ ਸਾਹਿਤਕ ਵਿਅਕਤੀਆਂ ਬਾਰੇ ਹੋਣ ਜਾਂ ਮਿਥਿਹਾਸ ਅਤੇ ਇਤਿਹਾਸ ਨਾਲ ਸੰਬੰਧ ਰੱਖਦੇ ਹੋਣ ਖੜਗ ਜੀ ਦੀ ਆਪਣੀ ਪ੍ਰਤਿਭਾ ਦੀ ਛਾਪ ਦਾ ਝਲਕਾਰਾ ਦਿੰਦੇ ਹਨ।" (ਪੁਸਤਕ ਜੀਵਨ ਕਥਾ ਚੂੜਾਮਣਿ ਕਵਿ ਭਾਈ ਸੰਤੋਖ ਸਿੰਘ ਜੀ ਪੰਨਾ-46)। ਖੜਗ ਜੀ, ਗਿਆਨੀ ਜੀ ਦੀ ਨਜ਼ਰ ਵਿੱਚ ਮੰਨੇ-ਪ੍ਰਮੰਨੇ ਕਵੀ, ਸਾਹਿਤਕਾਰ ਤੇ ਇਤਿਹਾਸਕਾਰ ਸਨ।

ਗਿਆਨੀ ਖ਼ਜ਼ਾਨ ਸਿੰਘ ਨੇ ਪ੍ਰੋ. ਪਿਆਰਾ ਸਿੰਘ ਪਦਮ (1921-2001) ਬਾਰੇ ਲਿਖਿਆ ਹੈ, "ਕਵੀ ਸੰਤੋਖ ਸਿੰਘ ਜੀ ਦੇ ਜੀਵਨ ਤੇ ਸ਼ਖਸ਼ੀਅਤ ਉੱਤੇ ਆਪ ਨੇ ਭਰਪੂਰ ਚਾਨਣਾ 'ਮਹਾਂਕਵੀ ਸੰਤੋਖ ਸਿੰਘ' ਵਿੱਚ ਪਾਇਆ ਹੈ।" ਪ੍ਰੋ. ਪਿਆਰਾ ਸਿੰਘ ਪਦਮ ਖੋਜੀ ਵਿਦਵਾਨ, ਪਾਰਖੂ ਤੇ ਚਿੰਤਕ ਸਨ। ਗਿਆਨੀ ਜੀ ਦੇ ਮਨ ਵਿੱਚ ਪਦਮ ਜੀ ਲਈ ਅਥਾਹ ਪਿਆਰ ਤੇ ਸਤਿਕਾਰ ਸੀ। ਹੋਰ ਸਾਹਿਤਕਾਰਾਂ ਬਾਰੇ ਵੀ ਆਪ ਜੀ ਦੀਆਂ ਟਿੱਪਣੀਆਂ ਆਦਰਯੋਗ ਹਨ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਗਿਆਨੀ ਖ਼ਜ਼ਾਨ ਸਿੰਘ ਸੱਚ-ਮੁੱਚ ਹੀ ਇੱਕ ਰੌਸ਼ਨ ਚਿਰਾਗ ਸਨ। ਲਾਹੌਰ, ਅੰਮ੍ਰਿਤਸਰ ਤੇ ਦਿੱਲੀ ਉਨ੍ਹਾਂ ਦੇ ਕਾਰਜ ਦੇ ਕੇਂਦਰ ਸਨ।

4844-ਨੇੜੇ ਗੇਟ-ਨਬੀ ਖਾਂ-ਗਨੀ ਖਾਂ
ਮਾਛੀਵਾੜਾ-141115 (ਲੁਧਿਆਣਾ)
ਮੋ. 94635-26893

# ਕਵੀ ਸੰਤੋਖ ਸਿੰਘ ਜੀ ਦੀ ਮਹਾਨ ਸ਼ਖਸੀਅਤ

ਸਰਦਾਰ ਰਣਜੀਤ ਸਿੰਘ 'ਖੜਗ'
ਪ੍ਰਸਿੱਧ ਸਾਹਿਤਕਾਰ ਤੇ ਇਤਿਹਾਸ ਖੋਜੀ

ਮਹਾਂ ਕਵੀ ਸੰਤੋਖ ਸਿੰਘ (੧੭੮੮-੧੮੪੪) ਨੇ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਜ ਗ੍ਰੰਥ ਅਤੇ ਬਾਲਮੀਕੀ ਰਾਮਾਇਣ ਦਾ ਹਿੰਦੀ ਕਵਿਤਾ ਵਿੱਚ ਅਨੁਵਾਦ ਕਰਕੇ ਜਿੱਥੇ ਹਿੰਦੀ ਕਵਿਤਾ ਦੇ ਇਤਿਹਾਸ ਵਿੱਚ ਆਪਣੇ ਲਈ ਨਵੇਕਲੀ ਥਾਂ ਬਣਾਈ ਹੈ, ਉੱਥੇ ਇਤਿਹਾਸ ਪ੍ਰੇਮੀਆਂ ਅਤੇ ਖੋਜੀਆਂ ਉੱਤੇ ਬੜਾ ਉਪਕਾਰ ਕੀਤਾ ਹੈ। ਬਾਲਮੀਕੀ ਰਾਮਾਇਣ ਨਾ ਕੇਵਲ ਭਗਵਾਨ ਰਾਮ ਚੰਦਰ ਜੀ ਦੀ ਜੀਵਨ-ਕਥਾ ਹੈ, ਸਗੋਂ ਇਸ ਵਿੱਚ ਕੈਥਲ ਦੀ ਸਿੱਖ ਰਿਆਸਤ ਦਾ ਇਤਿਹਾਸ ਭੀ ਸ਼ਾਮਿਲ ਹੈ। ਬਾਕੀ ਦੇ ਦੋ ਮਹਾਨ ਗ੍ਰੰਥਾਂ ਦੀ ਕਾਵਿ ਕ੍ਰਤ ਤਾਂ ਇੱਡੀ-ਵੱਡੀ ਤੇ ਉੱਚੀ ਹੈ ਕਿ ਇਨ੍ਹਾਂ ਵਿਚਲਾ ਰੁੱਤ ਵਰਨਣ ਹੀ ਕਵੀ ਨੂੰ ਸੰਸਾਰ ਦੇ ਮਹਾਂ ਕਵੀਆਂ ਦੀ ਪੰਗਤ ਵਿੱਚ ਲਿਆ ਬਹਾਲਣ ਲਈ ਕਾਫ਼ੀ ਹੈ, ਏਡੇ ਵਿਸਥਾਰ ਵਾਲਾ ਮਹਾਂ ਕਾਵਿ ਅੱਜ ਤੱਕ ਸੰਸਾਰ ਦੇ ਕਿਸੇ ਕੋਨੇ ਵਿੱਚ ਨਹੀਂ ਰਚਿਆ ਗਿਆ। ਹੋਮਰ ਦੀ ਈਲੀਅਟ ਤੋਂ ਵੇਦ ਵਿਆਸ ਦਾ ਮਹਾਂਭਾਰਤ ਬਾਰਾਂ ਗੁਣਾਂ ਹੈ, ਪਰ ਨਾਨਕ ਪ੍ਰਕਾਸ਼ ਅਤੇ ਸੂਰਜ ਪ੍ਰਕਾਸ਼ ਦੇ ਮਿਲਵੇਂ ਕੋਈ ੬੧੭੩੮ ਛੰਦ ਅਤੇ ਸਵਾ ਦੋ ਲੱਖ ਪੰਗਤੀਆਂ ਮਹਾਂ ਭਾਰਤ ਤੋਂ ਵੱਧ ਜਾਂਦੇ ਹਨ।

**ਮੈਕਾਲਫ਼ ਤੇ ਕਵੀ ਜੀ**

ਇਤਿਹਾਸਕ ਉੱਚਤਾ ਦੇ ਪੱਖ ਤੋਂ ਪ੍ਰਸਿੱਧ ਵਿਦਵਾਨਾਂ ਦੀਆਂ ਰਾਵਾਂ ਵਿਚਾਰ ਯੋਗ ਹਨ। ਸੁਰਗਵਾਸੀ ਬਾਵਾ ਪ੍ਰੇਮ ਸਿੰਘ ਜੀ ਇਤਿਹਾਸਕਾਰ ਨੇ ਇਨ੍ਹਾਂ ਮਹਾਨ ਗ੍ਰੰਥਾਂ ਨੂੰ ਇਤਿਹਾਸ ਮਸਾਲੇ ਦਾ ਭਰਪੂਰ ਸਾਗਰ ਆਖਿਆ ਹੈ। ਡਾਕਟਰ ਭਾਈ ਵੀਰ ਸਿੰਘ ਦੀ ਰਾਏ ਹੈ ਕਿ ਮਹਾਂ ਕਵੀ ਨੇ ਇਤਿਹਾਸਿਕ ਮਸਾਲੇ ਨੂੰ ਨਿਰੋਲ ਅਤੇ ਇਕੱਠਾ ਕਰਨ ਦਾ ਸ਼ਲਾਘਾ ਯੋਗ ਕੰਮ ਕੀਤਾ ਹੈ। ਜੇ ਅਜਿਹਾ ਨਾ ਹੁੰਦਾ ਤਾਂ ਅੱਜ ਦਾ ਮਿਲਦਾ ਮਸਾਲਾ ਅਲੱਭ ਹੁੰਦਾ। ਇਹ ਜੁਦੀ ਗੱਲ ਹੈ ਕਿ ਮੈਕਾਲਿਫ਼ ਸਾਹਿਬ ਦੀ ਇਤਿਹਾਸਿਕ ਕਸਵੱਟੀ ਤੇ ਇਹ ਕ੍ਰਿਤਾਂ ਪੂਰੀਆਂ ਨਹੀਂ ਉਤਰ ਸਕੀਆਂ। ਜੇ ਉਹ ਪੌਣੀ ਸਦੀ ਪਹਿਲਾਂ ਦੇ ਦੇਸ਼ ਦੀ ਹਾਲਤ ਨੂੰ ਮੁੱਖ ਰੱਖ ਸਕਦੇ, ਤਾਂ ਸ਼ਾਇਦ ਉਹ ਇਨ੍ਹਾਂ ਲਿਖਤਾਂ ਵੱਲੋਂ ਇੰਨੇ ਉਪਰਾਮ ਨਾ ਹੁੰਦੇ, ਪਰ ਹੈਰਾਨੀ ਇਹ ਹੈ ਕਿ ਕੰਮ ਮੈਕਾਲਿਫ਼ ਦਾ ਭੀ ਇਨ੍ਹਾਂ ਰਚਨਾਵਾਂ ਤੋਂ ਬਿਨਾਂ ਨਹੀਂ ਸਰ ਸਕਿਆ। ਥਾਂ ਪੁਰ ਥਾਂ ਉਨ੍ਹਾਂ ਨੂੰ ਭਾਈ ਸੰਤੋਖ ਸਿੰਘ ਦਾ ਰਿਣੀ ਹੋਣਾ ਪਿਆ ਹੈ। ਮੈਕਾਲਫ਼ ਸਾਹਿਬ ਨੂੰ ਵੱਖ-ਵੱਖ ਥਾਵਾਂ ਤੋਂ ਸਰਕਾਰੀ ਮਦਦ ਦਾ ਆਸਰਾ ਸੀ। ਉਹ ਖੁਦ ਸਰਕਾਰੀ ਕਰਮਚਾਰੀ ਰਹਿ ਚੁੱਕੇ ਸਨ। ਜੇ ਉਨ੍ਹਾਂ ਨੂੰ ਭਗਤ ਨਾਮਦੇਵ ਜੀ ਦੇ ਜੀਵਨ ਸੰਬੰਧੀ ਕਿਸੇ ਮਸਾਲੇ ਦੀ ਲੋੜ ਪਈ ਤਾਂ ਬੰਬਈ ਸਰਕਾਰ ਅਤੇ ਗੁਰਦਾਸਪੁਰ ਦੇ ਡੀ. ਸੀ. ਦੀ ਫ਼ੌਰਨ ਮਦਦ ਮਿਲ ਗਈ।

ਜੋ ਉਨ੍ਹਾਂ ਨੂੰ ਹਰਦਵਾਰ ਦੇ ਕੁੰਭ ਉੱਤੇ ਜਾਣ ਵਾਲੇ ਸਿੱਖਾਂ ਦੀ ਗਿਣਤੀ ਦੀ ਲੋੜ ਭਾਸੀ, ਤਾਂ ਝਟ ਯੂ. ਪੀ. ਸਰਕਾਰ ਨੂੰ ਲਿਖ ਭੇਜਿਆ। ਅਜਿਹਾ ਕੰਮ ਭਾਈ ਸੰਤੋਖ ਸਿੰਘ ਨੂੰ ਖ਼ੁਦ ਤੁਰ ਫਿਰ ਕੇ, ਪੁਰਾਣੀਆਂ ਲਿਖਤਾਂ ਵਾਚ ਕੇ ਆਪ ਕਰਨਾ ਪਿਆ। ਥਾਂ-ਥਾਂ ਤੋਂ ਲਿਖਤਾਂ ਤੇ ਸਮਿਗ੍ਰੀਆਂ ਇਕੱਠੀਆਂ ਕੀਤੀਆਂ। ਬਾਕੀ, ਇਹ ਅਕੱਟ ਹਕੀਕਤ ਹੈ ਕਿ ਇਤਿਹਾਸ ਕਦੀ ਮੁਕੰਮਲ ਨਹੀਂ ਹੁੰਦਾ। ਜਿਹੜੀ ਗੱਲ ਅੱਜ ਪ੍ਰਮਾਣਿਕ ਸ੍ਰੋਤ ਮੰਨੀ ਹੋਈ ਹੈ, ਹੋ ਸਕਦਾ ਹੈ ਕਲ੍ਹ ਨੂੰ ਕੋਈ ਸਬੂਤ, ਧਰਤੀ ਮਾਤਾ ਦੀ ਹਿੱਕ 'ਚੋਂ ਕਿਸੇ ਸਿੱਕੇ, ਲਿਖਤ ਜਾਂ ਕਿਸੇ ਹੋਰ ਸ਼ਕਲ 'ਚ ਪ੍ਰਗਟ ਹੋ ਕੇ ਉਹ ਨੂੰ ਚੈਲੰਜ ਕਰ ਸਕੇ। ਖੁਦ ਮੈਕਾਲਿਫ਼ ਸਾਹਿਬ ਦੀਆਂ ਕਾਇਮ ਕੀਤੀਆਂ ਥਿਊਰੀਆਂ ਗਲਤ ਸਾਬਤ ਹੋ ਚੁੱਕੀਆਂ ਹਨ। ਦੂਰ ਨਾ ਜਾਈਏ, ਕਵੀ ਸੰਤੋਖ ਸਿੰਘ ਸੰਬੰਧੀ ਉਨ੍ਹਾਂ ਦੀ ਖੋਜ ਪੜਚੋਲ ਦੀ ਕਸਵੱਟੀ ਤੇ ਲਾਇਆਂ ਊਣੀ ਸਾਬਤ ਹੁੰਦੀ ਹੈ। ਉਹ ਆਪ ਦਾ ਜਨਮ ਨੂਰ ਦੀ ਸਰਾਂ ਦੀ ਥਾਂ ਅੰਮ੍ਰਿਤਸਰ ਦਾ ਦੱਸਦੇ ਹਨ, ਹਿੰਦੂ ਧਰਮ ਦੀ ਵਾਕਫ਼ੀਅਤ ਬਨਾਰਸ ਦੇ ਪੰਡਤ ਦੀ ਥਾਂ ਜ਼ਿਲ੍ਹਾ ਕਰਨਾਲ ਦੇ ਕਿਸੇ ਪੰਡਤ ਪਾਸੋਂ ਪ੍ਰਾਪਤ ਹੋਈ ਦੱਸਦੇ ਹਨ, ਅਤੇ ਬੂੜੀਏ ਦੇ ਸਰਦਾਰ ਦਾ ਨਾਂ ਭਗਵਾਨ ਸਿੰਘ ਦੀ ਬਜਾਏ ਮੇਘ ਸਿੰਘ ਦੱਸਦੇ ਹਨ। ਉਨ੍ਹਾਂ ਦੀ ਵਾਕਫ਼ੀਅਤ ਦਾ ਵੱਡਾ ਸ੍ਰੋਤ ਸੁਰਗਵਾਸੀ ਭਾਈ ਕਾਨ੍ਹ ਸਿੰਘ ਨਾਭਾ ਸਨ। ਭਾਈ ਸਾਹਿਬ ਦੀ ਪਹਿਲੀ ਖੋਜ, ਜੋ ਗੁਰਮਤਿ ਸੁਧਾਕਰ ਵਿੱਚ ਦਰਜ ਹੈ, ਇਸੇ ਪ੍ਰਕਾਰ ਸੀ। ਪਿੱਛੋਂ ਉਹਨਾਂ ਦੀ ਰਾਏ ਬਦਲ ਗਈ। ਮਹਾਨ ਕੋਸ਼ ਵਿੱਚ ਉਹਨਾਂ ਕਵੀ ਜੀ ਦਾ ਜਨਮ ਅਸਥਾਨ ਬੂੜੀਆ ਦੱਸਿਆ ਹੈ। ਇਹ ਉਕਾਈ ਉਹਨਾਂ ਨੂੰ ਕਵੀ ਜੀ ਦੇ ਕਿਸੇ ਛੰਦ ਤੋਂ ਲਗੀ ਜਾਪਦੀ ਹੈ।

**ਔਕੜਾਂ, ਤੇ ਔਖ**

ਭਾਵ ਇਹ ਹੈ ਕਿ ਇਤਿਹਾਸਿਕ ਸਚਾਈਆਂ ਵਿੱਚ ਉੱਥਲ-ਪਥੱਲ ਹੋਣਾ ਕੁਦਰਤੀ ਗੱਲ ਹੈ। ਹਰ ਕੋਈ ਆਪਣੇ ਸਾਧਨਾਂ, ਸਰੋਤਾਂ ਅਤੇ ਯੋਗਤਾ ਅਨੁਸਾਰ ਖੋਜ ਕਰਦਾ ਹੈ! ਕਿਤੇ ਕੋਈ ਮਜਬੂਰੀ ਆ ਬਣਦੀ ਹੈ, ਜਿਵੇਂ ਕਵੀ ਸੰਤੋਖ ਸਿੰਘ ਦਾ ਆਪਣਾ ਪੁੱਤਰ ਅਜੈ ਸਿੰਘ ਦੇਵੀ ਦਾ ਉਪਾਸ਼ਕ ਸੀ। ਕਿਹਾ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਦੇਵੀ ਪੂਜਣ ਦਾ ਪ੍ਰਸੰਗ ਉਹਨੇ ਕਵੀ ਜੀ ਨੂੰ ਪਾਉਣ ਉੱਤੇ ਮਜਬੂਰ ਕੀਤਾ, ਪਰ ਉਹ ਨਾ ਮੰਨੇ ਤੇ ਇਹ ਵੀ ਸ੍ਰੋਤ ਹੈ, ਇਹ ਪ੍ਰਸੰਗ ਅਜੈ ਸਿੰਘ ਨੇ ਕਵੀ ਜੀ ਦੇ ਚਲਾਣੇ ਤੋਂ ਬਾਅਦ ਸੂਰਜ ਪ੍ਰਕਾਸ਼ ਦੇ ਆਪਣੇ ਨੁਸਖੇ ਵਿੱਚ ਰਲਾ ਦਿੱਤਾ। ਕੁਝ ਗਲਤ-ਫ਼ਹਿਮੀਆਂ ਉਹਨਾਂ ਤੋਂ ਪਹਿਲੇ ਲੇਖਕ ਸੈਨਾਪਤੀ ਅਤੇ ਸੁੱਖਾ ਸਿੰਘ ਪਾ ਗਏ ਸਨ ਜਿਹਾ ਕਿ ਉਹ ਗੁਰੂ ਗੋਬਿੰਦ ਸਿੰਘ ਦਾ ਦੱਖਣ ਜਾਂਦਿਆਂ ਰਾਹ ਵਿੱਚ ਵਿਆਹ ਕਰਵਾਂਦੇ ਹਨ, ਆਦਿ, ਜਿਸ ਨੂੰ ਕਵੀ ਜੀ ਨੇ ਨਹੀਂ ਕਬੂਲਿਆ।

ਕਈ ਵਾਰ ਖੋਜੀ ਕਿਸੇ ਡੂੰਘੇ ਪ੍ਰਭਾਵ ਹੇਠ, ਜਿਸ ਤੋਂ ਮੁਕਤ ਹੋ ਸਕਣਾ, ਉਸ ਲਈ ਅਸੰਭਵ ਜਾਂ ਕਠਨ ਹੁੰਦਾ ਹੈ, ਕਿਸੇ ਗੱਲ ਦੀ ਸਚਾਈ ਪੱਕੀ ਤਰ੍ਹਾਂ ਕਬੂਲ ਲੈਂਦਾ ਹੈ, ਜਿਵੇਂ ਕਿ ਭਾਈ ਸੰਤੋਖ ਸਿੰਘ ਨੇ ਆਪਣੇ ਵਿਦਿਆ ਦਾਤਾ ਗਿਆਨੀ ਸੰਤ ਸਿੰਘ ਦੇ ਪ੍ਰਭਾਵ ਥੱਲੇ ਗੁਰੂ ਨਾਨਕ ਸਾਹਿਬ ਦੀ ਜਨਮ ਤਿਥੀ ਵਿਸਾਖ ਸੁਦੀ ਚੌਥ ਦੀ ਥਾਂ ਕਤਕ ਪੂਰਨਮਾਸ਼ੀ ਮੰਨ ਲਈ ਅਤੇ ਹਿੰਦਾਲੀਆਂ ਵੱਲੋਂ ਕਲਪ ਕੇ, ਘੜੇ

ਗਏ ਨਵੇਂ ਵਿਅਕਤੀ ਭਾਈ ਬਾਲਾ ਨੂੰ ਨਾਨਕ ਪ੍ਰਕਾਸ਼ ਦਾ ਕਥਾਕਾਰ ਪ੍ਰਗਟ ਕੀਤਾ; ਹਾਲਾਂਕਿ ਆਪ ਨੇ ਦਾਵਾ ਇਸ ਗੱਲ ਦਾ ਕੀਤਾ ਹੈ ਕਿ ਗੁਰੂ ਜਸ ਰੂਪੀ ਦੁੱਧ ਵਿੱਚੋਂ ਮੱਖੀਆਂ ਕੱਢੀਆਂ ਹਨ। ਇਹ ਦਾਵਾ ਬਹੁਤ ਹਦ ਤੱਕ ਦਰੁਸਤ ਵੀ ਹੈ। ਕਈਆਂ ਖੇਤਰਾਂ ਵਿੱਚ ਕਈਆਂ ਪੱਖਾਂ ਤੋਂ ਆਪਣੇ ਵਿਤ ਅਨੁਸਾਰ, ਜਿੱਥੋਂ ਤੱਕ ਹਾਲਤ ਨੇ ਆਗਿਆ ਦਿੱਤੀ, ਆਪ ਨੇ ਆਪਣੀ ਖੋਜ ਨੂੰ ਸਿਰੇ ਚਾੜ੍ਹਿਆ। ਆਪ ਇਤਿਹਾਸਿਕ ਸਚਾਈਆਂ ਦੇ ਵਿਸਥਾਰ ਵਿੱਚ ਕਿੱਥੋਂ ਤੱਕ ਪੈਂਦੇ ਸਨ ਅਤੇ ਉਹਨਾਂ ਦੀ ਸੋਧ ਆਪ ਦੀ ਅੰਤਮ ਰੀਝ ਹੁੰਦੀ ਸੀ, ਇਸ ਦਾ ਸਬੂਤ ਆਪ ਦੀ ਰਚਨਾ 'ਚੋਂ ਆਪਣੀ ਜ਼ਾਤ ਬਾਬਤ ਕੀਤੇ ਗਏ ਇਸ਼ਾਰਿਆਂ ਤੋਂ ਅਤੇ ਉਸ ਜ਼ਾਤੀ ਚਿੱਠੀ ਤੋਂ ਮਿਲਦਾ ਹੈ, ਜਿਸ ਦਾ ਉਤਾਰਾ ਆਪ ਦੇ ਜੀਵਨੀ-ਕਾਰ ਡਾ. ਵੀਰ ਸਿੰਘ ਨੇ ਸੂਰਜ ਪ੍ਰਕਾਸ਼ ਦੀ ਪ੍ਰਸਤਾਵਨਾ ਵਿੱਚ ਦਿੱਤਾ ਹੈ।

**ਗੁਰ ਪ੍ਰਤਾਪ ਸੂਰਜ ਦਾ ਮੂਲ ਆਧਾਰ**

ਮੈਕਾਲਿਫ ਸਾਹਿਬ ਦੱਸਦੇ ਹਨ ਕਿ ਕਵੀ ਜੀ ਦੀ ਗੁਰੂ ਜਸ ਦੀ ਕਥਾ ਦਾ ਆਧਾਰ ਕਿਸੇ ਭਾਈ ਸਾਹਿਬ ਸਿੰਘ ਦੀਆਂ ਲਿਖਤਾਂ ਹਨ, ਜਿਨ੍ਹਾਂ ਨੂੰ ਦੱਸਿਆ ਜਾਂਦਾ ਹੈ, ਇਹ ਸਾਖੀਆਂ ਭਾਈ ਗੁਰਬਖਸ਼ ਸਿੰਘ (ਰਾਮ ਕੌਰ) ਨੇ ਲਿਖਵਾਈਆਂ ਜਾਂ ਸੁਣਾਈਆਂ। ਇਹ ਪਵਿੱਤਰ ਹਸਤੀ, ਬਾਬਾ ਰਾਮ ਕੰਵਰ ਜਾਂ ਰਾਮ ਕੌਰ ਬਾਬਾ ਬੁੱਢਾ ਜੀ ਦੀ ਅੰਸ ਸਨ ਅਤੇ ਆਪ ਨੇ ਹਜ਼ੂਰ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਗਦੀ ਬੈਠਣ ਸਮੇਂ ਤਿਲਕ ਦਿੱਤਾ। ਇਸ ਪੋਥੀ ਦੀ ਤਲਾਸ਼ ਆਪ ਬੜੀ ਸਰਗਰਮੀ ਨਾਲ ਕਰਦੇ ਰਹੇ। ਅਖੀਰ ਨਾ ਮਿਲਣ ਤੇ ਆਪ ਨੇ ਗੁਰੂ ਤੇ ਡੋਰੀ ਛੱਡ ਦਿੱਤੀ ਅਤੇ ਬੜੀ ਤੀਬਰਤਾ ਨਾਲ ਉਡੀਕ ਕਰਨ ਲੱਗ ਪਏ, ਪਕੇ ਵਿਸ਼ਵਾਸ ਨਾਲ ਕਿ ਗੁਰੂ ਨੇ ਜੇ ਇਹ ਕਾਰਜ ਮੈਥੋਂ ਕਰਵਾਉਣਾ ਹੈ ਤਾਂ ਉਹ ਮੇਰੀ ਰੀਝ ਜ਼ਰੂਰ ਪੂਰੀ ਕਰਨਗੇ। ਗਿਆਨੀ ਖ਼ਜ਼ਾਨ ਸਿੰਘ ਆਪਣੇ ਟਰੈਕਟ 'ਸੰਖੇਪ ਜੀਵਨ ਚੂੜਾਮਣਿ ਕਵੀ ਸੰਤੋਖ ਸਿੰਘ' ਪੰਨਾ ੧੧-੧੨ ਤੇ ਲਿਖਦੇ ਹਨ ਕਿ ਉਹ ਪੋਥੀ ਅਚਾਨਕ ਕੋਈ ਗੁਰਸਿੱਖ ਇਹਨਾਂ ਨੂੰ ਮਿਲਣ ਆਇਆ ਛੱਡ ਕੇ ਚਲਾ ਗਿਆ। ਇਸ ਵਿੱਚੋਂ ਆਪ ਨੂੰ ਗੁਰੂ ਪ੍ਰਤਾਪ ਸੂਰਜ ਗ੍ਰੰਥ ਲਈ ਬੇ-ਓੜਕ ਮਸਾਲਾ ਮਿਲਿਆ, ਉਹਨਾਂ ਦਾ ਅਟੱਲ ਵਿਸ਼ਵਾਸ ਉਹਨਾਂ ਦੀ ਸਫ਼ਲਤਾ ਦਾ ਕਾਰਨ ਬਣਿਆ। ਅਬ ਔਰ ਕੀ ਆਸ ਨਿਰਾਸ ਭਈ, ਕਲਗੀਧਰ ਵਾਸ ਕੀਓ ਮਨ ਮਾਹੀਂ। ਕਵੀ ਜੀ ਉਸ ਸੰਚੀ ਬਾਬਤ ਇਉਂ ਲਿਖਦੇ ਹਨ :-

ਬਹੁਤ ਬਰਸ ਬੀਤੇ ਜਬ ਲਹੇ, ਗੁਰ-ਜਸ ਬਚਨ ਚਾਹਿਤੇ ਰਹੇ।
ਉਰ ਅਭਿਲਾਖਾ ਨਿਤ ਕੀ ਮੇਰੀ, ਸਤਿਗੁਰ ਕ੍ਰਿਪਾ ਦ੍ਰਿਸ਼ਟ ਕਰ ਹੇਰੀ॥ 14॥
ਭਯੋ ਅਚਾਨਕ ਸੰਚਯ ਆਈ, ਸਰਬ ਗੁਰਨ ਕੋ ਜਸ ਸਮੁਦਾਈ।
ਚਾਹਤ ਭਏ ਆਪ ਗੁਰ ਜਬਹੂੰ ਭਾਸੰਚੈ ਦਸ ਗੁਰ ਜਸ ਸਬਹੂੰ॥ 15॥
ਹੇਰਿ ਉਮੰਗ ਮੋਹ ਮਨ ਆਈ, ਹੋਨ ਲਗਯੋ ਇਹ ਗ੍ਰੰਥ ਸਹਾਈ।
ਰਾਮ ਕੁਇਰ ਕੇ ਮੁਖ ਤੇ ਕਥਾ, ਬਰਨੋ ਸਭ ਮੈਂ ਹੋਈ ਜਥਾ॥ 16॥

**ਕਵੀ ਦਾ ਸਮਾਂ**

ਭਾਈ ਸੰਤੋਖ ਸਿੰਘ ਸਿੱਖਾਂ ਦੇ ਧਾਰਮਿਕ ਤੇ ਭਾਈਚਾਰਿਕ ਪਤਨ ਦੇ ਸਮੇਂ 'ਚੋਂ

ਲੰਘੇ। ਉਹਨਾਂ ਦੀ ਪੈਦਾਇਸ਼ ਅਤੇ ਮੌਤ ਤੋਂ ਦੋ ਕੁ ਮਹੀਨੇ ਪਹਿਲਾਂ ਬੜੀਆਂ ਅਹਿਮ ਘਟਨਾਵਾਂ ਹੋਈਆਂ। ਆਪ ਦੇ ਜਨਮ ਤੋਂ ਪਹਿਲਾਂ ੩੦ ਜੁਲਾਈ ੧੭੮੮ ਨੂੰ ਗੁਲਾਮ ਕਾਦਰ ਰੁਹੇਲੇ ਨੇ ਦਿੱਲੀ ਦੇ ਤਖ਼ਤ ਤੇ ਕਬਜ਼ਾ ਕਰਕੇ ੧੦ ਅਗਸਤ ਨੂੰ ਸ਼ਾਹ ਆਲਮ ਦੀਆਂ ਅੱਖਾਂ ਕਢਵਾ ਦਿੱਤੀਆਂ ਅਤੇ ਉਸ ਦੀਆਂ ਬਹੂ-ਬੇਟੀਆਂ ਨੂੰ ਸਰੇ ਦਰਬਾਰ ਨਚਵਾਇਆ। ਇਸ ਘਟਨਾ ਨੇ ਸਿੱਖਾਂ ਨੂੰ ਸਿਆਸੀ ਮੈਦਾਨ ਵਿੱਚ ਹੱਥ ਪੈਰ ਮਾਰਨ ਲਈ ਹਲਾ ਸ਼ੇਰੀ ਦਿੱਤੀ, ਪਰ ਉਹ ਬਜਾਏ ਕੋਈ ਸਾਂਝਾ ਪੰਚਾਇਤੀ ਰਾਜ ਕਾਇਮ ਕਰਨ ਦੇ ਨਿੱਕੀਆਂ-ਨਿੱਕੀਆਂ ਰਿਆਸਤਾਂ ਕਾਇਮ ਕਰਨ ਦੇ ਆਹਰ ਵਿੱਚ ਹੀ ਲੱਗੇ ਰਹੇ। ਆਪ ਦੇ ਚਲਾਣੇ ਤੋਂ ਪਹਿਲਾਂ ਮਹਾਰਾਜਾ ਸ਼ੇਰ ਸਿੰਘ ਦਾ ਕਤਲ ਸਿੱਖਾਂ ਦੇ ਇਤਿਹਾਸ ਦੀ ਬੜੀ ਦਰਦਨਾਕ, ਦੁਖ-ਦਾਈ ਅਤੇ ਅਪ-ਸ਼ਗਨ ਭਰੀ ਘਟਨਾ ਹੈ। ਇਹ ਬੁਰਛਾਗਰਦੀ ਦਾ ਸਿੱਖਰ ਸੀ ਅਤੇ ਸਿੱਖਾਂ ਦੇ ਸਿਆਸੀ ਤੇਜ ਪ੍ਰਤਾਪ ਦਾ ਸੂਰਜ ਢਲਣ ਦਾ ਪੇਸ਼ਖੇਮਾ ਸੀ। ਇਹਨਾਂ ਦੋਹਾਂ ਘਟਨਾਵਾਂ ਵਿਚਾਲੇ ਦਾ ਸਮਾਂ ਸਿੱਖਾਂ ਦੇ ਰਾਜਸੀ ਐਸ਼ਵਰਜ ਦਾ ਸਮਾਂ ਜ਼ਰੂਰ ਸੀ, ਪਰ ਧਾਰਮਿਕ ਅਤੇ ਭਾਈਚਾਰਕ ਪਤਨ ਦੇ ਪਰਛਾਵਿਆਂ ਨਾਲ ਕੱਜਿਆ ਹੋਇਆ। ੧੮੦੯ ਦੀ ਅੰਮ੍ਰਿਤਸਰ ਦੀ ਸੰਧੀ ਅਨੁਸਾਰ ਅੰਗਰੇਜੀ ਕੂਟਲ-ਨੀਤੀ ਦਾ ਸ਼ਿਕਾਰ ਹੋ ਕੇ ਸਿੱਖ ਸ਼ਕਤੀ, ਵਿਚਾਲਿਓਂ ਕੱਟੀ ਜਾ ਕੇ, ਮਾਝੇ ਅਤੇ ਮਾਲਵੇ ਦੇ ਰੂਪ ਵਿੱਚ ਵੰਡੀ ਗਈ। ਸਤਲੁਜ ਦਰਿਆ ਇਹਨਾਂ ਦੋਹਾਂ ਰਾਜਾਂ ਦੀ ਸਰਹੱਦ ਬਣ ਕੇ ਰਹਿ ਗਿਆ।

ਮਹਾਂ ਕਵੀ ਵਰਗੇ ਉੱਚ ਕੋਟੀ ਦੇ ਵਿਦਵਾਨ ਨੂੰ ਲਾਹੌਰ ਦੇ ਸਿੱਖ ਰਾਜ ਤੋਂ ਬਾਹਰ ਭਟਕਣਾ ਪਿਆ। ਉਹ ਤਿੰਨ ਟਿਕਾਣਿਆਂ ਤੇ ਨਿਰਭਰ ਰਹੇ, ਬੂੜੀਆ, ਪਟਿਆਲਾ ਤੇ ਕੈਥਲ। ਉਹ ਕੈਥਲ ਦੇ ਨਿੱਕੇ-ਨਿੱਕੇ ਰਜਵਾੜਿਆਂ ਨੂੰ ਹੀ ਇਸ ਲਈ ਮਹਾਨ ਗਿਣਦੇ ਹਨ, ਕਿਉਂਕਿ ਉਹਨਾਂ ਦੀ ਜ਼ਿੰਦਗੀ ਦਾ ਬਾਹਲਾ ਸਮਾਂ ਇਹਨਾਂ ਦੋਹਾਂ ਰਾਜ ਘਰਾਣਿਆਂ ਦੇ ਆਸਰੇ ਗੁਜ਼ਰਿਆ। ੧੮੧੩ ਤੋਂ ੧੮੨੩ ਈਸਵੀਂ ਤੱਕ ਉਹ ਬੂੜੀਏ ਰਹੇ। ਇੱਥੇ ਰਹਿੰਦਿਆਂ, ਜਦ ਉਹਨਾਂ ਨੂੰ, ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਪੀਰ ਬੁਧੂ ਸ਼ਾਹ ਨੂੰ ਬਖ਼ਸ਼ੀਆਂ ਨਿਸ਼ਾਨੀਆਂ ਦੇ ਦਰਸ਼ਨ ਹੋਏ ਤਾਂ ਉਸ ਘਟਨਾ ਦਾ ਜ਼ਿਕਰ ਕਰਦੇ ਹੋਏ ਬੂੜੀਏ ਨਰੇਸ਼ ਭਗਵਾਨ ਸਿੰਘ ਨੂੰ 'ਮਹਾਨ ਸਰਦਾਰ' ਆਖਦੇ ਹਨ :

ਅਠ ਦਸ ਸੈ ਸਤ੍ਹ ਵਿਖੇ, ਔਚਕ ਗਿਰੀ ਸੁ ਜਾਏ।
ਨਿਕਸੀ ਤਬ ਸੰਦੂਕਰੀ, ਹੁਕਮ ਪੱਤਰ ਪਠ ਜਾਨ।
ਰਹਿਤ ਹੁਤੋ ਕਵਿ ਜਿਸ ਨਿਕਟ, ਸੋ ਸਰਦਾਰ ਮਹਾਨ।

ਇਹ ਗੱਲ ੧੮੭੦ ਬਿਕਰਮੀ ਅਤੇ ੧੮੧੩ ਈਸਵੀਂ ਦੀ ਹੈ, ਜਦ ਸਾਢੋਰੇ ਵਿੱਚ ਪੀਰ ਬੁਧੂ ਸ਼ਾਹ ਦੇ ਘਰ ਦੀ ਕੰਧ ਡਿੱਗੀ। ਉਸ ਵਿੱਚ ਪੀਰ ਸਾਹਿਬ ਨੇ ਆਪਣੇ ਕਤਲ ਤੋਂ ਪਹਿਲਾਂ ਬੇ-ਅਦਬੀ ਤੋਂ ਬਚਾਣ ਲਈ ਗੁਰੂ ਸਾਹਿਬ ਦੀਆਂ ਬਖ਼ਸ਼ਿਸ਼ਾਂ ਕੰਘਾ ਅਤੇ ਦਸਤਾਰ, ਹੁਕਮਨਾਮਾ ਆਦਿ ਸੁਰੱਖਿਅਤ ਕਰ ਦਿੱਤੀਆਂ ਸਨ। ਸਰਦਾਰ ਭਗਵਾਨ ਸਿੰਘ ਨੇ ਪੀਰ ਸਾਹਿਬ ਦੇ ਵੰਸ਼ਜ਼ਾਂ ਨੂੰ, ਉਹ ਚੀਜ਼ਾਂ ਬੂੜੀਏ ਲਿਆਵਣ ਲਈ ਆਖਿਆ ਸੀ। ਕਵੀ ਜੀ ਹਾਲਾਂ ਨਵੇਂ-ਨਵੇਂ ਆਏ ਸਨ, ਇਸ ਤਰ੍ਹਾਂ ਦੀਆਂ

ਇਤਿਹਾਸਿਕ ਲਭਤਾਂ ਨੇ ਉਹਨਾਂ ਨੂੰ ਗੁਰੂ ਇਤਿਹਾਸ ਲਿਖਣ ਲਈ ਪ੍ਰੇਰਨਾ ਅਤੇ ਉਤਸ਼ਾਹ ਦਿੱਤਾ। ਇੱਥੇ ਆਪ ਸਰਦਾਰ ਦੀ ਸਰਪ੍ਰਸਤੀ ਹੇਠ ਦਸ ਕੁ ਸਾਲ ਰਹੇ। ਇਸ ਹਿਸਾਬ ਗਿਆਨੀ ਸੋਹਨ ਸਿੰਘ ਸੀਤਲ ਵੱਲੋਂ, ਪੁਰਾਤਨ ਸਰਦਾਰ ਘਰਾਣੇ' ਦੇ ਸਫਾ ੧੩੧ ਉੱਤੇ ਸ: ਭਗਵਾਨ ਸਿੰਘ* ਦੇ ਚਲਾਣੇ ਦਾ ਦਿੱਤਾ ਸੰਨ ੧੮੧੨ ਈਸਵੀਂ ਠੀਕ ਪ੍ਰਤੀਤ ਨਹੀਂ ਹੁੰਦਾ।

**ਪਟਿਆਲਾ ਦੇ ਰਾਜ ਕਵੀ—**

ਆਪ 1823-1825 ਈਸਵੀ (1880-1882) ਈਸਵੀ ਤੱਕ ਪਟਿਆਲੇ, ਮਹਾਰਾਜਾ ਕਰਮ ਸਿੰਘ ਦੇ ਰਾਜ ਕਵੀ ਰਹੇ। ਮਹਾਰਾਜਾ ਵਿਦਵਾਨਾਂ ਦਾ ਕ਼ਦਰਦਾਨ ਸੀ। ਆਪ ਦੀ ਰਿਹਾਇਸ਼ ਸੰਤ ਬੀਰ ਸਿੰਘ ਦੇ ਡੇਰੇ ਝੁਮਾਂ ਵਾਲੀ ਗਲੀ ਵਿਚ ਸੀ। ਮਹਾਰਾਜੇ ਦੇ ਦਰਬਾਰ ਵਿਚ ਭਾਈ ਦਲ ਸਿੰਘ, ਭਾਈ ਧਰਮ ਸਿੰਘ ਅਤੇ ਕਵੀ ਚੰਦਰ ਸ਼ੇਖਰ ਆਦਿ ਕਵੀ ਸੱਜਣ ਮੌਜੂਦ ਸਨ, ਜਿਨ੍ਹਾਂ ਨੇ ਇਖਲਾਕੁਲ ਮਹਸਨੀ, ਪੰਚਤੰਤਰ (ਪ੍ਰੀਤਮ, ਫਰਵਰੀ 1943, ਸਫਾ 22 ਅਤੇ ਮਾਰਚ 1943, ਸਫਾ 26) ਆਦਿ ਪੁਸਤਕਾਂ ਦੇ ਤਰਜਮੇ ਕੀਤੇ। ਰਾਜ ਦਰਬਾਰ ਦਾ ਮਾਹੌਲ ਬੜਾ ਹੀ ਸੰਕੋਚਿਤ ਸੀ ਅਤੇ ਉਹ ਆਪਣੇ ਆਪ ਨੂੰ ਸੁਭਾਵਿਕ ਮਹਿਸੂਸ ਨਹੀਂ ਕਰ ਰਹੇ ਸਨ। ਕਵੀ ਸੰਤੋਖ ਸਿੰਘ ਇਕ ਅਣਖੀ ਕਵੀ ਸੀ, ਜਨਮ ਅਸ਼ਟਮੀ ਦੇ ਮੌਕੇ ਤੇ ਆਪ ਨੂੰ ਕਵੀਆਂ ਨੇ ਕਿਹਾ ਕਿ ਭਗਵਾਨ ਕ੍ਰਿਸ਼ਨ ਤੇ ਕਵਿਤਾ ਸੁਣਾਓ। ਆਪ ਨੇ ਜਵਾਬ ਦਿੱਤਾ ਕਿ ਮੇਰਾ ਇਸ਼ਟ ਗੁਰੂ ਨਾਨਕ ਹੈ, ਮੈਨੂੰ ਖਿਮਾ ਕਰੋ। ਬਹੁਤ ਮਜਬੂਰ ਕਰਨ ਤੇ ਆਪ ਨੇ ਦਸ਼ਮੇਸ਼ ਪਿਤਾ ਦੀਆਂ ਬੰਦੂਕਾਂ ਵਾਲਾ ਛੰਦ ਸੁਣਾ ਦਿੱਤਾ।

ਦੋ ਕੁ ਸਾਲ (੧੮੨੩-੨੪) ਕਵੀ ਜੀ ਪਟਿਆਲੇ ਰਹੇ, ਪਰ ਆਪ ਨੇ ਮਹਾਰਾਜਾ ਕਰਮ ਸਿੰਘ ਦਾ ਕਿਤੇ ਜ਼ਿਕਰ ਨਹੀਂ ਕੀਤਾ।

ਕੈਥਲ ਬਾਬਤ ਆਪ ਨੇ ਕਈ ਥਾਂ ਜ਼ਿਕਰ ਕੀਤਾ ਹੈ। ਉੱਥੋਂ ਦੀ ਛੋਟੀ ਜਿਹੀ ਰਿਆਸਤ ਦੇ ਰਾਜਾ ਭਾਈ ਉਦੈ ਸਿੰਘ ਨੂੰ 'ਬਡ ਭੂਪ ਬਹਾਦਰ' ਕਰਕੇ ਲਿਖਿਆ ਹੈ, ਜਿਸ ਦਾ ਕਾਰਨ ਆਪ ਦਾ ਉੱਥੇ ਆਦਰ ਸਨਮਾਨ ਹੋਣਾ ਹੈ :—

ਉਦੈ ਸਿੰਘ ਬਡ ਭੂਪ ਬਹਾਦਰ ਕਵਿ ਬੁਲਾਏ ਰਖਿਓ ਫਿਰ ਸਾਦਰ

**ਕਵੀ ਜੀ ਦੀ ਅਣਖ**

ਭਾਈ ਉਦੈ ਸਿੰਘ ੧੨ ਕੁ ਸਾਲ ਦੀ ਉਮਰ ਵਿੱਚ ਗੱਦੀ ਨਸ਼ੀਨ ਹੋਇਆ। ਗੁਰਮਤਿ ਦੀ ਤਾਲੀਮ ਦੇ ਘਾਟੇ ਕਾਰਨ, ਬੇਦਾਂਤੀਆਂ ਅਤੇ ਜੋਗੀਆਂ ਵੱਲ ਇਹਦਾ ਝੁਕਾ ਵਧੇਰੇ ਹੋ ਗਿਆ। ਸ਼ਾਇਦ ਇਸੇ ਕਰਕੇ ਰਾਜ-ਮਾਤਾ ਨੇ ਕਵੀ ਸੰਤੋਖ ਸਿੰਘ ਨੂੰ ਬੁਲਾਇਆ ਕਿ ਉਹ ਰਾਜੇ ਨੂੰ ਗੁਰਮਤਿ ਤੇ ਸਿੱਖੀ ਗਿਆਨ ਦੇਵੇ। ਕਵੀ ਆਪਣੇ ਆਸ਼ੇ ਵਿੱਚ ਕੁਝ ਸਫਲ ਭੀ ਹੋਏ। ਰਾਜੇ ਨੇ ਆਪ ਨੂੰ ਜਪੁਜੀ ਦੇ ਅਰਥ ਕਵਿਤਾਉਣ ਦਾ ਹੁਕਮ ਦਿੱਤਾ, ਪਰ ਬੇਦਾਂਤ ਦਾ ਰੰਗ ਬੜਾ ਪਰਬੰਲ ਸੀ। ਅਗੋਂ ਜਾ ਕੇ ਜੋਗ

---

* ਇਸ ਘਰਾਣੇ ਦਾ ਸ਼ਜਰਾ ਲੇਖ ਦੇ ਅੰਤ ਵਿਚ ਦਿੱਤਾ ਗਿਆ ਹੈ।

—ਸੰਪਾਦਕ

ਅਭਿਆਸ ਸਿਖਦੇ ਰਾਜਾ ਸਾਹਿਬ ਅਧਰੰਗ ਕਰਵਾ ਬੈਠੇ। ਕਵੀ ਜੀ ਨੂੰ ਇਸ ਦੁੱਖ ਵਿੱਚ ਆਪ ਨਾਲ ਹਮਦਰਦੀ ਸੀ। ਆਪ ਗੁਰੂ ਤੇਗ ਬਹਾਦਰ ਸਾਹਿਬ ਦੇ ਹਜ਼ੂਰ, ਜਿਨ੍ਹਾਂ ਦੀ ਯਾਦ ਵਿੱਚ ਕੈਥਲ ਗੁਰਦਵਾਰੇ ਕਾਇਮ ਹਨ, ਰਾਜਾ ਸਾਹਿਬ ਦੀ ਅਰੋਗਤਾ ਲਈ ਅਰਦਾਸ ਕਰਦੇ ਹੁੰਦੇ ਸਨ : 'ਗੁਰੂ ਪ੍ਰਾਸੇ ਤੇਗ ਬਹਾਦਰ ਸੰਕਟ ਜਨ, ਕੈਥਲ ਨਾਥ ਕੇ ਹੋਹ ਸਹਾਈ।' ਆਪ ਨੇ ਵਾਲਮੀਕੀ ਰਮਾਇਣ ਦੇ ਅਨੁਵਾਦ ਦੇ ਅੰਤ ਵਿੱਚ ਕੈਥਲ ਦੇ ਰਾਜ ਘਰਾਣੇ ਦਾ ਇਤਿਹਾਸ ਭੀ ਲਿਖਿਆ। ਦੋਹੀਂ ਪਾਸੇ ਬੜਾ ਪਿਆਰ ਸਤਿਕਾਰ ਸੀ। ਇਸਦੇ ਬਾਵਜੂਦ ਜਦ ਭੀ ਰਾਜਾ ਕੋਈ ਅਯੋਗ ਹਰਕਤ ਕਰਦਾ, ਕਵੀ ਦੀ ਅਣਖ ਉਹ ਨੂੰ ਖ਼ਿਮਾਂ ਨਹੀਂ ਸੀ ਕਰਦੀ।

ਰਾਜਾ ਸਾਹਿਬ ਦੀ ਸ਼ਰਧਾ ਇੱਕ ਵੇਦਾਂਤੀ ਸਾਧੂ ਵਿੱਚ ਅਗਾਧ ਸੀ। ਉਹਨੇ ਕਿਸੇ ਮਾਪਿਆਂ ਦੇ ਇਕਲੌਤੇ ਪੁੱਤਰ ਨੂੰ ਵਰਗਲਾਕੇ ਆਪਣਾ ਚੇਲਾ ਮੰਨ ਲਿਆ। ਗ਼ਰੀਬ ਅਤੇ ਲਾਚਾਰ ਮਾਪਿਆਂ ਨੇ ਰਾਜੇ ਦਾ ਦਰਵਾਜ਼ਾ ਖੜਕਾਇਆ, ਪਰ ਖ਼ੈਰ ਨਾ ਪਈ। ਨਿਰਾਸ਼ ਹੋ ਕੇ ਜਾਂ ਫਰਿਆਦ ਇਤਫ਼ਾਕ ਨਾਲ, ਯਾ ਜਾਣ ਕੇ ਉਹਨਾਂ ਨੇ ਸੰਗਤ ਅੱਗੇ ਕੀਤੀ, ਜਿੱਥੇ ਕਵੀ ਜੀ ਰਾਤ ਨੂੰ ਰੋਜ਼ ਆਪਣੇ ਰਚੇ ਜਾ ਰਹੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਕੀਤਾ ਕਰਦੇ ਸਨ। ਆਪ ਨੇ ਬੜੇ ਮਾਣ ਨਾਲ ਮਾਪਿਆਂ ਨੂੰ ਲੜਕਾ ਵਾਪਸ ਦਿਵਾਉਣ ਦਾ ਭਰੋਸਾ ਦਿਵਾਇਆ। ਦੂਜੇ ਦਿਨ ਕਵੀ ਜੀ ਨੇ ਰਾਜਾ ਸਾਹਿਬ ਨੂੰ ਆਖਿਆ ਤਾਂ ਉਹਨਾਂ ਆਪਣੀ ਮਜਬੂਰੀ ਦਸੀ। ਕਵੀ ਜੀ ਹਿਰਖ ਦੇ ਮਾਰੇ ਚੁੱਪ-ਚਾਪ ਰਾਜਧਾਨੀ ਛੱਡ ਕੇ ਚਲੇ ਗਏ, ਰੋਸ ਵਜੋਂ। ਰਾਜਾ ਸਾਹਿਬ ਦਾ ਕੰਮ ਰੁਕ ਗਿਆ ਕਿਉਂਕਿ ਆਪ ਦਰਬਾਰੀ ਕਵੀ ਹੋਣ ਤੋਂ ਬਿਨਾਂ ਰਾਜ-ਕਾਜ ਵਿੱਚ ਭੀ ਰਾਜੇ ਦੇ ਸਹਾਇਕ ਸਨ। ਰਾਜਾ ਸਾਹਿਬ ਕਵੀ ਨੂੰ ਸਤਿਕਾਰ ਨਾਲ ਮੋੜ ਲਿਆਏ ਅਤੇ ਜਿਵੇਂ-ਕਿਵੇਂ ਫਰਿਆਦੀਆਂ ਨੂੰ ਦਾਦ ਪ੍ਰਾਪਤ ਹੋਈ।

**ਕਵੀ ਜੀ ਦੀ ਸ਼ਖਸੀਅਤ**

ਇੰਨੀ ਕੁਝ ਵਾਕਫ਼ੀਅਤ ਦੇ ਆਧਾਰ 'ਤੇ ਮਹਾਂ ਕਵੀ ਸੰਤੋਖ ਸਿੰਘ ਜੀ ਦਾ ਚਿਹਰਾ ਮੁਹਰਾ ਉਜਾਗਰ ਹੋ ਜਾਂਦਾ ਹੈ। ਸਮਕਾਲੀ ਇਤਹਾਸ ਵਿੱਚ, ਉਸ ਧਾਰਮਿਕ ਅਤੇ ਭਾਈਚਾਰਕ ਗਿਰਾਵਟ ਦੇ ਸਮੇਂ, ਜੋ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਰਾਜਨੀਤਕ ਸ਼ਕਤੀ ਨੂੰ ਖੇਰੂੰ-ਖੇਰੂੰ ਹੋਣ ਤੋਂ ਬਚਾਇਆ ਤਾਂ ਗਿਆਨੀ ਸੰਤ ਸਿੰਘ ਤੇ ਉਸਦੇ ਚਾਟੜੇ ਕਵੀ ਸੰਤੋਖ ਸਿੰਘ ਨੇ ਸਿੱਖਾਂ ਨੂੰ ਆਪਣਾ ਅੰਦਰਲਾ ਫਰੋਲਣ ਲਈ ਵੰਗਾਰਿਆ। ਕਵੀ ਜੀ ਨੇ, ਡਾਕਟਰ ਭਾਈ ਵੀਰ ਸਿੰਘ ਦੇ ਸ਼ਬਦਾਂ ਵਿੱਚ ਉਨਰੀ ਇਤਿਹਾਸ ਦੀ ਜ਼ਮੀਨ ਉੱਤੇ ਆਪਣੀ ਸਮਝ, ਵਿਤ, ਤਾਣ ਮੁਜਬ ਮਿਹਨਤ ਕਰਕੇ ਵਿਗਿਆਨਿਕ ਇਤਿਹਾਸ ਦੇ ਰੂਪ ਵਿੱਚ ਆਪਣੀ ਰਚਨਾ ਨੂੰ ਪੇਸ਼ ਕੀਤਾ। ਤੁਲਸੀ ਦਾਸ ਜੀ ਨੂੰ ਰਾਮਾਇਣ ਲਿਖਣ ਦੀ ਪ੍ਰੇਰਨਾ ਆਪਣੀ ਇਸਤਰੀ ਕੋਲੋਂ ਮਿਲੀ, ਪਰ ਕਵੀ ਸੰਤੋਖ ਨੂੰ ਇਸ ਮਹਾਨ ਕਾਰਜ ਲਈ ਪ੍ਰੇਰਨਾ ਆਪਣੀ ਕੌਮ ਦੀ ਸੰਕੀਰਣਤਾਂ 'ਚੋਂ ਮਿਲੀ। ਫ਼ਿਰਦੌਸੀ ਨੇ ਸ਼ਾਹਨਾਮਾ ਧੰਨ ਮਾਲ ਦੀ ਆਸ ਤੇ ਲਿਖਿਆ ਅਤੇ ਨਿਰਾਸ਼ ਹੋ ਕੇ ਮਹਿਮੂਦ ਦਾ ਅਗਾ-ਪਿੱਛਾ ਪੁਣ ਛੱਡਿਆ। ਪਰ ਸੰਤੋਖ ਸਿੰਘ ਨੇ ਇਹ ਅਲੂਣੀ

ਸਿਲ ਸੇਵਾ ਅਤੇ ਪ੍ਰੇਮ ਭਾਵ ਨਾਲ ਚੱਟੀ, ਮੱਛੀ ਵਾਂਗ ਚੱਟ ਕੇ ਪਿੱਛੇ ਨਹੀਂ ਹਟਿਆ, ਸਗੋਂ ਉਸ ਨੇ ਇਸ ਅਲੂਣੇ ਕੌੜ ਕਸ 'ਚੋਂ ਰੱਸ ਕੱਢ ਕੇ ਪੀਤਾ ਅਤੇ ਪਿਲਾਇਆ। ਓਹ ਰੱਸ ਦਾ ਭਰਿਆ ਪਾਤਰ ਉਹਨੇ ਗੁਰੂ ਦੇ ਅਰਪਣ ਕਰ ਦਿੱਤਾ, ਤਾਂਕਿ ਸੰਗਤਾਂ ਉਸ ਤੋਂ ਲਾਭ ਲੈ ਸਕਣ। ਉਹ ਨੇ ਇਤਿਹਾਸਿਕ ਦੁੱਧ ਵਿੱਚ ਪਈਆ ਮਖੀਆਂ ਕੱਢੀਆਂ। ਉਹ ਦੇਖਦਾ ਸੀ ਕਿ ਹਿੰਦਾਲੀਏ ਹੀ ਨਹੀਂ, ਉਹਦੇ ਸਾਹਮਣੇ ਉਹਦੀ ਗੁਰੂ ਜਸ ਦੀ ਗੰਗਾ ਨੂੰ ਕੁੱਤੇ ਗਧੇ ਅਤੇ ਝੋਟੇ ਮਲੀਨ ਕਰ ਰਹੇ ਹਨ। ਵਾਹ ਲੱਗਦੇ ਉਹਨੇ ਮਲੀਨ ਨਹੀਂ ਹੋਣ ਦਿੱਤੀ :

ਮਹਿਖ਼, ਕੋਲ, ਖਰ ਸ੍ਵਾਨ ਮਿਲਿ, ਮਿਲ ਚਹੈਂ ਮਲਿਨ ਕਰ ਗੰਗ॥
ਤਿਮ ਬਾਦੀ ਗੁਰ ਕਥਾ ਕੋ ਚਲੇ ਨਾ ਬਸ ਕੁਛ ਸੰਗ॥32॥

ਰੁਤ-5, ਅਧਿਆਇ-52

ਗੁਰੂ ਨਾਨਕ* ਨੂੰ ਉਹ 'ਪਰਮ ਪਰਾਵਰ ਨਾਥ' ਕਹਿੰਦਾ ਹੈ, ਅਤੇ ਉਸ ਦਾ ਵਿਸ਼ਵਾਸ ਸੀ ਕਿ ਗੁਰੂ ਗੋਬਿੰਦ ਸਿੰਘ ਤੋਂ ਬਗ਼ੈਰ ਵੇਦਾਂ ਪੁਰਾਣਾਂ ਦੀ ਕਥਾ ਦੀ ਰੀਤ ਮਿਟ ਜਾਣੀ ਸੀ। ਉਹਦਾ ਇੱਕੋ-ਇੱਕ ਤਰਲਾ ਸੀ ਕਿ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੀ ਕੀਰਤੀ ਤੇ ਉਮੱਤ ਵਧੇ ਫੁਲੇ। ਸਿੱਖ ਨਹੀਂ ਹੋਰ ਭਾਰਤੀ ਜਨਤਾ ਭੀ ਆਪਣਾ ਆਪ ਪਛਾਣੇ। ਇਹ ਉਹਦਾ ਝੱਲ ਸੀ, ਮਸਤੀ ਸੀ। ਪ੍ਰੋਫੈਸਰ ਪਿਆਰਾ ਸਿੰਘ 'ਪਦਮ' ਅਨੁਸਾਰ ਇਹ ਮਸਤੀ ਐਸੀ ਸੀ ਜਿਸ ਦੇ ਸਦਕੇ ਉਸ ਗੁਰਮੁਖ ਮਰਦ ਕਵੀ ਨੇ ਜ਼ਿੰਦਗੀ ਦੀ ਮਨੋਹਰਤਾ ਤੇ ਬਿਖਮਤਾ ਵਾਲੇ ਗੁਰ ਇਤਿਹਾਸ ਨੂੰ ਮਹਾਂ ਕਵੀ ਦੇ ਰੂਪ ਵਿੱਚ ਕਲਮ ਬੰਦ ਕਰ ਦਿੱਤਾ। ਇਸ ਦਾ ਅਰਥ ਇਹ ਨਹੀਂ ਕਿ ਉਹ ਨਿਰਾ ਸਿੱਖ ਕਵੀ ਹੀ ਸੀ, ਸਗੋਂ ਉਸ ਨੇ ਆਪਣੀ ਰਚਨਾ ਵਿੱਚ ਹਿੰਦੁਸਤਾਨ ਦੇ ਪੁਰਾਣੇ ਬਜ਼ੁਰਗਾਂ, ਅਵਤਾਰਾਂ ਦੀਆਂ ਜੀਵਨ ਚਮਤਕਾਰਾਂ ਨੂੰ ਭੀ ਬੜੀ ਸਤਕਾਰ ਵਾਲੀ ਥਾਂ ਦਿੱਤੀ, ਜਿਸ ਤੋਂ ਹਿੰਦੂ ਤੇ ਸਿੱਖ ਜਨਤਾ ਸਾਂਝੀ ਮੁਤਾਸਰ ਹੋ ਸਕੇ। ਉਹ ਹਿੰਦੁਸਤਾਨ ਦੀ ਨਿਰੋਈ ਜ਼ਿੰਦਗੀ ਦਾ ਉਪਾਸਕ ਸੀ, ਉਸ ਦੇ ਉਸ ਨੇ ਗੀਤ ਗਾਏ ਹਨ,..... ਸ੍ਰੀ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਸਿੱਖ ਪੰਥ ਵਿੱਚ ਬੜੀ ਭਾਰੀ ਅਹਿਮੀਅਤ ਰੱਖਦੀਆਂ ਹਨ। ਇਹਨਾਂ ਰਚਨਾਵਾਂ ਨੇ ਹੀ ਰਾਜ ਭਾਗ ਖੁਹਾ ਚੁਕੇ ਤੇ ਬ੍ਰਾਹਮਣੀ ਮੱਤ ਦੇ ਵਹਿਮਾਂ ਵਿੱਚ ਫਾਥੇ ਸਿੱਖਾਂ ਅੰਦਰ ਮੁੜ ਸਿੱਖੀ ਦੀ ਰੌ ਜਾਗੀ ਕੀਤੀ ਸੀ, ਸਾਹਿਤਿਕ ਨੁਕਤਾ ਨਿਗਾਹ ਤੋਂ ਉਹਨਾਂ ਨੂੰ ਇਹਨਾਂ ਰਚਨਾ ਦੇ ਆਸਰੇ ਫਿਰਦੋਸ਼ੀ ਤੇ ਤੁਲਸੀ ਦਾਸ ਕਿਹਾ ਜਾ ਸਕਦਾ ਹੈ।' (ਪ੍ਰਸਿੱਧ ਹਿੰਦੁਸਤਾਨੀ ਕਵੀ ' ਸਫ਼ਾ ੧੧੨-੧੧੩)

ਇਹਨਾਂ ਦੋਹਾਂ ਮਹਾਨ ਕ੍ਰਿਤੀਆਂ ਦੀ ਬਣਤਰ ਦੀ ਤਰਤੀਬ ਉਸਦੇ ਜੋਤਸ਼ ਵਿਦਿਆ ਵਿੱਚ ਨਿਪੁੰਨ ਹੋਣ ਦੀ ਗਵਾਹੀ ਦਿੰਦੀ ਹੈ। ਕਾਵਿ ਤੋਂ ਬਿਨਾਂ ਆਪ ਗਦਯ

---

* ਸ੍ਰੀ ਗੁਰੂ ਨਾਨਕ ਪੁਰਸ਼ੋਤਮੰ ਪਰਮ ਪਰਾਵਰ ਨਾਥ।
ਯੁਗਲ ਚਰਨ ਮਮ ਬੰਦਨਾ ਪਰ ਧਰਿ ਕਰਿ ਮਾਥ॥5॥ ਸ੍ਰੀ ਗੁਰ ਨਾਨਕ ਪ੍ਰਕਾਸ਼
ਅਧਿਆਇ-1 (ਪੂ)

ਦੇ ਵੀ ਉੱਚੇ ਲਿਖਾਰੀ ਸਨ। ਜਪੁਜੀ ਅਤੇ ਆਤਮ ਪੁਰਾਣ ਦਾ ਗਦਯ ਹਿੰਦੀ ਅਨੁਵਾਦ ਇਸ ਦੀ ਪ੍ਰੋੜ੍ਹਤਾ ਕਰਦਾ ਹੈ। ਉਸ ਦੀ ਬਹੁਪੱਖੀ ਸ਼ਖ਼ਸੀਅਤ ਇਸ ਸਚਾਈ ਤੋਂ ਭੀ ਪ੍ਰਗਟ ਹੁੰਦੀ ਹੈ ਕਿ ਕਵੀ ਤੇ ਜੋਤਸ਼ੀ ਹੋਣ ਤੋਂ ਬਿਨਾਂ ਆਪ ਅਰਬੀ, ਫ਼ਾਰਸੀ, ਰਾਜਨੀਤੀ, ਵੇਦਾਂਤ, ਸ਼ਸਤਰ ਵਿਦਿਆ, ਯੁੱਧ ਵਿਦਿਆ, ਘੋੜਿਆਂ ਦੀ ਵਿਦਿਆ ਜਿਸ ਦੀ ਲੋੜ ਕਿਸੇ ਰਿਆਸਤ ਦੇ ਤਕੜੇ ਮਸ਼ੀਰ ਨੂੰ ਹੁੰਦੀ ਸੀ, ਦੇ ਭੀ ਮਾਹਰ ਸਨ। ਆਪ ਦੇ ਬਤੌਰ ਕੈਥਲ ਦੇ ਸਫ਼ੀਰ ਕੰਮ ਕਰਨ ਦੇ ਸਬੂਤ ਮਿਲਦੇ ਹਨ।

ਪੂਰਨ ਗੁਰ ਸਿੱਖੀ ਆਪ ਨੂੰ ਵਿਰਸੇ ਵਿੱਚ ਮਿਲੀ ਸੀ, ਆਪ ਦੇ ਪਿਤਾ ਭਾਈ ਦੇਵਾ ਸਿੰਘ ਤਕੜੇ ਵਿਦਵਾਨ, ਖੋਜੀ ਤੇ ਸਰਕਾਰਾਂ ਦਰਬਾਰਾਂ 'ਚ ਮੰਨੇ-ਪ੍ਰਮੰਨੇ ਗੁਰਮੁਖ ਸਨ। ਆਪ ਦੀ ਸੰਗਤ ਸਮੇਂ ਦੇ ਪ੍ਰਸਿੱਧ ਗੁਰਸਿੱਖ ਵਿਦਵਾਨਾਂ ਨਾਲ ਸੀ। ਭਾਈ ਕਰਮ ਸਿੰਘ ਨਿਰਮਲੇ ਨਾਲ ਆਪ ਦਾ ਜੋੜ ਸੀ। ਜੋ ਗੁੜ੍ਹਤੀ ਭਾਈ ਸੰਤੋਖ ਸਿੰਘ ਨੂੰ ਸਿੱਖੀ ਦੀ ਮਿਲੀ, ਉਸ ਨੂੰ ਆਪ ਨੇ ਪਕੀ ਤਰ੍ਹਾਂ ਪਲੇ ਬੰਨ੍ਹੀ ਰੱਖ ਕੇ ਜੀਵਨ ਵਿੱਚ ਮਾਣਿਆ ਅਤੇ ਮੁਸ਼ਕ ਨਾਫ਼ੇ ਦੀ ਖ਼ੁਸ਼ਬੋ ਵਾਂਗ ਜਗ ਨੂੰ ਵੰਡਿਆ। ਆਪ ਦੇ ਇਸ਼ਟ ਵਾਹਿਗੁਰੂ ਅਕਾਲ ਪੁਰਖ ਅਤੇ ਉਸ ਦੇ ਭੇਜੇ ਹੋਏ ਗੁਰੂ ਸਾਹਿਬਾਨ ਅਤੇ ਉਹਨਾਂ ਦਾ ਸ਼ਬਦ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਸਨ। ਆਪ ਗੁਰੂ ਨਾਨਕ ਨੂੰ ਪਰਮ ਪਰਾਵਰ ਨਾਥ ਕਹਿੰਦੇ ਹਨ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਓਟ ਨੂੰ ਅਪਨਾ ਸਭ ਤੋਂ ਵੱਡਾ ਸਹਾਰਾ ਗਿਣਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਰਬੋਤਮ ਗਿਆਨ ਦਾ ਸੋਮਾ ਮੰਨਦੇ ਹਨ:

ਜਿਸ ਮਹਿ ਅੰਮ੍ਰਿਤ ਗਿਆਨ ਹੈ, ਮਾਣਿਕ ਭਗਤ ਵਿਰਾਗ।
ਗੁਰੂ ਗ੍ਰੰਥ ਸਾਹਿਬ ਉਦਧਿ ਬੰਦੌਂ ਕਰ ਅਨੁਰਾਗ॥

ਗ੍ਰੰਥ ਗਰਬ ਗੰਜਨੀ ਤੋਂ ਆਪ ਦੀ ਅਨਿਨ ਸਿੱਖੀ ਭਾਵਨਾ ਅਤੇ ਸਿੱਖੀ ਪ੍ਰਚਾਰ ਅਤੇ ਸਿੱਖੀ ਨਿਰੋਲ ਕਰਨ ਦਾ ਸ਼ੌਕ ਤੇ ਝੱਲ ਫੁਟ-ਫੁਟ ਪੈਂਦਾ ਹੈ। ਦਲੀਲ ਦਾ ਸਿਖਰ ਹੈ, ਆਨੰਦ ਘਨ ਦੀ ਬੇਥਵੀਆਂ ਤੇ ਥੋਥੀਆਂ ਥੀਊਰੀਆਂ ਦਾ ਖੰਡਨ ਕਰਨ ਵਿੱਚ : ਅਰਿ ਦੇਵੀ ਜੋ ਪ੍ਰਤੱਖ ਕਰੀ ਕਹਿਤੇ ਹੈਂ, ਸੋ ਕੈਸੇ ? ਜੋ ਅਨੇਕ ਸਥਾਨ ਬਿਕੈ ਅਪਨੀ ਬਾਨੀ ਮੈਂ ਉਸਤਤ ਚੰਡਕਾ ਕੀ ਰਹੀ ਹੈ, ਤਿਸਕੋ ਸੁਨਿਕੈ ਪੀਛੈ ਤੇ ਲੋਕ ਅਨੰਦ ਘਨ ਜੈਸੇ ਕਹਿਤੇ ਜੋ ਦਸਵੀਂ ਪਾਤਸ਼ਾਹੀ ਕੋ ਗੁਰੂ ਦੇਵੀ ਹੈ, ਤਹਾਂ ਬੀ ਨਿਰਨੈ ਕਰ ਗਏ ਹੈਂ, ਪ੍ਰਮਾਣੁ : ਅਰ ਸਿਖ ਹੌਂ ਅਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋਂ।' ਇਸ ਤੋਂ ਇਹ ਭੀ ਸਪੱਸ਼ਟ ਹੋ ਜਾਂਦਾ ਹੈ ਕਿ ਦੇਵੀ ਪੂਜਣ ਦਾ ਪ੍ਰਸੰਗ ਭਾਈ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ਼ ਵਿੱਚ ਆਪ ਨਹੀਂ ਲਿਖਿਆ, ਪਿੱਛੋਂ ਦੀ ਮਿਲਾਵਟ ਹੈ।

ਆਪ ਦੀ ਰਹਿਤ ਬਹਿਤ ਪੂਰਨ ਗੁਰ ਸਿਖਾਂ ਵਾਲੀ ਸੀ, ਆਪ ਨੇ ਆਪਣਾ ਵਿਆਹ ਜ਼ਾਤ-ਪਾਤ ਤੋੜ ਕੇ ਕੀਤਾ ਅਤੇ ਆਪ ਦੇ ਫੁੱਲ ਆਪ ਦੀ ਆਗਿਆਨੁਸਾਰ ਗੰਗਾ ਆਦਿ ਤੀਰਥਾਂ 'ਤੇ ਨਹੀਂ ਪਾਏ ਗਏ। ਗੁਰੂ ਕ੍ਰਿਪਾ ਵਿੱਚ ਆਪ ਦੀ ਅਪਾਰ ਸ਼ਰਧਾ ਅਤੇ ਵਿਸ਼ਵਾਸ ਸਦੀਆਂ ਤੱਕ ਸਿਖ ਮਾਤਰ ਲਈ ਆਦਰਸ਼ ਬਣੇ ਰਹਿਣ ਦੇ

ਜੋਗ ਅਤੇ ਆਸਤਕ ਭਾਵਾਂ ਦੀ ਵ੍ਰਿਧੀ ਦਾ ਕਾਰਨ ਹਨ :

ਸਤਿਗੁਰ ਮਮ ਬੇਰੀ ਕਟਹੁ, ਨਿਜ ਬੇਰੀ ਪਰ ਚਾਰ।
ਇਹ ਬੇਰੀ ਹੁਇ ਭਵ ਸਫ਼ਲ, ਇੱਕ ਬੇਰੀ ਕਰ ਪਾਰ।

ਇਹੋ-ਜਿਹੀਆਂ ਪੰਕਤੀਆਂ ਉਹ ਯਾਦਗਾਰੀ ਵਚਨ ਹਨ ਜੋ ਸ਼ੇਕਸਪੀਅਰ ਦੇ ਸ਼ਬਦਾਂ ਵਿੱਚ ਉਹਨਾਂ ਸ਼ਾਹੀ ਯਾਦਗਾਰਾਂ ਨਾਲੋਂ ਵਧੇਰੇ ਦੇਰ-ਪਾ ਹਨ ਜੋ ਸੰਗਮਰਮਰ ਨਾਲ ਉਸਰੀਆਂ ਅਤੇ ਸੋਨੇ ਨਾਲ ਮੜ੍ਹੀਆਂ ਹਨ :

Not marble nor the gilded monuments of princes out live this power full rhyme.

## ਸੰਪਾਦਕ ਵੱਲੋਂ

ਜ਼ਿਲ੍ਹਾ ਯਮੁਨਾਨਗਰ ਦੀ ਜਗਾਧਰੀ ਤਹਿਸੀਲ ਦਾ ਇੱਕ ਨਗਰ, ਜੋ ਜਗਾਧਰੀ ਤੋਂ 8 ਕਿ.ਮੀ. ਚੜ੍ਹਦੇ ਵੱਲ ਸਥਿਤ ਹੈ। ਭੰਗੀ ਮਿਸਲ ਦੇ ਕਾਰਕੁਨ ਸ. ਨਾਨੂੰ ਸਿੰਘ ਅਤੇ ਰਾਏ ਸਿੰਘ ਨੇ 1764 ਈਸਵੀ (1821 ਸੰਮਤ) ਵਿੱਚ ਇਸ ਤੇ ਕਬਜਾ ਕੀਤਾ। ਸ. ਨਾਨੂੰ ਸਿੰਘ ਦੇ ਪਠਾਣਾਂ ਹੱਥੋਂ ਧੋਖੇ ਨਾਲ ਮਾਰੇ ਜਾਣ ਬਾਅਦ ਨਾਨੂੰ ਸਿੰਘ ਦੇ ਮੁਤਬੰਨੇ ਭਾਗ ਸਿੰਘ ਅਤੇ ਇਸ ਦੇ ਸਕੇ ਭਰਾ ਰਾਏ ਸਿੰਘ ਨੇ ਪਠਾਣਾਂ ਦੇ 204 ਪਿੰਡ ਜਿਤ ਕੇ ਆਪੋ ਵਿੱਚ ਵੰਡ ਲਏ। ਰਾਏ ਸਿੰਘ ਦੀ ਰਾਜਧਾਨੀ ਦਿਆਲਗੜ੍ਹ ਸੀ, ਜਗਾਧਰੀ ਸਣੇ 84 ਪਿੰਡ ਇਹਨਾਂ ਦੇ ਹਿੱਸੇ ਆਏ। ਸ. ਭਾਗ ਸਿੰਘ ਦੇ ਹਿੱਸੇ 120 ਪਿੰਡ, ਰਾਜਧਾਨੀ ਬੂੜੀਆ ਸੀ। ਦਿਆਲਗੜ੍ਹ ਇਤਨਾ ਮਸ਼ਹੂਰ ਨਾ ਹੋ ਸਕਿਆ, ਬੂੜੀਆ ਦੇ ਨਜ਼ਦੀਕ ਹੋਣ ਕਰਕੇ ਦਿਆਲਗੜ੍ਹ ਦੇ ਵਸਨੀਕ ਬੂੜੀਆ ਨਿਵਾਸੀ ਹੀ ਪ੍ਰਸਿੱਧ ਹੁੰਦੇ ਰਹੇ। ਬੂੜੀਆ ਰਾਜ ਦੇ ਸਿਖਰ ਸਮੇਂ ਨਾਹਨ ਤੱਕ ਦੇ ਹਾਕਮ ਇਸ ਦਾ ਕਰ ਭਰਦੇ। ਨਾਹਨ ਸਾਲ ਪਿੱਛੋਂ ਇੱਕ ਬਾਜ ਤੇ ਘੋੜਾ ਦਿੰਦਾ ਸੀ। ਦਿਆਲਗੜ੍ਹ ਦਾ ਇਤਿਹਾਸ ਬੜਾ ਰੋਚਕ ਰਿਹਾ ਹੈ। ਸ. ਰਾਏ ਸਿੰਘ ਦੇ ਕੋਈ ਔਲਾਦ ਨਹੀਂ ਸੀ। ਆਪਣੇ ਭਤੀਜੇ ਸ. ਭਗਵਾਨ ਸਿੰਘ ਨੂੰ ਸਰਦਾਰੀ ਦੇ ਕੇ 1805 ਵਿੱਚ ਸ. ਰਾਏ ਸਿੰਘ ਲਾਵਲਦ ਮਰ ਗਿਆ। ਭਗਵਾਨ ਸਿੰਘ ਦੀ ਮੌਤ ਤੋਂ ਬਾਅਦ ਉਸ ਦੇ ਦੋ ਭਤੀਜਿਆਂ ਅਤੇ ਤਿੰਨ ਭਰਾਵਾਂ ਵਿੱਚ ਸਟੇਟ ਵੰਡੀ ਗਈ ਅਤੇ ਇਹਨਾਂ ਦੀ ਮੌਤ ਤੋਂ ਬਾਅਦ ਅੰਗਰੇਜ਼ਾਂ ਨੇ ਆਪਣੇ ਕਬਜੇ 'ਚ ਲੈ ਲਈ।

**ਬੂੜੀਏ ਨਿਵਾਸ—**

ਕਰੀਬ 25 ਸਾਲ ਦੀ ਅਵਸਥਾ ਵਿਚ (1870 ਸੰਮਤ) ਆਪ ਆਪਣੇ ਪਿਤਾ ਜੀ ਦੇ ਰਿਸ਼ਤੇਦਾਰ **ਜਰਨੈਲ ਦਿਆਲ** ਸਿੰਘ ਦੇ ਰਸੂਖ ਹੇਠ ਬੂੜੀਏ ਆ ਗਏ। ਬੂੜੀਏ ਰਿਆਸਤ ਦੇ ਸਰਦਾਰ ਭਗਵਾਨ ਸਿੰਘ ਦਿਆਲ ਗੜੀਏ ਦੇ ਰਾਜ ਕਵੀ ਬਣੇ। ਇੱਥੇ ਹੀ ਜਮਨਾ ਦੇ ਕੰਡੇ ਆਪ ਚਿੰਤਨ ਕਰਦੇ ਨਾਮ ਸਿਮਰਨ ਕਰਦੇ ਅਤੇ ਰਚਨਾ ਰਚਦੇ ਰਹੇ। 1875 ਸੰਮਤ ਵਿਚ ਆਪ ਦਾ 'ਸ੍ਰੀ ਗੁਰ ਨਾਨਕ ਪ੍ਰਕਾਸ਼' ਸੰਪੂਰਨ ਹੋਇਆ। ਆਪ ਬੂੜੀਏ ਤਕਰੀਬਨ ਦਸ ਸਾਲ ਤੱਕ ਰਹੇ। ਇਸੇ ਕਾਰਨ ਆਪ ਨੇ ਆਪਣਾ ਘਰ ਬੂੜੀਏ ਹੋਣਾ ਲਿਖਿਆ ਹੈ। ਕਿਉਂਕਿ ਆਪ ਜੀ ਦੇ ਪਿਤਾ ਜੀ ਬੂੜੀਏ ਨਿਵਾਸ ਰੱਖਦੇ ਸਨ। ਇਸੇ ਕਾਰਨ ਕਈ ਵਿਦਵਾਨਾਂ ਨੂੰ ਟਪਲਾ ਲਗਾ, ਜਿਵੇਂ ਕਿ ਭਾਈ

ਕਾਹਨ ਸਿੰਘ ਨਾਭਾ ਨੂੰ ਕਿ ਆਪ ਜੀ ਦਾ ਜਨਮ ਬੂੜੀਏ ਹੋਇਆ ਇੱਥੇ ਰਹਿੰਦਿਆਂ ਜਗਾਧਰੀ ਨਿਵਾਸੀ ਬੀਬੀ ਰਾਮ ਕੌਰ ਨਾਲ ਆਪ ਦੀ ਸ਼ਾਦੀ ਹੋਈ।

ਰਾਜਾ ਧਰਮ ਪ੍ਰਕਾਸ਼ ਨਾਹਨ ਦੇ ਰਾਜੇ ਦੇ ਮਰਨ ਉਪਰੰਤ ਕਰਮ ਪ੍ਰਕਾਸ਼ ਰਾਜਾ ਬਣਿਆ ਪਰ ਛੇਤੀ ਹੀ ਰਾਜ ਦਰਬਾਰੀਆਂ ਅਤੇ ਉਸ ਦੇ ਛੋਟੇ ਭਰਾ ਨੇ ਸਾਜਿਸ਼ ਕੀਤੀ ਅਤੇ ਰਾਜਾ ਕਰਮ ਪ੍ਰਕਾਸ਼ ਨੇ ਗੋਰਖੀਆਂ ਦੀ ਮਦਦ ਲਈ। ਉਹਨਾਂ ਨੇ ਸਾਜਿਸ਼ ਤਾਂ ਦਬਾ ਦਿੱਤੀ ਪਰ ਉਹ ਆਪਣੇ ਤਰੀਕੇ ਨਾਲ ਸ਼ਾਸ਼ਨ ਕਰਨ ਲੱਗ ਪਏ। ਰਾਜੇ ਨੂੰ ਆਪਣੇ ਬਾਰੇ ਗੁਜਾਰ ਸਬਾਥੂ ਸ਼ਰਣ ਲੈਣੀ ਪਈ, ਪਰ ਸ਼ਬਾਥੂ ਦੇ ਰਾਜੇ ਨੇ ਵੀ ਸਿਰਮੋਰ ਨਾਲ ਆਪਣੇ ਸੰਬੰਧ ਤੋੜ ਲਏ ਅਤੇ ਰਾਜਾ ਕਰਮ ਪ੍ਰਕਾਸ਼ 1826 (ਆਪਣੀ ਮੌਤ ਤੱਕ) ਈਸਵੀਂ ਤੱਕ ਇੱਥੇ ਅੰਗਰੇਜ਼ੀ ਸ਼ਰਣਾਗਤ 'ਚ ਰਿਹਾ।

**ਸ. ਦਿਆਲ ਸਿੰਘ**

ਜਰਨੈਲ ਦਿਆਲ ਸਿੰਘ ਦਾ ਪਿਛੋਕਾ ਚੂੰਗ ਜ਼ਿਲ੍ਹਾ ਲਾਹੌਰ ਦਾ ਸੀ। ਆਪ ਭੰਗੀ ਮਿਸਲ ਦੇ ਸਰਦਾਰ ਰਾਏ ਸਿੰਘ ਵਾਲੀਏ ਜਗਾਧਰੀ ਦੇ ਸਮੇਂ ਮਿਸਲ ਵਿਚ ਸ਼ਾਮਲ ਹੋਏ ਅਤੇ ਦਿਆਲਗੜ੍ਹ ਤੇ ਕਬਜਾ ਕੀਤਾ। ਇਸ ਪਿੰਡ ਦਾ ਨਾਂਓ ਪਹਿਲਾਂ ਕੁਝ ਹੋਰ ਸੀ, ਪਿੱਛੋਂ ਆਪ ਦੇ ਨਾਂ ਤੇ ਪ੍ਰਸਿੱਧ ਹੋਇਆ। ਇਹਨਾਂ ਨੂੰ ਪੰਜ ਪਿੰਡ ਸਣੇ ਬਾਢੀ ਮਾਜਰਾ ਦੇ ਜਾਗੀਰ 'ਚ ਮਿਲੇ ਸਨ। ਬਾਢੀ ਮਾਜਰਾ ਤੋਂ 4 ਮੀਲ ਦੂਰ ਜਦ ਔਰੰਗਾਬਾਦ ਦੇ ਪਠਾਣਾਂ ਨੂੰ ਜਿੱਤਿਆ ਉਹਨਾਂ ਨੇ ਤਾਬਿਆਦਾਰੀ ਵਜੋਂ ਭੰਗੀ ਸਰਦਾਰਾਂ ਨੂੰ ਦਾਵਤ ਦਿੱਤੀ ਅਤੇ ਧੋਖੇ ਨਾਲ ਮਾਰ ਦਿੱਤਾ। ਇਸ ਘਿਣਾਉਣਾਕ ਸਾਜ਼ਸ਼ ਦਾ ਬਦਲਾ ਔਰੰਗਾਬਾਦ ਨੂੰ ਤੋਪਾਂ ਨਾਲ ਉਡਾ ਕੇ ਲਿਆ ਗਿਆ। ਜਰਨੈਲ ਦਿਆਲ ਸਿੰਘ ਤੋਂ ਬਾਅਦ ਇਹੋ ਪਦਵੀ ਉਹਨਾਂ ਦੇ ਪੁੱਤਰ ਸਰਦਾਰ ਕਰਮ ਸਿੰਘ ਨੂੰ ਦਿੱਤੀ ਗਈ। ਗਿਆਨੀ ਗਿਆਨ ਸਿੰਘ ਰਚਿਤ ਤਵਾਰੀਖ ਗੁਰੂ ਖਾਲਸਾ ਜਿਲਦ ਤੀਜੀ ਸਫ਼ਾ 543 ਅਨੁਸਾਰ ਕਰਮ ਸਿੰਘ, ਝੰਡਾ ਸਿੰਘ ਭੰਗੀ ਦੇ ਦੂਜੀ ਵਾਰ ਮੁਲਤਾਨ ਫਤਿਹ ਕਰਨ ਸਮੇਂ ਸ. ਸ਼ੇਰ ਸਿੰਘ ਬੂੜੀਏ ਵਾਲੇ ਸਮੇਤ ਮੁਹਿਮ ਵਿਚ ਸ਼ਾਮਲ ਹੋਏ। ਸਰਦਾਰ ਕਰਮ ਸਿੰਘ ਦੇ ਪਹਿਲਾਂ ਕੋਈ ਔਲਾਦ ਨਾ ਹੋਈ। ਉਹਨਾਂ ਨੇ ਆਪਣੇ ਭਾਣਜੇ ਸ. ਰਾਮ ਸਿੰਘ ਕਲਸੀ ਵਾਲੇ ਨੂੰ ਮੁਤਬਨਾ ਬਣਾਇਆ। ਰਿਆਸਤ ਨੇ ਚਾਰ ਪਿੰਡ ਜ਼ਬਤ ਕਰਕੇ ਕੇਵਲ ਬਾਢੀ ਮਾਜਰਾ ਜਾਗੀਰ ਵਿਚ ਰਹਿਣ ਦਿੱਤਾ। ਸ੍ਰ. ਰਾਮ ਸਿੰਘ ਦੀਆਂ ਦੋ ਸਪੁੱਤਰੀਆਂ ਕਵੀ ਸੰਤੋਖ ਸਿੰਘ ਦੇ ਸਪੁੱਤਰ ਬਲਦੇਵ ਸਿੰਘ ਅਤੇ ਪੋਤਰੇ ਪਰਦੁਮਨ ਸਿੰਘ ਨੂੰ ਵਿਆਹੀਆਂ ਗਈਆਂ। ਬਿਰਧ ਅਵਸਥਾ ਵਿਚ ਸ੍ਰ. ਕਰਮ ਸਿੰਘ ਦੇ ਘਰ ਸ੍ਰ. ਮਾਨ ਸਿੰਘ ਪੈਦਾ ਹੋਏ। ਅਗੋਂ ਇਹਨਾਂ ਦੇ ਚਾਰ ਸਪੁੱਤਰ ਸ੍ਰ. ਨਿਹਾਲ ਸਿੰਘ, ਖਾਲ ਸਿੰਘ, ਸੁੰਦਰ ਸਿੰਘ ਅਤੇ ਮੰਦਰ ਸਿੰਘ ਹੋਏ। ਸ੍ਰ. ਸੁੰਦਰ ਸਿੰਘ ਤਹਿਸੀਲਦਾਰ ਨਹਿਰ ਜਮਨ ਗਰਬੀ ਵਿਚ ਮੁਲਾਜਮ ਰਹੇ ਅਤੇ ਪਹਿਲੇ ਵਿਸ਼ਵ ਯੁੱਧ ਵਿਚ ਸਰਕਾਰ ਦੀ ਜੰਗੀ ਸੇਵਾ ਕੀਤੀ ਅਤੇ ਮੰਦਰ ਸਿੰਘ ਦੇ ਪੁੱਤਰ ਪ੍ਰਸਿੱਧ ਸੰਤ ਜੈ ਸਿੰਘ ਹੋਏ ਹਨ।

**ਸ. ਰਤਨ ਅਨਮੋਲ ਸਿੰਘ**

ਬੂੜੀਆ ਰਿਆਸਤ ਦੇ ਦਿਆਨਤਦਾਰ ਸਰਦਾਰ ਰਤਨ ਅਨਮੋਲ ਸਿੰਘ (ਜਨਮ

19 ਮਈ, 1919) ਨੇ 1947 ਦੇ ਰਾਮ ਰੌਲੇ ਵਿਚ, ਮੁਸਲਮਾਨਾਂ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਆਪਣੀ ਗੜ੍ਹੀ ਵਿਚ ਪਨਾਹ ਦੇ ਕੇ ਰੱਖਿਆ। ਪਾਕਿਸਤਾਨ ਤੋਂ ਆਏ ਸ਼ਰਨਾਰਥੀਆ ਨੂੰ ਵੀ ਆਪਣੀ ਰਿਆਸਤ ਵੱਲੋਂ ਪੂਰੀਆ ਸਹੂਲਤਾਂ ਪ੍ਰਦਾਨ ਕੀਤੀਆਂ। ਸ. ਰਤਨ ਸਿੰਘ ਅਨਮੋਲ ਦਾ ਪਰਿਵਾਰ ਅਜੇ ਵੀ ਇੱਥੇ ਹੀ ਨਿਵਾਸ ਕਰਦਾ ਹੈ।

ਸੰਨ 2002 ਵਿਚ ਵਾਪਰੇ ਗੁਜਰਾਤ ਦੰਗਿਆ ਦੇ ਸੰਦਰਭ ਵਿਚ 'ਟਾਈਮਜ਼ ਆਫ਼ ਇੰਡੀਆ, 2 ਮਈ 2002 ਅਤੇ 'ਦੀ ਟ੍ਰੀਬੀਯੁਨ' ਦੀ ਖ਼ਬਰ ਦਾ ਹਵਾਲਾ ਦੇਣਾ ਬਣਦਾ ਹੈ। ਪੀਰ ਹਾਫਿਜ ਹੁਸੈਨ ਅਹਿਮਦ, ਵਸਨੀਕ ਬੂੜੀਆ, ਹਾਲ ਦਿਲੀ ਨੇ ਇਸ ਗੱਲ ਦੀ ਤਸਦੀਕ ਕੀਤੀ ਕਿ ਬੂੜੀਆ ਰਿਆਸਤ ਦੇ 21 ਸਾਲਾ ਸਰਦਾਰ ਰਤਨ ਅਨਮੋਲ ਸਿੰਘ ਨੇ ਆਪਣੇ ਗੜ੍ਹੀ ਵਿਚ, ਜਗੀਰ ਦੇ 180 ਪਿੰਡ 'ਚ ਵਸਦੇ 15000 ਦੇ ਕਰੀਬ ਮੁਸਲਮਾਨਾਂ ਨੂੰ 1947 ਦੇ ਦੰਗਿਆਂ 'ਚ ਸਰਣ ਦੇ ਕੇ ਬਚਾਈ ਰੱਖਿਆ ਅਤੇ ਪਾਕਿਸਤਾਨ ਤੋਂ ਆਉਣ ਵਾਲੇ ਸ਼ਰਣਾਰਥੀਆਂ ਦੀ ਪੂਰੀ ਮਦਦ ਕੀਤੀ। ਹਕੂਮਤ ਨੂੰ ਇਸ ਬਾਰੇ ਪਤਾ ਲੱਗਣ ਤੇ ਪੰਡਤ ਜਵਾਹਰ ਲਾਲ ਨਹਿਰੂ ਨੇ ਸਰਦਾਰ ਦੀ ਸਹਾਇਤਾ ਲਈ ਫ਼ੌਜ ਨੂੰ ਬੂੜੀਏ ਭੇਜਿਆ। ਮੁਸਲਮਾਨਾਂ ਦੇ ਨੇਤਾ ਅਬਦੁਲ ਕਰੀਮ ਜਦ ਸਰਦਾਰ ਰਤਨ ਅਨਮੋਲ ਸਿੰਘ ਦਾ ਧੰਨਵਾਦ ਕਰਨ ਆਏ ਤਾਂ ਉਹਨਾਂ ਆਖਿਆ ਕਿ ਉਹ ਆਪਣਾ ਰਾਜ ਧਰਮ ਨਿਭਾ ਰਹੇ ਹਨ ਅਤੇ ਉਹ ਆਪਣੀ ਜਾਗੀਰ ਵਿੱਚ ਰਹਿਣ ਵਾਲੇ ਹਿੰਦੂ ਜਾਂ ਮੁਸਲਮਾਨ 'ਚ ਕੋਈ ਫਰਕ ਨਹੀਂ ਮਹਿਸੂਸ ਕਰਦੇ।

ਇਸ ਦਾ ਨਤੀਜਾ ਇਹ ਹੋਇਆ ਕਿ ਲਾਹੌਰ ਤੋਂ ਨਵੰਬਰ, 1947 ਵਿਚ ਇੱਕ ਸਪੈਸ਼ਲ ਗਡੀ ਇਹਨਾਂ 15000 ਦੇ ਕਰੀਬ ਮੁਸਲਮਾਨਾਂ ਨੂੰ ਪਾਕਿਸਤਾਨ ਲੈ ਜਾਣ ਲਈ ਆਈ ਤਾਂ ਬੂੜੀਆ ਰਿਆਸਤ 'ਚੋਂ ਕੋਈ ਵੀ ਮੁਸਲਮਾਨ ਜਾਣ ਲਈ ਤਿਆਰ ਨਾ ਹੋਇਆ ਅਤੇ ਅੰਬਾਲਾ ਸਟੇਸ਼ਨ ਤੇ ਇਹ ਗੱਡੀ ਚਾਰ ਦਿਨ ਖੜੀ ਰਹੀ। ਇਹ ਸੱਚਾ ਸੁੱਚਾ, ਸਿਦਕੀ ਅਤੇ ਸੂਝਵਾਨ ਸਰਦਾਰ ਰਾਜ ਪ੍ਰਣਾਲੀ ਦੇ ਸਮਾਜਿਕ ਸੰਦਰਭ ਦੀ ਸੋਝੀ ਰੱਖਣ ਵਾਲਾ ਇਸ ਮਹਾਨ ਦ੍ਰਿਸ਼ਟਾਂਤ 'ਚੋਂ ਮਹਾਂਨਾਇਕ ਹੋ ਨਿਬੜਿਆ। ਇਸ ਦੇ ਨਾਲ ਹੀ ਪਾਕਿਸਤਾਨ 'ਚੋਂ ਆਏ ਹਿੰਦੂ ਅਤੇ ਸਿੱਖਾਂ ਨੂੰ ਵੀ ਇਸ ਨੇ ਆਪਣੀ ਜਾਗੀਰ ਵਿਚ ਪਨਾਹ ਦਿੱਤੀ ਅਤੇ ਉਹਨਾਂ ਦੀ ਹਰ ਸੰਭਵ ਇਮਦਾਦ ਕੀਤੀ। ਸਰਦਾਰ ਰਤਨ ਅਨਮੋਲ ਸਿੰਘ 2002 ਤੋਂ ਕੁਝ ਸਾਲ ਪਹਿਲਾਂ ਅਕਾਲ ਪਿਆਨੇ ਕਰ ਗਏ ਪਰ ਉਹ ਆਪਣੇ ਪਿੱਛੇ ਸਦਭਾਵਨਾ ਅਤੇ ਸੁਹਿਰਦਤਾ ਦੀ ਸਿੱਖ ਸਿਧਾਤਾਂ ਨੂੰ ਪਰਿਭਾਸ਼ਤ ਕਰਦੀ ਹਿੰਦੂ, ਸਿੱਖ ਅਤੇ ਮੁਸਲਿਮ ਏਕਤਾ ਦੀ ਜੀਵਤ ਮਿਸਾਲ ਛੱਡ ਗਏ। ਇਸੀ ਭਾਵਨਾ ਅਤੇ ਵਿਸ਼ਵਾਸ ਸਦਕਾ ਇਸ ਪੁਰਾਤਨ ਜਾਗੀਰ ਦੇ ਇਲਾਕੇ 'ਚ ਅੱਜ ਹਿੰਦੂ, ਸਿੱਖ, ਮੁਸਲਮਾਨ ਪਿਆਰ, ਅਪਣਤ ਅਤੇ ਮਾਨਵਵਾਦੀ ਸੰਸਕ੍ਰਿਤੀ ਦੀ ਮਿਸਾਲ ਪੇਸ਼ ਕਰ ਰਹੇ ਹਨ। ਉਹਨਾਂ ਦੀ ਸਪੁੱਤਰੀ ਰਾਜ ਕੁਮਾਰੀ ਰਾਜਨ ਕੌਰ ਨੇ ਕਿਹਾ ਕਿ ਮੇਰੇ ਪਿਤਾ ਜੀ ਨੇ ਉਸ ਲੂਣ ਦਾ ਹਕ ਅਦਾ ਕੀਤਾ ਜੋ ਕਿ ਇੱਕ

ਰਾਜੇ ਦੇ ਤੌਰ 'ਤੇ ਉਹਨਾਂ ਅਤੇ ਸਾਡੇ ਪੂਰਵਜਾਂ ਨੇ ਕਰ ਦੇ ਤੌਰ ਤੇ ਉਗਰਾਹਿਆ।

'ਹਿਸਟਰੀ ਆਫ਼ ਸਿੱਖ ਮਿਸਲਜ਼' 'ਚ ਸ. ਜੀਵਨ ਸਿੰਘ ਬੂੜੀਆ (47 ਸਾਲ) ਦਾ ਅੰਬਾਲਾ ਡਿਵੀਜਨ 'ਚ ਦੂਜਾ ਨੰਬਰ ਸੀ ਅਤੇ ਰਾਜ 'ਚ 35 ਵਾਂ ਸਥਾਨ ਸੀ।

**ਬੂੜੀਏ ਅਤੇ ਦਿਆਲਗੜ੍ਹ ਦਾ ਸਜਰਾ ਇੱਥੇ ਦਿੱਤਾ ਜਾ ਰਿਹਾ ਹੈ।**

**ਬੂੜੀਆ**




* ਸਿੱਖ ਮਿਸਲਾਂ ਤੇ ਸਰਦਾਰ ਘਰਾਣੇ, ਕ੍ਰਿਤ ਸੋਹਣ ਸਿੰਘ 'ਸੀਤਲ' ਨੇ ਰਾਏ ਸਿੰਘ ਅਤੇ ਭਗਵਾਨ ਸਿੰਘ ਨੂੰ ਸ਼ਜਰੇ 'ਚ ਮੁਤਬੰਨਾ ਲਿਖਿਆ ਹੈ।

## ਦਿਆਲਗੜ੍ਹ

ਲਖਮੀਰ ਸਿੰਘ

ਬਾਈਆ ਸਿੰਘ

ਭਗਵਾਨ ਸਿੰਘ

ਜਵਾਹਰ ਸਿੰਘ (1812 ਸੁਰਗਵਾਸ)

ਰਾਏ ਸਿੰਘ (1805 ਸੁਗਰਵਾਸ)

ਮੁਸਮਾਤ — ਦਯਾ ਕੌਰ (ਵਿਧਵਾ-ਭਗਵਾਨ ਸਿੰਘ) (ਸਪੁਤਰੀ ਕਿਸ਼ਨ ਸਿੰਘ ਆਫ਼ ਖਾਨਪੁਰ 1852-ਮੌਤ)

ਮਸਮਾਤ — ਸੁਖਨ (ਵਿਧਵਾ ਭਗਵਾਨ ਸਿੰਘ ਸੁਰਗਵਾਸ : 1828

ਮਾਈ ਸੁਖਨ ਦੇ ਭਰਾ

ਬਸੰਤ ਸਿੰਘ (ਸੁਰਗਵਾਸ : 1871)
- ਬੁਤ ਸਿੰਘ
  - ਬੀਰ ਸਿੰਘ (ਸੁਰਗਵਾਸ : 1878)

ਜਸਵੰਤ ਸਿੰਘ
- ਹਰਨਾਮ ਸਿੰਘ (ਸੁਰਗਵਾਸ : 1861)

ਕ੍ਰਿਪਾਲ ਸਿੰਘ (ਸੁਰਗਵਾਸ : 1861)

ਲਾਲ ਸਿੰਘ
- ਦਿਦਾਰ ਸਿੰਘ-ਕਰਤਾਰ ਸਿੰਘ (ਸੁਰਗਵਾਸ : 1887)
- ਅਜੀਤ ਸਿੰਘ ਸੁਰਗਵਾਸ : 1880)

ਸੰਤ ਸਿੰਘ
- ਹਰਦਿਤ ਸਿੰਘ
  - ਸੋਭਾ ਸਿੰਘ (ਸੁਰਗਵਾਸ : 1869)

**ਚੀਫ਼ਸ ਐਂਡ ਫੈਮਿਲੀਜ਼ ਆਫ਼ ਨੋਟ**

❑❑❑

# ਇਤਿਹਾਸਕਾਰ ਸੰਤੋਖ ਸਿੰਘ

ਸਰਦਾਰ ਰਣਜੀਤ ਸਿੰਘ 'ਖੜਗ'
ਪ੍ਰਸਿੱਧ ਇਤਿਹਾਸਕਾਰ

ਦਾਰਸ਼ਨਿਕ ਸਿੱਖ ਇਤਿਹਾਸ ਰਚਿਤ ਪ੍ਰੋਫੈਸਰ ਪ੍ਰੀਤਮ ਸਿੰਘ ਐੱਮ.ਏ.; ਦਾ ਮੁੱਖ ਸ਼ਬਦ ਲਿਖਦਿਆਂ ਇਤਿਹਾਸਕਾਰ ਸਤਬੀਰ ਸਿੰਘ ਨੇ ਲਿਖਿਆ ਹੈ...'ਸਾਡੀ ਨਿੱਤ ਦੀ ਅਰਦਾਸ ਸਾਡਾ ਪੰਜ ਮਿੰਟੀ ਇਤਿਹਾਸ ਵੀ ਹੈ, ਤੇ ਇਸ ਸਿੱਖ ਫਲਾਸਫ਼ੀ ਦੀ ਵਿਆਖਿਆ ਵੀ, ਭਾਈ ਰਤਨ ਸਿੰਘ ਜੀ ਭੰਗੂ ਨੇ ਪੰਥ ਪ੍ਰਕਾਸ਼ ਲਿਖਕੇ ਇਤਿਹਾਸ ਪ੍ਰਗਟਾਇਆ ਤੇ ਗਿਆਨੀ ਗਿਆਨ ਸਿੰਘ ਨੇ ਵਿਆਖਿਆ ਕੀਤੀ, ਇਕ ਹੋਰ ਬਹੁਤ ਵੱਡਾ ਉੱਦਮ ਮਹਾਂ ਕਵੀ ਸੰਤੋਖ ਸਿੰਘ ਜੀ ਨੇ ਕੀਤਾ, ਇਸ ਲਿਖੇ ਗੁਰ ਪ੍ਰਤਾਪ ਸੂਰਜ (ਸੂਰਜ ਪ੍ਰਕਾਸ਼) ਨੇ ਕਈਆਂ ਦੇ ਹਿਰਦਿਆਂ ਨੂੰ ਹਿਲਾਇਆ, ਪਰ ਉਨ੍ਹਾਂ ਨੇ ਹਿੰਦ-ਯੂਨਾਨੀ ਜੂਡਿਕ (Indo-Greek Judaic) ਢੰਗ ਅਪਣਾਇਆ।'

ਮਿਸਾਲ ਵਜੋਂ ਗੁਰੂ ਨਾਨਕ ਦੇ ਵਿਆਹ ਦੀ ਰਾਸ ਨੂੰ ਜਦ ਅਲੰਕ੍ਰਿਤ ਕੀਤਾ ਇਸ ਤਰ੍ਹਾਂ ਪ੍ਰਗਟਾਇਆ, ਜਿਵੇਂ ਕਿਸੇ ਦੁਨਿਆਵੀ ਬਾਦਸ਼ਾਹ ਦੀ ਬਰਾਤ ਜਾ ਰਹੀ ਹੈ। ਗੁਰੂ ਜੀ ਇਕ ਸਧਾਰਨ ਪਟਵਾਰੀ ਦੇ ਪੁੱਤਰ ਸਨ ਇਹ ਗੱਲ ਕਵੀ ਸੰਤੋਖ ਸਿੰਘ ਜੀ ਨੇ ਅੱਖਾਂ ਤੋਂ ਉਹਲੇ ਰੱਖੀ। ਇਤਿਹਾਸ ਲਿਖਣ ਦੇ ਕਈ ਢੰਗ ਪ੍ਰਚਲਤ ਸਨ। ਇਕ ਢੰਗ ਯੂਨਾਨੀ ਢੰਗ ਹੈ, ਜਿਸ ਅਨੁਸਾਰ ਉਹ ਨਹੀਂ ਲਿਖਿਆ ਜਾਂਦਾ ਜੋ ਵਾਪਰਿਆ ਹੈ, ਸਗੋਂ ਉਹ ਜੋ ਕਵੀ ਦੀ ਮਰਜੀ ਮੁਤਾਬਕ ਹੋਣਾ ਚਾਹੀਦਾ ਸੀ। ਇਹ ਤਰੀਕਾ ਪੁਰਾਤਨ ਹਿੰਦੋਸਤਾਨ ਨੇ ਅਪਣਾਇਆ। ਦੂਜਾ ਦ੍ਰਿਸ਼ਟੀ ਕੋਣ ਹੈ (ਜੂਡੋ ਜੋਰ ਸਤਾਨੀ) (Judaico-Zorastrian) ਜਿਸ ਮੁਤਾਬਕ ਕੌਮ ਨਸਲ ਦੀ ਉਪਮਾ ਵਿੱਚ ਜਾਂ ਵਡਿੱਤਣ ਲਈ ਹੋਈਆਂ ਘਟਨਾਵਾਂ ਦਾ ਹੀ ਜ਼ਿਕਰ ਕੀਤਾ ਜਾਂਦਾ ਹੈ। ਇਕ ਪੱਖ ਨੂੰ ਲੈ ਕੇ ਹੀ ਉਸ ਉੱਤੇ ਜ਼ੋਰ ਦਿੱਤਾ ਜਾਂਦਾ ਹੈ। ਮੁਸਲਮਾਨਾਂ, ਈਸਾਈਆਂ, ਯਹੂਦੀਆਂ ਨੇ ਇਸੇ ਹੀ ਪੱਖ ਨੂੰ ਅਪਣਾਇਆ। ਡਾਕਟਰ ਭਾ. ਵੀਰ ਸਿੰਘ ਜੀ ਅਨੁਸਾਰ ਕਵੀ ਜੀ ਨੇ ਉਨਰੀ ਭੋਇੰ ਤੇ ਵਿਗਿਆਨਕ ਇਤਿਹਾਸ ਲਿਖਿਆ ਹੈ।

**ਪੰਜਵਾਂ ਵੇਦ**

ਪ੍ਰਾਚੀਨ ਭਾਰਤ ਵਿੱਚ ਇਤਿਹਾਸ ਨੂੰ ਪੰਜਵੇਂ ਵੇਦ ਦੀ ਪਦਵੀਂ ਦਿੱਤੀ ਗਈ ਅਤੇ ਇਸ ਦੀ ਪਰਿਭਾਸ਼ਾ ਇਉਂ ਕੀਤੀ ਗਈ, 'ਧਰਮ, ਅਰਥ ਕਾਮ ਅਤੇ ਮੋਖ ਸੰਬੰਧੀ ਪੁਰਾਣੇ ਬ੍ਰਿਤਾਤਾਂ ਅਤੇ ਕਥਾਵਾਂ ਨੂੰ ਇਤਿਹਾਸ ਕਹਿੰਦੇ ਹਨ।'

धर्मार्थ कामो क्षाषमितिहास शर्मान्वतम। पूर्व वृत्त काथायुकत मितिहास पुयक्षते

ਧਰਮਆਰਥ ਕਾਮ ਮੋਖਸ਼ਾਮੀ-ਤਿਹਾਸ ਸਮਨਵਿਤਮ ਪੂਰਵ ਵ੍ਰਿਭੰਤ ਕਥਾ ਯੁਕਤ ਇਤਿਹਾਸ।

ਇਸੇ ਲਈ ਕਵੀ ਜੀ ਨੇ ਆਪਣੇ ਇਤਿਹਾਸ ਨੂੰ ਗੁਰੂ ਕਥਾ ਆਖਿਆ ਹੈ, ਉਨ੍ਹਾਂ

ਇਹ ਉੱਦਮ ਇਤਿਹਾਸ ਦੇ ਦੁੱਧ ਵਿੱਚੋਂ ਪਈਆਂ ਮੱਖੀਆਂ ਕੱਢਣ ਲਈ ਕੀਤਾ ਤੇ ਇਸ ਲਈ ਭੀ ਕਿ ਉਸ ਸਮੇਂ ਤਕ ਦਸਾਂ ਪਾਤਸ਼ਾਹੀਆਂ ਦੇ ਸਵਿਸਥਾਰ ਜੀਵਨ ਬਿਰਤਾਂਤ ਸਿੱਖ ਦਰਸ਼ਨ ਵਿੱਚ ਸਮੋਕੇ-ਸੈਨ, ਸੰਮਤ, ਸਹਿਤ ਨਹੀਂ ਸਨ ਲਿਖੇ ਗਏ।

ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਜਨਮ ਸਾਖੀਆਂ ਯਾ ਗੁਰ ਬਿਲਾਸ ਹੀ ਰਚੇ ਗਏ ਸਨ। ਬਾਕੀ ਅੱਠਾਂ ਗੁਰੂਆਂ ਬਾਬਤ ਅਜਿਹੀਆਂ ਸਵਿਸਥਾਰ ਰਚਨਾਵਾਂ ਦੀ ਘਾਟ ਸੀ। ਮੈਲਕਮ ਦੇ ਕਥਨ 'ਮਨੁੱਖਤਾ ਦੇ ਸਾਧਾਰਨ ਇਤਿਹਾਸ ਦੀ ਹਰ ਪੜਚੋਲ ਵਿੱਚ ਅਤੀ ਜ਼ਰੂਰੀ ਮਹੱਤਵ ਵਾਲੀ ਗੱਲ ਇਹ ਸੁਣਨਾ ਹੁੰਦੀ ਹੈ ਕਿ ਕੌਮ ਆਪਣੀ ਬਾਬਤ ਆਪ ਕੀ ਆਖਣਾ ਚਾਹੁੰਦੀ ਹੈ[1] ਅਨੁਸਾਰ ਸੂਰਜ ਪ੍ਰਕਾਸ਼ ਸਿੱਖ ਕੌਮ ਵਲੋਂ ਪੇਸ਼ ਕੀਤਾ ਗਿਆ, ਗੁਰੂ ਚਰਿੱਤ੍ਰ ਹੈ। ਪ੍ਰੋ. ਪਿਆਰਾ ਸਿੰਘ 'ਪਦਮ' ਨੇ ਸੱਚ ਹੀ ਆਖਿਆ ਹੈ ਕਿ ਜੇ ਸੂਰਜ ਪ੍ਰਕਾਸ਼ ਤੇ ਨਾਨਕ ਪ੍ਰਕਾਸ਼ ਨੂੰ ਠੱਪ ਦੇਈਏ ਤਾਂ ਸਾਡੇ ਕੋਲ ਗੁਰੂ ਕਾਲ ਸੰਬੰਧੀ ਐਸਾ ਕੋਈ ਗ੍ਰੰਥ ਨਹੀਂ ਰਹਿ ਜਾਂਦਾ, ਜੋ ਸਵਿਸਥਾਰ ਤੇ ਭਰੋਸੇ ਯੋਗ ਸਮਗਰੀ ਪੇਸ਼ ਕਰ ਸਕੇ। ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਦਸਾਂ ਗੁਰਾਂ ਦੇ ਜੀਵਨ ਚਰਿੱਤਰ ਪੇਸ਼ ਕਰਨ ਵਾਲੇ ਅਜਿਹੇ ਮੁਸਤਨਿਦ ਤੇ ਮੋਤਬਿਰ ਗ੍ਰੰਥ ਹਨ ਜੋ ਸਦਾ ਵਾਸਤੇ ਪ੍ਰਾਚੀਨ ਰਚਨਾਵਾਂ ਬਣ ਗਈਆਂ ਹਨ, ਹੁਣ ਤਕ ਕੋਈ ਵੀ ਸਿੱਖ ਇਤਿਹਾਸ ਦਾ ਲਿਖਾਰੀ ਇਹਨਾਂ ਦਾ ਪ੍ਰਭਾਵ ਕਬੂਲਣੋਂ ਨਹੀਂ ਰਹਿ ਸਕਿਆ।

**ਸਰਵਪ੍ਰਿਯਾ ਇਤਿਹਾਸ**

ਡਾਕਟਰ ਗੋਕਲ ਚੰਦ ਨਾਰੰਗ ਕਰਤਾ 'ਟ੍ਰਾਂਸਫਰਮੇਸ਼ਨ ਔਫ ਦੀ ਸਿੱਖ-ਇਜ਼ਮ', ਦੇ ਸ਼ਬਦਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਪੰਜਾਬ ਦੇ ਹਿੰਦੂਆਂ ਨੂੰ ਇਉਂ ਮੁਸਲਮਾਨ ਹੋਣੋਂ ਬਚਾਈ ਰੱਖਿਆ ਜਿਵੇਂ ਉੱਤਰ ਪ੍ਰਦੇਸ਼ ਦੇ ਹਿੰਦੂਆਂ ਨੂੰ ਤੁਲਸੀ ਰਾਮਾਇਣ ਨੇ। ਤੁਲਸੀ ਰਾਮਾਇਣ ਤਾਂ ਰਾਮ ਚੰਦਰ ਜੀ ਦੀ ਦਾਰਸ਼ਨਿਕ ਇਤਿਹਾਸ ਤੇ ਸ਼ਰਧਾ ਭਰਪੂਰ ਕਥਾ ਹੈ। ਇਸ ਲਈ ਸਰਵਪ੍ਰਿਯ ਹੋ ਗਈ। ਕੁਝ ਇਸੇ ਭਾਵਨਾ ਅਧੀਨ ਸੂਰਜ ਪ੍ਰਕਾਸ਼ ਦੀ ਰਚਨਾ ਹੋਈ ਕਿ ਸਤਿਗੁਰਾਂ ਨੂੰ ਹਿੰਦੂ ਆਪਣਾ ਅਵਤਾਰ ਮੰਨ ਲੈਣ। ਇਸ ਲਈ ਉਹਨਾਂ ਇਸ ਵਿੱਚ ਗੁਰਮਤਿ ਦੀ ਵਡਿਆਈ ਵੇਦਾਂਤ 'ਤੇ ਹਠ ਯੋਗ ਅਤੇ ਹੋਰ ਪ੍ਰਚਲਤ ਅਧਿਆਤਮਿਕ ਧਾਰਨਾਵਾਂ ਤੇ ਰੁਚੀਆਂ ਤੋਂ ਉੱਪਰ ਉਠਦੀ ਦਿਖਾਉਣ ਲਈ ਸਿੱਖ ਦਰਸ਼ਨ ਦਾ ਟਾਕਰਾ ਹੋਰਨਾਂ ਮਤਾਂ ਨਾਲ ਕੀਤਾ। ਗੁਰੂ ਨਾਨਕ ਸਾਹਿਬ ਨੂੰ ਪਰਮ ਪਰਾਵਰ ਨਾਥ ਦੱਸਿਆ ਅਤੇ ਗੁਰੂ ਗੋਬਿੰਦ ਸਿੰਘ ਨੂੰ ਵੇਦ ਪੁਰਾਣ, ਹਿੰਦੂ ਰਹੁਰੀਤਾਂ ਦੇ ਵਿਧਾਨ ਦੇ ਕਰਨਾ ਨਿਧਾਨ ਰਖਸ਼ਕ। ਗੁਰਮਤਿ ਦੇ ਨਾਲ-ਨਾਲ ਉਹ ਸੰਸਕ੍ਰਿਤ ਦੇ ਪੰਡਤ, ਜੋਤਿਸ਼ ਦੇ ਆਚਾਰੀਆ, ਪਿੰਗਲ ਤੇ ਵਿਆਕਰਣ ਦੇ ਪਰਬੀਨ ਗਿਆਤਾ ਸਨ। ਇਸ ਲਈ ਉਹਨਾਂ ਨੇ ਇਹਨਾਂ ਵਿਦਿਆਵਾਂ ਤੇ ਹੁਨਰਾਂ ਆਸਰੇ ਅਤੇ ਇਹਨਾਂ ਦੇ ਸਮੇਲ ਨਾਲ ਇਤਿਹਾਸ ਲਿਖਿਆ।

---

1. In every research into 'The General History of Man-Kind'. It is of the essential importance to hear what the Nation has to say of itself.

ਭਾਰਤ ਦੀ ਇਤਿਹਾਸ ਲਿਖਣ ਦੀ ਜੋ ਪਰੰਪਰਾ ਤੁਰੀ ਆਉਂਦੀ ਸੀ ਉਸੇ ਲੀਹ ਉੱਤੇ ਉਹਨਾਂ ਇਸਦਾ ਨਿਰਮਾਣ ਕੀਤਾ। ਸਿੱਖ ਸਾਖੀਕਾਰਾਂ ਨੇ ਉਸ ਸਮੇਂ ਤਕ ਇਕ ਅਸੂਲ ਬਣਾ ਲਿਆ ਸੀ ਕਿ ਗੱਲ ਉਹ ਆਖੀ ਜਾਵੇ ਜੋ ਸਤਿਗੁਰਾਂ ਦੀ ਸ਼ਾਨ ਮੁਤਾਬਿਕ ਹੋਵੇ, ਜਿਸ ਵਿੱਚ ਗੁਰੂ ਦੀ ਵਡਿਆਈ ਹੋਵੇ।

ਇਕ ਪ੍ਰਾਚੀਨ ਹੱਥ ਲਿਖੀ "ਅੰਮ੍ਰਿਤ ਗੁਟਕਾ" (ਜੋ ਪੰਜਾਬ ਰੀਕਾਰਡ ਆਫ਼ਸ ਵਿੱਚ ਸੁਰੱਖਿਅਤ ਹੈ) ਦਾ ਕਰਤਾ ਗੁਰੂ ਗੋਬਿੰਦ ਸਿੰਘ ਜੀ ਦੇ ਉਸ ਪਠਾਨ ਨਾਲ, ਜਿਸ ਨੇ ਉਹਨਾਂ ਉੱਤੇ ਧਰੋਹ ਨਾਲ ਨੰਦੇੜ ਖੰਜਰ ਦਾ ਵਾਰ ਕੀਤਾ, ਚੌਪੜ ਖੇਲਣ ਦੀ ਦੰਦ ਕਥਾ ਰੱਦ ਕਰਦੇ ਹੋਏ, ਵਿੱਚ ਆਖਿਆ ਹੈ ਕਿ ਜਦ ਸਤਿਗੁਰੂ ਆਪ ਪਾਸੇ ਖੇਲਣ ਦੀ ਮਨਾਹੀ ਕਰਦੇ ਹਨ (ਜੂਏ ਜਾਇ ਨਾ ਖੇਲੇ ਪਾਸੇ) ਤਦ ਉਹਨਾਂ ਦਾ ਆਪ ਚੌਪੜ ਖੇਲਣਾ ਕਦ ਸੱਚ ਹੋ ਸਕਦਾ ਹੈ? **"ਪਰਯੋਜਨ ਇਹ ਕਿ ਜਿਸ ਮੈਂ ਸਤਿਗੁਰਾਂ ਦੀ ਮਹਿਮਾਂ ਹੋਵੇ ਸੋ ਵਾਕਯਾ ਪ੍ਰਮਾਣੂ ਹੈ।"**

ਇਉਂ ਹੀ ਭਾਈ ਸੰਤੋਖ ਸਿੰਘ ਨੇ ਨਾਪ ਤੋਲ ਕੇ ਅਰ ਪੁਣ ਛਾਣ ਕੇ ਉਸ ਸਮੇਂ ਦੀਆਂ ਪ੍ਰਚਲਿਤ ਕਥਾ ਕਹਾਣੀਆਂ ਨੂੰ ਅਪਣਾਇਆ ਹੈ। ਸੱਤਵੇਂ ਪਾਤਸ਼ਾਹ ਦੀਆਂ ਅਨੇਕ ਸ਼ਾਦੀਆਂ ਦੀ ਗੱਲ ਜਿਸ ਨੂੰ ਕਈ ਪੁਰਾਣੇ ਲੇਖਕਾਂ ਅਤੇ ਇਤਿਹਾਸਕਾਰਾਂ ਨੇ ਵੀ ਸਹੀ ਮੰਨਿਆ ਹੈ ਤੇ ਇਥੋਂ ਤਕ ਧੁਮਾ ਦਿੱਤਾ ਕਿ ਉਹਨਾਂ ਦੇ ਵੱਡੇ ਸਾਹਿਬਜ਼ਾਦੇ ਬਾਬਾ ਰਾਮ ਰਾਏ ਨੂੰ ਇਸ ਕਰਕੇ ਗੱਦੀ ਨਹੀਂ ਦਿੱਤੀ ਗਈ ਸੀ ਕਿ ਉਹ ਦਾਸੀ ਦੇ ਪੇਟੋਂ ਸਨ, ਕਵੀ ਜੀ ਨੇ ਨਹੀਂ ਕਬੂਲੀ। ਏ ਸ਼ਾਰਟ 'ਹਿਸਟਰੀ ਆਫ਼ ਦੀ ਸਿਖਸ' ਦੇ ਕਰਤੇ ਪ੍ਰੋ. ਤੇਜਾ ਸਿੰਘ ਤੇ ਗੰਡਾ ਸਿੰਘ ਅਨੁਸਾਰ, ਗੁਰੂ ਹਰਿਰਾਏ ਸਾਹਿਬ ਦੇ ਸਤ ਭੈਣਾਂ ਅਤੇ ਇਕ ਦਾਸੀ ਨਾਲ ਵਿਆਹ ਦੀ ਸਾਖੀ ਸੂਰਜ ਪ੍ਰਕਾਸ਼ ਦੇ ਕੇਵਲ ਇਕੋ ਕਲਮੀ ਨੁਸਖੇ ਦੇ ਬਿਨਾਂ ਅੰਕ ਵਾਲੇ ਪੱਤਰਿਆਂ ਉੱਤੇ ਦਰਜ ਹੈ। ਬਦਕਿਸਮਤੀ ਨਾਲ ਇਹੋ ਨੁਸਖਾ ਪ੍ਰਚਲਤ ਐਡੀਸ਼ਨਾਂ ਦਾ ਅਧਾਰ ਬਣਿਆ। ਸੂਰਜ ਪ੍ਰਕਾਸ਼ ਦੇ ਹੋਰ ਉਤਾਰੇ ਕੇਵਲ ਇਕੋ ਮਹਿਲ ਦਾ ਜ਼ਿਕਰ ਕਰਦੇ ਹਨ, ਮਹਿਮਾ ਪ੍ਰਕਾਸ਼ ਭੀ ਜੋ ਉਸ ਗ੍ਰੰਥ ਤੋਂ ਢੇਰ ਪਹਿਲਾਂ ਲਿਖਿਆ ਗਿਆ ਇਕੋ ਵਿਆਹ ਦਾ ਜ਼ਿਕਰ ਕਰਦਾ ਹੈ।

ਕਵੀ ਗੁਲਾਬ ਸਿੰਘ ਨੇ ਗੁਰ ਪ੍ਰਣਾਲੀ ਵਿੱਚ ਬਾਬਾ ਰਾਮਰਾਏ ਦੀ ਉਤਪਤੀ ਬੜੇ ਹਾਸੋਹੀਣੇ ਢੰਗ ਨਾਲ ਹੋਈ ਦੱਸੀ ਹੈ। ਇਕ ਰਾਤ ਦਾਸੀ "ਕੋਟ ਕਲਿਆਣੀ ਜੀ" ਸਦਾ ਵਾਂਗ ਗੁਰੂ ਜੀ ਨੂੰ ਦੁੱਧ ਪਿਲਾਉਣ ਗਈ ਤੇ ਬੇਨਤੀ ਕੀਤੀ "ਮਹਿਲਾਂ ਪੁਰ ਕਿਰਪਾ ਦ੍ਰਿਸ਼ਟੀ ਹੋਵੇ," ਗੁਰੂ ਜੀ ਨੇ ਦੁੱਧ ਉੱਤੇ ਦ੍ਰਿਸ਼ਟੀ ਪਾ ਕੇ ਆਖਿਆ, "ਲੈ ਜਾਓ।"

ਇਉਂ ਉਸ ਚਾਲਾਕ ਚਤੁਰ ਚੇਰੀ ਨੇ ਇਸ ਤਰਾਂ ਝੂਠ ਬੋਲ ਕੇ ਮਹਲਾਂ ਨੂੰ ਦੱਸੇ ਬਿਨਾਂ ਕੀਤੀ ਸੀ, ਇਸ ਲਈ ਉਹ ਦੁੱਧ ਆਪ ਪੀ ਗਈ ਤੇ ਇਉਂ ਰਾਮਰਾਇ ਦਾ ਜਨਮ ਹੋਇਆ। ਕਵੀ ਜੀ ਨੇ ਅਜਿਹੀਆਂ ਗ਼ੈਰ ਕੁਦਰਤੀ ਸਾਖੀਆਂ ਦੀ ਰੀਸ ਨਹੀਂ ਕੀਤੀ, ਸਗੋਂ ਉਹਨਾਂ ਗੁਰੂ ਗੋਬਿੰਦ ਸਿੰਘ ਜੀ ਦੇ ਕਥਨ, "ਤਹੀ ਪ੍ਰਕਾਸ਼ ਹਮਾਰਾ ਭਯੋ" ਅਨੁਸਾਰ ਗੁਰੂ ਅਤੇ ਅੰਸ ਦੀ ਉਤਪਤੀ ਕੁਦਰਤੀ ਢੰਗ ਨਾਲ ਹੋਈ ਦਸ ਕੇ ਵਿਗਿਆਨਕ ਇਤਿਹਾਸ ਲਿਖ ਕੇ ਇਸ ਪਾਸੇ ਨਵੀਂ ਭੋਇੰ ਖਣੀ।

ਵਾਹ ਲਗਦੀ ਕਵੀ ਜੀ ਨੇ ਗੁਰੂ ਇਤਿਹਾਸ ਨੂੰ ਸੱਚਾ ਤੇ ਸੁੱਚਾ ਲਿਖਣ ਦੀ ਕੋਸ਼ਿਸ਼ ਕੀਤੀ, ਪਰ ਖ਼ੁਦਗ਼ਰਜ਼, ਦੋਖੀ ਲੋਕ ਜੋ ਗੁਰੂਆਂ ਦੀ ਵਡਿਆਈ ਭਰੀ ਕਥਾ ਨੂੰ ਦੂਸ਼ਤ ਕਰਨਾ ਚਾਹੁੰਦੇ ਸਨ, ਜਿਨਾਂ ਬਾਬਤ ਉਹ ਆਪ ਆਖ ਗਏ ਹਨ :—

ਮਹਿਖ ਕੋਲ ਖਰ, ਸ੍ਵਾਨ ਮਿਲ ਚਹੈਂ ਮਲਿਨ ਕਰ ਗੰਗ।
ਤਿਮ ਬਾਦੀ ਗੁਰੁ ਕਥਾ ਕੋ ਚਲੈ ਨਾ ਬਸਿ ਕੁਛ ਸੰਗ॥

ਆਪ ਦੀ ਹੀਨ ਹਿਆਤ ਵਿੱਚ ਤਾਂ ਕੁਛ ਕਰ ਨਾ ਸਕੇ, ਪਰ ਪਿਛੋਂ ਉਹਨਾਂ ਨੇ ਮਨ ਮੰਨੇ ਰਲੇ ਪਾ ਦਿੱਤੇ।

**ਯਥਾਰਥਵਾਦੀ ਸੰਤੋਖ ਸਿੰਘ**

ਵਿਗਿਆਨਕ ਇਤਿਹਾਸ (ਜਿਸ ਦੇ ਅੱਖਰੀ ਅਰਥ ਹਨ ਜਿਉਂ ਹੋਇਆ) ਦੀ ਵਿਸ਼ੇਸ਼ਤਾ ਇਹ ਹੈ ਕਿ ਘਟਨਾਵਾਂ ਨੂੰ ਇਨ ਬਿਨ ਅੰਕਤ ਕੀਤਾ ਜਾਵੇ।

ਪਾਤਰਾਂ ਦੇ ਕਿਰਦਾਰ ਚਿਤਰਨ ਵਿੱਚ ਈਮਾਨਦਾਰੀ ਤੋਂ ਕੰਮ ਲਿਆ ਜਾਵੇ। ਬਾਲਮੀਕੀ ਅਤੇ ਤੁਲਸੀ ਦਾਸ ਦੀਆਂ ਸ਼ੈਲੀਆਂ ਵਿੱਚ ਇਹ ਅੰਤਰ ਹੈ ਕਿ ਬਾਲਮੀਕੀ ਜੀ ਭਗਵਾਨ ਰਾਮ ਚੰਦਰ ਦੇ ਵਿਰੋਧੀਆਂ ਦੀ ਗੱਲਬਾਤ ਯਥਾ ਯੋਗ ਸਚਾਈ ਨਾਲ ਲਿਖਦੇ ਹਨ ਭਾਵੇਂ ਉਹ ਭਗਵਾਨ ਦੀ ਸ਼ਾਨ ਵਿੱਚ ਗੁਸਤਾਖ਼ੀ ਭਰੀ ਹੀ ਕਿਉਂ ਨਾ ਹੋਵੇ। ਪਰ ਤੁਲਸੀ ਦਾਸ ਜੀ ਦੀ ਸ਼ਰਧਾ ਅਤੇ ਭਗਤੀ ਇਸ ਪਾਸੇ ਰੋਕ ਬਣ ਖਲੋਤੀ ਹੈ, ਬਾਲਮੀਕੀ ਦਾ ਬਾਲੀ ਭਗਵਾਨ ਨੂੰ ਉਹਨਾਂ ਦੇ ਛਿੱਪ ਕੇ ਬਾਣ ਮਾਰਨ ਉੱਤੇ ਤਾਹਨੇ ਮੇਹਣੇ ਦਿੰਦਾ ਹੈ, ਪਰ ਤੁਲਸੀ ਜੀ ਦਾ ਬਾਲੀ ਬੜੀ ਅਧੀਨਗੀ ਨਾਲ ਆਖਦਾ ਹੈ :—

*ਮੈਂ ਬੈਰੀ ਸੁਗਰੀਵ ਪਿਆਰਾ, ਕਵਨ ਅਪ੍ਰਾਧ ਨਾਥ ਮੋਹੀ ਮਾਰਾ।*

ਬਾਲਮੀਕੀ ਰਾਮਾਇਣ ਦੇ ਉਲਥਾਕਾਰ ਹੋਣ ਕਰਕੇ ਕਵੀ ਜੀ ਬਾਲਮੀਕੀ ਦੀ ਸ਼ੈਲੀ ਤੋਂ ਪ੍ਰਭਾਵਿਤ ਹੋਏ ਪ੍ਰਤੀਤ ਹੁੰਦੇ ਹਨ। ਜਦ ਉਹ ਗੁਰੂ ਰਾਮਦਾਸ ਜੀ ਨੂੰ ਆਖੇ, ਪ੍ਰਿਥੀ ਚੰਦ ਦੇ ਕੌੜੇ ਅਤੇ ਕਰੜੇ ਬਚਨ ਯਥਾਰਥਵਾਦੀ ਢੰਗ ਨਾਲ ਲਿਖਦੇ ਹਨ, ਉਹ ਗੱਦੀ ਨਾ ਮਿਲਣ ਤੇ ਆਪੇ ਤੋਂ ਬਾਹਰ ਹੋ ਕੇ ਪਿਤਾ ਗੁਰਦੇਵ ਦੀ ਸ਼ਾਨ ਵਿੱਚ ਆਖਦਾ ਹੈ—"ਮੈਂ ਤੁਹਾਡਾ ਮੁਰਦਾ ਖ਼ਰਾਬ ਕਰਾਂਗਾ।

ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਦਿਨੇ ਅੰਮ੍ਰਿਤਸਰ ਦਿੱਤੀ ਗਈ ਸੀ। ਗੁਰੂ ਰਾਮ ਦਾਸ ਰਾਤੀਂ ਹੀ ਗੋਇੰਦਵਾਲ ਨੂੰ ਤੁਰ ਪਏ ਅਤੇ ਉਥੇ ਜਾ ਕੇ ਸਰੀਰ ਤਿਆਗ ਦਿੱਤਾ। ਇਹ ਆਗਿਆ ਦੇ ਕੇ ਕਿ ਪ੍ਰਿਥੀ ਚੰਦ ਦੇ ਆਉਣ ਤੋਂ ਪਹਿਲਾਂ ਪਹਿਲਾਂ ਇਹਨਾਂ ਦੇ ਮ੍ਰਿਤਕ ਸਰੀਰ ਦਾ ਸਸਕਾਰ ਕਰ ਦਿੱਤਾ ਜਾਵੇ।

**ਸੂਰਜ ਪ੍ਰਕਾਸ਼ ਦੇ ਅਧਾਰ**

ਕਵੀ ਜੀ ਨੇ ਆਪਣੇ ਸਮੇਂ ਮਿਲਦਾ ਗੁਰਮਤਿ ਅਤੇ ਇਤਿਹਾਸ ਸੰਬੰਧੀ ਸਾਰਾ ਮਸਾਲਾ ਇਕੱਠਾ ਕੀਤਾ। ਜ਼ਾਹਿਰ ਹੈ ਕਿ ਇਹ ਸਮੱਗਰੀ ਬਹੁਤ ਕਰਕੇ ਗੁਰਮੁਖੀ ਅੱਖਰਾਂ ਵਿੱਚ ਸੀ ਤੇ ਸਿੱਖ ਵਿਦਵਾਨਾਂ ਦੀ ਰਚਨਾ ਸੀ। ਫ਼ਾਰਸੀ ਲਿਖਤਾਂ ਦਾ ਆਪ ਜੀ ਨੇ ਬਹੁਤਾ ਪ੍ਰਯੋਗ ਨਹੀਂ ਕੀਤਾ। ਆਪਨੇ ਇਨ੍ਹਾਂ ਸੋਮਿਆਂ ਤੋਂ ਆਪਣਾ ਇਤਿਹਾਸ ਤਿਆਰ ਕੀਤਾ ਪ੍ਰਤੀਤ ਹੁੰਦਾ ਹੈ।

੧. ਜਨਮ ਸਾਖੀ ਗੁਰੂ ਨਾਨਕ ਦੇਵ ਜੀ ਜੋ ਭਾਈ ਬਾਲੇ ਦੇ ਨਾਮ ਨਾਲ ਮਨਸੂਬ ਹੋਈ, ਭਾਵੇਂ ਨਵੀਂ ਖੋਜ ਭਾਈ ਬਾਲੇ ਦੀ ਹਸਤੀ ਨੂੰ ਤਸਦੀਕ ਨਹੀਂ ਕਰਦੀ ਪਰ ਆਪਨੇ ਭਾਈ ਬਾਲੇ ਨੂੰ ਨਾਨਕ ਪ੍ਰਕਾਸ਼ ਵਿਚ ਕਥਾਕਾਰ ਪ੍ਰਗਟ ਕੀਤਾ।
੨. ਭਾਈ ਗੁਰਦਾਸ ਜੀ ਦੀਆਂ ਵਾਰਾਂ।
੩. ਗੁਰੂ ਦਰਬਾਰ ਦੇ ਢਾਡੀਆਂ ਨਥਾ ਮਲ, ਅਬਦੁਲਾ ਆਦਿ ਦੀਆਂ ਵਾਰਾਂ।
੪. ਜਨਮ ਸਾਖੀ ਭਾਈ ਮਨੀ ਸਿੰਘ ਤੇ ਗੁਰ ਸਿੱਖਾਂ ਦੀ ਭਗਤਮਾਲਾ ਆਦਿ।
੫. ਬਚਿੱਤ੍ਰ ਨਾਟਕ
੬. ਪਰਚੀਆਂ ਸੇਵਾ ਦਾਸ ਵਿੱਚੋਂ*
੭. ਗੁਰ ਬਿਲਾਸ ਪਾਤਸ਼ਾਹੀ ਛੇਵੀਂ ਤੇ ਦਸਵੀਂ
੮. ਬਾਬਾ ਰਾਮ ਰਾਏ ਦੀਆਂ ਕਰਾਮਾਤਾਂ ਦੀ ਪੁਸਤਕ
੯. ਮਹਿਮਾ ਪ੍ਰਕਾਸ਼
੧੦. ਰਮਦਾਸ ਵਾਲੀਆਂ ਸਾਖੀਆਂ ਜੋ ਭਾਈ ਰਾਮ ਕੁੰਵਰ ਦੀ ਰਚਨਾ ਦੱਸੀ ਜਾਂਦੀਆਂ ਹਨ
੧੧. ਸੌ ਸਾਖੀ
੧੨. ਮੁਕਤ ਨਾਮਾ
੧੩. ਦਸਵੇਂ ਪਾਤਸ਼ਾਹ ਦੇ ਦਰਬਾਰੀ ਕਵੀਆਂ ਦੀ ਰਚਨਾ ਦੇ ਪਤ੍ਰੇ ਜੋ ਆਪਨੂੰ ਆਨੰਦਪੁਰੋਂ ਮਿਲੇ।
੧੪. ਗੁਰਬਾਣੀ
੧੫. ਬਾਣੀ ਭਾਈ ਨੰਦ ਲਾਲ
੧੬. ਨੌਵੇਂ ਪਾਤਸ਼ਾਹ ਤੇ ਦਸਵੇਂ ਪਾਤਸ਼ਾਹ ਦੇ ਦੌਰਿਆਂ ਦੀਆਂ ਸਾਖੀਆਂ ਆਦਿ।

ਇਨ੍ਹਾਂ ਲਿਖਤਾਂ ਦੇ ਅਧਾਰ ਤੇ ਆਪਨੇ ਆਪਣੀ ਰਾਏ ਬਣਾ ਕੇ ਅਤੇ ਕਿਤੇ-ਕਿਤੇ ਇਨਬਿਨ ਅਸਲ ਨੂੰ ਠੀਕ ਸਮਝ ਕੇ ਪੂਰਨ ਈਮਾਨਦਾਰੀ ਨਾਲ ਇਤਿਹਾਸ ਦੀ ਰਚਨਾ ਕੀਤੀ। ਮਸਲਨ ਆਪਣੇ ਉਸਤਾਦ ਗਿਆਨੀ ਸੰਤ ਸਿੰਘ ਦੇ ਵਿੱਚਾਰਾਂ ਤੋਂ ਪ੍ਰਭਾਵਿਤ ਹੋ ਕੇ ਕੱਤਕ ਪੂਰਨ ਮਾਸ਼ੀ ਨੂੰ ਗੁਰੂ ਨਾਨਕ ਸਾਹਿਬ ਦੀ ਅਸਲ ਜਨਮ ਤਿੱਥੀ ਨੂੰ ਪਰਵਾਨ ਕਰ ਲਿਆ ਤੇ ਸੌ ਸਾਖੀ ਨੂੰ ਨਿਰਦੋਸ਼ ਤੇ ਪੂਰਨ ਭਾਂਤ ਸੱਚੀ ਰਚਨਾ ਸਮਝ ਕੇ ਕਵਿਤਿਆ ਲਿਆ, ਅਤੇ ਕਿਤੇ-ਕਿਤੇ ਮੂਲ ਪਾਠ ਵੀ ਪ੍ਰਯੋਗ

---

* ਹਥਲੇ ਲੇਖ ਵਿੱਚ 'ਖੜਗ ਜੀ' ਨੇ ਜਿਨ੍ਹਾਂ ਲਿਖਤਾਂ (ਪੁਸਤਕਾਂ) ਦਾ ਪ੍ਰਯੋਗ ਮਹਾਂਕਵੀ ਵੱਲੋਂ ਕੀਤਾ ਗਿਆ, ਉਸ ਵਿੱਚ ਜ਼ਫ਼ਰਨਾਮਾ ਵੀ ਸ਼ਾਮਲ ਸੀ। ਬਾਅਦ ਵਿੱਚ ਆਪ ਜੀ ਦੀ ਰਾਏ ਬਦਲ ਗਈ ਅਤੇ ਉਹਨਾਂ ਇਸ ਨੂੰ ਦਰੁਸਤ ਕਰਕੇ 'ਪਰਚੀਆਂ ਸੇਵਾ ਦਾਸ' ਵਿੱਚੋਂ' ਕਰ ਦਿੱਤਾ। ਇਸ ਸੰਦਰਭ ਵਿੱਚ 'ਜ਼ਫ਼ਰਨਾਮਾ ਕੁਝ ਭੁਲੇਖੇ ਕੁਝ ਸੱਚ' ਚੋਂ ਹਵਾਲਾ ਦਿੱਤਾ ਜਾਂਦਾ ਹੈ। 'ਪਤਾ ਨਹੀਂ ਮਹਾਕਵੀ ਸੰਤੋਖ ਸਿੰਘ ਨੇ ਕਿਉਂ ਦਸਮ ਗ੍ਰੰਥ ਵਿਚਲੇ ਜ਼ਫ਼ਰਨਾਮੇ ਨੂੰ ਕਵਿਤਾਉਣ ਦੀ ਥਾਂ ਸੇਵਾ ਦਾਸ ਦੇ ਕਲਪਿਤ ਜ਼ਫ਼ਰਨਾਮੇ ਦਾ ਅਨੁਵਾਦ ਹੀ ਛੰਦ ਬੱਧ ਕਰ ਲਿਆ। ਸਫ਼ਾ-251, ਸਰਬ ਲੋਹ ਦਾ ਕਵੀ।

—ਸੰਪਾਦਕ

ਕੀਤੇ। ਇਸ ਤਰ੍ਹਾਂ ਸੌ ਸਾਖੀ ਦੀਆਂ ਉਕਾਈਆਂ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਦਾਖਲ ਹੋ ਗਈਆਂ ਅਤੇ ਕੁਝ ਅਨਭੋਲ ਅਤੇ ਅਵੇਸਲੇ ਹੀ ਉਨ੍ਹਾਂ ਦਾ ਧਿਆਨ ਸੌ ਸਾਖੀ ਦੀ ਇਸ ਪ੍ਰਤੱਖ ਉਕਾਈ ਵੱਲ ਨਾ ਗਿਆ, ਕਿ ਇਸਦਾ ਕਰਤਾ ਇਸਦਾ ਸੰਮਤ ੧੭੮੧ ਤੋਂ ੧੭੯੧ ਦਿੰਦਾ ਹੈ ਪਰ ਉਹ ਲਿਖਦਾ ਹੈ ਕਿ ਉਹਨੇ ਨਾਦਰ ਦਾ ਹਮਲਾ ਜੋ ੧੭੯੬ ਬਿਕਰਮੀ (੧੭੩੯ ਈਸਵੀ) ਵਿੱਚ ਹੋਇਆ ਸੀ ਅਖੀਂ ਡਿੱਠਾ ਉਸਨੇ ਬੰਦਾ ਸਿੰਘ ਬਹਾਦਰ ਦੇ ਪੁੱਤ੍ਰ ਜੀ ਉੱਠਣ ਦੀ ਘਟਨਾ ਨੂੰ ਸਚੀ ਮੰਨ ਲਿਆ। ਇਸਦਾ ਵੱਡਾ ਕਾਰਨ ਇਹ ਸੀ ਕਿ ਉਸ ਸਮੇਂ ਇਤਿਹਾਸ ਨੂੰ ਵਿਗਿਆਨਕ ਲੀਹਾਂ ਉੱਤੇ ਸਿਰਜਨ ਦੀ ਪਰਪਾਟੀ ਨਹੀਂ ਸੀ ਪਈ। ਦੰਦ ਕਥਾਵਾਂ ਸਾਖੀਆਂ ਰਵਾਇਤਾਂ, ਸੁਣੀਆਂ ਸੁਣਾਈਆਂ ਗੱਲਾਂ ਉੱਤੇ ਆਮ ਤੌਰ 'ਤੇ ਵਿਸ਼ਵਾਸ ਕਰ ਲਿਆ ਜਾਂਦਾ ਸੀ, ਲਿਖਤੀ ਉਗਾਹੀ ਉੱਤੇ ਜ਼ੋਰ ਦੇਣ ਦਾ ਰਿਵਾਜ਼ ਨਹੀਂ ਸੀ। ਟੋਕਾ ਸਾਹਿਬ ਦੇ ਗੁਰਦੁਆਰੇ ਬਾਬਤ ਆਪ ਲਿਖਦੇ ਹਨ :—

ਅਬਿ ਗੁਰੂ ਜਾਗਾ ਨਾਮ ਕੋ ਭਾਖਤਿ ਹੈ ਟੋਕਾ।
ਸਿੰਘਨ ਤੇ ਹਮ ਸ਼੍ਰੋਣ ਸੁਣ, ਨਹਿ ਆਂਖ ਬਿਲੋਕਾ॥ ਰੁਤ 2, ਅੰਸੂ-34

**ਖੋਜ ਤੇ ਪੜਚੋਲ**

ਇਸ ਤੋਂ ਇਹ ਕਿਆਸ ਕਰ ਲੈਣਾ ਭੀ ਠੀਕ ਨਹੀਂ ਕਿ ਇਤਿਹਾਸਕਾਰ ਨੇ ਕੈਥਲ ਵਿੱਚ ਹੀ ਬੈਠਕੇ ਉਪਲਬੱਧ ਸਮੱਗਰੀ ਦੇ ਅਧਾਰ ਤੇ ਇਹ ਮਹਾਨ ਇਤਿਹਾਸਿਕ ਗ੍ਰੰਥ ਰਚ ਲਿਆ। ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਦੀ ਪਹਿਲੀ ਪੋਥੀ 'ਜੀਵਨੀ' ਵਿੱਚ ਕਵੀ ਜੀ ਦੇ ਥਾਂ-ਥਾਂ ਜਾ ਕੇ ਕਈ ਗੱਲਾਂ ਸਹੀ ਕਰਨ ਦਾ ਜ਼ਿਕਰ ਕੀਤਾ ਹੈ। ਮਸਲਨ ਗੁਰੂ ਤੇਗ਼ ਬਹਾਦਰ ਸਾਹਿਬ ਦਾ 'ਹਢਿਆਯਾ ਪਿੰਡ' ਵਿੱਚ ਠਹਿਰਨਾ, ਬਾਰਨੇ ਪਿੰਡ ਦੇ ਉਸ ਸਿੰਘ ਦੇ ਬੰਸ ਬਾਬਤ ਜ਼ਿਕਰ ਕਰਨਾ ਜਿਸਨੂੰ ਗੁਰੂ ਤੇਗ਼ ਬਹਾਦਰ ਸਾਹਿਬ ਨੇ ਤਮਾਕੂ ਨਾ ਪੀਣ 'ਤੇ, ਨਾ ਬੀਜਣ ਦਾ ਉਪਦੇਸ਼ ਦੇ ਕੇ ਸੁਖ ਸੰਪਤੀ ਦਾ ਵਰਦਾਨ ਦਿੱਤਾ ਸੀ।

ਕਹਿ ਕਵਿ ਸਿੰਘ ਬੰਸ ਤਿਸ ਕੇਰਾ।
ਗ੍ਰਾਮ ਬਾਰਨੇ ਮਹਿਂ ਅਬ ਹੇਰਾ।
ਜਬਿ ਲੋ ਗੰਦਾਧੂਮ ਨ ਪੀਯੋ।
ਤਬਿ ਲੌਂ ਘਰ ਮਹਿਂ ਸਭਿ ਕਿਛ ਥੀਯੋ॥47॥
ਜੋ ਅਬ ਅਹੈ, ਕਰਯੋ ਤਿਨ ਪਾਨ।
ਭਯੋ ਰੰਕ ਧਨ ਧਾਨ ਸੁ ਹਾਨਿ।
ਹਮ ਭੀ ਮਿਲਿ ਤਿਸ ਕੋ ਦੇ ਤ੍ਰਾਸ।
ਖਾਨ ਹੇਤੁ ਅੰਨ ਨਹਿਂ ਜਿਸ ਪਾਸ।48॥
ਗੰਧਾਧੂਮ ਪਿਯਨਿ ਤਜਿਵਾਯੋ।
ਖੰਡੇ ਕੋ ਅੰਮ੍ਰਿਤ ਪੀਲਾਯੋ।

ਪੁਨ ਕਿਛੁ ਜਾਨਯੋਂ ਗਯੋ ਨ ਸੋਇ
ਰੰਕ ਰਹਯੋ ਕੈਧੋਂ ਧਨਿ ਹੋਇ॥49॥ ਰਾਸ-11, ਅਸੂੰ 44

ਦਸਮ ਪਾਤਸ਼ਾਹ ਤੋਂ ਵਰੋਸਾਈ ਰਾਏ ਪੁਰ ਦੀ ਰਾਣੀ ਦੇ ਵੰਸ਼ਜਾਂ ਨੂੰ ਆਪ ਮਿਲੇ।

ਦਿਨ ਬਿਤਾਇ ਪੁਨ ਨਿਸਾ ਕੋ, ਸੁਪਤੇ ਸੁਖ ਪਾਏ।
ਬਡੇ ਪ੍ਰਾਤਿ ਜਾਗੇ ਪ੍ਰਭੂ, ਨਿਤ ਕ੍ਰਿਯਾ ਸਜਾਏ।
ਕਹੈ ਕਵੀਸ਼ਰ ਤਹ ਕੇ, ਹੇਰੇ ਸਿਰਦਾਰਾ।
ਅਬਿ ਲੌਂ ਮਾਨਹਿਂ ਦੁਰਗ, ਮਹਿਂ, ਸੁਭ ਥਾਨ ਸਾਧਾਰਾ॥35॥ ਰੁਤ-2, ਅੰਸੂ 34

'ਚਿਰਕਾ' ਅਤੇ ਠਸਕੇ ਦੇ ਹਾਕਮ ਸਰਦਾਰਾਂ ਨੂੰ ਮਿਲੇ। ਕਾਸ਼ੀ ਤਾਂ ਆਪ ਪੜ੍ਹਦੇ ਪੜ੍ਹਾਉਂਦੇ ਵੀ ਰਹੇ ਸਨ, ਓਥੇ ਦੇ ਹਾਲਤ ਤੇ ਇਤਿਹਾਸ ਨੂੰ ਭਲੀ ਭਾਂਤ ਵਰਣ ਕੀਤਾ ਹੈ। ਆਪਦਾ ਤੀਜਾ ਤ੍ਰੀਕਾ ਇਤਿਹਾਸ ਖੋਜਨ ਦਾ ਸੰਬੰਧਤ ਸੱਜਣਾ ਦੇ ਮਿਲਣ ਦਾ ਲਾਭ ਉਠਾਕੇ ਉਨ੍ਹਾਂ ਤੋਂ ਸੁਣੇ ਤੇ ਪੜ੍ਹੇ ਹਾਲਤ ਸਹੀ ਕਰਨਾ ਸੀ। ਪੀਰ 'ਬੁੱਧੂ ਸ਼ਾਹ ਜੀ ਨੂੰ ਜਦ ਮੁਸਲਮਾਨ ਹਾਕਮ ਉਸਮਾਨ ਖਾਂ ਨੇ ਕਸਮ ਖਾ ਕੇ ਕਤਲ ਕਰਨ ਦੀ ਠਾਣੀ, ਤਦ ਪੀਰ ਜੀ ਨੇ ਗੁਰੂ ਸਾਹਿਬ ਦੀਆਂ ਬਖਸ਼ੀਆਂ ਵਸਤਾਂ ਹੁਕਮ ਨਾਮਾ, ਕੰਘਾ ਤੇ ਕੇਸ ਆਦਿ ਇਕ ਸੰਦੂਕੜੀ ਵਿੱਚ ਰੱਖਕੇ ਘਰ ਦੀ ਕੰਧ ਵਿੱਚ ਦੱਬ ਦਿੱਤੀਆਂ। ਜਿਸ ਸਮੇਂ ਕਵੀ ਜੀ ਬੂੜੀਏ ਦੇ ਸਰਦਾਰ ਭਗਵਾਨ ਸਿੰਘ ਕੋਲ 'ਰਾਜ ਕਵੀ' ਸਨ, ਉਸ ਸਮੇਂ ੧੮੭੦ ਬਿ. (੧੮੧੩ ਈ.) ਵਿੱਚ ਉਹ ਕੰਧ ਡਿੱਗ ਪਈ ਤੇ ਪੀਰ ਦੇ ਵੰਸਜ ਉਹ ਮੁਤਬਰਕ ਚੀਜ਼ਾਂ ਸਰਦਾਰ ਕੋਲ ਲੈ ਆਏ, ਉਨ੍ਹਾਂ ਪਵਿੱਤਰ ਤੇ ਇਤਿਹਾਸਿਕ ਵਸਤਾਂ ਦੇ ਦਰਸ਼ਨ ਕਰਾ ਕੇ ਸਿੱਖਾਂ ਤੋਂ ਧਨ ਅਤੇ ਮਾਨ ਪ੍ਰਾਪਤ ਕਰਦੇ ਹਨ।

ਇਵੇਂ ਹੀ ਲਖਨੌਰ ਦੇ ਪੀਰ ਭੀਖਣ ਸ਼ਾਹ ਨੂੰ ਦਸਮੇਸ਼ ਜੀ ਨੇ ਵਰਦਾਨ ਦਿੱਤਾ ਸੀ ਕਿ ਤੁਰਕ ਰਾਜ ਦੀਆਂ ਜੜ੍ਹਾਂ ਪੱਟੀਆਂ ਜਾਣਗੀਆਂ ਪਰ ਤੇਰਾ ਟੁਕੜਾ ਬਣਿਆ ਰਹੇਗਾ। ਜੋ ਇਸਨੂੰ ਖੋਹਣ ਦਾ ਯਤਨ ਕਰੇਗਾ, ਨਹੀਂ ਰਹੇਗਾ :—

'ਚਿਰੰਕਾਲ ਰਹਿ ਦੇਗ ਤੁਮਾਰੀ। 26॥
ਜੋ ਤੇਰੇ ਟੁਕਰੇ ਕੋ ਖੋਵਹਿ।
ਖੋਯੋ ਜਾਇ ਸੁ ਨਹਿਂ ਥਿਰ ਹੋਵਹਿ।
ਪੰਥ ਹਮਾਰੇ ਮਹਿਂ ਬਹੁ ਰਹੈਂ।
ਅਪਨਿ ਮਨੋਰਥ ਪੂਰਨ ਲਹੈਂ'॥ 27॥

ਉਸ ਵਰਦਾਨ ਦੀ ਅਟੱਲਤਾ ਬਾਰੇ ਆਪਨੇ ਤਸੱਲੀ ਕੀਤੀ ਕਿ ਸਿੰਘਾਂ ਦੇ ਰਾਜ ਵਿਚਾਲੇ ਪੀਰ ਦਾ ਡੇਰਾ ਦੰਦਾਂ ਵਿਚਾਲੇ ਜੀਭ ਵਾਂਗ ਕਾਇਮ ਹੈ :—

ਕਵਿ ਸੰਤੋਖ ਸਿੰਘ ਕਰਤ ਉਚਾਰੇ, ਤਿਸ ਕੋ ਗ੍ਰਾਮ ਸੋ ਨਿਕਟ ਹਮਾਰੇ।
ਚਹੁੰ ਦਿਸ਼ਿ ਸਿੰਘਨ ਰਾਜ ਬਡੇਰਾ, ਠਸਕਾ ਗ੍ਰਾਮ ਬੀਚ ਹਮ ਹੇਰਾ॥ 42॥
ਸ਼ਾਹ ਭੀਖ ਕੇ ਰਹੇ ਫਕੀਰ, ਦੇਤਿ ਦੇਗ ਜੋ ਆਵਹਿ ਤੀਰ।

ਸਿੰਘ ਭੂਪ ਨਹਿਂ ਛੀਕਯੋ ਕਾਹੂ, ਰਹਿਓ ਤਿਨਹੁਂ ਢਿਗ ਸਭ ਕੇ ਮਾਂਹੂ॥ 43॥
ਸ੍ਰੀ ਗੁਰੂ ਗੋਬਿੰਦ ਸਿੰਘ ਕੇ ਬੈਨ, ਜਗ ਮਹਿਂ ਅਟਲ ਮਿਟਹਿਂ ਕਿਮ ਹੈ ਨ।
ਸਭਿ ਸੰਗਤਿ ਗੁਰ ਸਿਮਰਨ ਕਰੋ, ਬਿਘਨ ਦੁਹੂੰ ਲੋਕਨਿ ਕੇ ਹਰੋ॥ 44॥

ਸੂਰਜ ਪ੍ਰਕਾਸ਼-ਰਾਸ 12

ਇਸ ਤਰ੍ਹਾਂ ਉਨ੍ਹਾਂ ਇਤਿਹਾਸਕ ਘਟਨਾਵਾਂ ਦੀ ਲੜੀ ਨੂੰ ਆਪਣੇ ਸਮੇਂ ਤਕ ਪੂਰੀ-ਪੂਰੀ ਵਾਕਫੀਅਤ ਇਕ ਥਾਂ ਕੀਤੀ ਹੈ, ਆਪਣੇ ਸਮੇਂ ਦਾ ਸਿਆਸੀ ਸਮਾਜਕ ਤੇ ਸਭਿਆਚਾਰਕ ਇਤਿਹਾਸ ਵੀ ਕਲਮ ਬੰਦ ਕਰ ਗਏ ਹਨ। ਆਪਣੇ ਸਮਕਾਲੀ ਸਿੰਘ ਰਾਜ ਘਰਾਣਿਆਂ ਦਾ ਥਾਂ-ਥਾਂ ਜ਼ਿਕਰ ਕਰ ਗਏ ਹਨ, ਜਿਵੇਂ ਠਸਕਾ ਦੀ ਰਾਣੀ ਕਾ ਰਾਇਪੁਰ ਚਿਰਕਾ, ਬੂੜੀਆ ਤੇ ਕੈਥਲ ਆਦਿ, ਕੈਥਲ ਰਾਜ ਘਰਾਣੇ ਦਾ ਇਤਿਹਾਸ ਆਪਨੇ ਰਾਮਾਇਣ ਦੇ ਅੰਤ ਵਿੱਚ ਅਤੇ ਗਰਬ ਗੰਜਨੀ ਦੇ ਆਦਿ ਵਿੱਚ ਦਿੱਤਾ ਹੈ, ਇਕ ਛੋਟੀ ਜਿਹੀ ਰਿਆਸਤ ਦੇ ਮਾਲਿਕ ਆਪਣੇ ਆਸਰਾ ਦਾਤਾ ਨੂੰ ਜਿਸਦੇ ਸੱਦਕੇ ਨਾ ਕੇਵਲ ਇਕ ਮਹਾਨ ਕਵੀ ਦੀ ਜ਼ਿੰਦਗੀ ਭਲੀ ਭਾਂਤ ਬਸਰ ਹੋਈ, ਸਗੋਂ ਇਕ ਮਹਾਨ ਦਾਰਸ਼ਨਿਕ ਇਤਿਹਾਸ ਦੀ ਰਚਨਾ ਸੰਭਵ ਹੋ ਸਕੀ, ਇਕ ਛੋਟੀ ਜੇਹੀ ਰਿਆਸਤ ਦੇ ਮਾਲਕ ਨੂੰ 'ਬਡ ਭੂਪ' ਬਹਾਦਰ ਆਖਿਆ ਹੈ।

ਉਦੈ ਸਿੰਘ ਬਡ ਭੂਪ ਬਹਾਦਰ, ਕਵੀ ਬੁਲਾਇ ਰਾਖਯੋ ਢਿਗ ਸਾਦਰ।

ਉਦੈ ਸਿੰਘ ਨੂੰ ਸਿੰਘ ਰਾਜਾ ਬਣਿਆ ਰਹਿਣ ਵਿੱਚ ਉਸਦੀ ਮਦਦ ਵੀ ਕੀਤੀ। ਉਸਦੇ ਕਹਿਣ ਤੇ ਆਪਨੇ ਜਪੁਜੀ ਦਾ 'ਅਲੰਕਾਰ ਯੁਤ' ਟੀਕਾ ਕੀਤਾ, ਅਤੇ ਅਨਮਤੀਆਂ ਵਲੋਂ ਪਾਏ ਗਏ ਭੁਲੇਖਿਆਂ ਨੂੰ ਸੋਧਿਆ ਅਤੇ ਮਨ ਮੰਨੇ ਅਰਥਾਂ ਦਾ ਖੰਡਨ ਕੀਤਾ। ਇਸ ਵਿੱਚ ਵੀ ਆਪਨੇ ਇਤਿਹਾਸਕ ਸੱਚਾਈਆਂ ਨੂੰ ਥਾਂ ਦੇ ਕੇ ਆਪਣੀ ਇਤਿਹਾਸਗਯਤਾ ਦਾ ਸਬੂਤ ਦਿੱਤਾ ਹੈ। ਆਪਨੇ ਇਕ ਥਾਂ ਸਾਫ ਸਿੱਧ ਕੀਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਪੂਜਨ ਨਹੀਂ ਕੀਤਾ। ਇਸ ਲਿਖਤ ਤੋਂ ਸਾਫ਼ ਜ਼ਾਹਰ ਹੋ ਜਾਂਦਾ ਹੈ ਕਿ ਸੂਰਜ ਪ੍ਰਕਾਸ਼ ਵਿੱਚ ਪਾਇਆ ਗਿਆ ਦੇਵੀ ਪੂਜਾ ਦਾ ਪ੍ਰਸੰਗ ਆਪੇਖਕ ਹੈ।

### ਸਿੱਖੀ ਦੇ ਅਲਮਬਰਦਾਰ

ਭਾਈ ਉਦੈ ਸਿੰਘ ਦੇ ਆਪ ਅਧਿਆਪਕ, ਦਰਬਾਰੀ ਕਵੀ, ਸਰਕਾਰੀ ਕਰਮਚਾਰੀ ਤੇ ਸਫੀਰ ਰਹੇ। ਰਾਜੇ ਦੇ ਮੂੰਹ ਚਿੱਤ ਲੱਗਣ ਵਾਲੇ 'ਰਾਮਗਿਰੀ' ਇਕ ਵੇਦਾਂਤੀ ਸਾਧੂ ਨੇ ਇਕ ਸਿੱਖ ਲੜਕੇ ਨੂੰ ਭੁਚਲਾਕੇ ਆਪਣਾ ਚੇਲਾ ਬਣਾ ਲਿਆ। ਉਹਦੇ ਮਾਂ ਪਿਉ ਰਾਜੇ ਪਾਸ ਫ਼ਰਿਆਦੀ ਹੋਏ, ਰਾਜੇ ਨੇ ਆਪਣੀ ਮਜਬੂਰੀ ਪ੍ਰਗਟ ਕੀਤੀ, ਮਾਪੇ ਨਿਰਾਸ਼ ਹੋ ਕੇ ਕਵੀ ਕੋਲ ਆਏ। ਰਾਜੇ ਨੇ ਇਨ੍ਹਾਂ ਦੀ ਗੱਲ ਭੀ ਨਾ ਗੌਲੀ, ਆਪ ਹਿਰਖ ਦੇ ਮਾਰੇ ਰਾਜ ਛੱਡ ਗਏ। ਰਾਜੇ ਨੂੰ ਇਸ ਗੱਲ ਦਾ ਬੜਾ ਅਫਸੋਸ ਤੇ ਪਛਤਾਵਾ ਹੋਇਆ, ਕਵੀ ਜੀ ਨੂੰ ਸਨਮਾਨ ਨਾਲ ਮਨਾ ਕੇ ਮੋੜ ਲਿਆਂਦਾ ਗਿਆ ਅਤੇ ਸਾਧੂ

ਪਾਸੋਂ ਲੜਕਾ ਉਹਦੇ ਮਾਪਿਆਂ ਨੂੰ ਮੋੜ ਦਿੱਤਾ ਗਿਆ। ਇਉਂ ਕਵੀ ਜੀ ਨੇ ਰਾਜ ਤੰਗਣੀ ਦੇ ਕਰਤਾ ਕਵੀ ਕੱਲ੍ਹਣ[2] ਵਾਂਗ ਇਤਿਹਾਸ ਦੇ ਧਾਰੇ ਨੂੰ ਮੋੜਕੇ ਆਪ ਇਤਿਹਾਸ ਬਣਾਇਆ, ਤਾਂ ਕਿ ਇਤਿਹਾਸ ਦੇ ਪੰਨਿਆਂ ਵਿੱਚ ਆਪਣੇ ਸੁਆਮੀ ਦੀ ਕੀਰਤੀ ਦੂਸ਼ਿਤ ਨਾ ਹੋਵੇ। 'ਬਾਰਨੇ' ਪਿੰਡ ਦੇ ਸਿੱਖ ਦੀ ਸੰਤਾਨ ਨੂੰ ਤਮਾਕੂ ਪੀਣ ਤੋਂ ਵਰਜ ਕੇ, ਗੁਰੂ ਤੇਗ਼ ਬਹਾਦਰ ਦੇ ਹੁਕਮ ਦੀ ਅਵੱਗਿਆ ਕਰਨ ਦੀ ਖ਼ੁਨਾਮੀ ਕਾਰਨ ਆਏ ਦਲਿਦ੍ਰ ਤੋਂ ਮੁਕਤ ਕਰਾਉਣ ਲਈ ਉਨ੍ਹਾਂ ਨੂੰ ਅੰਮ੍ਰਿਤ ਛਕਾਕੇ ਪਰ ਉਪਕਾਰ ਕੀਤਾ। ਇਹ ਭੀ ਇਕ ਕਾਰਨਾਮਾ ਹੈ, ਵਾਕਿਆਤ ਦੀ ਰੌ ਨੂੰ ਬਦਲਣ ਦਾ ਜੋ ਇਕ ਇਤਿਹਾਸਕਾਰ ਨੇ ਕੀਤਾ, ਅਤੇ ਗੁਰਮਤਿ ਅਰ ਗੁਰਮਰਯਾਦਾ ਦਾ ਪਾਲਨ ਅਤੇ ਪ੍ਰਚਾਰ ਭੀ। ਅੰਮ੍ਰਿਤ ਦੀ ਰਹਿਤ ਰੱਖਣ ਰਖਵਾਣ ਦੇ ਭੀ ਆਪ ਸ਼ੈਦਾਈ ਤੇ ਅੰਮ੍ਰਿਤ ਪ੍ਰਚਾਰ ਦੇ ਸ਼ੌਕੀਨ ਸਨ। ਅੰਮ੍ਰਿਤ ਧਾਰੀਆਂ ਨਾਲ ਹੀ ਧੀਆਂ ਪੁੱਤ੍ਰਾਂ ਦੇ ਨਾਤੇ ਕਰਨੇ ਆਪ ਦਾ ਅਸੂਲ ਸੀ। ਵੱਡੀ ਪੁੱਤ੍ਰੀ ਖੇਮ ਕੌਰ ਅਕਾਲ ਤਖ਼ਤ ਦੇ ਪੁਜਾਰੀ ਭਾਈ ਸੋਭਾ ਸਿੰਘ ਦੇ ਸਪੁੱਤਰ ਭਾਈ ਨਰੈਣ ਸਿੰਘ ਨਾਲ ਵਿਆਹੀ। ਦੂਜੀ ਮਾਨ ਕੌਰ ਦਾ ਹੋਣ ਵਾਲਾ ਪਤੀ ਰਾਮ ਰਈਆ ਸੀ, ਆਪ ਇਸ ਗੱਲ ਤੇ ਅੜ ਗਏ ਕਿ ਕਾਕਾ ਸਿੰਘ ਸਜੇ ਤਦ ਵਿਆਹ ਹੋਵੇਗਾ, ਅਖੀਰ ਜਿੱਤ ਆਪ ਦੀ ਹੋਈ, ਜਿਸ ਤਰ੍ਹਾਂ ਇਕ ਅਸੂਲ ਪ੍ਰਸਤ ਈਮਾਨਦਾਰ ਲਿਖਾਰੀ ਦੀ ਹੋ ਸਕਦੀ ਹੈ।

ਆਪ ਦੀ ਇਤਿਹਾਸਕ ਵਾਕਫੀਅਤ ਤੇ ਘਟਨਾਵਾਂ ਉੱਤੇ ਭਰਪੂਰ ਚਾਨਣਾ ਪਾਉਣ ਦੀ ਸਮਰੱਥਾ ਵੀ ਸਲਾਹੁਣ ਯੋਗ ਅਤੇ ਹੈਰਾਨ ਕਰਨ ਵਾਲੀ ਹੈ। ਪ੍ਰਸੰਗ ਲਿਖਦੇ-ਲਿਖਦੇ ਆਪ ਆਪਣੀ ਉਸ ਰਚਨਾ ਦੀ ਕਥਾ ਕਰਨ ਦੀ ਗੱਲ ਵਿੱਚ ਲਿਆ ਕੇ ਨਾਟਕੀ ਢੰਗ ਨਾਲ ਗੱਲ ਵਿਚੋਂ ਗੱਲ ਪੈਦਾ ਕਰ ਦਿੰਦੇ ਹਨ ਤੇ ਪ੍ਰਸੰਗ ਵਿੱਚ ਆਏ ਪਾਤ੍ਰਾਂ ਦਾ ਇਤਿਹਾਸ ਸੁਣਾਉਣ ਦਾ ਮੌਕਾ ਪੈਦਾ ਕਰ ਲੈਂਦੇ ਹਨ।

ਸ਼੍ਰੋਤਾ ਸੁਨਿ ਕਰ ਸ਼ੁਭ ਇਤਿਹਾਸ। ਚਿਤ ਮਹਿ ਚੌਂਪ ਬਿਲਾਸ ਪ੍ਰਕਾਸ਼।
ਸਿੱਖਯਨ ਗਨ ਕੇ ਸੁਨਕਰ ਨਾਮੂ। ਜਿਨਕੋ ਪ੍ਰਾਪਤ ਉਤਮ ਧਾਮੂ॥ 33॥

---

2. ਜਦ ਕੱਲ੍ਹਣ ਕਸ਼ਮੀਰ ਰਾਜ ਦਾ ਇਤਿਹਾਸ ਲਿਖ ਰਿਹਾ ਸੀ, ਤਾਂ ਰਾਜਾ ਉਸ ਕੋਲ ਆਇਆ, ਤੇ ਪੁਛਿਆ ਕਿ ਮੇਰੀ ਬਾਬਤ ਤੁਸੀਂ ਕੀ ਲਿਖੋਗੇ। ਕੱਲ੍ਹਣ ਨੇ ਉੱਤਰ ਦਿੱਤਾ ਕਿ ਜੋ ਹਕੀਕਤ ਹੈ ਕਿ ਰਾਜਾ ਅਧਰਮੀ ਹੈ। ਰਾਜੇ ਨੇ ਬੜੇ ਲਾਲਚ ਦਿੱਤੇ ਕਿ ਕਿਵੇਂ ਇਤਿਹਾਸਕਾਰ ਉਸਦੀ ਝੂਠੀ ਵਡਿਆਈ ਲਿਖ ਦੇਵੇ, ਪਰ ਇਤਿਹਾਸਕਾਰ ਨਾ ਮੰਨਿਆ। ਅਖੀਰ ਉਹਨੇ ਕੱਲ੍ਹਣ ਨੂੰ ਦੇਸ ਨਿਕਾਲਾ ਦੇ ਦਿੱਤਾ, ਕਵੀ ਦੇ ਚਲੇ ਜਾਣ ਤੇ ਰਾਜੇ ਨੂੰ ਹੋਸ਼ ਆਈ ਕਿ ਇੰਜ ਕਰਕੇ ਉਸਨੇ ਕਵੀ ਨੂੰ ਹੋਰ ਖੁੱਲ੍ਹ ਦੇ ਦਿੱਤੀ ਹੈ ਕਿ ਉਸ ਸੰਬੰਧੀ ਹੋਰ ਬੁਰਾ ਲਿਖ ਸਕੇ। ਰਾਜੇ ਨੇ ਪਸਚਾਤਾਪ ਕਰਕੇ ਕੱਲ੍ਹਣ ਨੂੰ ਸਨਮਾਨ ਸਹਿਤ ਵਾਪਸ ਬੁਲਾ ਲਿਆ, ਆਪਣਾ ਆਚਰਨ ਠੀਕ ਕਰ ਲਿਆ, ਕੱਲ੍ਹਣ ਨੇ ਲਿਖਿਆ ਕਿ ਪਹਿਲਾਂ ਰਾਜਾ ਕੁਕਰਮੀ ਤੇ ਅਧਰਮੀ ਸੀ ਪਰ ਪਿਛੋਂ ਸੰਭਲ ਗਿਆ। ਭਾਈ ਵੀਰ ਸਿੰਘ ਜੀ ਨੇ ਭਾਈ ਉਦੇ ਸਿੰਘ ਜੀ ਦਾ ਇਹ ਬਿਰਤਾਂਤ ਭੀ ਇਸੇ ਤਰ੍ਹਾਂ ਅੰਕਿਤ ਕੀਤਾ ਹੈ ਤੇ ਰਾਜੇ ਦੇ ਸੁਧਾਰ ਵਿੱਚ ਕਵੀ ਸੰਤੋਖ ਸਿੰਘ ਦੇ ਹੱਥ ਨੂੰ ਪ੍ਰਗਟਾਇਆ ਹੈ।

ਗਯਾਨਵਾਨ ਪੂਰਨ ਪਦ ਪਾਯੋ। ਜਿਨ ਸਿਖਨ ਸਤਿ ਗੁਰੂ ਰੀਝਾਯੋ।
ਤਿਨ ਕੀ ਕਰਹੁ ਬਾਰਤਾ ਸਾਰੀ। ਜੇ ਜੇ ਭਏ ਪਰਮ ਉਪਕਾਰੀ॥34॥

ਸੋ ਸਭ ਕਹੌ ਕਥਾ ਰਮਣੀਕਾ। ਸੁਨਤਿ ਪ੍ਰੀਤ ਤੇ ਜਿਮ ਹੋਇਂ ਨੀਕਾ।
ਸ਼੍ਰੋਤਨਿ ਕੇ ਸੁਨਿ ਕੈ ਸ਼ੁਭ ਬੈਨ। ਬਕਤਾ ਭਯੋ ਪ੍ਰਫੁੱਲਯਤਿ ਨੈਨ॥36॥
ਨਿਸ਼ਚੈ ਪ੍ਰੇਮ ਲਖਯੋ ਤੁਮ ਸਾਚੇ। ਚਿਤ ਰਾਚੋਹਿਤ ਸੁਨਨਿ ਉਬਾਚੋ।
ਥਾਂ ਤੇ ਮੈ ਬਰਨੌਂ ਸਭਿ ਕਥਾ। ਸਿੱਖਯਨ ਗਨ ਪ੍ਰਸੰਗ ਹੈਂ ਜਥਾ॥ 37॥

ਰਾਸ-2 ਅੰਸੂ 40

ਇਸੇ ਤਰ੍ਹਾਂ ਆਪਨੇ ਸਰਮੱਦ ਦੀ ਕਥਾ ਰਾਸ ੯ ਅੰਸੂ ੨੧, ੨੨ ਅਤੇ ੨੩ ਵਿੱਚ ਆਖੀ ਕਿਉਂਕਿ ਉਸ ਰੱਬ ਦੇ ਆਸ਼ਕ ਨੂੰ ਔਰੰਗਜੇਬ ਨੇ ਸ਼ਹੀਦ ਕਰਵਾਇਆ।

**ਮਾਹਰਕੇ ਦੀ ਸੱਚਾਈ**

ਹਿੰਦੂ ਵਰਣ ਮਰਯਾਦਾ, ਗੋਤ੍ਰ (ਗੋ-ਉਤਰ) ਜੋ ਵੈਦਕ ਕਾਲ ਵਿੱਚ ਇਕ ਥਾਂ ਗਊਆਂ ਬੰਨ੍ਹਣ ਵਾਲਿਆਂ ਦੇ ਸਮੂਹ ਲਈ ਟੁਰੀ, ਸੰਗਿਆਂ ਤੋਂ ਪ੍ਰਸਿੱਧ ਹੋਏ, ਬਨਣ ਤੋਂ ਬਾਅਦ ਅੱਡ-ਅੱਡ ਕੌਮਾਂ ਦੀ ਵੰਡ ਲਈ ਹੋਂਦ ਵਿੱਚ ਆਏ। ਪਰ ਚਾਤਰ ਵਿਦਵਾਨ ਨੇ ਉਨ੍ਹਾਂ ਨੂੰ ਸਦਾ ਲਈ ਅਭੇਦ ਕੰਧਾਂ ਵਿੱਚ ਬਦਲਕੇ ਊੱਚ-ਨੀਚ ਦੇ ਵਖਰੇਵੇਂ ਵਿੱਚ ਬਦਲ ਦਿੱਤਾ ਅਤੇ ਜਾਤਾਂ ਜੱਦੀ ਬਣ ਗਈਆਂ, ਇਕੋ ਪੇਸ਼ਾ ਸਦਾ ਲਈ ਇਕ ਜਾਤ ਲਈ ਮਖਸੂਸ ਹੋ ਗਿਆ। ਬ੍ਰਾਹਮਣ ਬ੍ਰਹਮਾ ਦੇ ਮੁੱਖ 'ਚੋਂ, ਖਤ੍ਰੀ ਬਾਹਾਂ 'ਚੋਂ, ਵੈਸ਼ ਜੰਘਾਂ 'ਚੋਂ ਅਤੇ ਸ਼ੂਦਰ ਪੈਰਾਂ 'ਚੋਂ ਨਿਕਲਿਆ ਮੰਨਿਆ ਗਿਆ।

ਸਹਿਜੇ ਸਹਿਜੇ ਹਰ ਹੱਥੀਂ ਕੰਮ ਕਰਨ ਵਾਲੇ ਸ਼ੂਦਰ ਬਣਾ ਦਿੱਤੇ ਗਏ, ਕਿਰਤ ਦੀ ਉੱਚਤਾ ਅਲੋਪ ਹੋ ਗਈ ਅਤੇ ਕਿਰਤੀ ਕਾਮੇ, ਸ਼ੂਦਰ ਤੇ ਗੁਲਾਮ ਬਣਕੇ ਰਹਿ ਗਏ। ਭਗਤ ਕਬੀਰ ਅਤੇ ਨਾਮਦੇਵ ਨੂੰ ਪ੍ਰੋਹਤਵਾਦ ਦੀ ਇਸੇ ਭਾਵਨਾ ਦਾ ਤਲਖ ਤਜ਼ਰਬਾ ਹੋਇਆ। ਹਾਲਾਂਕਿ ਨਾਮਦੇਵ ਜੀ ਖਤਰੀ ਵਰਣ 'ਚੋਂ ਸਨ। ਜਿਸਦਾ ਪ੍ਰਗਟਾਅ ਪਹਿਲੀ ਵਾਰ ਇਤਿਹਾਸਕਾਰ ਸੰਤੋਖ ਸਿੰਘ ਨੇ ਕਰਕੇ ਇਕ ਮਾਅਰਕੇ ਦੀ ਖੋਜ ਕੀਤੀ ਹੈ। ਉਨ੍ਹਾਂ ਬਾਬਾ ਮੋਹਕਮ ਸਿੰਘ ਪਿਆਰੇ ਬਾਬਤ ਲਿਖਦੇ ਹੋਏ ਇਹ ਘੁੰਡੀ ਖੋਹਲੀ ਹੈ।

ਮੁਹਕਮ ਸਿੰਘ ਨਾਮ ਬਖਯਾਤੀ। ਨਾਮਦੇਵ ਕੀ ਜਿਸ ਤਨ ਜਾਤੀ।
ਵਾਸੀ ਹੁਤੋ ਦ੍ਵਾਰਕਾ ਨਗਰੀ। ਗ੍ਰਹਣ ਕਰੀ ਸਿੱਖੀ ਬਿਧਿ ਸਗਰੀ।। 21॥

ਰੁਤਿ 3, ਅੰਸੂ 18

ਇਸ ਸਚਾਈ ਦਾ ਸਬੂਤ ਡਾਕਟਰ ਅਰਜਨ ਸਿੰਘ ਮਾਨ ਰੀਟਾਇਰਡ ਮੇਜਰ (ਲੈ.ਕਰਨਲ) ਦੀ ਅੰਗ੍ਰੇਜ਼ੀ ਪੁਸਤਕ 'ਭਗਤ ਨਾਮਦੇਵ ਐਂਡ ਕਸ਼ਤਰੀ ਕਮਯੂਨਿਟੀ' ਵਿੱਚ ਦਿੱਤੇ ਗਏ ਕੁਰਸੀ ਨਾਮੇ ਤੋਂ ਮਿਲਦਾ ਹੈ, ਜਿਸ ਤੋਂ ਬਾਬਾ ਨਾਮਦੇਵ ਅਤੇ ਬਾਬਾ ਮੋਹਕਮ ਸਿੰਘ ਦਾ ਇਕੋ ਕੁਲ 'ਚੋਂ ਹੋਣਾ ਪ੍ਰਤੱਖ ਦੇਖਿਆ ਜਾ ਸਕਦਾ ਹੈ।

ਇਉਂ ਕਵੀ ਜੀ ਨੇ ਇਸ ਜਾਤੀ ਦੇ ਲੋਕਾਂ ਵਿੱਚ ਪਏ ਹੀਣ ਭਾਵ (Inferiority Complex) ਨੂੰ ਸਦਾ ਲਈ ਦੂਰ ਕਰ ਦਿੱਤਾ, ਇਹ ਉੱਚ ਗੋਤ੍ਰ ਬ੍ਰਾਹਮਣਾ ਅਤੇ

ਖਤ੍ਰੀਆਂ ਦਾ ਹੈ। ਬਾਬਾ ਬੰਦਾ ਬਹਾਦਰ ਦੇ ਪੁਰਵਜ ਭੀ ਇਸੇ ਗੋਤ੍ਰ ਦੇ ਰਾਜਪੂਤ ਸਨ। (Banda Singh Bahadur by Ganda Singh, Foot Note 2, Page 1.)

**ਅਨੁਭਵੀ ਇਤਿਹਾਸਕਾਰ**

ਅਤੀਤ ਦੇ ਪੜਦਿਆਂ ਨੂੰ ਚੀਰ ਕੇ ਸਚਾਈਆਂ ਨੂੰ ਉਜਾਗਰ ਕਰਨ ਦੀ ਪ੍ਰਭਤਾ ਰੱਖਣ ਵਾਲੇ ਜੋਤਸ਼ੀ ਇਤਿਹਾਸਕਾਰ ਵਿੱਚ ਭਵਿੱਖ ਦੇ ਹਾਲਾਤ ਕਲਪ ਸਕਣਾ ਉਸਦੀ ਜੋਤਸ਼ ਵਿਦਿਆ ਦਾ ਚਮਤਕਾਰ ਭੀ ਹੋ ਸਕਦਾ ਹੈ, ਇਹ ਰਾਏ ਪ੍ਰੋਫੈਸਰ ਕਰਤਾਰ ਸਿੰਘ ਨੇ ਆਪਣੀ ਰਚਨਾ 'ਜੀਵਨ ਗੁਰੂ ਗੋਬਿੰਦ ਸਿੰਘ ਜੀ' ਵਿੱਚ ਪ੍ਰਗਟ ਕੀਤੀ ਹੈ। ਦਮਦਮੇ ਸਾਹਿਬ ਨਿਵਾਸ ਸਮੇਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਮਾਲਵੇ ਦੀ ਧਰਤੀ ਨੂੰ ਵਰ ਦਿੱਤਾ ਸੀ ਕਿ ਕੋਈ ਸਮਾਂ ਆਵੇਗਾ ਜਦ ਏਥੇ ਬਾਜਰੇ, ਮੋਠ, ਕਾਨਿਆਂ ਅਤੇ ਅੱਕ ਦੀ ਥਾਂ ਕਣਕ, ਛੋਲੇ, ਅੰਬ ਅਤੇ ਅਨਾਰ ਪੈਦਾ ਹੋਇਆ ਕਰਨਗੇ ਅਤੇ ਇਸ ਮਾਰੂਥਲਾਂ ਵਿੱਚ ਨਹਿਰਾਂ ਵਗਣਗੀਆਂ। ਸਭ ਜਾਣਦੇ ਹਨ ਕਿ ਇਹ ਭਵਿੱਖ ਬਾਣੀ ਸਚੀ ਸਾਬਤ ਹੋਈ। ਜੋ ਲੋਕ ਇਹ ਖ਼ਿਆਲ ਕਰਦੇ ਹਨ ਕਿ ਇਹ ਭਵਿੱਖ ਬਾਣੀ ਨਹੀਂ ਨਿਰੀ ਸਾਖੀ ਕਾਰਾਂ ਦੇ ਦਿਮਾਗ਼ ਦੀ ਕਾਢ ਹੈ, ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਵਰਦਾਨ ੧੭੬੧ ਸੰਮਤ (1704ਇ.) ਵਿੱਚ ਦਿੱਤਾ ਗਿਆ ਅਤੇ ਕਵੀ ਸੰਤੋਖ ਸਿੰਘ ਨੇ ਆਪਣਾ ਇਤਿਹਾਸਿਕ ਸੂਰਜ ਪ੍ਰਕਾਸ਼ ਗ੍ਰੰਥ ਸੰਮਤ ੧੯੦੦ ਵਿੱਚ ਸੰਪੂਰਨ ਕੀਤਾ ਅਤੇ ਮਾਲਵੇ ਵਿੱਚ ਨਹਿਰਾਂ ਸੰਮਤ ੧੯੪੧ ਬਿ. ਅਰਥਾਤ ੧੮੮੪ ਈ. ਵਿੱਚ ਆਈਆਂ ਇਸ ਲਈ ਸਾਨੂੰ ਇਹ ਮੰਨਣਾ ਪਵੇਗਾ ਕਿ ਕਵੀ ਸੰਤੋਖ ਸਿੰਘ ਨੇ ਯਾ ਤਾਂ ਸਾਧਾਰਨ ਤੌਰ 'ਤੇ ਇਹ ਇਕ ਗੁਰੂ ਦੀ ਭਵਿੱਖ ਬਾਣੀ ਹੀ ਲਿਖੀ ਯਾ ਉਹ ਆਪ ਭਵਿੱਖ ਵਿੱਚ ਹੋਣ ਵਾਲੀ ਘਟਨਾ ਨੂੰ ਤੱਕਣ ਦੇ ਸਮਰੱਥ ਸਨ, ਅਤੇ ਉਹਨੇ ਡੇਢ਼ ਦੋ ਸੌ ਸਾਲ ਬਾਦ ਵਿੱਚ ਹੋਣ ਵਾਲੀ ਘਟਨਾ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵਰ ਦੇ ਰੂਪ ਵਿੱਚ ਪ੍ਰਗਟ ਕਰ ਦਿੱਤਾ। (ਲਾਈਫ਼ ਆਫ਼ ਗੁਰੂ ਗੋਬਿੰਦ ਸਿੰਘ, ਸਫਾ ੨੦੯)

**ਇਤਿਹਾਸਕ ਗਿਆਨ ਦੀ ਜਗਿਆਸਾ**

ਆਪ ਇਸ ਖਿਆਲ ਦੇ ਕਾਇਲ ਸਨ ਕਿ ਇਤਿਹਾਸ ਕਦੀ ਸੰਪੂਰਨ ਨਹੀਂ ਹੁੰਦਾ, ਪ੍ਰਸੰਗਾਂ ਦਾ ਵੇਰਵਾ ਵਿਅਕਤੀ ਵਿਸ਼ੇਸ਼ ਦਾ ਅੱਗਾ ਪਿੱਛਾ ਤੇ ਸੰਬੰਧਿਤ ਵਾਕਫੀਅਤ ਜੋ ਅੱਜ ਪ੍ਰਾਪਤ ਨਹੀਂ ਕਲ ਹੋ ਸਕਦੀ ਹੈ ਅਤੇ ਨਵੇਂ ਚਾਨਣ ਵਿੱਚ ਪਹਿਲੇ ਬਣਾਈ ਰਾਏ ਬਦਲਣੀ ਪੈਂਦੀ ਹੈ ਅਤੇ ਅਨੇਕ ਘਟਨਾਵਾਂ ਨੂੰ ਸੋਧਣ ਦੀ ਲੋੜ ਆ ਬਣਦੀ ਹੈ। ਵਰਤਮਾਨ ਕਾਲ ਦੇ ਵਾਕਿਆਤ, ਭੂਤ ਕਾਲ ਦੀ ਘਟਨਾਵਾਂ ਦੇ ਸਿੱਟੇ ਤੇ ਕੜੀਆਂ ਹੋ ਸਕਦੇ ਹਨ, ਇਸ ਲਈ ਆਪ ਆਪਣੇ ਇਤਿਹਾਸਿਕ ਗਿਆਨ ਦਾ ਘੇਰਾ ਚੌੜਾ ਕਰਨ ਲਈ ਚਿੱਠੀ ਪੱਤਰ ਰਾਹੀਂ ਆਪਣੇ ਸ਼ੰਕੇ ਨਿਵਾਰਦੇ ਤੇ ਊਣਤਾਈਆਂ ਪੂਰੀਆਂ ਕਰਦੇ ਰਹਿੰਦੇ ਸਨ। ਪਰੰਪਰਾ ਅਨੁਸਾਰ ਗੁਰੂ ਅਮਰ ਦਾਸ ਜੀ ਦੇ ਪੋਤਰੇ ਅਤੇ ਮੋਹਰੀ ਦੇ ਪੁੱਤਰ 'ਅਨੰਦ' ਜੀ ਦਾ ਜਨਮ ਸਤਿਗੁਰਾਂ ਦੇ ਇਕ

ਸਾਧੂ ਨੂੰ ਆਪਣੇ ਖਾਨਦਾਨ ਵਿੱਚ ਜਨਮ ਲੈਣ ਦਾ ਸਦਕਾ ਦੱਸਿਆ ਜਾਂਦਾ ਸੀ। ਉਸਦੇ ਜਨਮ ਉੱਤੇ 'ਅਨੰਦ ਸਾਹਿਬ' ਰਾਮਕਲੀ ਰਾਗ ਵਿੱਚ ਰਚਿਆ, ਮੰਨਿਆ ਹੈ। ਇਸ ਸਬੰਧੀ ਅਤੇ ਬਾਬਾ ਗੁਰਦਿੱਤਾ (ਜੋ ਬਾਬਾ ਸ੍ਰੀ ਚੰਦ ਦੇ ਉਤਰਾਧਿਕਾਰੀ ਹੋਏ) ਧੂਏਂ ਤੇ ਗਦੀਆਂ ਬਾਰੇ ਆਪਣੇ ਕਿਸੇ ਮਿਤ੍ਰ ਨੂੰ ਲਿਖਿਆ ਉਸਦੇ ਉੱਤਰ ਤੋਂ ਜ਼ਾਹਿਰ ਹੁੰਦਾ ਹੈ ਕਿ ਲੋਕ ਕਿਸ ਤਰ੍ਹਾਂ ਉਸ ਲੌਕਿਕ-ਲੇਖਕ ਦੀ ਹੌਸਲਾ ਅਫਜਾਈ ਕਰਦੇ ਤੇ ਉਸਦੇ ਗਿਆਨ ਵਿੱਚ ਵਾਧਾ ਕਰਨ ਲਈ ਸਮਕਾਲੀ ਘਟਨਾਵਾਂ ਦੀ ਖ਼ਬਰ ਦਿੰਦੇ ਸਨ।

ਖੱਤ ਉਸ ਸਮੇਂ ਦੀ ਠੇਠ ਪੰਜਾਬੀ ਦਾ ਨਮੂਨਾ ਹੈ, 'ਇਕ ਸਮੇਂ ਸਾਹਿਬ ਛੇਵੀਂ ਪਾਤਸ਼ਾਹੀ ਪੰਜਾਂ ਬੇਟਿਆਂ ਸੰਜੁਗਤ, ਬਾਬੇ ਸ੍ਰੀ ਚੰਦ ਦੇ ਦਰਸ਼ਨ ਨੂੰ ਚਲੇ, ਜੋ ਪਹਾੜ ਦੀ ਕਾਛੜ ਨਾਲ ਇਕ ਪਿੰਡ ਹੈ, ਤਿੱਥੇ ਜਾ ਕੇ ਦਰਸ਼ਨ ਕੀਤਾ। ਅੱਗੋਂ ਉਨ੍ਹਾਂ ਨੇ ਬਹੁਤ ਆਦਰ ਸਨਮਾਨ ਕੀਤਾ ਤੇ ਮੁਖੋਂ ਕਹਿਆ, 'ਇਹ ਜੋ ਬੇਟਾ ਹੈ ਤੁਹਾਡਾ ਬਾਬਾ ਗੁਰਦਿੱਤਾ ਅਸਾਨੂੰ ਦੇਹ ਤਾਂ ਬਚਨ ਹੋਇਆ 'ਹਾਜ਼ਰ ਹੈ।' ਤਬ ਉਨ੍ਹਾਂ ਸੇਲੀ ਟੋਪੀ ਦੇ ਦਿੱਤੀ, ਤਾਂ ਬਾਬਾ ਗੁਰਦਿੱਤਾ ਜੀ, ਕੀਰਤਪੁਰ ਸ਼ਹਿਰ ਵਸਾਵਣਾ ਕੀਤਾ। ਤਬ ਅੱਗੇ ਉਨ੍ਹਾਂ ਦੇ ਚਾਰ ਚੇਲੇ ਹੋਤੇ ਭਏ, ਬਾਬਾ ਅਲਮਸਤ ਸਾਹਿਬ ਜੀ, ਬਾਬਾ ਗੁਰਮੁਖ ਜੀ, ਬਾਬਾ ਗੋਦਾਂ ਜੀ, ਬਾਬਾ ਫੂਲ ਜੀ। ਸੋ ਤਿਨ੍ਹਾਂ ਦੇ ਚਾਰ ਧੂਏਂ ਹੋਤੇ ਭਏ। ਬਾਬਾ ਅਲਮੱਸਤ ਜੀ ਨਾਨਕ ਮਤੇ। ਬਾਬਾ ਗੁਰਮੁਖ ਜੀ ਕਰਤਾਰਪੁਰ। ਬਾਬਾ ਗੋਂਦਾ ਜੀ ਪਹਾੜ ਵਿੱਚ ਸ਼ਕਰਗੰਜ। ਬਾਬਾ ਫੂਲ ਜੀ ਹੋਸ਼ਿਆਰਪੁਰ। ਹੋਰ ਜੋ ਤੁਸਾਂ ਕਹਿਆ ਹੈ ਜੋ ਅਨੰਦ ਜੀ ਮੰਗਾਵਣਾਂ ਕੀਕੂੰ ਹੋਇਆ ਹੈ, ਸੁ ਕੋਈ ਸਾਹਿਬਜ਼ਾਦਾ ਮਿਲਿਆ ਨਹੀਂ ਸੁ ਜਿਸ ਵੇਲੇ ਕੋਈ ਸਾਹਿਬਜ਼ਾਦਾ ਮਿਲੇਗਾ ਤਾਂ ਸਾਰਾ ਹਾਲ ਧੂਣੀ ਦਾ ਟੋਲਕੇ ਆਪ ਪਾਸ ਲਿਖ ਭੇਜਾਂਗੇ। ਹੋਰ ਵਿਸਾਖ ਦੀ ੨੨ ਦੀ ਰਾਤ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਕਾ ਝੰਡਾ ਛੇ ਟੁਕੜੇ ਹੋਇਆ ਹੈ, ਸੁ ਕੀ ਜਾਣੀਏ ਕੀ ਖੇਲ ਸੀ, ਜੋ ਪਿਛੋਂ ਬੇੜੀ ਡੁੱਬੀ ਸੀ, ਸੁ ਇਕ ਆਹਲੂਵਾਲੀਏ ਦਾ ਪੁਤ ਡੁੱਬਾ ਹੈ। ਹੋਰ ਸਭ ਬਚ ਰਹੇ ਹਨ ਤੇ ਹੋਰ ਅਜੇ ਸਰਕਾਰ ਵਿੱਚ ਰੌਲਾ ਹੈ ਗਲ ਕਾਈ ਬਿਧ ਨਹੀਂ ਬੈਠੀ।'

### ਮਹਾਰਾਜਾ ਸ਼ੇਰ ਸਿੰਘ ਦਾ ਸਮਾਂ

ਇਹ ਚਿੱਠੀ ੧੮੪੧ ਈਸਵੀ ਦੇ ਮਈ ਜੂਨ ਵਿੱਚ ਲਾਹੌਰ ਤੋਂ ਲਿਖੀ ਪ੍ਰਤੀਤ ਹੁੰਦੀ ਹੈ, ਜਦ ਮਹਾਰਾਜਾ ਸ਼ੇਰ ਸਿੰਘ ਨਵਾਂ-ਨਵਾਂ ਗੱਦੀ ਪਰ ਬੈਠਾ ਸੀ, ਗਿਆਨੀ ਗਿਆਨ ਸਿੰਘ ਕਰਤਾ ਤਵਾਰੀਖ ਰਾਜ ਖਾਲਸਾ ਹਿਸਾ ਤੀਜਾ (ਰਿਆਸਤ ਕਪੂਰਥਲਾ) ਅਨੁਸਾਰ ੧੮ ਮਾਰਚ ੧੮੪੧ ਨੂੰ ਜਦ ਮਹਾਰਾਜਾ ਸ਼ੇਰ ਸਿੰਘ, ਰਾਜਾ ਧਿਆਨ ਸਿੰਘ, ਰਾਜਾ ਹੀਰਾ ਸਿੰਘ, ਜਮਾਦਾਰ ਖੁਸ਼ਹਾਲ ਸਿੰਘ ਅਤੇ ਸਰਦਾਰ ਫਤੇ ਸਿੰਘ ਆਹਲੂਵਾਲੀਏ ਦੇ ਪੁੱਤਰ ਕੰਵਰ ਅਮਰ ਸਿੰਘ ਨਾਲ ਦਰਿਆ ਰਾਵੀ ਵਿੱਚ ਬੇੜੀ ਪਰ ਸੈਰ ਕਰ ਰਿਹਾ ਸੀ ਤਦ ਇਹ ਦੁਰਘਟਨਾ ਹੋਈ ਸੀ। ਮੀਂਹ ਅੰਧੇਰੀ ਵਿੱਚ ਦਰਬਾਰ ਸਾਹਿਬ ਦੇ ਦੋ ਨਿਸ਼ਾਨ ਸਾਹਿਬਾਂ ਵਿਚੋਂ ਇਕ (ਬੈਰਨ ਹੀਊਗਲ ਅਨੁਸਾਰ ਦਰਸ਼ਨੀ ਡਿਉਢੀ ਦੇ ਸਾਹਮਣੇ ਲਾਲ ਰੰਗ ਦੇ ਦੋ ਝੰਡੇ ਸਨ ਤੇ ਮਹਾਰਾਜਾ ਰਣਜੀਤ ਸਿੰਘ ਦੇ ਫੌਜੀ ਝੰਡਿਆਂ

ਦਾ ਰੰਗ ਭੀ ਲਾਲ ਸੀ) ਜਿਸਦੀ ਪੁਸ਼ਟੀ ਕਵੀ ਜੀ ਦੇ ਹਮ ਜਮਾਤੀ ਮੇਘ ਸਿੰਘ ਜੀ ਕਰਦੇ ਹਨ।

ਸੁਧਾ ਸਰੋਵਰ ਸੋ ਸੋਭ ਰਤ, ਸੁਭ ਦ੍ਵੈ ਸ੍ਵਰੰਨ ਨਿਸ਼ਾਨ।
ਝੂਲਤ ਪਵਨ ਝਕੋਰ ਤੇ ਉਰਝ ਸੁਰਝ ਪਰਯਾਨ।

੨ ਮਈ, ੧੮੪੧ ਦੀ ਰਾਤ ਨੂੰ ਡਿਗਾ ਤੇ ਇਕ ਰਹਿ ਗਿਆ। ਜਦ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਨੂੰ ਇਸ ਦੁਰਘਟਨਾ ਬਾਬਤ ਪੁਛਿਆ ਗਿਆ ਤਾਂ ਉਨ੍ਹਾਂ ਨੇ ਫਰਮਾਇਆ।

'ਇਹ ਨਿਸ਼ਾਨ ਸਾਹਿਬ ਨਹੀਂ ਡਿੱਗੇ, ਇਹ ਸਿੱਖ ਰਾਜ ਦਾ ਸਿਤਾਰਾ ਡਿੱਗਿਆ ਹੈ। ਕਿਉਂਕਿ ਭਾਈ ਭਾਈ ਦਾ ਵੈਰੀ ਹੋ ਗਿਆ ਹੈ। ਨਾਮ ਬਾਣੀ ਭੁੱਲ ਗਈ ਹੈ, ਸਿੱਖ ਸਰਦਾਰਾਂ ਦੇ ਘਰਾਂ ਵਿੱਚ, ਵੇਸਵਾ ਤੇ ਸ਼ਰਾਬ ਪ੍ਰਧਾਨ ਹੈ, ਜਿਸ ਕੌਮ ਦਾ ਇਹ ਹਾਲ ਹੋਵੇ ਉਸ ਲਈ ਕਹਿਰ ਵਰਤਣਾ ਹੀ ਹੋਇਆ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਨਿਸ਼ਾਨ ਸਾਹਿਬ ਚੇਤਾਵਨੀ ਦੇ ਰਹੇ ਹਨ ਕਿ ਜੇਕਰ ਸਿੱਖ ਸਰਦਾਰ 'ਤੇ ਮੁਖੀ ਹੁਣ ਭੀ ਆਪਣੀਆਂ ਕਰਤੂਤਾਂ ਦੀਆਂ, ਸ੍ਰੀ ਅਕਾਲ ਤਖ਼ਤ ਸਾਹਿਬ ਪ੍ਰਸ਼ਾਦ ਕਰਾ ਕੇ, ਅਰਦਾਸੇ ਕਰਾ ਕੇ, ਭੁਲਾਂ ਬਖਸ਼ਾਉਣ ਤੇ ਅਗੇ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਹੁਕਮ ਨੂੰ ਮੰਨਕੇ ਭਰਾ ਭਰਾ ਨਾਲ ਪਿਆਰ ਕਰਨ ਤੇ ਸਿੱਖ ਰਾਜ ਦੇ ਵੈਰੀਆਂ ਤੋਂ ਸਾਵਧਾਨ ਰਹਿਣ ਤਾਂ ਕੋਈ ਵਡੀ ਗੱਲ ਨਹੀਂ ਕਿ ਸਤਿਗੁਰੂ ਆਪਣੇ ਪਿਆਰੇ ਪੰਥ ਦੀ ਸਹਾਇਤਾ ਨਾ ਕਰਨ।' (ਖਾਲਸਾ ਸਮਾਚਾਰ, ਅੰਮ੍ਰਿਤਸਰ ੪ ਅਗਸਤ ੧੯੫੫)।

ਪਰ ਬਾਬਾ ਜੀ ਦੀ ਇਸ ਗੱਲ ਦਾ ਹਾਸਾ ਇਹ ਕਹਿ ਕੇ ਉਡਾਇਆ ਗਿਆ, ਕਿ ਸੰਤਾ ਨੂੰ ਕੜਾਹ ਪ੍ਰਸ਼ਾਦ ਤੋਂ ਬਿਨਾਂ ਕੁਝ ਸੁਝਦਾ ਨਹੀਂ; ਇਹ ਦੁਰਘਟਨਾ ਸਿੱਖ ਰਾਜ ਦੀ ਬਦ ਸ਼ਗਨੀ ਸਾਬਤ ਹੋਈ।

੧੫ ਸਤੰਬਰ ੧੮੪੩ ਨੂੰ ਮਹਾਰਾਜਾ ਸ਼ੇਰ ਸਿੰਘ ਦਾ ਕਤਲ ਹੋਇਆ ਅਤੇ ਰਾਜ ਵਿੱਚ ਬੁਰਛਾ ਗਰਦੀ ਫੈਲ ਗਈ 'ਤੇ ਵੱਧਦੀ ਗਈ ਇਸ ਰਾਜ ਰੌਲੇ ਵਿੱਚ ਸੂਰਜ ਪ੍ਰਕਾਸ਼ ਦਾ ਉਹ ਅਸਲੀ ਨੁਸਖ਼ਾ ਜੋ ਕਵੀ ਜੀ ਨੇ ਅਕਾਲ ਤਖ਼ਤ ਸਾਹਿਬ ਅਰਦਾਸ ਕਰਾਇਆ ਸੀ ਤੇ ਗਿਆਨੀ ਗੁਰਮੁਖ ਸਿੰਘ ਜੀ ਪਾਸ ਸੁਰੱਖਿਅਤ ਸੀ, ਗਿਆਨੀਆਂ ਦੇ ਬੁਰਜ ਦੀ ਲੁੱਟ ਸਮੇਂ ਸਦਾ ਲਈ ਅਲੋਪ ਹੋ ਗਿਆ।

ਅਗਲੇ ਸਾਲ ਮਈ ਵਿੱਚ ਲਾਹੌਰ ਦਰਬਾਰ ਦੀਆਂ ਫੌਜਾਂ ਨੇ ਭਾਈ ਸਾਹਿਬ ਦੇ ਡੇਰੇ ਉੱਤੇ ਹਮਲਾ ਕਰਕੇ ਸਰਦਾਰ ਅਤਰ ਸਿੰਘ ਸੰਧਾਵਲੀਏ ਅਤੇ ਕੰਵਰ ਕਸ਼ਮੀਰਾ ਸਿੰਘ ਨੂੰ ਸਣੇ ਭਾਈ ਸਾਹਿਬ ਦੇ ਮਾਰ ਦਿੱਤਾ, ਅਤੇ ਫੌਜੀਆਂ ਨੇ ਕੋਈ ਪਛਤਾਵਾ ਕਰਨ ਦੀ ਥਾਂ ਬੜੇ ਫਖਰ ਨਾਲ ਆਖਿਆ, ਸ਼ਾਹ ਮੁਹੰਮਦ ਦੇ ਸ਼ਬਦਾਂ ਵਿੱਚ, "ਬੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ, ਨਹੀਂ ਛੱਡਿਆ ਸਾਧ ਤੇ ਸੰਤ ਮੀਆਂ" *ਸੰਤ ਕਾ ਨਿੰਦਕ ਰਾਜ ਤੇ ਹੀਨ,* ਅਨੁਸਾਰ, ਸੰਤ ਦੀ ਹਤਿਆ ਰਾਜ ਨੂੰ ਲੈ ਡੁੱਬੀ।

ਕਵੀ ਜੀ ਬਾਬਾ ਅਨੰਦ ਦੀ ਸਾਖੀ ਸੂਰਜ ਪ੍ਰਕਾਸ਼ ਰਾਸ ੧, ਅੰਸੂ ੫੮-੫੯

ਵਿੱਚ ਦੇ ਆਏ ਸਨ ਪਰ ਇਸਦੀ ਪੁਸ਼ਟੀ ਗੁਰੂ ਅੰਸ ਦੇ ਕਿਸੇ ਮੋਤਬਰ ਸੱਜਣ ਪਾਸੋਂ ਕਰਾਉਣਾ ਚਾਹੁੰਦੇ ਸਨ। ਦੂਜੇ ਉਦਾਸੀ ਧੂੰਇਆ ਦੇ ਨਾਮ ਤਾਂ ਆਪ ਰਾਸ ੬, ਅੰਕ ੪੪ ਵਿੱਚ ਦਰਜ ਕਰ ਚੁੱਕੇ ਸਨ, ਪਰ ਟਿਕਾਣੇ ਦੱਸਣੋਂ ਰਹਿ ਗਏ ਸਨ, ਜੋ ਆਪਨੇ ਆਪਣੇ ਮਿੱਤਰ ਪਾਸੋਂ ਪੁਛ ਘਲੇ ਸਨ, ਉਤਰ ਵਿੱਚ ਉਨ੍ਹਾਂ ਨੂੰ ਆਪਣੀ ਪੁੱਛ ਤੋਂ ਬਹੁਤ ਕੁਛ ਵੱਧ ਪ੍ਰਾਪਤ ਹੋਇਆ। ਗੁਰੂ ਨਾਨਕ ਸਾਹਿਬ ਦੇ ਜੇਠੇ ਪੁੱਤਰ ਸ੍ਰੀ ਚੰਦ ਜੋ ਕਤਕ ਪੂਰਨ ਮਾਸ਼ੀ ੧੫੫੧ ਬਿਕਰਮੀ ਵਿੱਚ ਨਨਕਾਣੇ[3] ਸਾਹਿਬ ਜਨਮੇ, ਬੜੇ ਕਰਨੀ ਵਾਲੇ ਸਿੱਧ ਪੁਰਸ਼ ਹੋਏ। ਉਨ੍ਹਾਂ ਸ਼ਾਦੀ ਨਾ ਕੀਤੀ ਅਤੇ ਫਕੀਰੀ ਧਾਰਨ ਕੀਤੀ ਪਰ ਉਹ ਗੁਰੂ ਨਾਨਕ ਸਾਹਿਬ ਦੀ ਸਿੱਖੀ ਦੀ ਕਸਵੱਟੀ ਤੇ ਪੂਰੇ ਨਾ ਉਤਰੇ–'ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ' ਗੁਰਦੇਵ ਨੇ ਗੁਰ ਗੱਦੀ ਲਹਿਣਾ ਜੀ ਨੂੰ ਅੰਗਦ ਬਣਨ ਉੱਤੇ ਦਿੱਤੀ, ਬਾਬਾ ਸ੍ਰੀ ਚੰਦ ਜੀ ਇਸ ਗੱਲ ਨਾਲ ਸਮਝੌਤਾ ਨਾ ਕਰ ਸਕੇ ਅਤੇ ਆਪਣੇ ਆਪ ਨੂੰ ਪਿਤਾ ਦਾ ਉਤਰਾਧਿਕਾਰੀ ਸਮਝਦੇ ਰਹੇ। ਉਨ੍ਹਾਂ ਸਿੱਖੀ ਦੀ ਵਿਰੋਧਤਾ ਕਰਕੇ ਆਪਣੀ ਉਦਾਸੀ ਸੰਪਰਦਾ ਚਲਾਈ।[4] ਅਖੀਰ ਉਨ੍ਹਾਂ ਨੂੰ ਹਕੀਕਤ ਮੰਨਣੀ ਪਈ, ਤੇ ਸੰਮਤ ੧੬੮੬ ਬਿਕਰਮੀ ੧੬੨੯ ਈ. ਵਿੱਚ ਬਾਬਾ ਬੁੱਢਾ ਜੀ ਦੇ ਚਲਾਣੇ ਪਿਛੋਂ ਬਾਬਾ ਗੁਰਦਿੱਤਾ ਜੀ ਨੂੰ 'ਦੀਨ ਦੁਨੀ ਦਾ ਟਿਕਾ' ਆਖਕੇ ਸੇਲੀ ਟੋਪੀ ਦੇ ਕੇ ਆਪਣੀ ਸੰਪ੍ਰਦਾਇ ਸਿੱਖੀ ਵਿਚ ਲੀਨ ਕਰ ਦਿੱਤੀ। ਇਵੇਂ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਬਾਬਾ ਰਾਮਰਾਏ ਜੀ ਮੁੜ ਗੁਰੂ ਘਰ ਦੀ ਸ਼ਰਨ ਆ ਗਏ ਸਨ, ਜਦ ਕਿ ਗੁਰੂ ਸਾਹਿਬ ਪਾਉਂਟੇ ਸਾਹਿਬ ਟਿਕੇ ਹੋਏ ਸਨ।

ਬਾਬਾ ਸ੍ਰੀ ਚੰਦ ਜੀ ੧੩੬ ਸਾਲ ਦੀ ਆਯੂ ਭੋਗ ਕੇ ਚੰਬਾਂ ਦੇ ਪਹਾੜਾਂ ਵਿੱਚ ਚਲਾਣਾ ਕਰ ਗਏ (ਗੁਰਮਤਿ ਨਿਰਣਯ ਭੰਡਾਰ–ਕ੍ਰਿਤ ਗਿ. ਲਾਲ ਸਿੰਘ)। ਬਾਬਾ

---

3. ਬਾਲਾ ਜਨਮ ਸਾਖੀ ਬਾਬਾ ਸ੍ਰੀ ਚੰਦ ਜੀ ਦਾ ਜਨਮ ਸੁਲਤਾਨਪੁਰ ਹੋਣਾ ਮੰਨਦੀ ਹੈ, ਵਿਲਾਇਤ ਵਾਲੀ, ਮੇਹਰਬਾਨ ਅਤੇ ਭਾਈ ਮਨੀ ਸਿੰਘ ਜਨਮ ਸਾਖੀ ਦੋਵਾਂ ਸਾਹਿਬਜਾਦਿਆ ਦਾ ਜਨਮ ਤਲਵੰਡੀ ਹੋਣਾ ਮੰਨਦੀ ਹੈ। (Janam Sakhi Tradition-an Analytic Study) ਬਹੁਮਤ ਅਨੁਸਾਰ ਜਨਮ ਸੁਲਤਾਨਪੁਰ ਹੀ ਹੋਇਆ ਪ੍ਰਮਾਣਿਤ ਅਤੇ ਪ੍ਰਵਾਨ ਹੈ।

–ਸੰਪਾਦਕ

4. ਇਸ ਠੋਸ ਹਕੀਕਤ ਦੇ ਬਾਵਜੂਦ ਕਈ ਉਦਾਸੀ ਸਾਧੂ, ਬਾਬਾ ਸ੍ਰੀ ਚੰਦ ਜੀ ਨੂੰ ਗੁਰੂ ਨਾਨਕ ਸਾਹਿਬ ਦਾ ਉਤਰਾਧਿਕਾਰੀ ਪ੍ਰਚਾਰਨ ਦਾ ਹਠ ਅਤੇ ਅਸਫਲ ਯਤਨ ਕਰਦੇ ਰਹੇ ਹਨ, ਕੁਝ ਇਸ ਧਾਰਨਾ ਨਾਲ ਕਿ ਗੁਰੂ ਸਾਹਿਬ ਦੀਆਂ ਉਦਾਸੀਆਂ ਅਤੇ ਉਸ ਸਮੇਂ ਕੀਤੇ ਭੇਖ (ਜੋ ਭਾਈ ਗੁਰਦਾਸ ਜੀ ਅਨੁਸਾਰ ਕਰਤਾਰਪੁਰ ਆ ਕੇ ਉਤਾਰਿਆ ਸੀ) ਅਤੇ ਗੁਰੂ ਜੀ ਨੇ ਸੰਸਾਰੀ ਕਪੜੇ ਪਹਿਨ ਕੇ ਮੰਜੀ ਉੱਤੇ ਬੈਠਕੇ ਸਿੱਖਾਂ ਦਾ ਨਿਸਤਾਰਾ ਕੀਤਾ ਨਾਲ ਮਨਸੂਬ ਕਰਕੇ ਬਾਬਾ ਸ੍ਰੀ ਚੰਦ ਨੇ ਉਦਾਸੀ ਸੰਪ੍ਰਦਾਏ ਚਲਾਈ। ਭਾਈ ਸੰਤੋਖ ਸਿੰਘ ਦੇ ਸਮੇਂ ਅਨੰਦ ਘਣ ਸਾਧੂ ਨੇ ਗੁਰਬਾਣੀ ਦੇ ਅਰਥਾਂ ਅਤੇ ਇਤਿਹਾਸਕ ਸਚਾਈਆਂ ਵਿੱਚ ਗ਼ਲਤ ਬਿਆਨੀਆਂ ਕੀਤੀਆਂ ਸਨ, ਜਿਨ੍ਹਾਂ ਦੇ ਉੱਤਰ ਵਿੱਚ ਹੀ ਉਨ੍ਹਾਂ ਗਰਬ ਗੰਜਨੀ ਪੁਸਤਕ ਲਿਖੀ, ਜਿਸ ਵਿੱਚ ਇਨ੍ਹਾਂ ਦਾ ਖੁੱਲ੍ਹ ਕੇ ਉੱਤਰ ਦਿੱਤਾ।

ਗੁਰਦਿੱਤਾ ਜੀ ਛੇਵੇਂ ਪਾਤਸ਼ਾਹ ਦੇ ਜੇਠੇ ਪੁੱਤਰ ਸਨ, ਜੋ ਮਾਤਾ ਦਮੋਦਰੀ ਤੋਂ ਪੈਦਾ ਹੋਏ। ਉਨ੍ਹਾਂ ਨੇ ਸੰਮਤ ੧੬੭੮ ਵਿੱਚ ਕੀਰਤਪੁਰ ਆਬਾਦ ਕੀਤਾ, ਜਿਥੇ ਇਨ੍ਹਾਂ ਦਾ ਯਾਦਗਾਰੀ ਅਸਥਾਨ ਰਾਜਾ ਭੂਪ ਸਿੰਘ ਰੋਪੜੀ ਨੇ ਬਣਵਾਇਆ। ਬਾਬਾ ਜੀ ਬੜੇ ਦੀਦਾਰੀ ਤੇ ਸਿੱਧ ਪੁਰਸ਼ ਹੋਏ ਹਨ। ਇਨ੍ਹਾਂ ਨੇ ਪਿਤਾ ਦੀ ਆਗਿਆ ਅਨੁਸਾਰ ਬਾਬਾ ਬੁੱਢਣ ਸ਼ਾਹ ਨੂੰ ਗੁਰੂ ਨਾਨਕ ਸਾਹਿਬ ਦੇ ਰੂਪ ਵਿੱਚ ਦਰਸ਼ਨ ਦਿੱਤੇ।

ਇਨ੍ਹਾਂ ਦੇ ਦੋ ਪੁੱਤਰ ਧੀਰ ਮਲ ਤੇ ਹਰੀ ਰਾਏ ਸਾਹਿਬ ਹੋਏ। ਛੋਟੇ ਪੁੱਤਰ ਸੱਤਵੇਂ ਗੁਰੂ ਬਣੇ ਤੇ ਧੀਰ ਮੱਲ ਗੁਰੂ ਘਰ ਦੇ ਦੋਖੀ। 'ਬਾਬਾ ਅਟੱਲ ਰਾਏ' ਵਾਂਗ 'ਬਾਬਾ ਗੁਰ ਦਿੱਤਾ ਜੀ ਨੂੰ' ਕਰਾਮਾਤ ਦਿਖਾਉਣ ਕਰਕੇ ਪ੍ਰਾਣ ਤਿਆਗਣੇ ਪਏ। (ਤੇਜਾ ਸਿੰਘ ਤੇ ਗੰਡਾ ਸਿੰਘ ਅਨੁਸਾਰ) ੧੬੩੬ ਈਸਵੀ ਵਿੱਚ ਗੁਰੂ ਹਰਗੋਬਿੰਦ ਸਾਹਿਬ ਦੇ ਹੁਕਮ ਅਨੁਸਾਰ ਬਾਬਾ ਜੀ ਨੇ ਚਾਰ ਮੁਖੀ ਪ੍ਰਚਾਰਕ ਨੀਯਤ ਕੀਤੇ ਅਤੇ ਉਨ੍ਹਾਂ ਨੂੰ ਉਸ ਭਾਂਤ ਦੀ ਪੁਸ਼ਾਕ ਦਿੱਤੀ ਜਿਹੋ ਜਿਹੀ ਆਪਨੇ ਬਾਬਾ ਬੁੱਢਣ ਸ਼ਾਹ ਨੂੰ ਦਰਸ਼ਨ ਦੇਣ ਸਮੇਂ ਪਹਿਨੀ ਸੀ। ਉਨ੍ਹਾਂ ਪ੍ਰਚਾਰਕਾਂ ਦੇ ਨਾਮ ਸਨ ਅਲਮਸਤ, ਫੂਲ, ਗੋਂਦਾ ਅਤੇ ਬਾਲੂ ਹੱਸਣਾ, ਜੋ ਇਸ ਨਾਮ ਨਾਲ ਇਸ ਲਈ ਪ੍ਰਸਿੱਧ ਹੋਇਆ ਕਿਉਂਕਿ ਉਹ ਬਾਬਾ ਜੀ ਵਲੋਂ ਬਖਸ਼ੀ ਗਈ ਵਚਿੱਤ੍ਰ ਪੋਸ਼ਾਕ ਤਕ ਕੇ ਹਸ ਪਿਆ ਸੀ। ਇਨ੍ਹਾਂ ਨੇ ਚਾਰ ਧੂਏਂ ਜਾਰੀ ਕੀਤੇ।

ਕਵੀ ਜੀ ਨੂੰ ਪ੍ਰਾਪਤ ਹੋਏ ਸ੍ਰੋਤ ਵਿੱਚ ਬਾਲੂ ਹੱਸਣੇ ਦੀ ਥਾਂ 'ਗੁਰਮੁਖ' ਜੀ ਦੱਸਿਆ ਗਿਆ ਹੈ। ਕਵੀ ਜੀ ਨੂੰ ਸਮੇਂ ਨੇ ਵਿਹਲ ਨਾ ਦਿੱਤੀ ਕਿ ਉਹ ਆਪਣੀਆਂ ਸੁਧਾਈਆਂ ਕਰ ਸਕਦੇ। ਪਰ ਇਸ ਹਕੀਕਤ ਤੋਂ ਸਿਰ ਨਹੀਂ ਫੇਰਿਆ ਜਾ ਸਕਦਾ ਕਿ ਗੁਰੂ ਕਥਾ ਵਿੱਚ ਇਤਿਹਾਸਕ ਤੱਤ ਨੂੰ ਪ੍ਰਧਾਨਤਾ ਦੇ ਕੇ ਦਾਖਲ ਕਰਨ ਵਾਲਾ ਇਹੋ ਇਤਿਹਾਸਕਾਰ ਹੈ। ਆਪ ਤੋਂ ਪਹਿਲਾਂ ਦਰਸ਼ਨ ਨੂੰ ਪਹਿਲ ਦਿੱਤੀ ਜਾਂਦੀ ਸੀ, ਇਤਿਹਾਸ ਗੌਣ ਰਹਿ ਜਾਂਦਾ ਸੀ। ਆਪਦੀ ਤੇਗੀ ਪਰਪਾਟੀ ਨੇ ਸਿੱਖ ਇਤਿਹਾਸ ਨੂੰ ਨਿਖਾਰਿਆ ਜਿਸਨੂੰ ਪੜ੍ਹ ਸੁਣਕੇ ਆਪਣਾ ਰਾਜ ਭਾਗ ਗੁਆ ਚੁਕੀ ਸਿੱਖ ਕੌਮ ਵਿੱਚ ਮੁੜ ਜਾਗਰਿਤੀ ਅਤੇ ਨਵੇਂ ਜੀਵਨ ਦੀ ਲਹਿਰ ਪਸਰੀ।

❑❑❑

# ਭਾਈ ਸੰਤੋਖ ਸਿੰਘ ਅਤੇ ਉਸਦਾ ਰੁਤ ਵਰਨਣ

*ਸ੍. ਰਣਜੀਤ ਸਿੰਘ 'ਖੜਗ'*
*ਪ੍ਰਸਿੱਧ ਇਤਿਹਾਸਕਾਰ*

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ (੧੭੮੮-੧੮੪੪) ਪਰਸਥਿਤੀਆਂ ਦੀ ਉਪਜ ਸੀ। ਸਮੇਂ ਦਾ ਤਕਾਜ਼ਾ ਸੀ ਕਿ ਸਿੱਖਾਂ ਦੀ ਭਾਈਚਾਰਕ ਦਸ਼ਾ ਨੂੰ ਸੁਧਾਰਨ ਵਾਲਾ ਕੋਈ ਲੇਖਕ ਨਿੱਤਰੇ। ਸਿੱਖ ਸਾਹਿਤ ਸਮੇਂ ਦੇ ਹੇਰ ਫੇਰ ਨਾਲ ਬਹੁਤਾ ਬਰਬਾਦ ਕੀਤਾ ਜਾ ਚੁਕਾ ਸੀ ਜਾਂ ਵਿਗਾੜਿਆ ਜਾ ਚੁਕਾ ਸੀ। ਸਿੱਖ ਜਨਤਾ ਇਕ ਅਜਿਹੇ ਸਿਆਸੀ ਮਰਹਲੇ 'ਚੋਂ ਲੰਘ ਰਹੀ ਸੀ, ਜਿਸਦੇ ਅਸਰ ਨੇ ਇਸਨੂੰ ਆਪਣੇ ਅਮਰੀਕੀ ਸਮਕਾਲੀਆਂ ਵਾਂਗ ਇਕ ਸਾਂਝਾ ਜਨਤਕ ਰਾਜ ਸਥਾਪਨ ਕਰਨੋ ਅਸਮਰਥ ਬਣਾਈ ਰੱਖਿਆ। ਮਿਸਲਾਂ ਅੱਗ ਦੀਆਂ ਨਾਲਾਂ ਬਣ ਕੇ ਆਪਣੇ ਪਰ ਹੀ ਫੂਕ ਰਹੀਆਂ ਸਨ। ਫਿਰ ਵੀ ਅਵਧ ਦਾ ਨਵਾਬ, ਮਰਹਟੇ ਅਤੇ ਰੁਹੇਲੇ ਇਨ੍ਹਾਂ ਨੂੰ ਹੱਥ ਪਾਉਣ ਦੀ ਜੁਰਅਤ ਨਹੀਂ ਸਨ ਕਰ ਸਕਦੇ। ਨਵਾਬ ਕਪੂਰ ਸਿੰਘ ਤੋਂ ਬਾਦ ਸਿੱਖਾਂ ਵਿੱਚ ਕੋਈ ਨਿਸ਼ਕਾਮ ਆਗੂ ਨਾ ਪੈਦਾ ਹੋਇਆ, ਜੋ ਇਹਨਾਂ ਨੂੰ ਇਕ ਮੁੱਠ ਰੱਖ ਸਕਦਾ। ਦੋਨੋਂ ਜੱਸਾ ਸਿੰਘ ਆਹਲੂਵਾਲੀਆ ਤੇ ਰਾਮਗੜ੍ਹੀਆ ਦੀ ਆਪੋ ਵਿੱਚ ਖੜਕਦੀ ਹੀ ਰਹੀ ਤੇ ਬਿਆਸਾ ਦੀਆਂ ਲਹਿਰਾਂ ਦੂਰੋਂ ਨੇੜਿਓ ਇਹ ਸਾਕੇ ਤੱਕ ਕੇ ਦਿਲ ਮਸੋਸ ਕੇ ਰਹਿ ਜਾਂਦੀਆਂ।

ਅਠਾਰ੍ਹਵੀਂ ਸਦੀ ਦੇ ਅੰਤਲੇ ਵਰ੍ਹਿਆਂ ਵਿੱਚ ਜਦ ਸ਼ਾਹਜਮਾਨ ਨੇ ਹੱਲਾ ਕੀਤਾ ਤਾਂ ਮਾਝੇ ਦੇ ਮਿਸਲਦਾਰਾਂ ਪਟਿਆਲਾ ਨਰੇਸ਼ ਨੂੰ ਖਾਲਸੇ ਨਾਲ ਮਿਲਕੇ ਬਦੇਸ਼ੀ ਹਮਲਾਵਰ ਦਾ ਟਾਕਰਾ ਕਰਨ ਲਈ ਵੰਗਾਰ ਪਾਈ। ਰਾਜੇ ਨੇ ਉਤਰ ਵਿੱਚ ਕਹਾ ਭੇਜਿਆ ਕਿ ਅਸੀਂ ਤਾਂ ਅਬਦਾਲੀਆਂ ਦੇ 'ਫਰਜ਼ੰਦੇ ਦਿਲਬੰਦ' ਹਾਂ, ਸਾਡਾ ਸਿੱਕਾ ਅਹਿਮਦਸ਼ਾਹੀ ਹੈ, ਅਸੀਂ ਉਹਨਾਂ ਦਾ ਮੁਕਾਬਲਾ ਕਿਵੇਂ ਕਰ ਸਕਦੇ ਹਾਂ। ਇਸ ਹਾਲਤ ਵਿੱਚ ਰਣਜੀਤ ਸਿੰਘ ਸ਼ੁਕਰ-ਚਕੀਏ ਨੇ ਇਹੋ ਚੰਗਾ ਸਮਝਿਆ ਕਿ ਮਿਸਲਾਂ ਦਾ ਖ਼ਾਤਮਾ ਹੀ ਕੀਤਾ ਜਾਏ।

ਸਿਆਸੀ ਗਿਰਾਵਟ ਦੇ ਨਾਲ ਨਾਲ ਧਾਰਮਿਕ ਤੇ ਭਾਈਚਾਰਿਕ ਗਿਰਾਵਟ ਕੁਦਰਤੀ ਸੀ। ਹਿੰਦਾਲੀਆਂ ਨੇ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਅਸਲੋਂ ਹੀ ਵਿਗਾੜ ਛੱਡੀ ਸੀ। ਆਨੰਦ ਘਨ ਨੇ ਜਪੁਜੀ ਦਾ ਅਰਥ ਮਨਮਰਜ਼ੀ ਦਾ ਕੀਤਾ। ਰਾਜੇ ਰਜਵਾੜੇ ਪੰਡਤਾਂ ਅਤੇ ਵੇਦਾਂਤੀਆਂ ਦੇ ਹੱਥੀਂ ਚੜ੍ਹੇ ਹੋਏ ਸਨ। ਵਿਦਿਆ ਪ੍ਰੇਮੀਆਂ ਨੂੰ ਸੰਸਕ੍ਰਿਤ ਅਤੇ ਫਾਰਸੀ ਦੇ ਸਾਹਿਤ ਸੇਵੀਆਂ ਦਾ ਆਸਰਾ ਲੈਣਾ ਪੈਂਦਾ ਸੀ। ਇਹਨਾਂ ਹਾਲਤਾਂ ਵਿੱਚ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗਿਆਨੀ ਸੰਤ ਸਿੰਘ ਦੇ ਚਾਟੜੇ ਭਾਈ ਸੰਤੋਖ ਸਿੰਘ ਨੇ ਸਿੱਖ ਸਾਹਿਤ ਉਪਜਾ ਕੇ ਜਨਤਾ ਨੂੰ ਉਚਿਆਉਣ

ਦਾ ਬ੍ਰਤ ਲਿਆ। ਉਹਨੇ ਕਵਿਤਾ ਦੇ ਕੋਈ ਗਿਆਰਾਂ ਗ੍ਰੰਥ ਰਚੇ ਅਤੇ ਆਤਮ ਪੁਰਾਣ ਦਾ ਟੀਕਾ ਗਦਯ ਰਚਨਾ ਵਿੱਚ ਕੀਤਾ। ਜਿਥੇ ਉਹਨੇ ਦਸਾਂ ਪਾਤਸ਼ਾਹੀਆਂ ਦੇ ਜੀਵਨ ਸੰਕਲਿਤ ਕਰਕੇ ਸਮੇਂ ਦੇ ਰਿਵਾਜ ਅਨੁਸਾਰ ਬ੍ਰਿਜ ਭਾਸ਼ਾ ਵਿੱਚ ਰਚੇ, ਉਥੇ ਉਹਨੇ ਆਪਣੇ ਉਸਤਾਦ ਵਾਂਗ ਭਗਵਾਨ ਰਾਮਚੰਦਰ ਦਾ ਜੀਵਨ ਵੀ ਲਿਖਿਆ। ਗਿਆਨੀ ਸੰਤ ਸਿੰਘ ਨੇ ਤੁਲਸੀ ਰਾਮਾਇਣ ਦਾ ਟੀਕਾ ਕੀਤਾ ਅਤੇ ਭਾਈ ਸੰਤੋਖ ਸਿੰਘ ਨੇ ਬਾਲਮੀਕੀ ਰਾਮਾਇਣ ਨੂੰ ਹੱਥ ਪਾਇਆ।

ਇਸ ਟੀਕੇ 'ਚੋਂ ਕਵੀ ਦੀ ਇਤਿਹਾਸਿਕ ਪੜਚੋਲ ਦੀ ਪਰਵੀਨਤਾ ਦਾ ਬਹੁਤ ਥਹੁ ਪੈਂਦਾ ਹੈ। ਉਹ ਦਸਦਾ ਹੈ, ਫਲਾਨਾ ਸ਼ਲੋਕ ਅਸਲੀ ਹੈ ਤੇ ਫਲਾਨਾ ਰਲਾਵਟ ਵਾਲਾ ਹੈ। ਅੰਤ ਵਿੱਚ ਉਹਨੇ ਕੈਥਲ ਰਾਜ ਦਾ ਇਤਿਹਾਸ ਦਿੱਤਾ ਹੈ। ਇਹ ਕੈਥਲ ਰਾਜ ਦੀ ਵਡਿਆਈ ਸੀ ਕਿ ਇਸਨੇ ਸਿੱਖ ਇਤਿਹਾਸ ਲਿਖਵਾਉਣ ਵਿੱਚ ਪਹਿਲ ਕੀਤੀ। ਇਥੋਂ ਦੇ ਰਾਜਾ ਭਾਈ ਲਾਲ ਸਿੰਘ ਨੇ ਮੁਨਸ਼ੀ ਬਖਤ ਮਲ ਤੋਂ 'ਖਾਲਸਾ ਨਾਮਾ' ਫ਼ਾਰਸੀ ਵਿੱਚ ਲਿਖਵਾਇਆ। ਭਾਈ ਉਦਯ ਸਿੰਘ ਨੇ ਪਟਿਆਲਾ ਦਰਬਾਰ ਤੋਂ ਭਾਈ ਸੰਤੋਖ ਸਿੰਘ ਨੂੰ ਮੰਗ ਭੇਜਿਆ, ਕਵੀ ਖੁਦ ਦਸਦਾ ਹੈ :—

ਉਦੈ ਸਿੰਘ ਬਡ ਭੂਪ ਬਹਾਦਰ। ਕਵੀ ਬੁਲਾਏ ਰਖਯੋ ਢਿਗ ਸਾਦਰ।

ਇਥੇ ਇਹ ਦੱਸਣਾ ਕੁਥਾਂ ਨਾ ਹੋਵੇਗਾ ਕਿ ਸਿੱਖ ਰਈਸਾਂ ਅਤੇ ਸਰਦਾਰਾਂ ਨੇ ਕੁਝ ਮਾਨਨੀਯ (ਮਾਨਯੋਗ) ਸਿੱਖਾਂ ਨੂੰ ਪ੍ਰੋਹਤਨੁਮਾ ਪਦਵੀਆਂ ਵੀ ਦਿੱਤੀਆਂ ਹੋਈਆਂ ਸਨ। ਬਾਬਾ ਸਾਹਿਬ ਸਿੰਘ ਬੇਦੀ ਮਹਾਰਾਜਾ ਰਣਜੀਤ ਸਿੰਘ ਦੇ ਜਿਥੇ ਸਫ਼ੀਰ ਤੇ ਮਸ਼ੀਰ ਸਨ, ਉਥੇ ਉਹ ਕਈ ਰਹੁਰੀਤਾਂ ਵੇਲੇ ਪ੍ਰਧਾਨ ਭੀ ਹੁੰਦੇ ਸਨ। ੧੮੦੧ ਵਿੱਚ ਲਾਹੌਰ ਦੀ ਮਹਾਰਾਜਗੀ ਦਾ ਰਾਜ ਤਿਲਕ ਇਹਨਾਂ ਨੇ ਹੀ ਮਹਾਰਾਜੇ ਨੂੰ ਦਿੱਤਾ। ਪਟਿਆਲਾ ਰਾਜ ਦੇ ਬਾਨੀ ਬਾਬਾ ਆਲਾ ਸਿੰਘ ਨੇ ਭਾਵੇਂ ਖੁਦ ਅੰਮ੍ਰਿਤ ਨਵਾਬ ਕਪੂਰ ਸਿੰਘ ਤੋਂ ਛਕਿਆ, ਪਰ ਪਿਛੋਂ ਪਟਿਆਲੇ ਦੇ ਰਾਜੇ ਕੈਥਲ ਦੇ ਭਾਈਆਂ ਤੋਂ ਅੰਮ੍ਰਿਤ ਛੱਕਦੇ ਅਤੇ ਬਾਗੜੀਆਂ ਦੇ ਭਾਈ ਸਾਹਿਬ ਇਹਨਾਂ ਨੂੰ ਰਾਜ ਤਿਲਕ ਕਰਦੇ ਰਹੇ। ਭਾਵੇਂ ਇਹ ਪਰਪਾਟੀਆਂ ਪਾਈਆਂ ਗਈਆਂ ਸਨ, ਬ੍ਰਾਹਮਣ ਅਜਾਰਦਾਰੀ ਤੋਂ ਛੁਟਕਾਰਾ ਪਾਉਣ ਲਈ, ਪਰ ਕਰਮਕਾਂਡ ਸਿੱਖਾਂ ਵਿੱਚ ਦਿਨ-ਬ-ਦਿਨ ਵੱਧਦਾ ਜਾ ਰਿਹਾ ਸੀ। ਇਹੋ ਭਾਈ ਉਦੈ ਸਿੰਘ ਵੇਦਾਂਤ ਦੇ ਬੜੇ ਸ਼ੌਕੀਨ ਸਨ। ਯੋਗਾਭਿਆਸ ਸਿੱਖਦੇ ਅਧਰੰਗ ਕਰਵਾ ਬੈਠੇ ਸਨ। ਇਹਨਾਂ ਦੀ ਸਪਰਪ੍ਰਸਤੀ ਥੱਲੇ ਹੀ ਭਾਈ ਸੰਤੋਖ ਸਿੰਘ ਨੇ 'ਆਤਮ ਪੁਰਾਣ' ਦਾ ਟੀਕਾ ਨਸਰ ਵਿੱਚ ਕੀਤਾ। ਬਾਲਮੀਕੀ ਰਾਮਾਇਣ ਦਾ ਅਨੁਵਾਦ ਕਰਨ ਤੇ ਕਵੀ ਨੂੰ ਮੋਰਥਲੀ ਪਿੰਡ ਇਨਾਮ ਦਿੱਤਾ :

'ਕੈਥਲ ਨਾਥ ਪ੍ਰਸੰਨ ਭਯੋ; ਪਠ ਗ੍ਰਾਹਮ ਦਿਯੋ ਮੋਰਥਲੀ'

'ਨਾਨਕ ਪ੍ਰਕਾਸ਼' ਕਵੀ ਦੀ ਪਹਿਲੀ ਰਚਨਾ ਹੈ, ਜਿਸ ਵਿੱਚ ਉਹਨੇ ਗੁਰੂ ਨਾਨਕ ਦੇਵ ਸੰਬੰਧੀ ਪਾਈਆਂ ਜਾ ਰਹੀਆਂ ਗ਼ਲਤ ਫ਼ਹਿਮੀਆਂ ਦਾ ਉਤਰ ਦੇਣ ਦਾ ਯਤਨ ਕੀਤਾ। ਇਹ ਸਰਦਾਰ ਰਾਏ ਸਿੰਘ ਭੰਗੀ ਦੇ ਪੁੱਤਰ ਸਰਦਾਰ ਭਗਵਾਨ

ਸਿੰਘ ਬੂੜੀਏ ਦੇ ਦਰਬਾਰੀ ਕਵੀ ਰਹਿਣ ਦੇ ਦਿਨਾਂ ਦੀ ਰਚਨਾ ਹੈ। ਇਹ ਰਚਨਾ ਰਚ ਕੇ ਕਵੀ ਨੇ ਆਪਣੇ ਵਲੋਂ ਦੁੱਧ ਵਿੱਚ ਪਈਆਂ ਮੱਖੀਆਂ ਕੱਢਣ ਦਾ ਯਤਨ ਕੀਤਾ ਹੈ। ਸ਼ੁਰੂ ਵਿੱਚ ਪੰਦਰਾਂ ਮੰਗਲ ਦਿੱਤੇ ਹਨ, ਜਿਨ੍ਹਾਂ ਵਿੱਚ ਗੁਰੂ ਸਾਹਿਬਾਨ, ਸਿੱਖੀ, ਗੁਰ ਸਿੱਖ, ਸ਼ਾਰਦਾ, ਆਪਣੇ ਉਸਤਾਦ ਆਦਿ ਦੀ ਉਸਤਤ ਕੀਤੀ ਹੈ। ਫੇਰ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਤੇ ਗੁਰੂ ਅੰਗਦ ਦੇਵ ਜੀ ਵਲੋਂ ਭਾਈ ਬਾਲਾ ਸੰਧੂ ਨੂੰ ਬੁਲਾਏ ਜਾਣ ਦਾ ਜ਼ਿਕਰ ਹੈ। ਭਾਈ ਬਾਲਾ ਤਲਵੰਡੀਓਂ ਬਾਬਾ ਕਾਲੂ ਜੀ ਦੇ ਭਰਾ ਕੋਲੋਂ ਜਾ ਕੇ ਗੁਰੂ ਸਾਹਿਬ ਦੀ ਜਨਮ ਪੱਤ੍ਰੀ ਲਿਆਉਂਦਾ ਹੈ। ਰੋਜ ਗੁਰੂ ਅੰਗਦ ਦੇ ਹਜ਼ੂਰ ਸੰਗਤਾਂ ਗੁਰੂ ਨਾਨਕ ਸਾਹਿਬ ਦਾ ਜੀਵਨ ਚਰਿੱਤ੍ਰ ਭਾਈ ਬਾਲਾ ਤੋਂ ਸੁਣਦੀਆਂ ਹਨ। ਇਸ ਤਰ੍ਹਾਂ ਸ਼ੁਰੂ ਹੁੰਦਾ ਹੈ, ਗੁਰੂ ਨਾਨਕ ਦਾ ਜੀਵਨ ਚਰਿੱਤਰ—'ਨਾਨਕ ਪ੍ਰਕਾਸ਼' ਜੋ ਦੋ ਹਿੱਸਿਆਂ-ਪੂਰਬਾਰਧ ਅਤੇ ਉਤਰਾਰਧ—ਵਿੱਚ ਵੰਡਿਆ ਹੋਇਆ ਹੈ, ਇਹ ਭੀ ਦਿਨ ਦੇ ਦੋ ਹਿੱਸੇ ਹਨ, ਸੂਰਜ ਦੀ ਚਾਲ ਅਨੁਸਾਰ। ਭਾਈ ਗੁਰਦਾਸ ਨੇ ਲਿਖਿਆ ਸੀ :

'ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗ ਚਾਨਣ ਹੋਆ॥
ਜਿਉ ਕਰ ਸੂਰਜ ਨਿਕਲਿਆ ਤਾਰੇ ਛਪਿ ਅੰਧੇਰ ਪਲੋਆ॥

ਕਲੂਕਾਲ ਦੇ ਅੰਧਕਾਰ ਵਿੱਚ ਨਾਨਕ ਦੇ ਪ੍ਰਕਾਸ਼ ਨਾਲ ਉਜਾਲਾ ਹੋਇਆ, ਦਿਨ ਚੜ੍ਹਿਆ। ਫੇਰ ਸੂਰਜ ਦੀਆਂ ਕਿਰਨਾਂ—ਅੰਸ਼ੂਆਂ—ਨਾਲ ਰਾਸ਼ੀਆਂ ਰੁਤਾਂ, ਐਨਾ ਬਣੀਆਂ। ਜਿਸ ਵਿੱਚ ਨੌ ਸਤਿਗੁਰਾਂ ਦੇ ਜੀਵਨ 'ਗੁਰਪ੍ਰਤਾਪ ਸੂਰਜ' ਦੇ ਰੂਪ ਵਿੱਚ ਜਨਤਾ ਦੇ ਸਾਹਮਣੇ ਆਏ। ਦੋਹਾਂ ਗ੍ਰੰਥਾਂ ਦੇ ਛੰਦ ਬਾਹਠ ਹਜ਼ਾਰ ਦੇ ਲਗਭਗ ਹਨ ਅਤੇ ਅਕਾਰ ਵਿੱਚ ਮਹਾਭਾਰਤ ਤੋਂ ਵਡੇਰੇ ਹਨ। ਇਸ ਨਾਤੇ ਜੇ ਅਸੀਂ ਇਸਨੂੰ ਕਵਿਤਾ ਲੋਕ 'ਚੋਂ ਗੁਰੂ ਜਸ ਦੀ ਗੰਗਾ ਲਿਆਉਣ ਵਾਲਾ ਭਾਗੀਰਥੀ ਕਹਿ ਲਈਏ ਤਾਂ ਸ਼ਾਇਦ ਅੱਤ-ਕਥਨੀ ਨਹੀਂ ਹੋਵੇਗੀ।

ਭਾਈ ਸੰਤੋਖ ਸਿੰਘ ਜੋਤਸ਼ੀ ਵੀ ਸੀ। ਪ੍ਰਕਾਸ਼ ਦਾ ਢੂੰਡਾਊ ਅਤੇ ਸੂਰਜ ਦਾ ਪਿਆਰਾ ਸੀ, ਕੁਦਰਤ ਨਾਲ ਉਸਨੂੰ ਸਨੇਹ ਸੀ। ਬੂੜੀਏ ਜਮਨਾ ਕੰਢੇ ਉਹ ਜਪ ਤਪ ਕਰਦਾ, ਕਵਿਤਾ ਕਹਿੰਦਾ, ਲਿਖਦਾ, ਮਾਣਦਾ, ਜੀਂਦਾ ਥੀਂਦਾ ਰਿਹਾ, ਗਰਮੀ ਦੀਆਂ ਲੋਆਂ ਸਹਾਰਦਾ, ਠੰਡੀਆਂ ਛਾਵਾਂ ਮਾਣਦਾ, ਬਰਸਾਤ ਦੀਆਂ ਫੁਹਾਰਾਂ ਦਾ ਅਨੰਦ ਲੈਂਦਾ, ਅੱਸੂ ਕੱਤਕ ਦੇ ਨਿਰਾਲੇ ਮਹੀਨਿਆਂ ਦੇ ਪੁਲ ਉਪਰੋਂ ਲੰਘ ਕੇ ਤ੍ਰੇਲ ਪਿਆਲੇ ਪੀਣ ਲਈ ਸ਼ੀਤਕਾਲ ਦੀ ਵਾਦੀ ਵਿੱਚ ਪੈਰ ਰੱਖਦਾ ਹੋਇਆ ਉਹ ਨਾਨਕ ਪ੍ਰਕਾਸ਼ ਦੇ ੧੩੦ [੫੭(ਪੂ)+੭੩(ਉ)] ਅਧਿਆਏ ਲਿਖਦਾ ਰਿਹਾ।

ਗੁਰੂ ਨਾਨਕ ਦੀ ਬਾਲ ਲੀਲ੍ਹਾ ਵਿੱਚ ਉਹਨੇ ਪੰਜਾਬੀ ਬਾਰਾਂ ਮਾਂਹ ਵਾਂਗ ਚਹੁੰ ਰੁੱਤਾਂ ਦਾ ਵਰਨਣ ਕੀਤਾ ਹੈ, ਜਿਸਦੀ ਬਾਬਤ ਮੌਜੂਦਾ ਪੰਜਾਬੀ ਕਵਿਤਾ ਦੇ ਪਿਤਾ ਭਾਈ ਵੀਰ ਸਿੰਘ ਦੀ ਰਾਏ ਹੈ ਕਿ ਕੇਵਲ ਇਹੋ ਸ਼ਾਹ ਟੁਕੜੀ ਕਵੀ ਨੂੰ ਸੰਸਾਰ ਦੇ ਮਹਾਂਕਵੀਆਂ ਵਿੱਚ ਸ਼ਾਮਲ ਕਰਨ ਲਈ ਕਾਫੀ ਹੈ। ਪਹਿਲੇ, ਬਸੰਤ ਵਿਚ ਇਕ ਰਾਜੇ

ਦੇ ਲਾਓ ਲਸ਼ਕਰ ਦੀ ਸ਼ਕਲ ਵਿੱਚ ਇਸ ਤਰ੍ਹਾਂ ਆਉਂਦੀ ਹੈ:—

ਸਤਿਗੁਰ ਲੀਲਾ ਲਲਿਤ ਇਉਂ ਕਰਤਿ ਬ੍ਰਿਧਤਿ ਜਗ-ਕੰਤ।
ਪਰਫੁੱਲਿਤ ਕਲ ਫੂਲ ਸੋਂ ਸ਼ੋਭਤ ਰਿਤੁ ਬਸੰਤ ॥2॥
ਸੁੰਦਰ ਮ੍ਰਿਦੁਲ ਸਦਲ ਤਰੁ ਰਾਜੀ। ਬਰਨ ਬਰਨ ਬਰ ਉਪਮਾ ਛਾਜੀ।
ਜਨੁ ਬਸੰਤ ਨਿਜ ਸੈਨ ਸਿੰਗਾਰੀ। ਜੀਤਨ ਜੋ ਬਿਰਹੀ ਨਰ ਨਾਰੀ ॥3॥
ਸਭਿ ਪਲਾਸ ਤੇ ਪਾਤਿ ਨਿਪਾਤੀ। ਫੂਲੈਂ ਫੂਲ ਲਾਲ ਭਲਿ ਭਾਂਤੀ।
ਮਨਹੁੰ ਸੁਭਟ ਪਟ ਰੰਗਨ ਰਾਂਗੇ। ਚਢੇ ਜੁੱਧ ਕਰ ਆਰਨ ਬਾਗੇ ॥4॥
ਆਂਬਰ ਮੌਰ ਪਿਖਿ ਆਨੰਦ ਜਾਸੂ। ਕੂਕਤਿ ਕੋਕਿਲ ਕਲਰਵ ਤਾਸੂ।
ਜਨ ਬਸੰਤ ਕੀ ਦੇਤਿ ਦੁਹਾਈ। ਮਾਨਿਨਿ ਦੇਸ਼ ਜਿ ਮਾਨ ਕਢਾਈ ॥5॥
ਪੁਸ਼ਪਨ ਕੀ ਮਕਰੰਦ ਨਿਹਾਰੀ। ਤਿਹ ਪਰ ਮਧੁਕਰ ਕਰਤ ਗੁੰਜਾਰੀ।
ਜਨ ਬਸੰਤ ਨ੍ਰਿਪ ਆਗੇ ਬੀਨਾ। ਗਾਇ ਬਜਾਵਹਿ ਗੁਨੀ ਪਰਬੀਨਾ ॥6॥
ਲਲਿਤ ਬਿਹੰਗ ਬੋਲਿਹੀ ਬਾਨੀ। ਜਨ ਬੰਦੀ-ਜਨ ਕੀਰਤਿ ਗਾਨੀ।
ਸੀਤਲ ਮੰਦ ਸੁਗੰਧ ਸਮੀਰਾ। ਮਾਨਿਨਿ ਬਿਰਹਨਿ ਕਰਤ ਅਧੀਰਾ ॥7॥
ਸ਼ੇਤ ਸ਼ਯਾਮ ਸ਼੍ਰੋਣਿਤ ਪੁਨ ਪੀਤਾ। ਬਿਗਸੇ ਕੁਸਮ ਨਵੀਨੀ ਰੀਤਾ।
ਤਰੁ ਸ਼ਾਖਾ ਪਰ ਮੰਜਰੀ ਸੋਹੀ। ਮਨਹੁ ਧਰੀ ਕਲਗੀ ਮਨ ਮੋਹੀ।
ਅਸਿ-ਬਿਧ ਜਹਿਂ ਬਨ ਬਡ ਛਬਿ ਧਾਰੀ। ਬਿਚਰਤ ਤਹਿ ਨਾਨਕ ਸੁਖ ਕਾਰੀ।
ਮਾਸ ਵਿਸਾਖ ਵਿਖੇ ਗੁਨ ਐਨਾ। ਚਾਰਹਿਂ ਤਹਾਂ ਮਹਿਖਿ ਪੁਨ ਧੇਨਾ ॥9॥

ਅਧਿਆਏ-11, ਪੂਰਬਾਰਧ

ਭਾਂਤ-ਭਾਂਤ ਦੇ ਫੁਲ ਬੂਟੇ, ਹਰੇ ਭਰੇ ਰੁੱਖ ਇਸ ਤਰ੍ਹਾਂ ਸੱਜੇ ਖੜ੍ਹੇ ਹਨ, ਜਿਵੇਂ ਬਸੰਤ ਨੇ ਵਿਛੜੇ ਨਰ ਨਾਰੀਆਂ ਨੂੰ ਜਿੱਤਣ ਲਈ ਫੌਜ ਸਵਾਰੀ ਹੋਵੇ। ਬੂਰ ਪਏ ਅੰਬਾਂ ਦੇ ਰੁੱਖਾਂ ਤੇ ਕੋਇਲਾਂ ਇਉਂ ਬੋਲ ਰਹੀਆਂ ਬਸੰਤ ਦੀ ਦੁਹਾਈ ਦੇ ਰਹੀਆਂ ਹਨ, ਜਿਵੇਂ ਪਤੀ ਤੋਂ ਰੁੱਸੀ ਪਤਨੀ (ਮਾਨਿਨੀ) ਆਪਣਾ ਮਾਨ ਹੱਠ ਛੱਡ ਕੇ ਪਛਤਾਵਾ ਕਰ ਰਹੀ ਹੋਵੇ। ਫੁਲਾਂ ਤੇ ਸ਼ਹਿਦ ਦੀਆਂ ਮੱਖੀਆਂ ਇਉਂ ਗੂੰਜ ਰਹੀਆਂ ਹਨ, ਜਿਵੇਂ ਕਿਸੇ ਰਾਜੇ ਅੱਗੇ ਫੌਜੀ ਵਾਜਾ ਵਜਦਾ ਹੋਵੇ। ਪੰਛੀ ਗਾਉਂਦੇ ਪ੍ਰਤੀਤ ਹੁੰਦੇ ਹਨ, ਜਿਵੇਂ ਕੈਦੀ ਲੋਕ ਵਿਜਈ ਰਾਜਾ ਦੀ ਉਪਮਾ ਕਰ ਰਹੇ ਹੋਣ। ਸਵੇਰ ਦੀ ਸੀਤਲ ਪੌਣ ਪਤੀ ਤੋਂ ਰੁੱਸੀ ਇਸਤਰੀ ਨੂੰ ਬੇਚੈਨ ਕਰ ਰਹੀ ਹੈ। ਰੁੱਖਾਂ ਦੀਆਂ ਮੁੰਜਰਾਂ (ਅਧ-ਖਿੜੇ ਫੁੱਲ) ਰਾਜੇ ਦੀਆਂ ਕਲਗੀਆਂ ਵਾਂਗ ਸੋਭ ਰਹੀਆਂ ਹਨ। ਅੱਗੋਂ ਗਰਮੀ ਦੀ ਰੁੱਤ ਆਉਂਦੀ ਹੈ। ਬਿਆਨ ਦਾ ਢੰਗ ਤੁਲਸੀ ਦਾਸ ਦਾ ਝਾਂਵਲਾ ਦੇ ਜਾਂਦਾ ਹੈ।

ਪੁਨ ਗ੍ਰੀਖਮ ਰਿਤੁ ਕੀਨੋ ਜੋਰਾ। ਤਪਤਿ ਭਈ ਅਤਿਸ਼ੈ ਚਹੁੰ ਓਰਾ।
ਤਪਹਿ ਰਿਦਾ ਜਿਵ ਮਤਸਰ ਧਾਰੀ। ਤਿਉਂ ਤਪ ਗਈ ਭੂਮਕਾ ਸਾਰੀ ॥43॥
ਬਹਿਤਿ ਜੋਰ ਸੋਂ ਤਪਤ ਸਮੀਰਾ। ਜੋ ਤਾਪਹਿ ਨਰ ਨਾਰਿ ਸਰੀਰਾ।
ਜਿਉ ਖਲ ਉਚਰਹਿ ਬਰਨ ਕੁਢਾਲੀ। ਰਿਦਾ ਤਪਾਏ ਦੇਤ ਰਿਸ ਨਾਲੀ ॥44॥
ਮਾਰਤੰਡ ਕੀ ਚੰਡ ਮਰੀਚਾ। ਦੁਖੀ ਜੀਵ ਲਘ ਤਾਲਨ ਵੀਚਾ।

ਜਿਉ ਜਗ ਭਗਤਿ ਹੀਨ ਹੈ ਪ੍ਰਾਨੀ। ਜਨਮ ਮਰਨ ਮਹਿਂ ਨਿਤ ਦੁਖ ਖਾਨੀ ॥45॥
ਸੁਕੇ ਜਲ ਕਰਦਮ ਬਿਹਰਾਨੀ। ਜਨੁ ਪ੍ਰੇਮੀ ਉਰ ਸੀਖ ਸਿਖਾਨੀ।
ਸਹਿਤ ਧੂਰ ਬਹੁ ਭ੍ਰਮਤ ਬਘੂਰੇ। ਜਿਉਂ ਮਤ ਭ੍ਰਮਤਿ ਬਿਨਾ ਗੁਰੂ ਪੂਰੇ ॥46॥
ਮ੍ਰਿਗ ਤ੍ਰਿਸ਼ਨਾ ਕੋ ਹੇਰਹਿ ਨੀਰਾ। ਦੌਰਤਿ ਮ੍ਰਿਗ ਨਹਿਂ ਪਾਵਹਿਂ ਧੀਰਾ।
ਜਿਉਂ ਮਨ ਬਿਖ਼ਯ ਸੁਖਨ ਹਿਤ ਧਾਈ। ਤ੍ਰਿਪਤ ਨਾ ਹੋਤਿ ਨਾ ਥਿਰਤਾ ਪਾਈ ॥47॥
ਪਸੁ ਪੰਛੀ ਹੇਰਹਿਂ ਤਰੁ ਛਾਯਾ। ਬੈਸਹਿਂ ਤਪਤਹਿ ਤੇ ਸੁਖ ਪਾਯਾ।
ਬਹੁਤ ਜਗਤ ਦੁਖ ਤੇ ਜਗਯਾਸੀ। ਜਿਉਂ ਮਿਲ ਸਤਸੰਗਤਿ ਸੁਖਰਾਸੀ ॥48॥
ਭਾਵਹਿ ਬਹੁ ਸੀਤਲਤਾ ਪਾਨੀ। ਭਾਗ ਜਗੇ ਜਿਉਂ ਗੁਰ ਕੀ ਬਾਨੀ।
ਅਸ ਗ੍ਰੀਖਮ ਮਹਿਂ ਸ੍ਰੀ ਜਗਸਾਂਈ। ਬਿਚਰਤਿ ਲੀਲਾ ਕਰਤ ਸਹਾਈ ॥49॥

ਜਿਉਂ ਈਰਖਾਲੂ ਲੋਕ ਸਦਾ ਖਿਝਦੇ ਦੁਖਦੇ ਤਪਦੇ ਰਹਿੰਦੇ ਹਨ, ਤਿਵੇਂ ਜ਼ਿਮੀਂ ਤਪ ਗਈ ਹੈ, ਦੂਜੇ ਸ਼ਬਦਾਂ ਵਿੱਚ ਕਿਸੇ ਦੇ ਮੰਦੇ ਬਚਨ ਸੁਣਨ ਨਾਲ ਜਿਵੇਂ ਮਨ ਤਪ ਜਾਂਦਾ ਹੈ। ਵਾਵਰੋਲੇ ਇਉਂ ਉਡ ਰਹੇ ਹਨ, ਜਿਵੇਂ ਮਤ ਪੂਰੇ ਗੁਰੂ ਬਿਨਾਂ ਭਟਕ ਰਹੀ ਹੋਵੇ। ਮ੍ਰਿਗ ਤ੍ਰਿਸ਼ਨਾ ਪਿਛੇ ਹਰਨ ਇਉਂ ਦੌੜਦੇ ਹਨ, ਜਿਵੇਂ ਵਿਸ਼ੇ ਭੋਗ ਦੀ ਪ੍ਰੇਰਨਾ ਪਿੱਛੇ ਲਗਾ ਮਨ। ਛਾਂ, ਗੁਰਬਾਣੀ ਵਾਂਗ ਠੰਡ ਪਾਉਣ ਵਾਲੀ ਹੈ, ਸੂਰਜ ਦੀਆਂ ਤਿੱਖੀਆਂ ਕਿਰਨਾਂ ਨਾਲ ਥੋੜ੍ਹੇ ਪਾਣੀ ਵਾਲੇ ਛੱਪੜਾਂ ਵਿੱਚ ਚਿਕੜ ਫਾਥੀਆਂ ਮੱਛੀਆਂ ਤੜਪ ਰਹੀਆਂ ਹੁੰਦੀਆਂ ਹਨ ਕਿ ਅਚਾਨਕ ਕਾਲੀ ਦਾ ਰੂਪ ਧਾਰ ਕੇ ਘਟ ਛਾ ਜਾਂਦੀ ਹੈ।

ਕਹਿ ਬਾਲਾ ਸ੍ਰੀ ਅੰਗਦ ਗੁਰ ਜੀ। ਸੁਨਹੁ ਕਥਾ ਨਾਸ਼ਕ ਤ੍ਰੈਜੁਰ ਕੀ।
ਬਹੁਰੋ ਰਿਤੁ ਪਾਵਸ ਸੁਭ ਆਈ। ਗਗਨ ਬੀਚ ਬਾਦਰ ਦ੍ਰਿਸ਼ਟਾਈ ॥2॥
ਭਾਗ ਜਗੇ ਪੂਰਬ ਜੱਗਯਾਸੀ। ਜਿਉਂ ਤਨ ਧਰਤਿ ਸੰਤ ਸੁਖਰਾਸੀ।
ਚਢੀ ਘਟਾ ਕਾਲੀ ਜਿਵ ਕਾਲੀ। ਪਰਨੋ ਬੱਜਰ ਬਜਾਵਤਿ ਤਾਲੀ ॥3॥
ਸਾਸਨਪਾਕ ਸਰਾਸਨ ਜੋਊ। ਬਾਂਕੀ ਭ੍ਰਿਕੁਟੀ ਲਖਿਯਤਿ ਸੋਊ।
ਅਤਿ ਕਰਕਨ ਜਿਹਕੀ ਕਲਿਕਾਰੀ। ਡਰਤਿ ਅਸੁਰ ਸੇ ਮੇਚਕ ਬਯਾਰੀ ॥4॥
ਹੋਤਿ ਘੋਖ ਜਿਹ ਗਰਜ ਸੁਹਾਵਤਿ। ਅਮਰ ਮਯੂਰ ਹਰਖ ਉਪਜਾਵਤਿ।
ਚੰਚਲ ਜੋ ਚੰਚਲਾ ਚਮਕਾਵਤਿ। ਪਾਨ ਕ੍ਰਿਪਾਨਹਿ ਲਏ ਨਚਾਵਤਿ ॥5॥
ਦੰਤ ਪੰਕਤੀ ਸ਼ੁਭਤਿ ਬਲਾਕਾ। ਸਯਾਮ ਸਰੂਪ ਬਨਯੋ ਅਸ ਤਾਂਕਾ।
ਮਿਲ ਦਾਦੁਰ ਬਹੁਤ ਸ਼ਬਦ ਪੁਕਾਰਾ। ਮਨਹੁ ਪਢਤਿ ਬਾਲਿਕ ਚਟਸਾਰਾ ॥6॥
ਜਰ ਤੇ ਜਰਗਯੋ ਜੂਹ ਜਵਾਸਾ। ਜਿਉਂ ਹਰਿ ਭਗਤਨ ਹੋਤਿ ਅਘ ਨਾਸ਼ਾ।
ਮਿਲ ਸਰਿਤਾ ਸੋ ਜੋ ਲਘੁ ਨਾਲਾ। ਸਿੰਧੁ ਸਰੂਪ ਭਏ ਤਿਹ ਕਾਲਾ ॥7॥
ਬ੍ਰਹਮ ਗਿਆਨ ਭੇ ਜੈਸ ਮੁਮੋਖੂ। ਬ੍ਰਹਮ ਰੂਪ ਹੋਵਤਿ ਬਿਨ ਦੋਖੂ।
ਤਜ ਮ੍ਰਯਾਦ ਉਛਰੇ ਲਘੁ ਤਾਲਾ। ਜਿਉਂ ਸ੍ਰੀ ਮਦ ਤੇ ਨੀਚ ਕੁਚਾਲਾ ॥8॥
ਉਡਤਿ ਧੂਰ ਸੋ ਸਗਲ ਬਿਲਾਨੀ। ਜਿਉਂ ਸਤਿਗੁਰ ਮਿਲ ਕੁਮਤਿ ਨਸਾਨੀ।
ਪੰਥੀ ਚਲਤ ਧਾਮ ਬਿਸਰਾਮੇ। ਜਿਉਂ ਮਨ ਥਿਰ ਸਿਮਰਤ ਹਰਿਨਾਮੇ ॥9॥

ਅਧਿਆਏ 12, ਪੂਰਬਾਰਧ

ਬਸੰਤ ਵਿੱਚ ਭੀ ਕਵੀ ਨੇ ਬਿਰਹਣਾਂ ਦਾ ਜ਼ਿਕਰ ਕੀਤਾ ਹੈ, ਇਥੇ ਵੀ ਬਰਖਾ ਰੁੱਤ ਵਿੱਚ [1]'ਸੇਜ ਅਕੇਲੀ ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ' ਅਤੇ 'ਦਾਮਨਿ ਚਮਕਿ ਡਰਾਏ' ਤੋਂ ਪ੍ਰਭਾਵਿਤ ਹੋ ਕੇ ਘਟਾ ਦੀ ਕਾਲਕ 'ਚੋਂ ਕਾਲੀ ਦੇਵੀ ਦਾ ਭਿਆਨਕ ਰੂਪ ਉਜਾਗਰ ਕੀਤਾ ਹੈ। ਬਿਜਲੀ ਪੈਣਾ ਉਸ ਦਾ ਤਾਲੀ ਵਜਾਉਣਾ ਹੈ। ਇੰਦਰ ਧਨੁਸ਼ ਉਸਦਾ ਭਰਵੱਟਾ ਹੈ। ਉਹਦੀ ਕੂਕ ਬੱਦਲਾਂ ਦੀ ਗਰਜ ਹੈ, ਜਿਸ ਤੋਂ ਸੱਪ ਭੀ ਸਹਿਮ ਜਾਂਦੇ ਹਨ। ਬਿਜਲੀ ਦਾ ਚਮਕਣਾ ਉਹਦੀ ਤੇਗ ਦੀ ਲਿਸ਼ਕ ਹੈ। ਬਗਲਿਆਂ ਦੀ ਉਡਦੀ ਡਾਰ ਉਹਦੇ ਦੰਦ ਹਨ। ਡੱਡੂ ਸਕੂਲ ਦੇ ਮੁੰਡਿਆਂ ਵਾਂਗ ਸ਼ੋਰ ਪਾਉਂਦੇ ਹਨ। ਅੰਤਲੀਆਂ ਪੰਕਤੀਆਂ ਵਿੱਚ ਭਗਤੀ ਮਾਰਗ ਦੀ ਸੂਝ ਦੱਸੀ ਹੈ। ਜਵਾਹਾਂ[2] ਜੜ੍ਹਾਂ ਤੋਂ ਇਸ ਤਰ੍ਹਾਂ ਜਲ ਗਈਆਂ ਹਨ, ਜਿਵੇਂ ਹਰੀ ਭਜਨ ਨਾਲ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ। ਛੋਟੇ-ਛੋਟੇ ਨਾਲੇ ਨਦੀਆਂ ਸਮੁੰਦਰ ਵਾਂਗ ਵਿਸ਼ਾਲ ਹੋ ਗਈਆਂ ਹਨ, ਜਿਵੇਂ ਬ੍ਰਹਮ ਗਿਆਨ ਪ੍ਰਾਪਤ ਕਰ ਕੇ ਜੀਵ ਬ੍ਰਹਮ ਰੂਪ ਹੋ ਜਾਂਦਾ ਹੈ। ਕਈ ਹੋਛੇ ਤਲਾਬ ਇਉਂ ਉਛਲ ਪਏ ਹਨ ਜਿਵੇਂ ਮਰਯਾਦਾ ਨੂੰ ਭਜਨ ਵਾਲੇ ਨੀਚ ਅਤੇ ਕੁਚਾਲੀ ਲੋਕ ਮਾਇਆ ਦੇ ਮਦ ਵਿੱਚ ਉਛਲ ਪੈਂਦੇ ਹਨ।

ਬਗਲਿਆਂ ਦਾ ਕਾਲੀ ਘਟਾ ਵਿੱਚ ਉਡਣਾ ਤਕ ਕੇ ਜਿਥੇ ਚਿੱਤਰਕਾਰ ਉਤਾਵਲੇ ਹੋਏ ਹਨ, ਉਥੇ ਕਵੀ ਭੀ ਪਿਛੇ ਨਹੀਂ ਰਹੇ। ਸਭ ਤੋਂ ਪੁਰਾਣੀ ਮਿਸਾਲ ਮੂਸੇ ਦੀ ਵਾਰ ਹੈ, ਜਿਸ ਦੀ ਧੁੰਨੀ ਪੰਜਵੇਂ ਪਾਤਸ਼ਾਹ ਨੇ ਕਾਨੜੇ ਦੀ ਵਾਰ ਗਾਉਣ ਲਈ ਪ੍ਰਵਾਨ ਕੀਤੀ। ਇਸ ਵਾਰ ਦਾ ਕਰਤਾ ਗੁਰੂ ਕਾਲ ਤੋਂ ਪਹਿਲਾਂ ਹੋਇਆ ਹੈ। ਉਹ ਬਗਲੇ ਨੂੰ ਕੇਵਲ ਮੱਛੀਆਂ ਖਾਣ ਵਾਲਾ ਜੀਵ ਦੱਸਣ ਵਾਲੀ ਰਸਮੀ ਤਸ਼ਬੀਹ ਤੋਂ ਉੱਚਾ ਚੁਕਦਾ ਹੈ ਅਤੇ ਲਿਖਦਾ ਹੈ :—

ਦੰਦ ਚਿਟੇ ਵਡ ਹਾਥੀਆਂ ਕਹੁ ਕਿਤ ਵਰੱਗੇ।
ਰੁਤ ਪਛਾਤੀ ਬਗਲਿਆਂ ਘਟ ਕਾਲੀ ਅਗੇ।

ਇਸੇ ਖ਼ੂਬਸੂਰਤ ਚੀਜ਼ ਨੂੰ ਅਪਨਾਇਆ ਹੈ, 'ਅਲਫ਼ ਖਾਂ ਦੀ ਵਾਰ' ਦੇ ਕਰਤਾ ਨੇ:

ਦੂੰਹ ਦਲ ਅਗੈ ਗਜ ਬਣੇ, ਉਮਡੇ ਘੱਣ ਕਾਲੇ।
ਗੁੰਜ ਗਰਜ ਬਗ ਪੰਤ ਸੇ, ਹੈ ਦੰਤ ਉਜਾਲੇ॥

ਰੁੱਤ ਵਰਨਣ ਵਿੱਚ ਪੰਛੀ ਬੜਾ ਹਿੱਸਾ ਪਾਉਂਦੇ ਹਨ। ਫ਼ਰੀਦ ਜੀ ਦਸਦੇ ਹਨ।

**ਕਤਕਿ ਕੂੰਜਾਂ, ਚੇਤਿ ਡਉ ਸਾਵਣਿ ਬਿਜੁਲੀਆਂ।**
**ਸੀਆਲੇ ਸੋਹੰਦੀਆਂ, ਪਿਰ ਗਲਿ ਬਾਹੜੀਆਂ।**

---

1. ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾ ਮਨਿ ਚਮਕਿ ਡਰਾਏ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥ ਪੰਨਾ-1108
2. ਮਹਾਨ ਕੋਸ਼ ਅਨੁਸਾਰ; ਜਵਾਸਾ ਦਾ ਅਰਥ ਜਵਾਹਾਂ ਵੀ ਹੈ, ਇਹ ਗਰਮ ਰਿਤੂ ਵਿੱਚ ਹੋਣ ਵਾਲਾ ਘਾਹ ਹੈ। ਜੋ ਕਿ ਵਰਖਾ ਪੈਣ ਤੇ ਸੜ ਜਾਂਦਾ ਹੈ।

—ਸੰਪਾਦਕ

ਕਵੀ ਕੋਇਲਾਂ ਅਤੇ ਬਗਲਿਆਂ ਨੂੰ ਪਹਿਲਾਂ ਲਿਆ ਚੁੱਕਾ ਹੈ। ਹੁਣ ਹੰਸਾਂ ਦੀ ਵਾਰੀ ਆਉਂਦੀ ਹੈ। ਅੱਗੇ ਆਉਣ ਵਾਲੀ ਸਰਦ ਰੁਤ (ਅੱਸੂ-ਕੱਤਕ) ਦਾ ਜ਼ਿਕਰ ਕਵੀ ਬੜੇ ਉੱਤਮ ਢੰਗ ਨਾਲ ਕਰਦਾ ਹੈ। ਇਸ ਰੁੱਤ ਨੂੰ ਉਹ ਸਾਰਦਾ ਦੇ ਰੂਪ ਵਿੱਚ ਪੇਸ਼ ਕਰਦਾ ਹੈ, ਚੰਦਰ ਬਦਨੀ ਦੇਵੀ ਨੇ ਨੀਲੇ ਅਕਾਸ਼ ਦਾ ਭੋਛਨ ਲਿਆ ਹੋਇਆ ਹੈ। ਨਿੱਕੇ-ਨਿੱਕੇ ਬਦਲਾਂ ਦੇ ਟੁਕੜੇ ਉਹਦੀਆਂ ਉਭਰੀਆਂ ਛਾਤੀਆਂ ਹਨ। ਤਾਰੇ ਉਹਦੇ ਗਹਿਣੇ ਅਤੇ ਸੁੰਦਰ ਹੰਸ ਉਹਦੇ ਪੈਰਾਂ ਵਿੱਚ ਤਰ ਰਹੇ ਹਨ :—

ਪਾਵਸ ਕਰਤਿ ਬਿਲਾਸ ਬਿਤਾਈ। ਬਹੁਰ ਨਵੀਨ ਅਪਰ ਰਿਤੁ ਆਈ।
ਸੁੰਦਰ ਸ਼ਰਦ ਸਾਰਦਾ ਮਾਨੋ। ਬਦਨ ਚੰਦਰਮਾ ਬਿਮਲ ਪਛਾਨੋ ॥2॥
ਅੰਬਰ ਬਰ ਨੀਲਾਂਬਰ ਲੀਨਾ। ਜਾਂਕੇ ਸੁਭਤਿ ਪਯੋਧਰ ਪੀਨਾ।
ਉਡਗਨ ਭੂਖਨ ਜਰ ਜਰਾਊ। ਲਲਿਤ ਮਰਾਲੰ ਪਾਵਨ ਪਾਊ ॥3॥
ਮ੍ਰਿਦਲ ਕਮਲ ਕਰ ਜਿਹ ਦੁਤਿ ਭੂਰੀ। ਉਸਲ ਦੇਹਿ ਚੰਦਿਰਕਾ ਰੂਰੀ।
ਕਮਤੀ ਕਰਤਿ ਤਪਤ ਸੀ ਕੁਮਤੀ। ਸਦਾ ਬਧਾਵਤਿ ਸੀਤਲ ਸੁਮਤੀ ॥4॥
ਘਰ ਘਰ ਪਿਤਰ ਪ੍ਰਾਹੁਨ ਆਏ। ਪੰਥੀ ਪੁਰਿ ਨਿਜ ਪੰਥ ਸਿਧਾਏ।
ਪੂਜ ਪਾਇਤਾ ਚੰਡਿ ਗਨੇਸ਼ਾ। ਰਿਪੁ ਦੇਸ਼ਨ ਪਰ ਚਢੇ ਨਰੇਸ਼ਾ ॥5॥
ਭਏ ਸੋਤ ਜਲਮੁਘ ਜਲ ਹੀਨਾ। ਜਿਉਂ ਤਨ ਬਿਤੀ ਬੈਸ ਬਲ ਛੀਨਾ।
ਨਾਸੇ ਅਲਪ ਜੰਤ ਕੇ ਰਾਸੀ। ਜਨ ਗਯਾਨੀ ਬਾਸ਼ਨਾ ਬਿਨਾਸ਼ੀ ॥6॥

ਅਧਿਆਇ-13, ਪੂਰਬਾਰਧ

ਕਵੀ ਦੇਸ਼ ਦੀਆਂ ਰਹੁਰੀਤਾਂ ਦਾ ਜ਼ਿਕਰ ਵੀ ਕਰਦਾ ਹੈ। ਅੱਸੂ ਦੇ ਮਹੀਨੇ ਸ਼ਰਾਧਾਂ ਦੇ ਦਿਨਾਂ ਵਿੱਚ ਪਿੱਤਰ ਪ੍ਰਾਹੁਣੇ ਬਣ ਕੇ ਆਉਂਦੇ ਹਨ। ਬਰਖਾ ਰੁੱਤ ਵਿੱਚ ਜੋ ਮੁਸਾਫ਼ਰ ਆਪਣੀ ਵਾਟ ਛੱਡ ਕੇ ਬਿਸਰਾਮ ਕਰ ਰਹੇ ਸਨ, ਉਹ ਅੱਗੇ ਤੁਰ ਪਏ। ਚੰਡੀ ਅਤੇ ਗਣੇਸ਼ ਦੀ ਪੂਜਾ ਕਰ ਕੇ ਰਾਜੇ ਦੁਸ਼ਮਨ ਨਾਲ ਯੁੱਧ ਲਈ ਤਿਆਰ ਹੋ ਪਏ। ਥੋੜੇ ਜਲ ਵਾਲੇ ਝਰਨੇ ਛੇਤੀ ਸੁੱਕ ਗਏ। ਅੱਗੇ ਆਖ਼ਰੀ ਰੁਤ ਪਤਝੜ ਦਾ ਜ਼ਿਕਰ ਹੈ :—

ਪੁਨ ਰਿਤੁ ਪਰਵਿਰਤੀ ਹੇਮੰਤਾ। ਤਿਹ ਮਹਿੰ ਸੁਨਹੁ ਜੋ ਭਾ ਵਰਤੰਤਾ।
ਤਾਲਨ ਬਾਰਜ ਬਨੀ ਬਿਨਾਸੀ। ਜਿਉਂ ਕੁਸੰਗ ਨਾਸਹਿ ਜਸ ਰਾਸੀ ॥7॥
ਨਿਕਟ ਅਗਨਿ ਕੇ ਰਹਹਿੰ ਮਹਾਨਾ। ਜਿਉਂ ਨ੍ਰਿਪ ਸੇਵਹਿੰ ਜੇ ਮਤਿਵਾਨਾ।
ਮੰਦ ਤੇਜ ਸੂਰਜ ਕਾ ਵਯੋ। ਜਯੋਂ ਭੁਪਤਿ ਹੁਇ ਆਲਸ ਕਿਯੋ ॥8॥
ਨਰ ਨਾਰਿਨਿ ਕੋ ਸੀਤ ਕੰਪਾਵਤਿ। ਮ੍ਰਿਗ ਬਨਬਾਸੀ ਤਿਨਹਿੰ ਦੁਖਾਵਤਿ।
ਕਾਹੂੰ ਸਮੇਂ ਨ੍ਰਿਪ ਹੋਇ ਬਿਨ ਜੋਰਾ। ਜਿਉਂ ਦੁਖ ਦੇਹਿੰ ਪਰਜਾ ਕੌ ਚੋਰਾ ॥9॥
ਨਿਸ ਦੀਰਘ ਮਹਿੰ ਲੇਤਿ ਨਿਹਾਲੀ। ਸੋਵਹਿੰ ਸੀਤ ਬਿਦਾਰਿ ਸੁਖਾਲੀ।
ਜਿਉਂ ਸਤਿਗੁਰ ਕੀ ਲੇ ਪਗ ਧੂਰੀ। ਭਵ-ਸੰਕਟ ਸਿਖ ਕਰਹਹਿੰ ਦੂਰੀ ॥10॥
ਆਤਪ ਖਰੀ ਸੁਹਾਏ ਸਰੀਰਾ। ਜਿਉਂ ਸਤਸੰਗਤ ਜਨ ਮਤਿਧੀਰਾ।
ਸੀਤਲ ਬਹਿ ਨੀਰ ਸਮੀਰਾ। ਜੋ ਰੰਕਨ ਕੋ ਕਰਤ ਅਧੀਰਾ ॥11॥
ਜਿਉਂ ਬਿਨ ਸਤਿਗੁਰ ਤੇ ਰਖਵਾਰਾ। ਜਗਯਾਸੀ ਕੌ ਕਰਤ ਬਿਕਾਰਾ।

ਅਸ ਹਿਮੰਤ ਰਿਤੁ ਮਹਿਂ ਜਗ ਕੈਤਾ। ਪਰੇ ਰਹਹਿ ਸੁਖਦਾਨੀ ਸੰਤਾ ॥12॥
ਅਧਿਆਏ-14 (ਪੂ)

ਬੁਰੀ ਸੰਗਤ ਨਾਲ ਜਿਵੇਂ ਜਸ ਦਾ ਨਾਸ ਹੋ ਜਾਂਦਾ ਹੈ, ਤਿਵੇਂ ਕੰਵਲਾਂ ਦੀ ਬਗੀਚੀ ਨਸ਼ਟ ਹੋ ਗਈ। ਜਿਵੇਂ ਰਾਜੇ ਲੋਕ ਅਕਲਮੰਦਾਂ ਦੇ ਨੇੜੇ ਬਹਿੰਦੇ ਹਨ, ਤਿਵੇਂ ਜਨਤਾ ਅੱਗ ਦਾ ਸੇਵਨ ਕਰਦੀ ਹੈ। ਆਲਸੀ ਰਾਜੇ ਵਾਂਗ ਸੂਰਜ ਨੇ ਆਪਣਾ ਤੇਜ ਘਟਾ ਲਿਆ ਹੈ। ਆਲਸੀ ਰਾਜੇ ਦੇ ਰਾਜ ਵਿੱਚ ਪਰਜਾ ਨੂੰ ਚੋਰ ਆਦਿ ਆ ਲੁਟਦੇ ਹਨ। ਜਿਵੇਂ ਸਤਿਗੁਰਾਂ ਦੀ ਚਰਨ ਧੂੜ ਲੈ ਕੇ ਸਿੱਖ ਆਵਾਗਵਨ ਦਾ ਭੈ ਮਿਟਾ ਲੈਂਦਾ ਹੈ; ਤਿਵੇਂ ਲੋਕ ਰਜ਼ਾਈ ਲੈ ਕੇ ਸੀਤ ਤੋਂ ਬਚੇ ਰਹਿੰਦੇ ਹਨ।

ਉਪਰਲੀ ਵਿਚਾਰ ਤੋਂ ਪਤਾ ਲੱਗਦਾ ਹੈ ਕਿ ਮਹਾਂ ਕਵੀ ਸੰਤੋਖ ਸਿੰਘ ਪੁਰਾਤਨ ਕਾਵਿ ਦਾ ਪ੍ਰਤੀਨਿਧੀ ਸੀ। ਉਹ ਰਜਵਾੜਾ ਮਾਹੌਲ ਵਿੱਚ ਜੰਮਿਆ ਪਲਿਆ, ਪਰਵਾਨ ਚੜ੍ਹਿਆ। ਬੂੜੀਏ, ਪਟਿਆਲੇ ਅਤੇ ਕੈਥਲ ਵਿਚ ਦਰਬਾਰੀ ਕਵੀ ਰਿਹਾ। ਸਿੱਖ ਰਾਜ ਜੀਵਨ ਦੇ ਦੋਰਾਹੇ ਤੇ ਖੜ੍ਹਾ ਸੀ। ਸਤਲੁਜ ਅਤੇ ਜਮਨਾ ਵਿਚਕਾਰਲੀਆਂ ਰਿਆਸਤਾਂ ਈਸਟ ਇੰਡੀਆ ਕੰਪਨੀ ਦੀ ਸ਼ਰਨ ਪੈ ਚੁੱਕੀਆਂ ਸਨ। ਉਹਦੀ ਕਵਿਤਾ ਉੱਪਰ ਰਾਜ ਦੇ ਚੰਗੇ-ਮੰਦੇ ਦਾ ਪ੍ਰਭਾਵ ਪੈਣਾ ਕੁਦਰਤੀ ਗੱਲ ਸੀ। ਗੁਰੂ ਗੋਬਿੰਦ ਸਿੰਘ ਜੀ ਅਤੇ ਕਵੀ ਦੇ ਆਪਣੇ ਸਮੇਂ ਦਾ ਢੇਰ ਫ਼ਰਕ ਉਹਦੀ ਕਵਿਤਾ 'ਚੋਂ ਪ੍ਰਤੱਖ ਦਿਸ ਪੈਂਦਾ ਹੈ। ਗੁਰੂ ਜੀ ਚੰਡੀ ਦੀ ਵਾਰ ਵਿੱਚ 'ਘਾਇਲ ਘੂਮਨ ਸੂਰਮੇ ਜਿਉਂ ਮਕਤਬ ਕਾਜ਼ੀ' ਲਿਖ ਕੇ ਇਹ ਪ੍ਰਗਟ ਕਰਦੇ ਹਨ ਕਿ ਵਿਦਿਆ ਦਾ ਸਾਧਨ ਕੇਵਲ ਮੁਸਲਮਾਨੀ ਮਕਤਬ ਰਹਿ ਗਏ ਹਨ, ਪਰ ਉਨ੍ਹਾਂ ਤੋਂ ਕੋਈ ੮੦ ਸਾਲ ਬਾਦ ਪੈਦਾ ਹੋਣ ਵਾਲਾ ਕਵੀ ਮੁੜ ਚਟਸਾਲ ਦੀਆਂ ਗੱਲਾਂ ਕਰਦਾ ਹੈ, ਕਿ ਬਾਲਕ ਡੱਡੂਆਂ ਵਾਂਗ ਸ਼ੋਰ ਪਾਉਂਦੇ ਉੱਚੀ-ਉੱਚੀ ਪੜ੍ਹਦੇ ਹਨ। ਉਸ ਸਮੇਂ ਅਬਦਾਲੀ ਦੇ ਹਮਲੇ ਮੁੱਕ ਚੁੱਕੇ ਸਨ, ਅਤੇ ਦੇਸ਼ ਨੇ ਬਾਹਰ ਦੇ ਹਮਲਾ-ਆਵਰਾਂ ਤੋਂ ਕੁਝ ਸੁਖ ਦਾ ਸਾਹ ਲਿਆ ਸੀ। ਹਰੀ ਮੰਦਰ ਮੁੜ ਉਸਰ ਚੁੱਕਾ ਸੀ, ਗਿਆਨੀ ਸੰਤ ਸਿੰਘ ਵਰਗੇ ਵਿਦਵਾਨ ਵਿਦਿਆਦਾਨ ਦੇ ਰਹੇ ਸਨ। ਬ੍ਰਾਹਮਣ ਲੋਕ ਵੀ ਪਾਠਸ਼ਾਲਾਂ ਖੋਲ੍ਹ ਬੈਠੇ ਸਨ। ਕੁਝ ਭੀ ਹੋਵੇ ਕਵੀ ਦਾ ਰੁੱਤ ਵਰਨਨ ਆਪਣੇ ਨਮੂਨੇ ਦੀ ਆਪਣੀ ਚੀਜ਼ ਹੈ। ਬਸੰਤ ਵਰਖਾ ਅਤੇ ਸਰਦ ਰੁੱਤ ਦੇ ਰਾਜੇ, ਕਾਲੀ ਅਤੇ ਸਾਰਦਾ ਦੇ ਰੂਪਕ ਅਲੌਕਿਕ ਹਨ। ਇਸ ਤਰ੍ਹਾਂ ਦੇ ਉੱਚ ਕਵਿਤਾ ਦੇ ਨਮੂਨੇ ਨਾਨਕ ਪ੍ਰਕਾਸ਼ ਅਤੇ ਸੂਰਜ ਪ੍ਰਕਾਸ਼ 'ਚੋਂ ਸਹਿਜੇ ਹੀ ਮਿਲ ਸਕਦੇ ਹਨ। ਲੋੜ ਹੈ, ਕੇਵਲ ਰਤਾ ਢੂੰਡ ਭਾਲ ਕਰਨ ਦੀ। ਕਵੀ ਦੀ ਨਿਰਾਲੀ ਸ਼ਬਦ ਚੋਣ ਖਾਹਮਖਾਹ ਪਾਠਕ ਦਾ ਦਿਲ ਖਿੱਚਦੀ ਹੈ। ਉਦਾਹਰਨ ਲਈ ਤਕੋ ਸ੍ਰੀ ਮਦ। ਇਹ ਆਮ ਵਰਤੋਂ ਵਿੱਚ ਆਵਣ ਵਾਲਾ ਇਕ ਪਦ ਹੈ, ਜਿਵੇਂ ਸ੍ਰੀ ਮਦ ਭਗਵਤ ਗੀਤਾ। ਪਰ ਕਵੀ ਨੇ ਇਸ ਦੇ ਦੋ ਟੁਕੜੇ ਕਰ ਕੇ ਇਨ੍ਹਾਂ ਨੂੰ ਵੱਖਰੇ-ਵੱਖਰੇ ਅਰਥਾਂ ਵਿੱਚ ਲਿਆ ਹੈ। ਸ਼੍ਰੀ ਦਾ ਅਰਥ ਮਾਇਆ ਅਤੇ ਮਦ ਦਾ ਮਤਲਬ ਹੰਕਾਰ ਆਦਿ।

ਜੇ ਇਹ ਦਰੁਸਤ ਹੈ ਕਿ ਅੱਜ ਦੇ ਸਾਹਿਤ ਦੀਆਂ ਜੜ੍ਹਾਂ ਪੁਰਾਤਨ ਸਾਹਿਤ ਵਿੱਚ ਹਨ, ਜਿਥੋਂ ਕਿ ਇਸ ਨੂੰ ਜੀਵਨ ਮਿਲਦਾ ਹੈ ਤਾਂ ਹੋਰ ਵੀ ਜ਼ਰੂਰੀ ਹੋ ਜਾਂਦਾ

ਹੈ, ਕਿ ਅੱਜ ਦੇ ਸਾਹਿਤਕਾਰ ਪੁਰਾਤਨ ਸਾਹਿਤ ਨੂੰ ਗਹੁ ਨਾਲ ਵਾਚਨ।

**ਸੰਪਾਦਕ ਟਿੱਪਣੀ**

• ਹਥਲੇ ਲੇਖ (ਏਕਤਾ ਸੰਦੇਸ਼, ਮਾਰਚ-1954) 'ਚ 'ਖੜਗ ਜੀ' ਨੇ 'ਅਲਫ ਖਾਂ ਦੀ ਵਾਰ' ਦਾ ਜ਼ਿਕਰ ਕੀਤਾ ਹੈ। ਡਾ. ਗੰਡਾ ਸਿੰਘ ਸੰਪਾਦਤ 'ਪੰਜਾਬ ਦੀਆਂ ਵਾਰਾਂ' 'ਚ ਇਸ ਵਾਰ ਦਾ ਜ਼ਿਕਰ ਨਹੀਂ ਹੈ। ਸ. ਰਣਧੀਰ ਸਿੰਘ ਦੀ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' 'ਚ ਵੀ ਕੁਝ ਵਾਰਾਂ ਦਾ ਜ਼ਿਕਰ ਹੈ। ਇਸ ਬਾਰੇ ਡਾ. ਗੁਰਮੁਖ ਸਿੰਘ ਜੀ ਨਾਲ ਗੱਲ ਕੀਤੀ ਤਾਂ ਉਹਨਾਂ ਸ. ਪਿਆਰਾ ਸਿੰਘ ਪਦਮ ਦੀ ਸੰਪਾਦਿਤ 'ਪੰਜਾਬੀ ਵਾਰਾਂ' ਦੀ ਦਸ ਪਾਈ (2008)। ਇਸ ਵਾਰ ਵਿੱਚ ਨਿਆਮਤ ਖਾਂ 'ਜਾਨ' (1621-1712 ਬਿ.) ਨੇ ਆਪਣੇ ਸੂਰਬੀਰ ਪਿਤਾ ਦੀਵਾਨ ਅਲਿਫ਼ ਖਾਨ ਦਾ ਜੀਵਨ ਸਮਾਚਾਰ ਲਿਖਿਆ ਹੈ, ਖਾਸ ਤੌਰ 'ਤੇ ਉਸ ਦੀ ਕਾਂਗੜੇ ਉੱਤੇ ਆਖਰੀ ਮੁਹਿੰਮ ਦਾ ਹਾਲ ਬਿਆਨ ਕੀਤਾ ਹੈ। ਇਸ ਮੁਹਿਮ 'ਚ ਉਹ ਰਣ ਵਿੱਚ ਜੂਝ ਕੇ ਸ਼ਹੀਦ ਹੋ ਗਿਆ। ਪਦਮ ਜੀ ਦੱਸਦੇ ਹਨ ਕਿ ਪਹਿਲੀ ਵਾਰ ਇਹ ਵਾਰ ਪੰਜਾਬੀ ਦੁਨੀਆ ਪਟਿਆਲਾ ਦੇ ਸਤੰਬਰ, 1952 ਦੇ ਅੰਕ ਵਿੱਚ ਛਾਪੀ ਸੀ। ਸ. ਸ਼ਮਸ਼ੇਰ ਸਿੰਘ ਅਸ਼ੋਕ ਸੰਪਾਦਤ 'ਪ੍ਰਾਚੀਨ ਵਾਰਾਂ ਤੇ ਜੰਗਨਾਮੇ' 'ਚ ਦਸ਼ਮੇਸ਼ ਪਿਤਾ ਦੇ ਹਜ਼ੂਰੀ ਕਵੀ ਅਣੀ ਰਾਇ ਦੀ ਰਚਨਾ 'ਜੰਗਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ' 'ਚ ਵੀ ਇਸੀ ਵਿਸ਼ੇ ਤੇ ਕੁਝ ਰੂਪਕ ਦਿੱਤੇ ਗਏ ਹਨ-

ਬਗਪੰਤ ਦੰਤ ਦਰਸਾਏ ਬਾਦਲ ਮੇਹ ਕੇ
ਚੁਏ ਗੰਡ ਮਦ ਪਾਨੀ ਭਾਰੀ ਦੇਹ ਕੇ॥

ਇੱਕ ਹੋਰ ਉਦਾਹਰਨ ਤੱਕੋ
ਆਪ ਘਟਾ ਅੰਕੁਸ ਛਟਾ, ਬਗਦੰਤਨ ਕੀ ਪਾਂਤਿ।
ਮਦ ਪਾਨੀ, ਬਾਨੀ ਗਰਜ, ਘਨ ਗਜ ਏਕੋ ਭਾਂਤਿ॥



# ਸੂਰਜ ਪ੍ਰਕਾਸ਼

*ਸਰਦਾਰ ਰਣਜੀਤ ਸਿੰਘ 'ਖੜਗ'*
*ਪ੍ਰਸਿੱਧ ਇਤਿਹਾਸਕਾਰ*

**'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ'** ਅਨੁਸਾਰ ਗੁਰੂ ਅੰਗਦ ਦੇਵ ਜੀ ਦੇ ਸਮੇਂ ਤੋਂ ਗੁਰੂਆਂ ਦੇ ਜੀਵਨ ਚਰਿਤ੍ਰ ਨੂੰ ਕਾਨੀਬੰਦ ਕਰਨ ਦੇ ਉਪਰਾਲੇ ਹੁੰਦੇ ਸਨ। ਸਾਖੀਆਂ, ਗੋਸ਼ਟਾਂ, ਪਰਚੀਆਂ, ਗੁਰ ਬਿਲਾਸ, ਜੰਗਨਾਮੇ, ਭੇੜੇ ਆਦਿ ਰਚਨਾਵਾਂ ਹੁੰਦੀਆਂ ਰਹੀਆਂ, ਜਿਨ੍ਹਾਂ ਵਿੱਚ ਇਕ ਗੁਰੂ ਸਾਹਿਬ ਦੇ ਜੀਵਨ ਦੇ ਖਾਸ ਵਾਕਿਆ ਜਾਂ ਵਾਕਿਆਤ ਨੂੰ ਲਿਖਣ ਦਾ ਯਤਨ ਹੁੰਦਾ ਸੀ, ਪਰ ਇਹ ਯਤਨ ਅਧੂਰੇ ਜਿਹੇ ਹੀ ਸਨ। ਲੋੜ ਇਸ ਗੱਲ ਦੀ ਸੀ ਕਿ ਘਟੋ-ਘੱਟ ਸਿਲਸਿਲੇਵਾਰ ਗੁਰੂ ਸਾਹਿਬਾਂ ਦੇ ਜੀਵਨ ਚਰਿਤ੍ਰ ਇਕੱਠੇ ਕੀਤੇ ਜਾਣ ਜਿਨ੍ਹਾਂ ਦੇ ਪਾਠ ਨਾਲ ਗੁਰੂ ਸਿੱਖੀ, ਗੁਰੂ ਭਗਤੀ, ਸਿੱਖ ਧਰਮ ਦੀ ਵਾਕਫ਼ੀ ਮਿਲਦੀ ਰਹੇ। ਸਮਾਂ ਬੀਤਣ ਨਾਲ ਇਸ ਗੱਲ ਦਾ ਤੌਖਲਾ ਸੀ ਕਿ ਗੁਰੂ ਆਸ਼ਿਆਂ ਵਿੱਚ ਰਲੇ ਨਾ ਪੈ ਜਾਣ, ਇਤਿਹਾਸ ਖੁਰਦ ਬੁਰਦ ਨਾ ਹੋ ਜਾਏ ਜਾਂ ਕੀਤਾ ਜਾਏ। ਗੁਰੂ ਸਾਹਿਬਾਨ ਨੂੰ ਅੱਖੀਂ ਵੇਖਣ ਵਾਲੇ ਗੁਰ ਸਿੱਖਾਂ ਦੀਆਂ ਗਵਾਹੀਆਂ ਲੋਪ ਹੋ ਰਹੀਆਂ ਸਨ। ਵਿਦਿਆ ਪ੍ਰਾਪਤੀ ਦਾ ਢੰਗ ਅਜਿਹਾ ਸੀ ਕਿ ਮਨ ਮਤ ਸਹਿਜੇ ਹੀ ਦਾਖ਼ਲ ਹੋ ਰਹੀ ਸੀ। ਗ਼ੈਰ ਸਿੱਖ ਲਿਖਾਰੀਆਂ ਹੱਥੋਂ ਕਾਫ਼ੀ ਨੁਕਸਾਨ ਪਹੁੰਚ ਚੁੱਕਾ ਸੀ।

ਉਨ੍ਹੀਵੀਂ ਸਦੀ ਦੇ ਆਰੰਭ ਤਕ ਪੁਰਾਤਨ ਜਨਮ ਸਾਖੀ, ਭਾਈ ਗੁਰਦਾਸ, ਭਾਈ ਮਨੀ ਸਿੰਘ, ਸੈਨਾਪਤੀ, ਅਣੀ ਰਾਏ, ਮੁਹਸਨ ਫਾਨੀ, ਖ਼ਾਫ਼ੀ ਖਾਂ, ਮਸਕੀਨ, ਫਾਰੈਸਟਰ, ਭਾਈ ਸੁਖਾ ਸਿੰਘ, ਮੁਨਸ਼ੀ ਸੁਜਾਨ ਰਾਏ ਬਟਾਲੀਆ, ਬ੍ਰਾਊਨ, ਕਰਨਲ ਪਲੀਅਰ, ਗ਼ੁਲਾਮ ਅਲੀ ਬਿਲਗ੍ਰਾਮੀ (ਖਜ਼ਾਨਾ ਏ ਆਮਰਾਂ) ਕਾਜ਼ੀ ਨੂਰ ਮੁਹੰਮਦ ਆਦਿ ਲੇਖਕਾਂ ਰਾਹੀਂ ਸਿੱਖ ਧਰਮ, ਇਤਿਹਾਸ, ਰਹਿਣੀ ਬਹਿਣੀ ਸੰਬੰਧੀ ਚੋਖੀ, ਪਰ ਨਾਮੁਕੰਮਲ ਵਾਕਫ਼ੀ ਪ੍ਰਾਪਤ ਹੋ ਚੁੱਕੀ ਸੀ। ਲਾਹੌਰ ਵਿੱਚ ਸਿੱਖ ਰਾਜ ਦੀ ਸਥਾਪਨਾ ਅਤੇ ਅੰਗਰੇਜ਼ਾਂ ਦੇ ਵਧਦੇ ਤੇਜ਼ ਪ੍ਰਤਾਪ ਕਾਰਨ ਸਿੱਖ ਮਿਸਲਾਂ ਅਤੇ ਹੋਰ ਛੋਟੀਆਂ-ਮੋਟੀਆਂ ਰਿਆਸਤਾਂ ਦੇ ਰਈਸਾਂ ਅਤੇ ਸਰਦਾਰਾਂ ਦਾ ਅੰਗਰੇਜ਼ਾਂ ਨਾਲ ਵਾਹ ਪੈਣ ਨਾਲ ਸਿੱਖਾਂ ਦੇ ਸਵਿਸਥਾਰ ਇਤਿਹਾਸ ਦੀ ਲੋੜ ਅਨੁਭਵ ਹੋਈ। ਇਸ ਸਦੀ ਦੇ ਆਰੰਭ ਵਿੱਚ ਕੈਂਥਲ ਦੇ ਰਾਜਾ ਭਾਈ ਲਾਲ ਸਿੰਘ ਨੇ ਮੁਨਸ਼ੀ ਬਖਤ ਮਲ ਤੋਂ ਫ਼ਾਰਸੀ ਵਿੱਚ ਖ਼ਾਲਸਾਨਾਮਾ ਲਿਖਵਾਇਆ। ਉਧਰ ਲੁਧਿਆਣੇ ਵਿੱਚ ਚੌਥੀ ਰੈਜੀਮੈਂਟ, ਮਿੱਟੋ ਇਨਫੈਂਟਰੀ ਦੇ ਸਰਜਨ ਕੈਪਟਨ ਮਰੇ ਨੇ ਜਿਹੜਾ ੧੮੨੬-੨੭ ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਇਲਾਜ ਕਰਨ ਲਈ ਅੱਠ ਮਹੀਨੇ ਲਾਹੌਰ ਰਿਹਾ, ਨੇ ਬੂਟੇ ਸ਼ਾਹ

ਦੀ ਸਰ ਡੈਵਿਡ ਅਕਟਰਲੋਨੀ ਦੀ ਫੁਰਮਾਇਸ਼ ਉਤੇ ਰਚੀ "ਤਾਰੀਖੇ ਪੰਜਾਬ" ਦੇ ਆਧਾਰ ਤੇ ਸਿੱਖ ਇਤਿਹਾਸ ਅੰਗਰੇਜ਼ੀ ਵਿੱਚ ਲਿਖਿਆ! ਭਾਈ ਰਤਨ ਸਿੰਘ ਭੰਗੂ, ਮੱਸਾ ਰੰਘੜ ਨੂੰ ਸੋਧਨ ਵਾਲੇ ਭਾਈ ਮਹਿਤਾਬ ਸਿੰਘ ਮੀਰਾਂ ਕੋਟੀਏ ਦੇ ਪੋਤਰੇ ਸਨ। ਇਹਨਾਂ ਨੇ ਆਪਣੇ ਪਿਤਾ ਪਾਸੋਂ ਅਤੇ ਹੋਰ ਸਰੋਤਿਆਂ ਤੋਂ ਪ੍ਰਾਪਤ ਕੀਤੇ ਹਾਲਾਤ ਉੱਤੇ 'ਪੰਥ ਪ੍ਰਕਾਸ਼' ਦੀ ਰਚਨਾ ਕੀਤੀ, ਅਤੇ ਆਪ ਬੂਟੇ ਸ਼ਾਹ ਦੀਆਂ ਉਕਾਈਆਂ ਦੀ ਸੋਧ ਲਈ ਡਾਕਟਰ ਮਰੇ ਨੂੰ ਮਿਲੇ। ਆਪ ਦੀ ਰਚਨਾ ਵਿੱਚ ਵੀ ਦਸਾਂ ਪਾਤਸ਼ਾਹੀਆਂ ਦੀਆਂ ਜੀਵਨੀਆਂ ਸੰਖੇਪ ਹਨ। ਇਹਨਾਂ ਦਿਨਾਂ ਵਿੱਚ ਸ਼ੇਰੇ ਪੰਜਾਬ ਦੇ ਮੁਨਸ਼ੀਆਂ ਮੁਤਸਦੀਆਂ ਤੇ ਦੀਵਾਨਾਂ ਨੇ ਵੀ ਸਿੱਖ ਇਤਿਹਾਸ ਸੰਬੰਧੀ ਰਚਨਾਵਾਂ ਰਚੀਆਂ ਜਿਸ ਵਿਚੋਂ 'ਉਮਦਾਤੁਲ ਤਵਾਰੀਖ਼' ਕਿਰਤ ਮੁਨਸ਼ੀ ਸੋਹਨ ਲਾਲ ਸੂਰੀ ਰੋਜ਼ਨਾਮਚਾ ਨਵੀਸ ਚੰਗੀ ਸ਼ੈ ਹੈ। ਈਸਟ ਇੰਡੀਆ ਕੰਪਨੀ ਵਲੋਂ ਅੰਮ੍ਰਿਤਸਰ ਵਿੱਚ ਰਹਿਣ ਵਾਲੇ ਵਕਾਇ ਨਵੀਸ ਖੁਸ਼ਵਕਤ ਰਾਏ ਨੇ ਵੀ ਫ਼ਾਰਸੀ ਵਿੱਚ 'ਤਵਾਰੀਖੇ ਸਿੱਖਾਂ' ਲਿਖੀ ਜੋ ਬਹੁਤ ਹੱਦ ਤਕ ਗ਼ਲਤ ਬਿਆਨੀਆਂ ਕਰਦੀਆਂ ਹੈ।

ਕੋਈ ੧੮੨੩ ਦੇ ਨੇੜੇ-ਤੇੜੇ ਮਹਾਂਕਵੀ ਸੰਤੋਖ ਸਿੰਘ ਨੇ ਨਾਨਕ ਪ੍ਰਕਾਸ਼ ਲਿਖਿਆ ਅਤੇ ੧੮੩੪ ਵਿੱਚ 'ਗੁਰੂ ਪ੍ਰਤਾਪ ਸੂਰਜ' ਲਿਖਣਾ ਆਰੰਭ ਕੀਤਾ ਜੋ ਨੌਂ ਸਾਲ ਦੇ ਲੰਬੇ ਅਰਸੇ ਵਿੱਚ ਪੂਰਨ ਹੋਇਆ। ਭਾਈ ਸਾਹਿਬ ਭਾ: ਵੀਰ ਸਿੰਘ ਨੇ ਇਹਨਾਂ ਦੋਹਾਂ ਗ੍ਰੰਥਾਂ ਨੂੰ ਇਕ ਥਾਂ ਕਰ ਕੇ ਇਸ ਵਿੱਚ ਆਏ ਔਖੇ ਪਦਾਂ ਦੇ ਅਰਥ ਸ਼ੰਕੇ ਵਾਲੀਆਂ ਘਟਨਾਵਾਂ ਉੱਤੇ ਨਵੀਨ ਖੋਜ ਭਰੇ ਨੋਟ ਲਿਖ ਕੇ ਪ੍ਰਕਾਸ਼ਿਤ ਕਰਵਾਇਆ ਹੈ। ਪਹਿਲੋਂ ਪਹਿਲ ਇਹ ਗ੍ਰੰਥ ਜੁਬਲ ਦੇ ਰਾਜਾ ਪਦਮ ਚੰਦਰ ਵਲੋਂ ਇਸ ਸਦੀ ਦੇ ਪਹਿਲੇ ਦਹਾਕੇ ਵਿੱਚ ਕੋਈ ੩੦੦੦ ਪੰਨਿਆਂ 'ਤੇ ਛਪਿਆ ਜਿਸ ਦੀਆਂ ਛੇ ਸੈਂਚੀਆਂ ਸਨ। ਇਹ ਐਡੀਸ਼ਨ ਕੈਕਸਟਨ ਪ੍ਰੈੱਸ ਲਾਹੌਰ ਵਿੱਚ ਛਪਿਆ ਸੀ।

ਇਹ ਗ੍ਰੰਥ ਆਪਣੇ ਢੰਗ ਦੀ ਸਭ ਤੋਂ ਪਹਿਲੀ ਰਚਨਾ ਹੈ ਜਿਸ ਵਿੱਚ ਸਿੱਖ ਗੁਰੂਆਂ ਦੀਆਂ ਜੀਵਨੀਆਂ ਵਿਸਥਾਰ ਨਾਲ ਲਿਖੀਆਂ ਗਈਆਂ ਹੋਣ ਅਤੇ ਪ੍ਰਮਾਣਾਂ ਤੇ ਦ੍ਰਿਸ਼ਟਾਂਤਾਂ ਨਾਲ ਸਿੱਖ ਧਰਮ ਦੀਆਂ ਸਿੱਖਿਆਵਾਂ ਉੱਤੇ ਰੌਸ਼ਨੀ ਪਾਈ ਗਈ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ੧੪੬੯ ਤੋਂ ੧੭੪੭ ਤਕ ਜਦੋਂ ਮਾਤਾ ਸੁੰਦਰੀ ਜੀ ਨੇ ਚਲਾਣਾ ਕੀਤਾ ਅਰਥਾਤ ਕੋਈ ਪੌਣੇ ਤਿੰਨ ਸੌ ਸਾਲ ਦੇ ਹਾਲਾਤ ਤਿਥ ਵਾਰ, ਸੰਮਤ ਸਹਿਤ ਉਸ ਸਮੇਂ ਵਿੱਚ ਲਿਖੇ ਗਏ ਜਦਕਿ ਇਤਿਹਾਸਿਕ ਮਸਾਲਾ ਮਿਲਣਾ ਅਤਿ ਕਠਿਨ ਸੀ, ਕਿਉਂਕਿ ਬਹੁਤ ਸਾਰੀ ਇਤਿਹਾਸਿਕ ਸਮੱਗਰੀ ਮੁਗ਼ਲ ਅਤੇ ਅਫ਼ਗਾਨ ਹਕੂਮਤ ਨੇ ਤਬਾਹ ਕਰ ਛੱਡੀ ਸੀ, ਜੋ ਮਿਲਦੀ ਸੀ ਉਸ ਵਿੱਚ ਰਲਾਵਟ ਬਹੁਤ ਸੀ। ਕਿਤੇ-ਕਿਤੇ ਲੋਕਾਂ ਦੀਆਂ ਜੀਭਾਂ ਤੇ ਯਾ ਸੀਨੀਆਂ ਵਿੱਚ ਯਾਦਾਂ ਦੀ ਸ਼ਕਲ ਵਿੱਚ ਪਈ ਸੀ। ਇਹ ਕਥਾ ਆਪਨੇ ਗੀਤਾਂ ਦੀ ਤਰਜ਼ 'ਤੇ ਲਿਖੀ ਹੈ। ਜਿਵੇਂ ਸੰਜਯ, ਧਿਰਤ-ਰਾਸ਼ਟਰ ਨੂੰ ਮਹਾਂਭਾਰਤ ਦੇ ਯੁਧ ਦੀ ਕਥਾ ਸੁਣਾ ਰਿਹਾ ਸੀ ਤਿਵੇਂ ਆਪ ਨੇ ਭਾਈ ਰਾਮ ਕੰਵਰ ਜੀ ਤੋਂ ਸਿੱਖਾਂ ਨੂੰ ਗੁਰੂ ਕਥਾ ਸੁਣਾਂਦਿਆਂ

ਦਰਸਾਇਆ ਹੈ। ਇਸ ਲਈ ਇਸ ਦਾ ਦਰਜਾ ਗੁਰਬਾਣੀ ਤੇ ਭਾਈ ਗੁਰਦਾਸ 'ਤੇ ਭਾਈ ਨੰਦ ਲਾਲ ਦੀਆਂ ਰਚਨਾਵਾਂ ਤੋਂ ਪਿਛੋਂ ਦੀਆਂ ਰਚਨਾਵਾਂ ਵਿੱਚ ਸਰਬੋਤਮ ਹੈ।

ਸ੍ਰੀ ਗੁਰ ਨਾਨਕ ਪ੍ਰਕਾਸ਼ ਦੋਹਾਂ ਭਾਗਾਂ ਪੂਰਵਾਰਧ ਅਤੇ ਉਤ੍ਰਾਰਧ ਵਿੱਚ ਮੁਕਾਇਆ। ਗੁਰੂ ਅੰਗਦ ਦੇਵ ਜੀ ਤੋਂ ਗੁਰੂ ਤੇਗ਼ ਬਹਾਦਰ ਸਾਹਿਬ ਤਕ ਬਾਰਾਂ ਰਾਸ਼ੀਆਂ ਵਿੱਚ ਕਥਾ ਮੁਕੰਮਲ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਦੇ ਹਾਲਾਤ ਛਿਆਂ ਰੁੱਤਾਂ ਵਿੱਚ ਵਰਣਨ ਕੀਤੇ ਹਨ। ਰੁੱਤਾਂ ਅਤੇ ਰਾਸ਼ੀਆਂ ਸੂਰਜ ਨਾਲ ਸੰਬੰਧਤ ਹੋਣ ਕਰ ਕੇ ਇਸ ਗ੍ਰੰਥ ਦਾ ਨਾਮ 'ਸ੍ਰੀ ਗੁਰੂ ਪ੍ਰਤਾਪ ਸੂਰਜ' ਰੱਖਿਆ ਗਿਆ। ਰੁਤ ੧, ਅੰਸੂ ੧ ਵਿਚ ਇਓਂ ਲਿਖਦੇ ਹਨ—

ਸੂਰਜ ਗੁਰੂ ਪ੍ਰਤਾਪ ਤੇ, ਬਰਨੀ ਦ੍ਵਾਦਸ ਰਾਸਿ॥
ਅਸ਼ਟ ਸਾਚ ਪਾਤਿਸ਼ਾਹ ਕੇ, ਬਰਨੇ ਬਨ ਗੁਨ ਰਾਸ॥15॥
ਦਛਣਾਇਨ ਉਤਰਾਇਣੇ, ਅਯਨ ਬਨੈਂਗੇ ਦੋਇ॥
ਬਰਤਤਿ ਰੁਤ ਜੇ ਖਸ਼ਟ ਸ਼ੁਭ, ਤਿਨ ਪਰ ਬਰਨਨ ਹੋਇ॥16॥
ਪ੍ਰਥਮ ਕਰੀ ਕਵਿਤਾ ਰੁਚਿਰ, ਸ੍ਰੀ ਨਾਨਕ ਪ੍ਰਕਾਸ਼॥
ਪੂਰਬਾਰਧ ਉਤਰਾਰ੍ਧ, ਇਸ ਬਰਨੇ ਗੁਨ ਰਾਸ॥17॥
ਅਬਿ ਕਲਗੀਧਰ ਕੀ ਕਥਾ, ਖਸ਼ਟ ਰੁਤਨ ਪਰ ਹੋਇ॥
ਗੁਰ ਪ੍ਰਤਾਪ ਸੂਰਜ ਭਯੋ, ਯਾਂ ਤੇ ਸਭਿ ਗਤਿ ਜੋਇ॥18॥

ਇਹ ਗ੍ਰੰਥ ਹਿੰਦੀ ਕਵਿਤਾ ਵਿੱਚ ਕੁਝ ਕੁਝ ਹਿੰਦੂ ਸਾਹਿਤ ਤਰਜ਼ ਤੇ ਕੁਝ-ਕੁਝ ਉਸਦੇ ਪ੍ਰਭਾਵ ਹੇਠ ਲਿਖਿਆ ਗਿਆ। ਇਸ ਦਾ ਕਾਰਨ ਸਮਕਾਲੀ ਰਾਜਸੀ ਤੇ ਧਾਰਮਿਕ ਦਸ਼ਾ ਸੀ। ਸਿੱਖ ਮਿਸਲਾਂ ਦੇ ਉਤਰਾ ਚੜ੍ਹਾ ਸਮੇਂ ਸਿੱਖ ਜਨਤਾ ਰਾਜਸੀ ਖੇਖੜ ਬਖੇੜਿਆਂ ਦੇ ਕਾਰਨ ਉਚੇਰੀ ਵਿੱਦਿਆ ਵਲੋਂ ਵਾਂਜੀ ਰਹੀ। ਗੁਰਮੁਖੀ ਅੱਖਰਾਂ ਦੇ ਗਿਆਨ ਤੋਂ ਉੱਚੇ ਉਠਣ ਵਾਲੇ ਬਹੁਤਾ ਸੰਸਕ੍ਰਿਤ ਵਲ ਧਿਆਨ ਦਿੰਦੇ ਸਨ ਅਤੇ ਕਾਂਸ਼ੀ ਦੇ ਵਿਦਵਾਨਾਂ ਪਾਸੋਂ ਪੜ੍ਹੇ ਸਨ। ਇਸ ਤਰ੍ਹਾਂ ਉਨ੍ਹਾਂ ਉੱਤੇ ਅਨਭੋਲ ਹੀ ਹਿੰਦੂ ਸੰਸਕਾਰਾਂ ਅਤੇ ਸੰਸਕ੍ਰਿਤੀ ਰੁਚੀਆਂ ਦਾ ਪ੍ਰਭਾਵ ਪੈਣਾ ਕੁਦਰਤੀ ਅਤੇ ਸੁਭਾਵਿਕ ਸੀ। ਵਿਦਿਆਦਾਤਾ ਭਾਵੇਂ ਸਿੱਖ ਭੀ ਹੋਣ ਪਰ ਤਾਂ ਭੀ ਵਿੱਦਿਆ ਪ੍ਰਾਪਤ ਦੇ ਸ੍ਰੋਤ-ਗ੍ਰੰਥ ਤਾਂ ਹਿੰਦੂ ਧਰਮ ਅਤੇ ਸਭਿਤਾ ਨਾਲ ਸੰਬੰਧਤ ਹੁੰਦੇ ਸਨ। ਇਸ ਤਰ੍ਹਾਂ ਨਿਰੋਲ ਗੁਰਮਤਿ ਵਲੋਂ ਅਵੇਸਲਤਾਈ ਅਤੇ ਅਨਗਹਿਲੀ ਹੁੰਦੀ ਗਈ ਅਤੇ ਬਹੁਤ ਸਿੱਖ ਵਿਦਵਾਨ ਪੰਡਤ ਬਣ ਕੇ ਹੀ ਰਹਿ ਜਾਂਦੇ ਸਨ। ਸਿੱਖੀ ਲਈ ਪਿਆਰ ਰੱਖਣ ਵਾਲੇ ਅਤੇ ਸਿੱਖੀ ਪ੍ਰਚਾਰ ਦੀ ਲਗਨ ਵਾਲੇ ਸਿੱਖ ਵਿਦਵਾਨ ਇਹੋ ਚਾਹੁੰਦੇ ਸਨ ਕਿ ਹਿੰਦੂ ਸਾਡੇ ਗੁਰੂਆਂ ਨੂੰ ਆਪਣੇ ਅਵਤਾਰ ਮੰਨ ਲੈਣ। ਉਹ ਆਪਣੀਆਂ ਲਿਖਤਾਂ ਵਿੱਚ ਜੋ ਆਮ ਤੌਰ ਤੇ ਹਿੰਦੀ ਵਿੱਚ ਹੁੰਦੀਆਂ ਸਨ, ਗੁਰਮਤਿ ਅਤੇ ਗੁਰੂ ਇਤਿਹਾਸ ਨੂੰ ਹਿੰਦੂ ਮਿਥਿਆਸ ਦੀਆਂ ਲੀਹਾਂ ਤੇ ਢਾਲਦੇ। ਇਸੇ ਰੀਝ ਨਾਲ ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਲਿਖੇ ਗਏ। ਕਵਿਤਾ ਦੀ ਲਿਪੀ ਭਾਵੇਂ ਗੁਰਮੁਖੀ ਹੈ ਪਰ ਬੋਲੀ

ਪੰਜਾਬੀ ਮਿਲੀ ਬ੍ਰਿਜ ਭਾਸ਼ਾ। ਭਾਈ ਕਾਹਨ ਸਿੰਘ ਜੀ ਦਾ ਮਤ ਹੈ ਕਿ ਜੋ ਉਕਾਈਆਂ ਇਨ੍ਹਾਂ ਗ੍ਰੰਥਾਂ ਵਿੱਚ ਅੱਜਕਲ੍ਹ ਮਿਲਦੀਆਂ ਹਨ ਓਹ ਆਪ ਤੋਂ ਪੰਡਿਤਾਂ ਦੀ ਪ੍ਰੇਰਨਾ ਨਾਲ ਹੋਈਆਂ ਕਿ ਜੇ ਆਪ ਇਹ ਕਥਾ ਹਿੰਦੂ ਸ਼ਾਸਤਰਾਂ ਅਨੁਸਾਰ ਪੌਰਾਣਿਕ ਢੰਗ ਤੇ ਹਿੰਦੂ ਅਵਤਾਰਾਂ ਦੀ ਕਥਾ ਅਨੁਸਾਰ ਲਿਖੋ ਤਾਂਕਿ ਵਧੇਰੇ ਰੁਚਿਕਰ ਹੋਵੇ, ਭਾਵੇਂ ਆਪ ਦਾ ਨਜ਼ਰੀਆ ਆਪਣੀ ਰਚਨਾ ਨੂੰ ਹਰਮਨ ਪਿਆਰਾ ਬਣਾਉਣ ਦਾ ਹੋਵੇ ਪਰ ਆਪ ਤੋਂ ਗੁਰੂ ਕਥਾ ਨੂੰ ਪੌਰਾਣਿਕ ਢੰਗ ਤੇ ਢਾਲਣ ਦੀ ਆਸ ਰੱਖਣਾ ਉੱਚਿਤ ਨਹੀਂ ਆਪਨੇ ਸਹਾਇਕ ਪੰਡਤਾਂ ਦੇ ਆਖੇਪ ਦੇ ਯਤਨਾਂ ਨੂੰ ਨਿੰਦਿਆ ਹੈ ਅਤੇ ਹਰ ਮੁਮਕਿਨ ਕੋਸ਼ਿਸ਼ ਅਜਿਹੇ ਪ੍ਰਭਾਵ ਤੋਂ ਦੂਰ ਰਹਿਣ ਦੀ ਕੀਤੀ ਹੈ।

ਮਹਿਖ ਕੋਲ ਖਰ ਸਵਾਨ ਮਿਲਿ ਚਹੈਂ ਮਲਿਨ ਕਰ ਗੰਗ,
ਤਿਮ ਬਾਦੀ ਗੁਰ ਕਥਾ ਕੋ ਚਲੈ ਨਾ ਬਸ ਕਿਛ ਸੰਗ॥32॥ ਰੁਤ-5

ਜਿਵੇਂ ਇਸ ਪਦ ਵਿੱਚ ਗੁਰ ਕਥਾ ਦੀ ਪਵਿਤ੍ਰਤਾ ਨੂੰ ਗੰਗਾ ਦੀ ਪਵਿਤਰਤਾ ਨਾਲ ਮਿਲਾਣ ਦੀ ਉਕਤੀ ਤੋਂ ਕੇਵਲ ਕਵੀ ਦੀ ਪ੍ਰਚਲਿਤ ਕਾਵਿ ਢੰਗ ਨੂੰ ਅਪਨਾਉਣਾ ਹੀ ਪ੍ਰਗਟ ਹੁੰਦਾ ਹੈ, ਤਿਵੇਂ ਇਹ ਸਮਝਣਾ ਔਖਾ ਨਹੀਂ ਕਿ ਇਹ ਗਰੰਥ ਕਵੀ ਦੀ ਕਾਵਿ ਕੌਸ਼ਲਤਾ ਦਾ ਪ੍ਰਤੀਕ ਹੈ ਨਾ ਕਿ ਉਸ ਦਾ ਬਹੁਤ ਪੌਰਾਣਿਕ ਕਥਾਵਾਂ ਤੋਂ ਪ੍ਰਭਾਵਿਤ ਹੋਣਾ। ਇਤਿਹਾਸਕ ਸਚਾਈਆਂ ਅਤੇ ਗੁਰਮਤਿ ਵਿੱਚ ਰਲੇ ਦਿਸਣ ਦਾ ਕਾਰਨ ਇਨ੍ਹਾਂ ਚੀਜ਼ਾਂ ਦਾ ਬਜ਼ਾਤੇ ਖੁਦ ਉਸ ਵੇਲੇ ਚਲਾਕ ਲੋਕਾਂ ਦਵਾਰਾ ਧੁੰਦਲਾ ਕੀਤਾ ਜਾਣਾ ਸੀ।

ਹਿੰਦਾਲੀਆਂ ਨੇ ਸਮੇਂ ਦੀ ਹਕੂਮਤ ਦੀ ਸ਼ਹਿ ਅਤੇ ਮਦਦ ਨਾਲ ਜਨਮ ਸਾਖੀਆਂ ਵਿੱਚ ਰਲੇ ਪਾਏ ਅਤੇ ਡੋਗਰਾ ਜੁੰਡੀ ਨੇ ਸੌ ਸਾਖੀਆਂ ਨੂੰ ਮਰੋੜ-ਤਰੋੜ ਕੇ ਘਟਾਇਆ ਵਧਾਇਆ। ਇਹੋ ਚੀਜ਼ਾਂ ਸਣੇ ਕੁਝ ਹੋਰ ਮਿਲਦੇ ਗ੍ਰੰਥਾਂ ਦੇ ਭਾਈ ਸੰਤੋਖ ਸਿੰਘ ਦੇ ਆਧਾਰ ਸਰੋਤ ਸਨ। ਇਨ੍ਹਾਂ ਹਾਲਾਤ ਵਿੱਚ ਉਕਾਈ ਦੀ ਜ਼ਿੰਮੇਵਾਰੀ ਬਹੁਤ ਹਦ ਤਕ ਆਪ ਤੋਂ ਦੂਰ ਹੋ ਜਾਂਦੀ ਹੈ। ਦੋ ਗਲਾਂ ਤਾਂ ਚਿੱਟੇ ਦਿਨ ਵਾਂਗ ਸਾਫ ਹਨ ਕਿ ਬਤੌਰ ਇਤਿਹਾਸਕਾਰ ਅਤੇ ਸਿੱਖ ਸਿਧਾਂਤ ਅਤੇ ਦਰਸ਼ਨ ਦੇ ਵਿਆਖਿਆਕਾਰ ਦੇ ਆਪ ਨਿਰਪੱਖ ਅਤੇ ਈਮਾਨਦਾਰ ਸਾਬਤ ਹੋਏ ਸਨ। ਤੁਲਸੀ ਦਾਸ ਦੀ ਰਾਮ ਚੰਦਰ ਜੀ ਵੱਲ ਦਰਸਾਈ ਗਈ ਸ਼ਰਧਾ ਨਾਲੋਂ ਭਾਵੇਂ ਆਪ ਦੀ ਆਪਣੇ ਗੁਰੂਆਂ ਪ੍ਰਤੀ ਸ਼ਰਧਾ ਘੱਟ ਨਹੀਂ ਸੀ, ਪਰ ਦੋਹਾਂ ਰਚਨਾਵਾਂ ਵਿੱਚ ਇਤਿਹਾਸਿਕ ਕਦਰ ਕੀਮਤ ਦੇ ਦ੍ਰਿਸ਼ਟੀ ਕੋਣ ਤੋਂ ਢੇਰ ਫ਼ਰਕ ਹੈ। ਬਾਲਮੀਕੀ ਨੇ ਘਾਇਲ ਹੋਏ ਬਾਲੀ ਦੇ ਮੂੰਹੋ ਬੜੇ ਕੜੇ ਸ਼ਬਦਾਂ ਨਾਲ ਸ੍ਰੀ ਰਾਮ ਚੰਦਰ ਦੀ ਛਿਪ ਕੇ ਤੀਰ ਮਾਰਨ ਦੀ ਨਿਖੇਧੀ ਕਰਵਾਈ ਹੈ। ਪਰ ਤੁਲਸੀ ਦਾਸ ਦੀ ਸ਼ਰਧਾ ਇਤਿਹਾਸਿਕ ਸਚਾਈ ਉੱਤੇ ਗਾਲਿਬ ਆ ਕੇ ਆਖਦੀ ਹੈ।

*ਮੈਂ ਬੈਰੀ ਸੁਗ੍ਰੀਵ ਪਿਆਰਾ ਕਵਨ ਅਪ੍ਰਾਧ ਨਾਥ ਮੋਹੀ ਮਾਰਾ।*

ਬਾਕੀ ਆਪ ਦੀ ਸ਼ਰਧਾ ਭਗਤੀ ਅਤੇ ਸਿਦਕ ਭਰਿਆ ਭਰੋਸਾ ਮੰਗਲਾਂ 'ਚੋਂ ਚੋ ਚੋ ਪੈਂਦੇ ਹਨ। ਆਪ ਨੂੰ ਕੇਵਲ ਕਲਗੀਧਰ ਦੀ ਆਸ ਤੇ ਭਰੋਸਾ ਹੈ। 'ਅਬ ਆਨ

ਕੀ ਆਸ ਨਿਰਾਸ ਭਈ, ਕਲਗੀਧਰ ਦਾਸ ਕੀਓ ਮਨਮਾਹੀ।' ਉਨ੍ਹਾਂ ਨੇ ਇਹ ਠੀਕ ਆਖਿਆ ਹੈ :—

ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ,
ਹੋਵਤੀ ਕੁਚੀਲਤਾ ਕਿਤਾਬਨਿ ਕੁਰਾਨ ਕੀ।
ਪਾਪ ਹੀ ਪਰੱਪਕ ਜਾਤੇ, ਧਰਮ ਧਸੱਕ ਜਾਤੇ,
ਬਰਨ ਗ਼ਰਕ ਜਾਤੇ, ਸਹਿਤ ਬਿਧਾਨ ਕੀ।
ਦੇਵੀ ਦੇਹੁਰੇ, ਸੰਤੋਖ ਸਿੰਘ ਦੂਰ ਹੋਤੇ,
ਰੀਤ ਮਿਟ ਜਾਤੀ ਕਥਾ ਬੇਦਨਿ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ, ਪਾਵਨ ਪਰਮ ਸੂਰ।
ਮੂਰਤਿ ਨਾ ਹੋਤੀ ਜਉਪੈ ਕਰਣਾ ਨਿਧਾਨ ਕੀ॥27॥ ਰੁਤ 5, ਅੰਸੂ-52

ਇਹ ਇਕ ਇਤਿਹਾਸਕ ਸੱਚਾਈ ਹੈ, ਜਿਸ ਵਿੱਚ ਕੋਈ ਮੁਬਾਲਗਾ ਨਹੀਂ। ਹਿੰਦੂਆਂ ਕੋਲੋਂ ਆਪਣੇ ਗੁਰੂਆਂ ਨੂੰ ਉਨ੍ਹਾਂ ਦਾ ਅਵਤਾਰ ਮਨਵਾਉਣ ਲਈ ਇਸ ਵਿੱਚ ਕੋਈ ਉਚੇਚ ਪ੍ਰਗਟ ਨਹੀਂ ਹੁੰਦੀ। ਭਾਈ ਵੀਰ ਸਿੰਘ ਨੇ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਅਨਮਤੀ ਵਿਚਾਰ ਸਿੱਖੀ ਦੇ ਦਾਰਸ਼ਨਿਕ ਸਿਧਾਂਤ ਦੇ ਨਿਰਨੇ ਕਰਨ ਲਈ ਜਿਥੇ ਭੀ ਵਰਤੇ ਗਏ ਹਨ, ਓਹ ਧਿਆਨ ਨਾਲ ਵਿਚਾਰ ਕਰਨ 'ਤੇ ਸਾਰ ਅਨਿਖੜਵੇਂ ਦਿਸ ਆਵਨਗੇ। ਇਸ ਤਰ੍ਹਾਂ ਇਸ ਨੂੰ ਮਹਾਨ ਸਮਝ, ਵਿਤ, ਤਾਣ ਮੁਜਬ ਮੇਹਨਤ ਕਰਕੇ ਵਿਗਿਆਨਿਕ ਇਤਿਹਾਸ ਦੇ ਰੂਪ ਵਿੱਚ ਪੇਸ਼ ਕੀਤਾ। ਇਸ ਗਰੰਥ ਦਾ ਮਸਾਲਾ ਇਕੱਤਰ ਕਰਨ ਲਈ ਆਪ ਦੇ ਹਵਾਲਿਆਂ ਅਨੁਸਾਰ, ਆਪ ਨੂੰ ਦਿੱਲੀ, ਅੰਮ੍ਰਿਤਸਰ, ਪੁਸ਼ਕਰ, ਜੈ ਪੁਰ, ਕਾਂਸ਼ੀ, ਪਾਉਂਟਾ, ਅਨੰਦਪੁਰ, ਰਾਣੀਕਾ ਰਾਇਪੁਰ, ਡਸਕਾ ਆਦਿ ਥਾਵਾਂ ਦਾ ਸਫ਼ਰ ਕਰਨਾ ਪਿਆ।

ਇਹ ਰਚਨਾਵਾਂ ਇਤਨੀਆਂ ਪ੍ਰਭਾਵਸ਼ਾਲੀ ਅਤੇ ਹਰਮਨ ਪਿਆਰੀਆਂ ਹੋਈਆਂ ਕਿ ਜਿਉਂ-ਜਿਉਂ ਕਵੀ ਜੀ ਕਥਾ ਦੁਵਾਰਾ ਸੰਸੇ ਨਵਿਰਤ ਕਰ ਕੇ ਲਿਖਦੇ ਤੇ ਲਿਖਵਾਉਂਦੇ ਗਏ, ਸ਼ਰਧਾਲੂ ਲੋਕ ਇਨ੍ਹਾਂ ਦੇ ਉਤਾਰੇ ਕਰਦੇ ਗਏ। ਆਪ ਦੀ ਘਾਲ ਦੀ ਪ੍ਰਸੰਸਾ ਵਜੋਂ ਇਕ ਸਮਕਾਲੀ ਕਵੀ ਨੇ ਲਿਖਿਆ :—

ਕਵਿਤਾ ਅਪਾਰ ਹੈ ਕਿ ਗੁਨ ਕੋ ਪਹਾਰ ਹੈ,
ਕਿ ਮਾਧੁਰੀ ਅਗਾਰ ਹੈ ਕਿ ਭਾਵ ਕਾਵ ਕੋਸ਼ ਹੈ।
ਭੂਖਨ ਹੈ ਕਵਿਕੇ, ਕਿ ਦੂਖਨ ਹੈ ਕਵਿ ਕੇ,
ਬਿਦੂਖਨ ਕੇ ਬੀਚ ਭੀ ਪ੍ਰਸਿੱਧ ਹਰ ਦੋਸ਼ ਹੈ।
ਬਾਨੀ ਹੀ ਉਤੰਗ ਹੈ ਸੁ ਅੰਕ ਹੀਓ ਰੰਗ ਹੈ,
ਅਨੰਗ ਅੰਗ ਭੰਗ ਕੇ ਬਿਸੂਹਤ ਨਿਸ਼ੇਸ਼ ਹੈ।
ਨਾਨਕ ਅਰਥ ਜੋਊ ਕੀਨੋ ਕਲੀ ਕਾਲ ਸੋਊ,
ਨਾਮ ਤੇਂ ਸੰਤੋਖ ਸਿੰਘ ਧੀਅਵਰ ਕੋਸ਼ ਹੈ।

ਇਨ੍ਹਾਂ ਗ੍ਰੰਥਾਂ ਦੀ ਉਪਯੋਗਤਾ ਬਾਰੇ ਇਤਨਾ ਆਖਣਾ ਹੀ ਕਾਫੀ ਹੈ ਕਿ ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਤੋਂ ਲੈ ਕੇ ਹੁਣ ਤਕ ਸਿੱਖ ਇਤਿਹਾਸ ਅਤੇ ਦਰਸ਼ਨ

ਸੰਬੰਧੀ ਜਿਤਨੇ ਭੀ ਪੁਸਤਕ ਲਿਖੇ ਗਏ ਹਨ ਉਹ ਤਕਰੀਬਨ ਸਾਰੇ ਦੇ ਸਾਰੇ ਇਨ੍ਹਾਂ ਮਹਾਨ ਰਚਨਾਵਾਂ ਦੇ ਆਧਾਰ ਤੇ ਲਿਖੇ ਗਏ। ਇਸ ਸੰਬੰਧ ਵਿੱਚ ਬਾਬਾ ਪ੍ਰੇਮ ਸਿੰਘ ਜੀ 'ਜੀਵਨ ਬ੍ਰਿਤਾਂਤ ਨਵਾਬ ਕਪੂਰ ਸਿੰਘ' ਦੇ ਸਫਾ ੨੦੬ ਤੇ ਲਿਖਦੇ ਹਨ, "ਇਹ ਮਹਾਨ ਕਾਵਿ ਗ੍ਰੰਥ ਭਾਈ ਸੰਤੋਖ ਸਿੰਘ ਨੇ ਗੁਰ ਇਤਿਹਾਸ ਦਾ ਬਹੁਮੁੱਲਾ ਖਜ਼ਾਨਾ ਤਿਆਰ ਕੀਤਾ ਹੈ। ਇਸ ਨੂੰ ਸ੍ਰੀਮਾਨ ਭਾਈ ਵੀਰ ਸਿੰਘ ਜੀ ਨੇ ਵੱਡੀ ਘਾਲਨਾਂ ਘਾਲ ਕੇ ਸੰਪਾਦਤ ਕੀਤਾ ਹੈ। ਇਸ ਨਾਲ ਇਸ ਇਤਿਹਾਸਿਕ ਗ੍ਰੰਥ ਦੀ ਕੀਮਤ ਬਹੁਤ ਕੁਝ ਵੱਧ ਗਈ ਹੈ। ਇਹ ਇਤਿਹਾਸਕ ਮਸਾਲੇ ਦਾ ਭਰਪੂਰ ਸਾਗਰ ਹੈ।" ਇਹ ਰਾਏ ਇਸ ਸਮੇਂ ਦੇ ਇਕ ਪਕੇਰੀ ਉਮਰ ਅਤੇ ਤਜਰਬੇ ਵਾਲੇ ਇਤਿਹਾਸਕਾਰ ਦੀ ਹੈ। ਇਹ ਇਸ ਲਈ ਭੀ ਵਜ਼ਨ ਰੱਖਦੀ ਹੈ ਕਿ ਭਾਈ ਸੰਤੋਖ ਸਿੰਘ ਨੇ ਅੰਗਰੇਜ਼ੀ ਇਤਿਹਾਸ ਲੇਖਕਾਂ ਦਾ ਵਿਗਿਆਨਿਕ ਅਸਰ ਭੀ ਕਬੂਲਿਆ ਪ੍ਰਤੀਤ ਹੁੰਦਾ ਹੈ। ਸੀ.ਐੱਚ. ਪੈਨੀ ਨੇ ਆਪਣੀ ਰਚਨਾ 'ਏ ਸ਼ਾਰਟ ਹਿਸਟਰੀ ਆਫ ਸਿਖਸ' ਵਿੱਚ ਲਿਖਿਆ ਕਿ ਗੁਰੂ ਅਰਜਨ ਸਾਹਿਬ ਨੇ ਆਪਣੀ ਸ਼ਹਾਦਤ ਤੋਂ ਪਹਿਲਾਂ ਅੰਮ੍ਰਿਤਸਰੋਂ ਚਾਲੇ ਪਾਉਣ ਸਮੇਂ ਸਾਹਿਬਜ਼ਾਦਾ ਹਰਗੋਬਿੰਦ ਸਾਹਿਬ ਨੂੰ ਸ਼ਸਤਰ ਫੜਨ ਦੀ ਆਗਿਆ ਦਿੱਤੀ। ਗ਼ਾਲਿਬਨ ਇਸੇ ਅਸਰ ਥੱਲੇ ਰਾਸ਼ੀ ੩, ਅਧਿਆਇ ੬੧ ਵਿੱਚ ਕਾਲੋਸੀ ਨਾਮ ਦੇ ਸ਼ਸਤਰਧਾਰੀ ਸਿੱਖ ਨੂੰ ਗੁਰੂ ਅਰਜਨ ਦਾ ਉਪਦੇਸ਼ ਇਨ੍ਹਾਂ ਅੱਖਰਾਂ ਵਿੱਚ ਦਰਸਾਇਆ ਗਿਆ ਹੈ।

ਧਰਮ ਬੀਰਤਾ ਜਿਸ ਨੇ ਧਾਰਾ। ਨਿਰਭੈ ਰਹਿਨ ਸੰਗ੍ਰਾਮ ਮਝਾਰਾ॥
ਜੀਤਯੋ ਸ਼ੱਤਰੁ ਚਹਿਤ ਚਿਤ ਮਰਯੋ। ਮਰਤ ਜਿ ਸੱਤਿਨਾਮ ਉਰਧਰਯੋ ॥35॥
ਪ੍ਰਾਪਤ ਹੋਤਿ ਪਰਮਗਤਿ ਸੋਇ। ਜਨਮ ਜਨਮ ਕੇ ਪਾਪਨ ਖੋਇ।
ਬਿਨ ਸਿਮਰਨ ਰਿਸ ਰਿਪੁ ਪਰ ਧਾਰ। ਮਾਰ ਮਾਰ ਮੁਖ ਕਰਨਿ ਉਚਾਰ ॥36॥
ਬਿਨਾਂ ਤ੍ਰਾਸ ਤੇ ਤਨ ਤਜਿ ਦੇਤਿ। ਹਤਿ ਹਤਿ ਸ਼ਸਤ੍ਰ ਪਰਹਿ ਰਣਖੇਤ।
ਜੋਗੀ ਸਮ ਭੇਦੇ ਰਵਿ ਮੰਡਲ। ਪੁਨ ਪਹੁੰਚਹਿ ਜਹਿਂ ਬਸਹਿ ਅਖੰਡਲ ॥37॥
ਗਨ ਬਿਰੰਗਨਾ ਸੇਵਤਿ ਆਇ। ਬਿਬਧ ਬਿਧਿਨ ਲੇ ਬਿਬਧ ਜਿ ਥਾਇਂ।
ਚਾਮੀਕਰ ਕੇ ਮੰਦਰ ਬੀਚ। ਰਾਗ ਸੁਨਾਵਹਿਂ ਬਹੁ ਸੁਖ ਸੀਚ ॥38॥
ਇੱਤਿਯਾਦਿਕ ਸੁਖ ਅਨਿਕ ਪ੍ਰਕਾਰ। ਸੁਰ ਤਨ ਹ੍ਵੈ ਰਹਿਂ ਸ੍ਵਰਗ ਮਝਾਰ॥
ਧਰਮ ਬਡੋ ਇਹ ਆਯੁਧਧਾਰੀ। ਨਹੀਂ ਸ਼ੱਤ੍ਰੁਨ ਦਿਖਾਇ ਪਿਛਾਰੀ ॥39॥
ਦੋਨਹੁ ਲੋਕ ਸੁਰ ਭੁਜ ਤਰੈ। ਜੀਤਹਿ ਪ੍ਰਿਥਵੀ ਰਾਜ ਸੁ ਕਰੈ।
ਮਰੈ, ਸਵਰਗ ਕੇ ਸੁਖ ਕੋ ਪਾਵਹਿ। ਚਾਮੀਕਰ ਕੇ ਸਦਨ ਬਸਾਵਹਿ ॥40॥

**ਹੁਣ ਮਹਾਂਕਵੀ ਦੀ ਕਵਿਤਾ ਤੇ ਵਿਚਾਰ ਕੀਤੀ ਜਾਂਦੀ ਹੈ।**

ਉਪਰ ਦੱਸਿਆ ਜਾ ਚੁੱਕਾ ਹੈ ਕਿ ਇਤਿਹਾਸਕਾਰ ਅਤੇ ਦਰਸ਼ਨਵਤੀ ਦੇ ਤੌਰ ਤੇ ਭਾਈ ਸੰਤੋਖ ਸਿੰਘ ਨੇ ਆਪਣੇ ਸਮੇਂ ਦੀਆਂ ਉਨ੍ਹਾਂ ਅਗਾਹ ਵਧੂ ਰੁਚੀਆਂ ਨੂੰ ਅਪਨਾਇਆ ਸੀ ਜੋ ਵਿਦੇਸ਼ੀ ਵਿਚਾਰਵਾਨਾਂ ਅਤੇ ਦੇਸੀ ਸੋਚ ਵਾਲਿਆਂ ਦੀ ਟਕਰ 'ਚੋਂ ਉਪਜ ਰਹੀਆਂ ਸਨ। ਸਿੱਖ ਇਤਿਹਾਸ, ਦਰਸ਼ਨ ਅਤੇ ਧਰਮ ਦੇ ਸਾਹਿਤ ਦੇ

ਖੇਤਰ ਵਿੱਚ ਉਸਨੂੰ ਇਸ ਬਹਾਨੇ ਨਵੀਆਂ ਲੀਹਾਂ ਤੋਰਨ ਵਾਲਾ ਲਿਖਾਰੀ ਆਖਿਆ ਜਾ ਸਕਦਾ ਹੈ। ਉਹਦੀ ਲਿਖਤ ਵਿਚੋਂ ਜਾਤੀ ਝਲਕਾਰੇ ਅਤੇ ਝਾਂਵਲੇ ਪੈਣੇ ਸੁਭਾਵਿਕ ਗੱਲ ਹੈ ਜੋ ਉਸ ਸਮੇਂ ਦੇ, ਕੀ ਫਾਰਸੀ, ਕੀ ਹਿੰਦੀ ਸਾਰਿਆਂ ਲਿਖਾਰੀਆਂ ਦੀਆਂ ਲਿਖਤਾਂ 'ਚੋਂ ਪ੍ਰਤੱਖ ਪੈਂਦੇ ਹਨ।

ਕਵਿਤਾ ਦੇ ਖੇਤਰ ਵਿੱਚ ਭੀ ਕਵੀ ਨੇ ਸਮੇਂ ਦੇ ਪ੍ਰਚਲਿਤ ਰੂਪਾਂ ਵਿੱਚ ਰਜ ਕੇ ਰਚਨਾ ਕੀਤੀ ਹੈ। ਗੁਰਬਾਣੀ, ਖਾਸ ਕਰ ਗੁਰੂ ਗੋਬਿੰਦ ਸਿੰਘ ਦਾ ਅਸਰ ਬਹੁਤ ਹੱਦ ਤਕ ਕਬੂਲ ਕੀਤਾ ਹੈ। ਭਾਈ ਬਿਧੀ ਚੰਦ ਦਾ ਖਾਜਾ ਅਨਵਰ ਨਾਲ ਯੁੱਧ ਦਾ ਵਰਨਣ ਉਦਾਹਰਨ ਵਜੋਂ ਪੇਸ਼ ਕੀਤਾ ਜਾਂਦਾ ਹੈ :—

ਇਤਿ ਉਤ ਧਵਾਇ ਚੌਗਿਰਦ ਫੇਰ। ਗੁਨ ਮਹਿਂ ਅਰੋਪਿ ਖਪਰਾ ਬਡੇਰ।
ਧਨ ਤਾਨ ਕਾਨ ਲਗਿ ਰਿਸ ਮਹਾਨ। ਰਿਪੁ ਤਾਕਿ ਲੱਛ ਛੋਡਯੋ ਸੁ ਬਾਨ ॥34॥
ਸਮ ਸਰਪ ਸ਼ੰਕ ਚਾਲਯੋ ਬਿਸਾਲ। ਬਡ ਬੇਗ ਸਹਿਤ ਲਗਿ ਸ਼ੱਤ੍ਰ ਭਾਲ।
ਪੰਖਨਿ ਸਮੇਤ ਧਸਿ ਹੋਇ ਪਾਰ। ਕੁਛ ਰਹਯੋ ਦਿਖਤਿ ਬਾਗਰ ਅਕਾਰ ॥35॥
ਜੁਗ ਭੌਂਹ ਬੀਚ ਸੋ ਅਸੁ ਸੁਹਾਇ। ਜਨੁ ਤਿਲਕ ਲਾਲ ਸੁੰਦਰ ਲਗਾਇ।
ਕਿਹ ਜਤਨ ਸੰਗ ਕੇ ਗੁਲ ਅਨਾਰ। ਬਹੁ ਸਜਹਿ ਭਾਲ ਰਾਖਯੋ ਸੁਧਾਰਿ ॥36॥
ਜਨ ਬੈਠ ਨਿੱਡਯ ਮਹਿਂ ਸਿਰ ਨਿਕਾਰਿ। ਇਹ ਬਤਸ ਸਾਰਕਾ ਮੁਖ ਪਸਾਰਿ।
ਜਨੁ ਬਿਧਿ ਚੰਦ ਕੋ ਕ੍ਰੋਧ ਲਾਲ। ਥਿਰ ਭਯੋ ਜਾਇ ਤਕਿ ਸ਼ੱਤ੍ਰ ਭਾਲ ॥37॥
(ਸੂਰਜ ਪ੍ਰਕਾਸ਼ ਰਾਸ ੮, ਅੰਸੂ ੨੩)

ਭਾਵ ਇਹ ਹੈ ਕਿ ਖਾਜਾ ਦੇ ਮੱਥੇ ਵਿੱਚ ਬਿਧੀ ਚੰਦ ਦਾ ਤੀਰ ਵਜਾ ਖ਼ੂਨ ਨਿਕਲ ਕੇ ਇਸ ਤਰ੍ਹਾਂ ਭਾਸਦਾ ਹੈ ਮਾਨੋ ਤਿਲਕ ਲਗਾ ਹੋਇਆ ਹੈ ਜਾਂ ਅਨਾਰ ਦੇ ਫੁਲ ਖਿੜ ਰਹੇ ਹਨ। ਤੀਰ ਦੀ ਬਾਗੜ (ਤੀਰ ਦਾ ਦਮੂੰਹਾਂ ਪਿਛਲਾ ਭਾਗ, ਜੋ ਚਿੱਲੇ ਵਿਚ ਜੋੜੀਦਾ ਹੈ) ਦੀਆਂ ਚੁੰਝਾਂ ਇਉਂ ਪ੍ਰਤੀਤ ਹੁੰਦੀਆਂ ਹਨ ਜਿਵੇਂ ਸ਼ਾਰਕ (ਗੁਟਾਰ) ਦੇ ਬਚੇ ਆਲ੍ਹਣੇ 'ਚੋਂ ਚੁੰਝਾਂ ਬਾਹਰ ਕਢੀ ਬੈਠੇ ਹੋਣ। ਟਾਕਰੇ ਲਈ ਦੇਖੋ ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਦੀਆਂ ਇਹ ਤੁਕਾਂ।

**੧. ਸਕ੍ਰੇ ਕਮਾਨ ਕੇ ਬਾਨ ਲਗੇ ਸਰ ਫੋਕ ਲਸੈ ਅਰਿ ਕੇ ਉਰਿ ਐਸੇ।**
**ਮਾਨੋ ਪਹਾਰ ਕਰਾਰ ਮੈ ਚੋਂਚ ਪਸਾਰਿ ਰਹੇ ਸਿਸ ਸਾਰਕ ਜੈਸੇ ॥66॥**
**(ਚੰਡੀ ਚਰਿਤਰ ਉਕਤਿ ਬਿਲਾਸ)**

**੨. ਪੈਦਲ ਮਾਰੇ ਹਾਥੀਆ ਸੰਗਿ ਰਥ ਗਿਰੇ ਅਸਵਾਰ ਕਉ ॥**
**ਸੋਹਨਿ ਸੰਜਾ ਬਾਗੜਾ ਜਣੁ ਲਗੇ ਫੁਲ ਅਨਾਰ ਕਉ ॥49॥ ....ਵਾਰ ਦੁਰਗਾ ਕੀ**

ਇਹ ਤਾਂ ਹੋਈ ਉਪਮਾ ਦੀ ਗੱਲ, ਨਾਨਕ ਪ੍ਰਕਾਸ਼ ਦੇ ਪੂਰਵਾਰਧ ਦੇ ੩੭ਵੇਂ ਅਧਿਆਏ ਵਿੱਚ ਆਪ ਨੇ ਗੁਰੂ ਨਾਨਕ ਦੀ ਕੀਰਤੀ ਵਿੱਚ ਅਲੋਪਮਾ ਅਲੰਕਾਰ ਵਰਤਿਆ ਹੈ। ਇਸ ਵਿੱਚ ਉਪਮਾ ਕੀਤੀ ਜਾਂਦੀ ਹੈ ਬਹੁ ਰੰਗੀਆਂ ਉਪਮਾਆਂ ਦੁਆਰਾ।

ਖੁਰਾਸਾਨ ਕਾਬਲ ਕੰਧਾਰ ਹੂੰ ਮੈਂ ਕੇਵਡਾ ਸੀ,
ਮੱਧ ਮੁਲਤਾਨ ਹੂੰਕੇ ਮਾਲਤੀ ਸੀ ਫੂਲੀਆ।

ਮੱਕੇ ਮੈਂ ਮੰਦਾਰ ਸੀ, ਮਦੀਨੇ ਹੈ ਮਯੰਕ ਸਮ,
ਕੰਬੁ ਜੈਸੀ ਕਾਸ਼ਮੀਰ ਭਲੀ ਭਾਂਤਿ ਝੂਲੀਆ।
ਪਾਰਦ ਸੀ ਬਗਦਾਦਿ, ਨਾਰਦ ਸੀ ਭੱਖਰਾਦਿ,
ਗੰਗਾ ਕੈਸੀ ਧਾਰ ਭਈ ਗੰਗ ਜੂ ਕੇ ਕੂਲੀਆ।
ਚੌਰ ਜੈਸੀ ਚਾਰੋਂ ਦਿਸ ਸੋਹੈ ਸਭਿ ਸੀਸ ਪਰ,
ਸਾਤ ਦੀਪ ਮੱਧ ਮੈਂ ਮਰਾਲ ਪਾਂਤਿ ਭੂਲੀਆ ॥57॥

ਅਮਲ ਕਮਲ ਜੈਸੀ ਕਾਂਸ਼ੀ ਮੈਂ ਬਿਰਾਜਮਾਨ,
ਸੁਧਾ ਸਮ ਸੁਧਾਸਰ ਦਿਲੀ ਦੂਧ ਸੋਹੀਏ।
ਜੌਨ੍ਹ ਜੈਸੀ ਜੋਧਪੁਰ, ਸੇਸ਼ ਸੀ ਸੁਮੇਰੁ ਪਰ,
ਚੰਦਨ ਸੀ ਚੀਨ ਔਮਚੀਨ ਮਾਹਿਂ ਜੋਹੀਏ।
ਨਿਪਾਲ ਮੈਂ ਨਿਹੱਕਸੀ, ਕਮਾਊ ਮੈਂ ਕਪਾਸ ਸੀ,
ਹਿਸਾਰ ਕੋਟ ਹਿਮ ਸੀ ਸੁਖਦ ਅਵਰੋਹੀਏ,
ਆਠੋਂ ਦਿਗਪਾਲਨ ਕੇ ਦਸਨ ਪੈ ਜਾਇ ਟਿਕੀ।
ਜਹਾਂ ਤਹਿਂ ਦੇਖੀਏ ਸਭਿਨਿ ਮਨ ਮੋਹੀਏ ॥58॥

ਲਖਨਊ ਸਾਰਦ ਸੀ ਲਵਪੁਰਿ ਵਾਰਿਦ ਸੀ,
ਹਾਜੀਪੁਰ ਹੰਸਨੀ ਸੀ ਰੂਪਾ ਰੂਮ ਜਾਨਿਯੇ।
ਕਰਿਕਾ ਐਰਾਕ, ਉਡਗਨ ਸੀ ਐਰਾਨ ਤੂਰੀ,
ਫਟਕ ਸੀ ਫਰਕਾਬਾਦ ਬਿਸਦ ਬਖਾਨਿਯੇ।
ਉਦਧਿ ਬੰਦਰ ਮੱਧਉਦਧਿ ਸੀ ਫੈਲ ਰਹੀ,
ਕੂਲ ਸੁ, ਕਲਿੰਦਰੀ ਕੇ ਕੁੰਦ ਸੀ ਪ੍ਰਮਾਨਿਯੇ।
ਕੌਡੇਸੀ ਕਲਿੰਜਰ, ਸਭਿਨੀ ਮੁਖ ਰਦਨ ਸੀ,
ਨਾਨਕ ਕੀ ਕੀਰਤਿ ਸੰਤੋਖ ਸਿੰਘ ਗਾਨਿਯੇ ॥59॥

ਇਹ ਅਲੰਕਾਰ ਪੜ੍ਹਦਿਆਂ ਅਕਾਲ ਉਸਤਤ ਦੇ ਕਬਿਤ ਨੰਬਰ, 264, 265 ਅਤੇ 266 ਅਚਨਚੇਤ ਯਾਦ ਆ ਜਾਂਦੇ ਹਨ।

ਛੀਰ ਕੈਸੀ ਛੀਰਾਵਧਿ ਛਾਛ ਕੈਸੀ ਛਤ੍ਰਾਨੇਰ
ਛਪਾਕਰ ਕੈਸੀ ਛਬਿ ਕਾਲਇੰਦ੍ਰ ਕੇ ਕੂਲ ਕੇ।
ਹੰਸਨੀ ਸੀ ਸੀਹਾ ਰੂਮ ਹੀਰ ਸੀ ਹੁਸੈਨਾਬਾਦ
ਗੰਗਾ ਕੈਸੀ ਧਾਰ ਚਲੀ ਸਾਤ ਸਿੰਧ ਰੂਲ ਕੈ।
ਪਾਰਾ ਸੀ ਪਲਾਊਗਢ ਰੂਪ ਕੈਸੀ ਰਾਮਪੁਰ
ਸੋਰਾ ਸੀ ਸੁਰੰਗਾਬਾਦ ਨੀਕੈ ਰਹੀ ਝੂਲ ਕੈ।
ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾਗੜ੍ਹ
ਕੀਰਤੀ ਤਿਹਾਰੀ ਰਹੀ ਮਾਲਤੀ ਸੀ ਫੂਲ ਕੈ ॥12॥264॥

ਫਟਕ ਸੀ ਕੈਲਾਸ ਕਮਾਊਗੜ ਕਾਸੀਪੁਰ
ਸੀਸਾ ਸੀ ਸੁਰੰਗਾਬਾਦਿ ਨੀਕੈ ਸੋਹੀਅਤੁ ਹੈ।
ਹਿਮਾ ਸੀ ਹਿਮਾਲੈ ਹਰ ਹਾਰ ਸੀ ਹਲਬਾਨੇਰ
ਹੰਸ ਕੈਸੀ ਹਾਜੀਪੁਰ ਦੇਖੇ ਮੋਹੀਅਤੁ ਹੈ।
ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦ੍ਰਾਗਿਰ
ਚਾਂਦਨੀ ਸੀ ਚਾਂਦਗੜ ਜਉਨ ਜੋਹੀਅਤੁ ਹੈ।
ਗੰਗਾ ਸਮ ਗੰਗ ਧਾਰਿ ਬਕਾਨਿ ਸੀ ਬਿਲੰਦਾਬਾਦਿ
ਕੀਰਤਿ ਤਿਹਾਰੀ ਕੀ ਉਜੀਆਰੀ ਸੋਹੀਅਤ ਹੈ॥13॥265॥

ਫਰਾਸੀ-ਫਿਰੰਗੀ ਫਰਾਸੀਸ ਕੇ ਦੁਰੰਗੀ
ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈ।
ਭਖਰੀ ਕੰਧਾਰੀ ਗੋਰਿ ਰਾਖਰੀ ਗਰਦੇਜਾਚਾਰੀ
ਪਉਨ ਕੇ ਆਹਾਰੀ ਤੇਰੇ ਨਾਮ ਧਿਆਈਅਤੁ ਹੈ।
ਪੂਰਬ ਪਲਾਊ ਕਾਮਰੂਪ ਅਉ ਕਮਾਊ
ਸਰਬ ਠਉਰ ਮੈਂ ਬਿਰਾਜੈ ਜਹਾ ਜਹਾ ਜਾਈਅਤੁ ਹੈ।
ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ ਨਾਥ
ਕੀਰਤਿ ਤਿਹਾਰੀ ਕੋ ਨ ਪਾਰ ਪਾਇਅਤੁ ਹੈ॥14॥266॥

ਇਸ ਤੋਂ ਕਵੀ ਦਾ ਭੂਗੋਲ ਵਿੱਦਿਆ ਦੀ ਪ੍ਰਬੀਨਤਾ ਦਾ ਅੰਦਾਜ਼ਾ ਭੀ ਸਹਿਜੇ ਹੀ ਲਗ ਸਕਦਾ ਹੈ।

ਇਸ ਤੋਂ ਬਿਨਾਂ ਭੂਸਨ ਅਤੇ ਤੁਲਸੀ ਦਾਸ ਵਰਗੇ ਹਿੰਦੀ ਦੇ ਉੱਤਮ ਕਵੀਆਂ ਦੇ ਬਰਾਬਰ ਦੀ ਕਵਿਤਾ ਲਿਖੀ ਹੈ। ਸ਼ਿਵਾ ਬਾਵਨੀ ਦੀ ਇਕ ਤੁਕ 'ਤਿਓਂ ਮਲੇਛ ਵੰਸ਼ ਪਰ ਸ਼ੇਰ ਸ਼ਿਵ ਰਾਜ ਹੈ' ਦੀ ਤਰਜ਼ ਦੀ ਰਚਨਾ ਕਮਾਲ ਕਾਮਯਾਬੀ ਨਾਲ ਕੀਤੀ ਹੈ :—

ਰਾਮ ਛਤ੍ਰਿ ਬੰਧ.ਪਰ, ਰਾਮ ਦਸਕੰਧ ਪਰ,
ਰਾਮ ਜਰਾਸਿੰਧ ਪਰ, ਤ੍ਰੈ-ਜਯੋਂ ਨਰ ਸਿੰਘ ਹੈ।
ਰੁਦਰ ਜਿਉਂ ਮਾਰ ਪਰ, ਬੈਨਤੇਯ ਮਾਰ ਪਰ,
ਪੌਨ ਦੀਪਮਾਰ ਪਰ, ਮਾਰ ਪਰ ਸਿੰਘ ਹੈ।
ਸੂਰ ਤਮ ਬ੍ਰਿੰਦ ਪਰ, ਸੂਰਰਣ ਦੁੰਦ ਪਰ
ਸੁਰਦਿੱਤੀ ਨੰਦ ਪਰ, ਦੂਜੇ ਨਰਸਿੰਘ ਹੈ।
ਕਾਲ ਸਰਬੰਸ ਪਰ, ਦਾਵ ਬਨ ਬੰਸ ਪਰ,
ਤਯੋਂ ਮਲੇਛ ਬੰਸ ਪਰ ਸ੍ਰੀ ਗੋਬਿੰਦ ਸਿੰਘ ਹੈਂ। ਰੁਤ-5/52-28

ਇਸ ਵਿੱਚ ਰਾਮ-ਰਾਮ, ਸੂਰ (ਸੂਰਜ) ਅਤੇ ਬੰਸ ਸ਼ਬਦਾਂ ਨੂੰ ਭਿੰਨ-ਭਿੰਨ ਅਰਥਾਂ ਵਿੱਚ ਵਰਤਿਆ ਹੈ।

ਛੇਆਂ ਰੁਤਾਂ ਦਾ ਵਰਨਣ ਕਵੀ ਜੀ ਦਾ ਐਸਾ ਹੈ ਕਿ ਜੇ ਇਹੋ ਇਕੋ ਚੀਜ਼ ਆਪ ਦੀ ਰਹਿ ਜਾਵੇ ਤਾਂ ਭੀ ਆਪ ਦਾ ਨਾਮ ਉੱਚੇ ਪਾਏ ਦੇ ਕਵੀਆਂ ਵਿੱਚ ਗਿਣਿਆ ਜਾਵੇ। ਵਰਣਨ ਐਸੇ ਕਰਨੇ ਕਿ ਹੂ-ਬ-ਹੂ ਸਮੇਂ ਦਾ ਨਕਸ਼ਾ ਬੰਨ ਦੇਣਾ, ਰੂਪਕ ਜਿਹੜਾ ਚੁਕਣਾ ਨਿਬਾਹ ਦੇਣਾ ਤੇ ਹੋਰਨਾਂ ਅਲੰਕਾਰਾਂ ਦੇ ਸਥੂਲ ਸਾਮਾਨਾਂ ਲਈ ਦ੍ਰਿਸ਼ਟਾਂਤ ਸੂਖਮ ਦੇਣ, ਤ੍ਰੈ ਗਲਾਂ ਆਪ ਦੀਆਂ ਆਪਣੀ ਚੋਟੀ ਤੇ ਹਨ। ਤੀਸਰੀ ਗਲ-ਸੂਖਮ ਦ੍ਰਿਸ਼ਟਾਂਤਾਂ ਵਾਲੀ ਤਰਜ਼-ਤੁਲਸੀ ਦਾਸ ਜੀ ਦੀ ਤਰਜ਼ ਨਾਲ ਮਿਲਦੀ-ਜੁਲਦੀ ਹੈ ਤੇ ਕੁਛਕੁ ਖਯਾਲ ਭੀ ਮਿਲਦੇ ਹਨ-ਤੁਲਸੀ ਦਾਸ ਜੀ ਨੇ ਰਾਮਾਯਣ ਵਿੱਚ ਦੋ ਰੁਤਾਂ ਪਾਵਸ ਤੇ ਸਰਦ ਲਿਖੀਆਂ ਹਨ। ਉਹਨਾਂ ਵਿਚ ਸਥੂਲ ਗਲਾਂ ਲਈ ਸੂਖਮ ਦ੍ਰਿਸ਼ਟਾਂਤ ਵਰਤੇ ਹਨ। ਇਸਦੇ ਟਾਕਰੇ ਤੇ ਜੇ ਦੇਖੀਏ ਤਾਂ ਕਵੀ ਜੀ ਨੇ ਛੇ ਰੁੱਤਾਂ ਵਰਨਣ ਕੀਤੀਆਂ ਹਨ। ਛੇਆਂ ਵਿੱਚ ਉਨ੍ਹਾਂ ਦੇ ਅਸਲੀ (Original) ਖਿਆਲਾਂ ਦੀ ਭਰਮਾਰ ਹੈ ਬਯਾਨ ਅਛੋਤੇ ਢੰਗ ਦਾ ਹੈ, ਬੰਦਸ਼ ਪੂਰਨ ਉਸਤਾਦਨਾ ਹੈ ਅਤੇ ਸੂਖਮ ਦ੍ਰਿਸ਼ਟਾਂਤਾਂ ਵਾਲੀ ਤਰਜ਼ ਅਨੁਪਮ ਹੈ। ਫਿਰ ਇਸ ਦੇ ਨਾਲ ਹੂ-ਬ-ਹੂ ਦਰਸ਼ਨ ਦਾ ਵਰਣਨ ਤੇ ਹੋਰ ਦ੍ਰਿਸ਼ਟਾਂਤ ਤੇ ਉਪਮਾ ਦਾ ਨਿਬਾਹ ਵੀ ਕਵੀ ਜੀ ਦੀ ਪ੍ਰਬੀਨਤਾ ਦਾ ਨਮੂਨਾ ਹੈ। ਰਿਤੁਰਾਜ (ਬਸੰਤ) ਵਿੱਚ ਰਾਜਾ ਦਾ, ਤੇ ਉਸ ਦੀ ਚੜ੍ਹਾਈ ਦਾ, ਪਾਵਸ ਵਿੱਚ ਕਾਲੀ ਦਾ ਤੇ ਸਰਦ ਵਿੱਚ ਸ਼ਾਰਦਾ ਦਾ, ਰੂਪਕ ਬੰਨ੍ਹਣ ਵਿੱਚ ਵੀ ਆਪ ਨੇ ਆਪਣੀ ਵਿਦਵਤਾ ਦਾ ਕਮਾਲ ਦਰਸਾਇਆ ਹੈ। [ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ, ਪਹਿਲੀ ਪੋਥੀ, ਸਫ਼ਾ 222]

ਅੱਸੂ ਕਤਕ ਦੀ ਨ੍ਹਿਮੀ-ਨ੍ਹਿਮੀ ਤੇ ਮਿੱਠੀ-ਮਿੱਠੀ ਸਰਦੀ ਨੂੰ ਸਾਰਦਾ ਕਾਵਿ ਵਿਦਿਆ ਦੀ ਦੇਵੀ ਦਾ ਰੂਪਕ ਭਰੇ ਸੁਹਪਣ ਨਾਲ ਦਿੱਤਾ ਗਿਆ ਹੈ। ਚੰਦਰਮਾ ਵਰਗਾ ਬਦਨ, ਨੀਲੇ ਅਕਾਸ਼ ਦੀ ਚੁੰਨੀ, ਤਾਰਿਆਂ ਦੇ ਗਹਿਣੇ। ਅੱਸੂ ਦੇ ਮਹੀਨੇ ਸ਼੍ਰਾਧ ਕੀਤੇ ਜਾਂਦੇ ਹਨ। ਪੁਰਾਣੇ ਸਮਿਆਂ ਵਿੱਚ ਬਰਸਾਤ ਤੋਂ ਬਾਦ ਰਾਜਾ ਲੋਕ ਦੁਸ਼ਮਨ ਤੇ ਚੜ੍ਹਦੇ ਸਨ। ਸ਼ਬਦ ਚੋਣ ਤੇ ਉਨ੍ਹਾਂ ਵਿਚਲਾ ਨਾਚ, ਮਧੁਰਤਾ, ਸੰਗੀਤ ਭੀ ਸੁਣੋ।

ਪਾਵਸ ਕਰਤ ਬਿਲਾਸ ਬਿਤਾਈ। ਬਹੁਰ ਨਵੀਨ ਅਪਰ ਰਿਤੁ ਆਈ।
ਸੁੰਦਰ ਸਰਦ ਸ਼ਾਰਦਾ ਮਾਨੋ। ਬਦਨ ਚੰਦਰਮਾ ਬਿਮਲ ਪਛਾਨੋ ॥2॥
ਅੰਬਰ ਬਰ ਨੀਲਾਂਬਰ ਲੀਨਾ। ਜਾਂਕੇ ਸ਼ੁਭਤਿ ਪਯੋਧਰ ਪੀਨਾ।
ਉਡਗਨ ਭੂਖਨ ਜਰੇ ਜਰਾਊ। ਲਲ੍ਹਿਤ ਮਰਲੰ ਪਾਵਨ ਪਾਊ ॥3॥
ਮ੍ਰਿਦੁਲ ਕਮਲ ਕਰ ਜਿਹ ਦੁਤਿ ਰੂਰੀ। ਉਜਲ ਦੇਹਿ ਚੰਦਿਰਕਾ ਰੂਰੀ।
ਕਮਤੀ ਕਰਤਿ ਤਪਤ ਸੀ ਕੁਮਤੀ। ਸਦਾ ਬਧਾਵਤਿ ਸੀਤਲ ਸੁਮਤੀ ॥4॥
ਘਰ ਘਰ ਪਿਤਰ ਪਰਾਹੁਨ ਆਏ। ਪੰਥੀ ਪੁਰਿ ਨਿਜ ਪੰਥ ਸਿਧਾਏ।
ਪੂਜ ਪਾਇਤਾ ਚੰਡ ਗਨੇਸ਼ਾ। ਰਿਪੁ ਦੇਸ਼ਨ ਪਰ ਚਢੇ ਨਰੇਸ਼ਾ ॥5॥
ਭਏ ਸੇਤ ਜਲਮੁਘ ਜਲ ਹੀਨਾ। ਜਯੋਂ ਤਨ ਬਿਤੀ ਬੈਸ ਬਲੁ ਛੀਨਾ।
ਨਾਸੇ ਅਲਪ ਜੰਤ ਜੇ ਰਾਸੀ। ਜਨ ਗਯਾਨੀ ਬਾਸ਼ਨਾ ਬਿਨਾਸੀ ॥6॥

ਸ੍ਰੀ ਗੁਰ ਨਾਨਕ ਪ੍ਰਕਾਸ਼, ਪੁਰਬਾਰਧ-ਅਧਿਆਇ-13

ਨਾਲੋਂ-ਨਾਲ ਦਿਸ਼ਟਾਂਤਾਂ ਰਾਹੀਂ ਸਿੱਖਿਆ ਭੀ ਦਿੱਤੀ ਗਈ ਹੈ। ਸਰਦੀ ਕੁਮਿਤ (ਖੋਟੀ ਮਤ) ਰੂਪੀ ਤਪਸ਼ ਨੂੰ ਕਮਤੀ (ਘਟ) ਕਰ ਰਹੀ ਹੈ ਅਤੇ ਚੰਗੀ ਮਤ ਰੂਪੀ ਸੀਤਲਤਾ ਨੂੰ ਵਧਾ ਰਹੀ ਹੈ।

ਸ਼ਬਦ ਚਿਤ੍ਰ (Word picture) ਭੀ ਆਪ ਨੇ ਇਕ ਦੋ ਬੁਰਛ ਛੋਹਾਂ ਨਾਲ ਕਮਾਲ ਦੇ ਖਿੱਚੇ ਹਨ। ਭੰਗਾਣੀ ਯੁੱਧ ਵਿੱਚ ਕਿਰਪਾਲ ਉਦਾਸੀ ਦੇ ਵੰਗਾਰਨ ਤੇ ਹਯਾਤ ਖਾਂ ਭਜਾ ਜਾਂਦਾ ਗ਼ੁੱਸਾ ਖਾ ਕੇ ਇਉਂ ਮੁੜਿਆ ਜਿਵੇਂ ਸੱਪ ਕਿਸੇ ਦੇ ਪੈਰ ਹੇਠ ਪੂਛਲ ਦਬੀ ਜਾਣ 'ਤੇ :

ਸੁਨਿ ਖਾਨ ਮੁਰਯੋ ਲਲਕਾਰਿਤ ਹੀ। ਜਿਮ ਨਾਗ ਕਿ ਪੂੰਛਹਿ ਦਾਬਤ ਹੀ।
ਹੁਇ ਸੰਮੁਖ ਦੋਨਹੁਂ ਬੀਰ ਖਰੇ। ਤਰਵਾਰ ਨਿਕਾਰਿਯ ਕੋਪ ਭਰੇ ॥29॥

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ-2/27

ਇਕ ਥਾਂ ਆਪ ਨੇ ਕੰਵਲ ਨੂੰ ਇਕ ਲੱਤ ਭਾਰ ਖੜ੍ਹਾ ਤਪੱਸਵੀ ਬਣਾ ਦਿੱਤਾ ਹੈ :—

ਗ੍ਰੀਵ ਲੌ ਨੀਰ ਮੈਂ ਧੀਰ ਧਰੇ, ਇਕ ਪੈਰ ਖਰੋ ਥਿਰ ਹ੍ਵੈ ਰਵਿ ਹੇਰੋ।
ਆਤਪ ਸੀਤ ਸਹੈ ਬਰਖਾ, ਤਪ ਸਾਧਤਿ ਯਾ ਬਿਧ ਕਰੂਰ ਘਨੇਰੋ।

ਸ੍ਰੀ ਗੁਰੂ ਨਾਨਕ ਪ੍ਰਕਾਸ਼ ਅਧਿਆਏ, 1 (ਪੂ.)

ਬੋਲ ਚਿਤ੍ਰ (Sound picture) ਵਿੱਚ ਨਾਚ ਦਾ ਠਾਠ ਬੱਝ ਗਿਆ ਹੈ। ਨਾਚੀਆਂ ਦੇ ਭੌਣ ਤੇ ਮਨ ਮੋਹਣੀ ਮੁਦਰਾ ਦੇ ਨਾਲ-ਨਾਲ ਮਰਦੰਗ ਵੱਜ ਉਠਦੀ ਹੈ। ਤ੍ਰਿਭੰਗੀ ਛੰਦ ਵਿੱਚ ਵੀਰ ਰਸ ਦੇ ਥਾਂ ਸ਼ਿੰਗਾਰ ਰਸ ਭਰ ਦਿੱਤਾ ਹੈ।

ਚੰ ਚਟਪਟ ਨਾਰੀ ਲੇਤਿ ਭਵਾਰੀ। ਛਮ ਛਮ ਕਾਰੀ ਛਬਿ ਧਰਨੀ।
ਸੰ ਸਟਪਟ ਬੈਠਤਿ, ਭੁਜਾ ਅਮੈਠਤਿ ਤਾਲਿ ਇਕੈਠਤਿ, ਮਨਹਰਨੀ।
ਲੰ ਲਟਪਟ ਛੈਲੀ ਰੂਪ ਨਵੇਲੀ, ਗਤਿ ਅਲਬੇਲੀ, ਸੁਠ ਅੰਗਾ।
ਠੰ ਠੁਮਠੁਮ ਠੁਮਕੀ, ਝੁਕ ਝੁਕ ਝੁਮਕੀ, ਦਰੁਮ ਦਰੁਮ ਦਰੁਮਕੀ ਮਿਰਦੰਗਾ ॥48॥

ਸ੍ਰੀ ਗੁਰ ਨਾਨਕ ਪ੍ਰਕਾਸ਼, ਪੁਰਬਾਰਧ ਅਧਿਆਇ-22

ਭਾਵ ਚਿਤ੍ਰ (Thought picture) ਚਿਤ੍ਰਣ ਵਿੱਚ ਭੀ ਕਮਾਲ ਕੀਤਾ ਹੈ। ਜਵਾਨ ਸੁੰਦਰੀ ਦੇ ਸੁੰਦਰ ਤੇ ਮਨੋਹਰ ਤਨ ਬਦਨ ਦੀ ਸ਼ੋਭਾ ਦਸੀ ਹੈ।

ਦਰੋਪਦੀ ਦੀ ਤਸਵੀਰ ਬਿਆਨ ਕੀਤੀ ਹੈ।

ਇੱਕ ਜੈਮਲ ਤਨੁਜਾ ਤਨ ਸੁੰਦਰੀ ਚਾਤੁਰਤਾ ਚੰਚਲ ਗਨ ਮੰਦਰ।
ਕਮਲ ਪੱਤ੍ਰ ਬਿਸਤਾਰ ਬਿਲੋਚਨ। ਪਿਖਤਿ ਕਟਾਛਨ ਧੀਰਜ ਮੋਚਨ ॥9॥
ਬੇਨੀ ਨਾਗਨ ਸੀ ਸਟਕਾਰੀ। ਮੱਧਯਦੇਸ਼ ਸੂਖਮ, ਕੁਚ ਭਾਰੀ॥
ਗੌਰ ਰੰਗ ਚੰਪਕ ਜਨ ਪਾਤਿ। ਕਿਧੋਂ ਦਿਪਤਿ ਕੰਚਨ ਅਵਿਦਾਤ ॥10॥

ਰਾਸ, 2: ਅੰਸੂ-4

ਕੰਠ ਕਪੋਤੀ ਸੁੰਦਰੀ ਸਮ ਉਠ ਪ੍ਰਵਾਲਾ॥
ਜੋਗਿਨ ਕੇ ਧੀਰਜ ਹਰੈਂ ਐਸੀ ਗਨ ਬਾਲਾ ॥22॥ ਰੁਤ, 1 ਅੰਸੂ-31

ਨਾਗਨ ਸਮ ਲਟਕੀ ਲਟ ਜਾਂਕੀ। ਮਦਨ ਧਨੁਖ ਭ੍ਰਿਕੁਟੀ ਸੁਠ ਬਾਂਕੀ।
ਕੁੰਦ ਰਦਨ ਬਦਨ ਸਸਿ ਰਾਂਕਾ। ਉਦਰ ਸਤ੍ਰਿਵਲਿ ਮਨੋਹਰ ਜਾਂਕਾ ॥14॥
ਰਤਿ ਰਤੀਕ ਦ੍ਵੈ ਜਿਹ ਦੁਤਿ ਦੇਖੀ। ਤੀਛਨ ਬਾਨ ਕਟਾਛ ਬਿਸ਼ੇਖੀ।
ਕੁਚਾ ਬਨੇ ਜੁਗ ਕਾਮ ਨਗਾਰੇ। ਸਭਿ ਜਗਜੀਤ ਉਲਟਿ ਜਨੁ ਡਾਰੇ ॥15॥

ਚਿਤ ਬਿਖੈ ਚਿਤਵਤਿ-ਮਿਲੈ ਕਬ ਅੰਗ ਸੰਗ ਕਰੋਂ ਮਨ ਭਾਯੋ ਕਬ ਦਿਵਸ ਬਿਹਾਇ ਹੈ ॥
ਮੀਨ ਸਮ ਤਰਫਤਿ, ਕਾਮ ਸੋਂ ਪੀੜਤਿ ਅਤਿ ਮੋ ਕੋ ਸੁਖਦੈਨੀ-ਕਬ ਦਰਸ ਦਿਖਾਇ ਹੈ— ।
ਚੈਨ ਨ ਪਰਤਿ, ਇਤ, ਉਤ ਹੂੰ ਕੋ ਬਿਚਰਤਿ, ਬਯੋਗ ਤੇ ਤਪਤ ਮਾਨੋ ਅਬ ਜਰ ਜਾਇ ਹੈ।
ਐਸੀ ਗਤਿ ਭਈ ਮਤਿ, ਚਿਤ ਤੇ ਬਿਸਰ ਗਈ ਹੋਵਤਿ ਪ੍ਰਦੋਖ ਕੇ ਸੁ ਉਠਯੋ ਹਰਖਇ ਹੈ ॥48॥
ਉਤਰਾਰਧ, ਅਧਿਆਇ-24

**ਗੁਰੂ ਨਾਨਕ ਸਾਹਿਬ ਦੀ ਜਵਾਨੀ ਦਾ ਸੁੰਦਰ ਖਾਕਾ ਖਿਚਦੇ ਹਨ :**
ਸੁੰਦਰ ਬਦਨ ਪਰ ਤਨਕ ਸ਼ਮਸ ਮਸ ਮਾਨਹੁ ਸਿੰਗਾਰ ਨਿਜ ਰੂਪ ਪ੍ਰਗਟਾਵਈ।
ਕਿਧੌਂ ਸਸਿ ਪਾਸ ਚਾਹਿ ਪਸਰਯੋ ਤਮਸ ਜਸ ਕਿਧੌਂ ਮੁਖ ਸਾਰਸ ਪੈਂ ਮਧੁਪ ਸੁਹਾਵਈ ॥
ਭੁਜਾ ਹੈਂ ਪ੍ਰਲੰਬ ਭਾਰੀ, ਉੱਨਤ ਸਿਕੰਧ ਚਾਰੀ ਦਯਾ ਭਰੀ ਨੈਰ ਕੋਰ ਚਿੱਤ ਕੋਂ ਚੁਰਾਵਈ ॥
ਕੁੰਡਲ ਕਪੋਲ ਪਰ ਝਮਕਤਿ ਲੋਲ ਭਏ, ਚਿਬਕ ਅਮੋਲ ਛਬਿਹਰੇ ਤੇ ਲੁਭਾਵਈ ॥16॥
ਪੂਰਬਾਰਧ, ਅਧਿਆਇ-16

ਦਸਮੇਸ਼ ਪਿਤਾ ਦੇ ਜੋਤੀ ਜੋਤ ਸਮਾਉਣ ਵੇਲੇ ਸਿੰਘਾਂ ਦੀ ਵਿਆਕੁਲਤਾ ਇਸ ਤਰ੍ਹਾਂ ਦਰਸਾਈ ਹੈ ਜਿਵੇਂ ਸੱਪਾਂ ਦੇ ਸਮੂਹ ਦੀ ਸਾਂਝੀ ਮਣੀ ਗੁਆਚ ਜਾਏ :—
ਲੋਚਨ ਤੇ ਜਲ ਮੋਚਤਿ ਸੋਚਤਿ ਨਿੰਮ੍ਰਿ ਕਰੈਂ ਮੁਖਿ ਹੌ ਦੁਚਿਤਾਈ।
ਇਕਿ ਕੇ ਸੰਗ ਨਾ ਦੂਸਰ ਬੋਲਤਿ, ਦੇਖਨ ਕੌ ਨਹਿੰ ਦ੍ਰਿਸ਼ਟਿ ਚਲਾਈ।
ਜਯੋਂ ਬਹੁ ਨਾਗਣ ਕੀ ਮਣਿ ਏਕ, ਭਈ ਕਿਤ ਲੋਪ ਨਹੀਂ ਪੁਨ ਪਾਈ
ਭਾਗ ਬਿਹਿਨ ਬਿਯੋਗ ਸਹਯੋ, ਗੁਰ ਸੰਗ ਗਏ ਨ ਸਰੀਰ ਬਿਹਾਈ ॥31॥
ਸ੍ਰੀ ਗੁਰੂ ਪ੍ਰਤਾਪ ਸੂਰਜ-ਐਨ-2

ਮੰਗਲਾਂ ਅਤੇ ਸਤੋਤਰਾਂ ਵਿੱਚ ਸ਼ਰਧਾ, ਭਗਤੀ, ਨਿਮਰਤਾ, ਉਸਤਤੀ ਭਾਵ ਦਾ ਜਜ਼ਬਾਤ ਭਰਪੂਰ ਚਿਤ੍ਰਣ ਹੈ। ਦੇਵਤਿਆਂ ਦੀ ਜ਼ਬਾਨੀ ਗੁਰੂ ਨਾਨਕ ਦਾ ਸਤੋਤਰ ਇਉਂ ਅਖਵਾਇਆ ਗਿਆ ਹੈ :
ਨਮਸਤ ਆਦਿ ਰੂਪਣੰ ਸਮਸਤ ਮੈਂ ਬਿਰਾਜ ਹੀ।
ਮਯੰਕ ਮਾਂਹਿ ਕ੍ਰਾਂਤਿ, ਮਾਰਤੰਡ ਦੀਪ ਛਾਜਹੀ।
ਸੰਪਦ ਮੈਂ ਪ੍ਰਭੰਜਨੰ ਜਲੰ ਦ੍ਰਵੰਤ ਰੂਪ ਹੇ।
ਅਕਾਸ਼ ਮੈਂ ਵਿਕਾਸ਼ ਤੂੰ ਧਰਾ ਧ੍ਰਿਤੀ ਅਨੂਪ ਹੇ ॥36॥

ਸੁ ਤੇਜ ਮੈਂ ਹੁਤਾਸੰਨ, ਸਮੁੰਦ੍ਰ ਮੈਂ ਗੰਭੀਰਤਾ।
ਸੰਤੋਖ ਬਿੱਪ੍ਰ ਬ੍ਰਿੰਦ ਜੋ ਛਤ੍ਰੀਨ ਬੀਚ ਬੀਰਤਾ।

ਮਭਾਰ ਬੈਸ਼ ਬਾਨਜੰ, ਸੁ ਸੇਵ ਸੂਦ੍ਰ ਵਾਨਯੰ।
ਭਿਖਾਰ ਮਾਂਹਿ ਜਾਚਨਾ, ਦਤਾਰ ਮਾਂਹਿ ਦਾਨਯੰ॥37॥

ਨਰੇਸ਼ ਮੈਂ ਨਰੇਸ਼ਤਾ ਸੁ ਰੰਕ ਮਾਂਹਿਂ ਰੰਕਤਾ।
ਸਥਾਵਰੋ ਸਥਿਰਤਤਾ, ਚਰੀ ਬਿਖੈ ਚਰੰਤਤਾ।
ਕ੍ਰਿਪਾਲ ਮੈਂ ਦਯਾ ਸਰੂਪ, ਕ੍ਰੂਪ ਮੈਂ ਸੁਕ੍ਰੂਰਤਾ।
ਕਿ ਊਨ ਮਾਂਹਿ ਊਨਤਾ, ਸੰਪੂਰਨ ਸਪੂਰਤਾ॥38॥

ਉਤਰਾਰਧ, ਅਧਿਆਇ-55*

ਗੁਰੂ ਗੋਬਿੰਦ ਸਿੰਘ ਦੀ ਧਿਆਨ ਮੂਰਤੀ ਨੂੰ ਕਵੀ ਨੇ ਵੱਧ ਤੋਂ ਵੱਧ ਸਜਾਉਣ ਫਬਾਣ ਲਈ ਪੂਰਾ ਤ੍ਰਾਣ ਲਾਇਆ ਹੈ। ਸਮੇਂ ਦੇ ਰਿਵਾਜ ਅਨੁਸਾਰ ਉਨ੍ਹਾਂ ਦੀ ਪੋਸ਼ਾਕ ਵਿੱਚ ਗਹਿਣੇ ਭੀ ਸ਼ਾਮਿਲ ਕਰ ਦਿੱਤੇ। ਸਿੱਖ ਰਾਜ ਸਮੇਂ ਸਿੱਖਾਂ ਵਿੱਚ ਕੈਂਠੇ, ਕੜੇ, ਵਾਲੀਆਂ ਪਹਿਨਣ ਦਾ ਰਿਵਾਜ ਆਮ ਹੋ ਗਿਆ ਸੀ। ਕਵੀ ਜੀ ਖ਼ੁਦ ਕੰਨਾਂ ਦੀਆਂ ਵਾਲੀਆਂ ਪਹਿਣਦੇ ਸਨ। ਸ਼ਰਧਾ ਭਗਤੀ ਦੇ ਵੇਗ ਵਿੱਚ ਉਨ੍ਹਾਂ ਦਸਮੇਸ਼ ਦੇ ਕੰਨੀ ਕੁੰਡਲ ਪਾ ਛੱਡੇ ਹਨ :—

ਵਿਸਤ੍ਰਿਤ ਪੰਕਜ ਪੱਤ੍ਰ ਸਮ, ਆਰੁਨਤਾ ਡੋਰੈ।
ਚਪਲ ਬਿਲੋਚਨ ਚਤੁਰਤਾ, ਚਿਤਵਤੁ ਚਿਰ ਚੋਰੇ।
ਲਾਜ ਜਹਾਜ ਬਿਰਾਜਤੇ ਕਰੁਨਾ ਰਸ ਸਾਨੇ।
ਪੈਨੀ ਅਨੀ ਕਟਾਰ ਸੇ, ਝਖ ਸਮ ਪਲਟਾਨੇ॥28॥
ਜਰੇ ਜਵਾਹਰ ਜਿਗਾ ਮਹਿਂ। ਜਾਹਿਰ ਝਮਕੰਤੇ।
ਕਲਗੀ ਝੂਲਤਿ ਡੋਲਤੇ, ਮੁਕਤਾ ਲਰਕੰਤੇ।
ਮੁਖ ਮੰਡਲ ਕੇ ਦੁਇ ਦਿਸ਼ਾ, ਕੁੰਡਲ ਰਤਨੇਤੇ॥
ਮਾਰਤੰਡ ਜੁਗ ਮਹਿਂ ਸਸੀ ਅਸ ਹੋਤੇ॥29॥

ਸ੍ਰੀ ਗੁਰ ਪ੍ਰਤਾਪ ਸੂਰਜ, ਰੁਤ 2/35

ਸ੍ਰੀ ਕਲਗੀਧਰ ਬਸਤ੍ਰ ਸਜਾਏ।
ਜਾਮਾ ਬਹੁ ਸੂਖਮ ਛਬਿ ਪਾਏ।

---

* ਆਪਣੇ ਇਸ਼ਟ ਦਾ ਮੰਗਲ ਗਾਉਣ ਦੀ ਪੁਰਾਤਨ ਪਰੰਪਰਾ ਹੈ। ਆਪਣੇ ਇਸ਼ਟ ਦੇਵ ਦੀ ਉਸਤਤੀ ਕਰਨ ਲਈ ਇਸੀ ਪਰੰਪਰਾ ਨੂੰ ਮਹਾਂਕਵੀ ਨੇ ਵੀ ਅਪਣਾਇਆ ਹੈ। ਗੁਰਬਾਣੀ ਵਿਚ ਧਨਾਸਰੀ ਰਾਗ ਵਿਚ ਭਗਤ ਸੈਣ ਜੀ ਫ਼ੁਰਮਾਉਂਦੇ ਹਨ 'ਮੰਗਲਾ ਹਰ ਮੰਗਲਾ'— ਮੰਗਲ ਦਾ ਸ਼ਾਬਦਿਕ ਅਰਥ ਹੈ—ਅਨੰਦ 'ਤੇਰੇ ਨਾਮ ਦੀ ਮੇਹਰ ਸਦਕਾ ਮੇਰੇ ਅੰਦਰ ਅਨੰਦ ਹੀ ਅਨੰਦ ਹੈ। ਮਹਾਂਕਵੀ ਗੁਰੂ ਸਾਹਿਬ ਦੀ ਮਹਾਨ ਕੀਰਤੀ ਨੂੰ ਗਾਉਣ ਲਈ ਦੇਵਤਿਆਂ ਤੋਂ ਉਹਨਾਂ ਦਾ ਸਤੋਤਰ ਅਖਵਾਉਂਦੇ ਹਨ। ਇਸ ਵਿਚ ਨਮਸਕਾਰਿਕ ਮੰਗਲ ਹੈ, ਇਸ ਵਿਚ ਗੁਰੂ ਸਾਹਿਬ ਦੇ ਅਤਿਅੰਤ ਧੀਰ ਧਾਤ ਗੁਣਾਂ ਦਾ ਵਰਨਣ ਹੈ।

—ਸੰਪਾਦਕ

ਮੁਸ਼ਟ ਹੇਮ ਕੀ ਜੜਤਿ ਸੁ ਹੀਰੇ।
ਸੁੰਦਰ ਕੋਰ ਕਰੀ ਬਰ ਚੀਰੇ ॥38॥
ਪਾਇ ਪੁਲਾਦੀ ਗਰ ਸ਼ਮਸ਼ੇਰ।
ਸਾਯੁਧ ਭਏ ਦਿਪਹਿਂ ਸਮ ਸ਼ੇਰ।
ਸਿਰ ਸੁੰਦਰ ਦਸਤਾਰ ਸਜਾਈ।
ਦਮਕਤਿ ਰਤਨ ਜਿਗਾ ਛਬ ਪਾਈ ॥39॥
ਝੂਲਤਿ ਕਲਗੀ ਮੋਦ ਬਢਾਵਤਿ।
ਮੁਕਤਾ ਸੁੱਛਨਿ ਗੁਛ ਸੁਹਾਵਤਿ।
ਤਰਗਸ ਜਟਤਿ ਗਰੇ ਗਹਿ ਪਾਯੋ।
ਖਰ ਤੀਰਨਿ ਸੋ ਭਰਯੋ ਸੁਹਾਯੋ ॥40॥

ਸ੍ਰੀ ਗੁਰੂ ਪ੍ਰਤਾਪ ਸੂਰਜ, ਰੁਤ, 5/4

ਹਾਥ ਪੈ ਬਿਰਾਜਯੋ ਬਾਜ, ਸਾਜਿਓ ਅਖੇਰ ਸਾਜ,
ਰਾਜੈਂ ਮਹਾਂਰਾਜ ਦੁਤਿ ਲਾਜਤ ਅਨੰਗ ਕੋ।
ਕੰਧੇ ਪੈ ਕਮਾਨ, ਏਕ ਪਾਨ ਗਹੀ ਬਾਗ ਤਾਨ,
ਕਟ ਸੋਂ ਕ੍ਰਿਪਾਨ ਕਸਯੋ ਸੁੰਦਰ ਨਿਖੰਗ ਕੋ।
ਦਿਪੈ ਮੁਖ ਮੰਡਲ, ਸੁਹਾਏ ਕਾਨ ਕੁੰਡਲ,
ਅਖੰਡਲ ਕੇ ਨਾਥ ਹੋਤਿ ਅੰਚਲ ਉਤੰਗ ਕੇ
ਕਲਗੀ ਸੁਹਾਵਤ, ਪ੍ਰਮੋਦ ਕੋ ਬਢਾਵਤ ਹੈਂ,
ਆਵਤ ਕੁਦਾਵਤ, ਕੁਰੰਗ ਜਯੋਂ ਤੁਰੰਗ ਕੇ ॥4॥

ਅਜੁੱਧਯਾਕਾਂਡ ਸਰਗ 1

ਜਿਵੇਂ ਉੱਪਰ ਸੈਨਤ ਕੀਤੀ ਜਾ ਚੁੱਕੀ ਹੈ ਕਵੀ ਦੀ ਰਚਨਾ ਇਕ ਸਾਹਿਤ ਦਾ ਬੜਾ ਭਾਰੀ ਗ੍ਰੰਥ ਹੈ ਜਿਸ ਵਿੱਚ ਕਵਿਤਾ ਆਪਨੇ ਜੋਬਨਾਂ ਤੇ ਹੈ। ਇਸ ਦੀ ਬੋਲੀ ਭਾਈ ਵੀਰ ਸਿੰਘ ਦੀ ਰਾਏ ਅਨੁਸਾਰ ਵਿਸ਼ੇਸ਼ ਕਰਕੇ ਬ੍ਰਿਜ ਭਾਸ਼ਾ ਹੈ। ਭਾਈ ਕਾਨ੍ਹ ਸਿੰਘ ਇਸਨੂੰ ਪੰਜਾਬੀ ਮਿਲੀ ਹਿੰਦੀ ਦਸਦੇ ਹਨ। ਅਕਸਰ ਵਾਰ ਆਪ ਦੀ ਮਿੱਠਾਸ ਤੁਲਸੀ ਤੇ ਕੇਸ਼ੋਦਾਸ ਦਾ ਟਪਲਾ ਦੇ ਜਾਂਦੀ ਹੈ ਤੇ ਬਹੁਤ ਵਾਰ ਉਨ੍ਹਾਂ ਤੋਂ ਅੱਗੇ ਨਿਕਲ ਜਾਂਦੀ ਹੈ। ਸੰਸਕ੍ਰਿਤ ਕੋਸ਼ ਨੂੰ ਆਪ ਨੇ ਕਾਫ਼ੀ ਤੋਂ ਵਧੀਕ ਵਰਤਿਆ ਹੈ। ਇਹੋ ਕਾਰਨ ਹੈ ਕਿ ਸਾਧਾਰਨ ਹਿੰਦੀ ਭਾਸ਼ਾ ਦਾ ਜਾਣੂ, ਗੁਰਪ੍ਰਤਾਪ ਸੂਰਜ ਦੇ ਸਾਰੇ ਅਰਥ ਨਹੀਂ ਲਗਾ ਸਕਦਾ। ਇਸ ਵਿੱਚ ਕਵੀ ਜੀ ਦਾ ਬੋਲੀ ਲਿਖਣ ਦੇ ਨੁਕਤੇ ਤੋਂ ਕਮਾਲ ਹੈ ਤੇ ਫਿਰ ਉਸ ਵਿੱਚ ਕਿਤੇ ਅਵਧੀ ਹਿੰਦੀ ਦੀ ਝਾਲ ਵੀ ਸੁੱਟ ਗਏ ਹਨ ਤੇ ਕਿਤੇ ਕੋਈ ਖੜੀ ਬੋਲੀ ਦਾ ਨਮੂਨਾ ਵੀ ਸੁਟਿਆ ਨੇ, ਪਰ ਵਿਸ਼ੇਸ਼ ਕਰਕੇ ਬ੍ਰਿਜਭਾਸ਼ਾ ਹੀ ਹੈ। ਕਿਤੇ ਟਾਵੇਂ ਥਾਈਂ ਪੰਜਾਬੀ ਦੇ ਪਦਾਂ ਦੀ ਜੜਤਕਾਰੀ ਭੀ ਇਕ ਆਪਣੀ ਮਿੱਠੀ-ਮਿੱਠੀ ਝਿਲਮਿਲਕਾਰੀ ਆਭਾ ਦੇ ਰਹੀ ਭਾਸਦੀ ਹੈ। (ਭਾਈ ਵੀਰ ਸਿੰਘ)

ਗਰਜੇ ਪੁੰਜ ਪਹਾੜੀ ਭੜਥੂ ਘੱਤਿਆ। ਕੁੱਝ ਨਾ ਮੁੜੇ ਪਿਛਾੜੀ, ਖੜਗ ਪ੍ਰਹਾਰ ਤੇ।
ਢਾਲੈਂ ਓਡਿ ਅਗਾੜੀ, ਸੰਮੁਖ ਆਂਵਂਦੇ। ਲਹੁ ਕ੍ਰਿਪਾਣ ਉਘਾੜੀ ਪਕੜ ਨਚਾਂਵਦੇ ॥11॥
ਇਤ ਤੇ ਛਾਲੀ ਉੱਠੇ, ਸਿੰਘ ਸੁਹਾਂਵਦੇ। ਗੋਰੀ ਤੀਰਨ ਵੁਠੇ, ਛਹਿਬਰ ਸੀ ਲਗੀ॥
ਹੱਥਾ ਵਥ ਹੋਇ ਕੁਠੇ, ਅਗੇ ਆਂਵਦੇ। ਤੜਫਤਿ ਧਰ ਪਰ ਲੁੱਠੇ, ਪਏ ਕਰਾਂਹਦੇ ॥12॥

ਰੁਤ 4, ਅੰਸੂ-16

ਜਿਥੇ ਕਿਤੇ ਉਰਦੂ ਫਾਰਸੀ ਵਰਤੀ ਹੈ, ਉਥੇ ਛੰਦ ਜਾਂ ਬਹਿਰ ਉਨ੍ਹਾਂ ਬੋਲੀਆਂ ਦੇ ਵਰਤੇ ਹਨ :

ਮੁਰਸ਼ਦ ਮੀਆਂਮੀਰ ਮੋਹੂ ਕਹਾ। ਸ਼ੁਨੀਦਮ ਸਿਫਤ, ਬਡ ਸੁ ਦੀਦਰ ਚਹਾ।
ਸ਼ਬੋ ਰੋਜ਼ ਦੀਦਾਰ ਕੋ ਸ਼ੌਕ ਹੈ। ਜੋ ਤਾਲਿਬ ਫ਼ਕਰ ਕਾ ਤਿਸੇ ਜ਼ੌਕ ਹੈ ॥20॥

ਸ੍ਰੀ ਗੁਰੂ ਪ੍ਰਤਾਪ ਸੂਰਜ-ਰਾਸ 9, ਅਸੂੰ-14

ਕਵੀ ਦੀ ਆਮ ਵਾਕਫ਼ੀ ਵੀ ਕਦਰ ਯੋਗ ਹੈ। ਸ਼ਸਤ੍ਰਾਂ ਬਸਤ੍ਰਾਂ, ਬਾਗ ਬਗੀਚਿਆਂ, ਬਨਾਂ ਪਰਬਤਾਂ, ਪਸ਼ੂ ਪਕਸ਼ੀਆਂ, ਨਦੀ ਨਾਲਿਆਂ, ਜੋਤਸ਼, ਯੋਗ, ਵੇਦਾਂਤ, ਰਾਜਨੀਤੀ ਆਦਿ ਦੀ ਕਮਾਲ ਵਾਕਫ਼ੀਅਤ ਦੇ ਥਾਂ ਥਾਂ ਝਾਂਵਲੇ ਪੈਂਦੇ ਹਨ। ਤਜ਼ਰਬੇ ਤੇ ਸੂਝ ਦੀ ਨਿਖਾਰ ਅਤੇ ਵਿਦਵਤਾ ਤੇ ਗਿਆਨ ਦੀ ਪਰਿਪੱਕਤਾ ਨੇ ਉਹਦੀ ਕਲਮ ਵਿੱਚ ਠਰੰਮੇ, ਪਿਆਰ ਤੇ ਦੂਰਦਸ਼ਤਾ ਦੀ ਬਰਕਤ ਪਾਈ। ਭਾਵੇਂ ਉਹ ਸਿੱਖ ਕਵੀ ਸੀ, ਪਰ ਉਹ ਸਿੱਖੀ ਨੂੰ ਸੰਸਾਰ ਵਿਆਪੀ ਸਾਂਝੀ ਮਨੁੱਖਤਾ ਦਾ ਸਿਖਰ ਸਮਝਦਾ ਸੀ। ਮਨੁੱਖਤਾ ਦੀ ਸਰਬ ਸਾਂਝ ਰੂਹਾਨੀਅਤ ਦੇ ਤਜ਼ਰਬੇ ਨਾਲ ਵਿਗਸਦੀ ਹੈ ਕਿਉਂਕਿ ਇਹ ਹੈ ਹੀ ਰੂਹਾਂ ਦਾ ਮੇਲਾ। ਭਾਈ ਸੰਤੋਖ ਸਿੰਘ ਰੂਹਾਨੀਅਤ ਦਾ ਕਵੀ ਸੀ, ਉਸ ਰੂਹਾਨੀ ਵਿਅਕਤੀਆਂ ਦੇ ਚਿੱਤ੍ਰ ਖਿੱਚਣ ਲਈ ਆਪਣੀ ਕਲਾ ਨੂੰ ਵਰਤਿਆ। ਜਿਨ੍ਹਾਂ ਸ਼ਖਸੀਅਤਾਂ ਦਾ ਉਸ ਤੇ ਜ਼ਿਆਦਾ ਪ੍ਰਭਾਵ ਪਿਆ ਉਹ ਪੂਜਨੀਕ ਦਸ ਸਿੱਖ ਗੁਰੂ ਸਾਹਿਬਾਨ ਸਨ। ਗੁਰੂਆਂ ਦੀ ਜ਼ਿੰਦਗੀ ਦੀਆਂ ਘਟਨਾਵਾਂ ਨੇ ਕਵੀ ਅੰਦਰ ਇਕ ਨਸ਼ਾ ਪੈਦਾ ਕਰ ਦਿੱਤਾ ਤੇ ਉਸ ਦੇ ਸਾਹਮਣੇ ਰੂਹਾਨੀਅਤ ਦੇ ਵਿਸ਼ਾਲ ਜਗਤ ਦਾ ਨਵਾਂ ਪ੍ਰਕਾਸ਼ ਹੋਇਆ ਜਿਸ ਨਾਲ ਉਹ ਝੂਮ ਉਠਿਆ, (ਪ੍ਰਸਿੱਧ ਹਿੰਦੁਸਤਾਨੀ ਕਵੀ ਸਫ਼ਾ ੧੧੨)'।

ਸਿੱਖੀ ਦੀ ਵਿਆਖਿਆ ਅਤੇ ਰਹੁ ਰੀਤ, ਤੇ ਰਹਿਤ ਮਰਯਾਦਾ ਦਾ ਦਿਗਦਰਸ਼ਨ ਜੋ ਉਸਨੇ ਕਰਵਾਇਆ ਹੈ, ਉਹ ਮਨੁੱਖਤਾ ਦੇ ਉੱਚ ਗੁਣਾਂ ਦਾ ਵਿਸ਼ਲੇਸ਼ਨ ਹੋਣ ਦੇ ਨਾਤੇ ਉਹਦੀ ਕਵਿਤਾ ਦਾ ਅਗਾਂਹ ਵਧੂ ਅੰਗ ਆਖਿਆ ਜਾ ਸਕਦਾ ਹੈ। ਅੱਜਕਲ੍ਹ ਭਾਵੇਂ ਉਹਦੀਆਂ ਲਿਖਤਾਂ ਵਿੱਚ ਸਿੱਖ ਧਰਮ ਸਬੰਧੀ ਦਰਸਾਈਆਂ ਗਈਆਂ ਉੱਚਤਾਈਆਂ ਨੂੰ ਇਕ ਫਿਰਕੇ, ਪੰਥ ਦੀ ਵਡਿਆਈ ਸਮਝਿਆ ਜਾਂਦਾ ਹੈ ਪਰ ਜੇ ਰਤਾ ਵਿਸ਼ਾਲ ਹਿਰਦੇ ਨਾਲ ਵਿਚਾਰ ਕੀਤੀ ਜਾਵੇ ਤਾਂ ਇਨ੍ਹਾਂ ਦਸੀਆਂ ਗਈਆਂ ਰਹਿਤਾਂ ਪਿੱਛੇ ਮਨੁੱਖਤਾ ਦੇ ਵਿਕਾਸ ਦੇ ਮੁੱਢਲੇ ਨਿਯਮਾਂ ਦਾ ਝਾਂਵਲਾ ਪਵੇਗਾ। ਅਮਲ ਤੇ ਨਸ਼ੇ ਤਿਆਗ, ਵਿਆਜ ਨਾ ਲੈਣਾ, ਕਰਜ਼ ਲੈ ਕੇ ਈਮਾਨਦਾਰੀ ਨਾਲ ਮੋੜਨਾ, ਵੰਡ ਛੱਕਣਾ, ਦਾਨ ਵਿੱਤ ਸਮਾਨ ਮੰਗਣਾ, ਹੁੰਦੀ ਚੀਜ਼ ਤੋਂ ਮੁਕਰ ਨਾ ਜਾਣਾ, ਦਿਨ ਚੜ੍ਹੇ ਤਕ ਯਾ ਤ੍ਰਿਕਾਲੀ ਹੀ ਸੌਣਾ, ਧਨ ਦਾ ਲਾਲਚ ਨਾ ਕਰਨਾ ਅਜਿਹੀਆਂ ਗੱਲਾਂ ਹਨ ਜਿਨ੍ਹਾਂ ਨੂੰ ਹਰ ਕੌਮ ਉਸਾਰੂ ਮਹਾਂ ਪੁਰਖ ਨੇ ਮੁੱਢਲੇ ਅਸੂਲਾਂ ਦੇ ਤੌਰ 'ਤੇ ਮੰਨਿਆ ਹੈ।

(੧) ਸੰਕਟ ਦੇਹਿ ਗਰੀਬਨ ਜੋਇ। ਤਿੰਹ ਸੋ ਲਰਹੁ ਧਰਮ ਬਹੁ ਹੋਇ।
ਜਿਸ ਕੋ ਲੂਣ ਖਾਇ ਤਿਸ ਹੇਤੁ। ਪੀਠ ਨ ਦੀਜਦ ਜਬ ਰਣ ਖੇਤ॥41॥
(ਰਾਸ਼ਿ-੩, ਅਧਿਆਏ ੬੨)

ਗਿਆਨ ਧਿਆਨ ਵਾਲੇ ਜੋ ਕੁਕਰਮਾਂ 'ਚ ਫਸ ਜਾਂਦੇ ਹਨ। ਉਹ ਉਸ ਸੱਪ ਵਰਗੇ ਹਨ, ਜੋ ਆਪਣੀ ਮਣੀ ਦੇ ਪ੍ਰਕਾਸ਼ ਵਿਚ ਕੀੜੇ ਚੁਗ ਚੁਗ ਕੇ ਖਾਂਦਾ ਹੈ।

(੨) ਪਠਹਿਂ ਲੇਨਿ ਧਨ ਕੋ ਧਰਿ ਲੋਭਾ।
ਕਰਹਿਂ ਕੁਕਰਮਨਿ ਪ੍ਰਾਪਤਿ ਸੋਭਾ।
ਜਿਮ ਅਹਿ ਮਣਿ ਪ੍ਰਕਾਸ਼ ਕੋ ਪਾਇ।
ਬੀਨ ਬੀਨ ਕਿਰਮਨਿ ਕੋ ਖਾਇ॥43॥

ਤਿਮ ਤਿਨ ਨਰ ਕੀ ਕ੍ਰਿਤ ਪਛਾਨੋ।
ਪਠਿ ਸੁਨਾਇ ਲੇਂ ਦਰਬ ਮਹਾਨੋ।
ਕਰਹਿਂ ਕੁਕਰਮ ਭੋਗੇ ਤ੍ਰਿਯ ਪਰ ਕੋ।
ਸਿਮਰਹਿਂ ਨਹਿਂ ਸਤਿਨਾਮ ਸੁ ਬਰ ਕੋ॥44॥
ਰਾਸ-3, ਅਧਿਆਇ-63

ਇਸੀ ਤਰ੍ਹਾਂ ਸਨਮੁੱਖ ਅਤੇ ਮਨਮੁੱਖ ਦੇ ਅੰਤਰ ਨੂੰ ਹੀਰੇ ਅਤੇ ਕੱਚ ਦੀ ਦਲੀਲ ਦੇ ਕੇ ਸਮਝਾਉਂਦੇ ਹਨ।

(੧) ਇੱਕ ਤੇ ਸੁਨਤਿ ਸੁ ਮਨ ਦ੍ਰਵ ਜਾਵੈ॥ ਇੱਕ ਕੋ ਕਹਯੋ ਸਮੀਪ ਨ ਜਾਵੈ॥
ਸ੍ਰੀ ਮੁਖ ਤੇ ਸਭ ਜੁਗਤਿ ਬਖਾਨੀ॥ 'ਹੀਰਾ ਫਟਕ ਦੁ ਏਕ ਸਮਾਨੀ॥24॥
ਹੀਰਾ ਨਿਜ ਪ੍ਰਕਾਸ਼ ਦਿਖਰਾਵੈ॥ ਸਰਬ ਰੰਗ ਕੇ ਊਪਰ ਛਾਵੈ॥
ਫਟਕ ਪ੍ਰਕਾਸ਼ ਧਰਹਿਂ ਨਹਿਂ ਕਾਹੂ॥ ਅੰਤਰ ਇਤੋ ਦੁਹਨਿ ਕੇ ਮਾਂਹੂ॥25॥
ਰਾਸ-3, ਅਧਿਆਇ-64

(੨) ਸਿੱਖ ਪ੍ਰਸਾਦਿ ਬਾਂਟ ਕਰਿ ਖਾਇ।
ਨੰਗੇ ਸਿਰ ਨ ਕਰਿ ਚਿਰ ਲਾਇ॥.........10॥

ਅਪਰ ਜਿਤਿਕ ਜਗ ਕੇ ਬਿਵਹਾਰੇ।
ਸਚਿ ਕੇ ਸਹਿਤ ਕਰਹੁ ਹਿਤ ਧਾਰੇ।
ਸਿੱਖ ਹੋਇ ਕਿਸ ਜੂਠ ਨ ਖਾਵੈ।
ਸਿੱਖ ਹੋਇ ਧਨ ਪ੍ਰੇਮ ਨ ਲਾਵੈ॥9॥

ਸਿਮਰਨਿ ਸੱਤਿਨਾਮ ਕੋ ਧਰੈ।
ਸੁਪਤਨ ਸਮੈ ਸੋਹਿਲਾ ਰਰੈ।
ਬਿਘਨ ਅਨੇਕਨਿ ਕੋ ਹੁਇ ਨਾਸ਼।
ਸਦਾ ਧਰੈ ਸਤਿਗੁਰ ਕੀ ਆਸ॥18॥

ਧਨ ਪੂਜਾ ਕਰ ਨਹਿੰ ਲਲਚਾਇ।
ਨਿਤ ਕੜਾਹ ਰੰਚਕ ਲਗਿ ਖਾਇ।
ਸੀਤ ਪ੍ਰਸਾਦਿ ਗੁਰਨਿ ਕੋ ਲੇਇ॥

ਜੋ ਅਰਦਾਸੀ ਬੰਦਤਿ ਦੇਇ॥22॥
ਨਹਿੰ ਸੁਪਤਹਿ ਸਿੱਖ ਸੰਝ ਸਵੇਰੇ।
ਅਸੁੱਚ ਜੂਠ ਕੇ ਜਾਇ ਨ ਨੇਰੇ।
ਰਖਹਿ ਨ ਕੇਸ ਖੁਲੇ, ਕਰਿ ਜੂੜਾ।
ਦੇ ਦਸਵੰਧ ਕੋ ਰੂੜਾ॥32॥ ਰੁਤ-3, ਅਧਿਆਇ-50

(੩) ਸਿੱਖ ਹੋਇ ਕਿਸ ਕਰਜ ਨ ਲੇਵੈ। ਜੇਕਰ ਲੇਯ ਭਾਵ ਕਰ ਦੇਵੈ।
ਸੁਨੇ ਨ ਝੂਠ, ਨ ਮੁਖ ਤੇ ਕਹੈ। ਸੰਗ ਝੂਠ ਕੇ ਪ੍ਰੀਤਿ ਨ ਗਹੈ॥3॥
ਸਤਿਸੰਗੀ ਹੁਇ ਸਾਚ ਕਮਾਵੈ। ਸੰਗਿ ਸਾਚ ਕੇ ਪ੍ਰੀਤਿ ਵਧਾਵੈ।
ਸਚ ਉਰ ਧਰੈ ਮਿਜਾਦਾ ਸਾਚੀ। ਛਲ ਬਿਨ ਹੋਵੈ ਸਾਚ ਉਬਾਚੀ॥4॥
ਸਚਿ ਕੇ ਸੰਗ ਜੀਵਰਕਾ ਜੋਈ। ਤਿਸ ਕੋ ਕਰਹਿ, ਦੰਤ ਬਿਨੁ ਹੋਈ।
ਕੁਛਕ ਬਿਚਾਰ ਦੁਹਨ ਮਹਿੰ ਅਹੈ। ਸੁਖਮ ਭੇਦ ਸੁਮਤਿ ਕੋ ਲਹੈ॥5॥
ਰੁਤ, 3 ਅੰਸੂ-50

(੪) ਹੋਇ ਕ੍ਰੋਧ ਬਸਿ ਕਰਤ ਕੁਕਰਮ। ਬੁਧ ਸਭ ਨਾਸਹਿ ਤਯਾਗਹਿ ਧਰਮ
(੫) ਯਾਤੇ ਕਾਮ ਮੂਲ ਮਨ ਜਾਨ। ਅਪਰ ਵਿਕਾਰ ਕਾਂਡ ਫਲ ਮਾਨ
(੬) ਕਰਨੀ ਛਿਮਾ ਮਹਾਤਮ ਜਾਨ। ਛਿਮਾ ਕਰਨ ਹੀ ਦੈਬੋ ਦਾਨ
(੭) ਅੰਨਦਾਨ ਸਮ ਨਾਹਿਨ ਅੰਨ। ਛੁਧਤ ਪਿਖਤ ਹੀ ਦੇ ਨਰ ਧੰਨ
(੮) ਸਿੱਖ ਸਿੱਖ ਕੋ ਬਿੱਦਯਾ ਸਿਖਲਾਵੈ। ਨਗਨ ਸਿੱਖ ਕੋ ਬਸਤ੍ਰ ਉਢਾਵੈ।
ਕਾਰਜ ਅਰਯੋ ਸਿੱਖ ਕੇ ਸਾਧੇ। ਜਮ ਕੀ ਬਾਧਾ ਸੋ ਨਹਿੰ ਲਾਧੇ॥14॥
(ਰੁਤ ੩ ਅਧਿਆਏ ੪੦)

(੯) ਸੁਨਿ ਸਿੱਖਾ! ਗੁਰਮਤਿ ਇਹ ਸਾਰ। ਸਤਿ ਸੰਗਤਿ ਕੀ ਸੇਵ ਉਦਾਰ।
ਹਾਥ ਪਵਿੱਤ੍ਰ ਟਹਿਲ ਤੇ ਜਾਨਹੁ। ਪਦ ਪਵਿੱਤ੍ਰ ਗੁਰ ਦਰਸ ਪਯਾਨਹੁ॥
(ਰੁਤ ੪ ਅਧਿਆਇ ੭)

(੧੦) ਬਡੇ ਲਘੁ ਕੋ ਭੇਦ ਨਹਿੰ ਸਿੱਖਯਾ ਲੇਵੈ ਸਿਖ।
ਬਰਨ ਜਾਤ ਕੋ ਦੂਰ ਧਰਿ ਐਸੋ ਸਿੱਖ ਸੁਲੱਖ॥11॥
(ਰੁਤ ੫ ਅਧਿਆਇ ੧੫)

(੧੧) ਸਿਖ ਢਿਗ ਹੋਏ ਅਚਾਵਹਿ ਨਾਂਹੀ, ਤੇ ਦੂਖ ਨ ਜਾਂਨਹੁੰ ਤਿਸ ਮਾਂਹੀ
ਨਿਰਧਨ ਸਿਖ ਤੇ ਯਾਚਹਿ ਨੀਕਾ, ਦੇਸ਼ ਲਖਹੁ ਅਚਵਹਿ ਤਿਸ ਹੀ ਕਾ

ਇਸ ਸਿਲਸਿਲੇ ਵਿੱਚ ਉਹ ਗੁਰਬਾਣੀ ਤੋਂ ਪ੍ਰਭਾਵਿਤ ਅਤੇ ਉਸ ਦੀ ਰਹਨੁਮਾਈ

ਦਾ ਕਾਇਲ ਹੋਇਆ ਹੈ। ਜਿਹਾ ਕਿ ਨੰਬਰ ੪ ਅਤੇ ੫ 'ਕਾਮ ਕ੍ਰੋਧ ਕਾਂਇਆ ਕੋ ਗਾਲੇ' ਦਾ ਵਿਸਤਾਰ ਹਨ ਅਤੇ ਨੰਬਰ ੧੦ ਫਰੀਦ ਦੇ ਹੇਠ ਲਿਖੇ ਸਲੋਕ ਦੀ ਟੀਕਾ।

**'ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾਂ ਆਇੜਿਆਂ।**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ॥22॥**

ਇਸ ਦੇ ਨਾਲ-ਨਾਲ ਉਸ ਨੇ ਨਿਰੋਲ ਸਿੱਖ ਸਮਾਜ ਦੀ ਰਹਿਤ ਮਰਿਆਦਾ ਅਤੇ ਨਿਤ ਵਰਤੋਂ ਦੀ ਜ਼ਿੰਦਗੀ ਦੇ ਢੰਗ ਸਮਝਾਉਣ ਉੱਤੇ ਭੀ ਜ਼ੋਰ ਦਿੱਤਾ ਹੈ। ਸਿੱਖ ਅੰਮ੍ਰਿਤ ਵੇਲੇ ਉਠੇ, ਲੋੜ ਅਨੁਸਾਰ ਠੰਢੇ ਜਾਂ ਗਰਮ ਪਾਣੀ ਨਾਲ ਸੌਚ ਇਸ਼ਨਾਨ ਕਰੇ। ਗੁਰਬਾਣੀ ਦਾ ਅਦਬ ਅਤੇ ਧਿਆਨ ਨਾਲ ਪਾਠ ਕਰੇ। ਕਛਹਿਰੇ ਬਿਨਾਂ ਨਾ ਰਹੇ। ਆਨੰਦ ਪੜ੍ਹਾਏ ਬਗੈਰ ਕਿਸੇ ਜ਼ਨਾਨੀ ਨਾਲ ਪਤੀ ਵਾਲਾ ਵਿਵਹਾਰ ਨਾ ਕਰੇ। ਸਿੱਖ ਆਨੰਦ ਪੜ੍ਹਾਉਣ ਅਤੇ ਗੁਰਬਾਣੀ ਲਿਖ ਕੇ ਦੇਣ ਦੀ ਫੀਸ ਨਾ ਲਵੇ। ਸਿੱਖ ਮਹਾਂ ਬਿਖਿਆ-ਤਮਾਖੂ ਦੇ ਨੇੜੇ ਨਾ ਜਾਵੇ। ਸਿੱਖ ਗੁਰੂ ਦੀ ਨਿੰਦਿਆ ਨਾ ਸੁਣੇ। ਲੰਗਰ ਲਾਵੇ, ਲੰਗਰ 'ਚੋਂ ਬਿਨਾਂ ਸੰਕੋਚ ਅਤੇ ਭਰਮ ਕੀਤੇ ਪ੍ਰਸਾਦਿ ਲਵੇ। ਦਸਵੰਧ ਦੇਵੇ। ਆਪਨੇ ਧਰਮ ਤੇ ਪਕਾ ਰਹੇ, ਡੋਲੇ ਨਾ। ਦੂਜੇ ਮਤਾਂ ਤੇ ਭਰਮੇ ਨਾ। ਧਰਮ ਦੀ ਕਿਰਤ ਕਰੇ, ਨਾਮ ਜਪੇ, ਕੰਜਰੀਆਂ ਦਾ ਤਮਾਸ਼ਾ ਨਾ ਦੇਖੇ, ਜੂਆ ਨਾ ਖੇਲੇ।

ਮਨ ਚੰਚਲ ਵੇਸ਼ਵਾ ਜਬ ਪੇਖੀ। ਕਾਮ ਕੇਲ ਹ੍ਵੈ ਚਾਇ ਬਿਸ਼ੇਖੀ
ਰੋਕਯੋ ਰੁਕਤਿ ਨ ਕਿਸੂ ਪ੍ਰਕਾਰਾ ਮਿਲ ਤਿਹ ਅਪਨ ਜਗ ਹਾਰਾ॥27॥
ਧਰਮ ਛੀਨ ਹ੍ਵੈ ਪਾਇ ਸਜਾਈ। ਪਰਯੋ ਮਹਿਂ ਬਹੁ ਬਿਲਲਾਈ।
ਯਾਂਤੇ ਤਿਹ ਕੋ ਦੇਖੈਂ ਨਾਂਹੀ। ਸਮਾਂ ਬਿਤਾਵਹਿ ਸਤਿ ਸੰਗਤ ਮਾਂਹੀ॥28॥
ਖੇਲੇ ਜੂਪ ਭੂਪ ਜੇ ਹੋਏ। ਪਰੀ ਆਪਦਾ ਦਾਰੁਣ ਹੋਏ।
ਇਨ ਕੋ ਤਿਆਗੇ ਜੋ ਸਿਖ ਹੋਇ। ਸੁਖ ਪਾਵਹਿ ਮਾਨਹਿ ਵਚ ਜੋਇ॥29॥
(ਉਤ੍ਰਾਰਧ ਅਧਿਆਏ ੪੨ ਨਾਨਕ ਪ੍ਰਕਾਸ਼)

ਪ੍ਰਭ ਆਗਿਯਾ ਮਹਿਂ ਤਥਾ ਸਦੀਵਾ। ਰਹੁ ਰਾਜ਼ੀ, ਬਨਿ ਗੁਰਮੁਖ ਜੀਵਾ।
ਜਪ ਤਪ ਬਰਤ ਦਾਨ ਫਲ ਸਾਰੇ। ਇਸ ਤੇ ਪ੍ਰਾਪਤ ਹੋਇਂ ਸੁਖਾਰੇ
(ਗੁ.ਪ੍ਰ.ਸੂ. ਰਾਸ਼ਿ ੧ ਅਧਿਆਇ ੧੧)
*ਰਾਮਦਾਸ ਸਤਿਗੁਰੂ ਉਚਾਰਾ। 'ਪ੍ਰਥਮ ਤਜਹੁ ਮਨ ਕੋ ਹੰਕਾਰਾ॥20॥
ਗਹੋ ਨਿੰਮ੍ਰਤਾ ਤਿਯਾਗਹੁ ਮਤਸੁਰ। ਕਰਹੁ ਨਾ ਨਿੰਦਾ ਅਵਗੁਨ ਪਰਹਹਿ।
ਜੇ ਘਰ ਆਯੋ ਸਿਖ ਨਿਹਰੀਅਹਿ। ਨਿਜ-ਨਿਜ ਘਰ ਤੇ ਸੇਵਾ ਕਰੀਅਹਿ॥21॥

---

* ਧਰਮ ਦਾਸ ਖੋਸਲਾ, ਡੂਗਰਦਾਸ, ਤਕਿਆਰਾ, ਦੀਪਾ, ਜੇਠਾ, ਸੰਸਾਰੂ, ਬੂਲਾ ਅਤੇ ਤੀਰਥਾ, ਸ੍ਰੇਸ਼ਟ ਸਿੱਖ ਇਕੱਠੇ ਹੋ ਕੇ ਗੁਰੂ ਰਾਮ ਦਾਸ ਜੀ ਦੀ ਸ਼ਰਣ ਆਏ।

—ਸੰਪਾਦਕ

ਭੋਜਨ ਬਸਤ੍ਰ ਭਾਉ ਧਰਿ ਦੀਜਹਿ। ਮਾਨਹੁ ਬਾਨ ਨ ਫੇਰਨ ਕੀਜਹਿ।
ਜੇ ਸਿਖ ਕੋ ਹੋਇ ਕਾਜ ਬਡੇਰਾ। ਬਿਨ ਧਨ ਸਰਹਿ ਨ ਜੋ ਅਸੁ ਹੇਰਾ
ਸਭ ਮਿਲ ਕਰ ਉਚਰਹੁ ਅਰਦਾਸ। ਸਭ ਤੇ ਇਕ ਥਲ ਕਰ ਤਿਸ ਪਾਸਿ।
ਸਿਖ ਕੋ ਕਾਰਜ ਦੀਜਹਿ ਸਾਰ। ਤਬ ਪ੍ਰਾਪਤ ਤੁਮ ਕੋ ਸੁਖ ਸਾਰ॥22॥
(ਭਾਵ ਚੰਦਾ ਜਮਾਂ ਕਰ ਕੇ ਹਾਜਤਮੰਦ ਦਾ ਕੰਮ ਸਾਰੋ, ਰਾਸ਼ਿ ੧ ਅਧਿ. ੧੮)

ਗੁਣ ਬਿਹੀਨ ਪੂਜ ਕਹਾਂ, ਵਿਦਿਆ ਬਿਨ ਮਾਨਾ?
ਜੀਤ ਕਹਾਂ ਬਿਨ ਸ਼ੂਰਤਾ, ਮਨ ਥਿਤ ਬਿਨ ਧਿਆਨਾ?
ਬਿਨ ਸੰਤੋਖ ਉਹ ਸੁਖ ਕਹੀ?
ਤਪ ਬਿਨਾ ਨਾ ਰਾਜੂ ਗਯਾਨ ਕਹਾਂ ਬਿਨ ਸਤਿਗੁਰੂ, ਸ਼ੋਭਾ ਬਿਨ ਲਾਜੂ ?
ਬਿਨ ਜਹਾਜ ਤਰਬੋ ਕਹਾਂ, ਸਾਗਰ ਅਸਗਾਹੂ,
ਭਗਤ ਕਹਾਂ ਬਿਨ ਪ੍ਰੇਮ ਕੇ, ਪਗ ਪੰਕਜ ਮਾਹੂੰ?
ਕਵਿਤਾ ਬਿਨ ਕੀਰਤ ਕਹਾਂ? ਯਸ ਬਿਨਾਂ ਨਾਦਾਨਾ,
ਮੁਕਤ ਕਹਾਂ ਬਿਨ ਪ੍ਰਭੂ ਕੇਂ, ਸੁਰ ਬਿਨਾ ਗਾਨਾ
ਬਿਨ ਸਿਖੀ ਤਰਬੋ ਕਹਾਂ ਜਗ ਸਾਗਰ ਭਾਰਾ?
ਦਯੋਸ ਕਹਾਂ ਸੂਰਯ ਬਿਨਾ ? ਮੈਂ ਏਵ ਉਚਾਰ
ਤਾਂਤੇ ਭੋ ਗੁਰਮੁਖ! ਸੁਨ ਲੀਜੈ, ਭਾਣਾ ਮੰਨਣ ਮਨ ਥਿਰ ਕਾਂਜੈ
ਸਤਿਨਾਮ ਕੋ ਸਿਮਰਨ ਕਰਨੋ, ਤਨਹੰਤਾਂ ਕੋ ਰਿਦੈ ਬਿਸਰਨੋ
ਮੁਕਤੀ ਕੇ ਸਾਧਨ ਐ ਤੀਨ ਕਹੈਂ ਗੁਰੂ ਅਰੁ ਸੰਤ ਪ੍ਰਬੀਨ।
(ਰਾਸਿ ੩, ਅਧਿਆਏ ੬੮)

ਗੁਰਬਾਣੀ ਦੀ ਮਹਿਮਾ, ਉਪਯੋਗਤਾ, ਮਹਾਤਮ, ਅਤੇ ਅਦਬ ਸਤਿਕਾਰ ਸੰਬੰਧੀ ਗੁਰੂ ਹਰਿ ਰਾਏ *ਸਾਹਿਬ ਬਾਰੇ, ਰਾਸ਼ਿ ੯ ਅਤੇ ੧੦ ਵਿੱਚ* ਦੋ ਸਾਖੀਆਂ ਆਉਂਦੀਆਂ ਹਨ। ਪਹਿਲੀ ਵਿੱਚ ਗੁਰੂ ਮਹਾਰਾਜ ਨੇ ਇੱਕ ਘਿਉ ਰਚੇ ਟੁਟੀ ਹਾਂਡੀ ਦੇ ਠੀਕਰਿਆਂ ਦਾ ਦ੍ਰਿਸ਼ਟਾਂਤ ਦੇ ਕੇ ਦੱਸਿਆ ਕਿ ਗੁਰਬਾਣੀ ਦਾ ਅਸਰ ਅਨਭੋਲ ਹੋ ਜਾਂਦਾ ਹੈ ਅਤੇ ਚਿਰ ਸਥਾਈ ਰਹਿੰਦਾ ਹੈ। ਦੂਜੀ ਵਿੱਚ ਦੱਸਿਆ ਹੈ ਕਿ ਆਪ ਇਕ ਬਾਰ ਬਾਹਰੋਂ ਆਉਂਦੀ ਸੰਗਤ ਦੇ ਕੀਰਤਨ ਦੀ ਧੁਨੀ ਸੁਣ ਕੇ ਛੇਤੀ ਨਾਲ ਪਲੰਘ ਤੋਂ ਉਠੇ ਅਤੇ ਆਪ ਨੂੰ ਸੱਟ ਵੱਜੀ। ਸੰਗਤ ਨੇ ਆਪ ਤੋਂ ਪੁੱਛਿਆ ਕਿ ਆਪ ਨੂੰ ਇੰਨੀ ਖੇਚਲ ਦੀ ਕੀ ਲੋੜ ਸੀ ? ਹੇਠਾ ਦੋਹਾਂ ਬਾਬਤ ਗੁਰੂ ਸਾਹਿਬ ਦੇ ਫੁਰਮਾਣ ਦਿੱਤੇ ਜਾਂਦੇ ਹਨ :—

ਪਾਠ ਸੁਧਾਰਨ ਜੋ ਨਿਤ ਕਰੇ। ਨੇਮ ਨਿਬਾਹਨ ਮੈਂ ਅਨੁਸਰੇ
ਪਾਠ ਪ੍ਰਤਾਪ ਕਰੈ ਗਤਿ ਐਸੀ। ਸੁਨਹੁ ਸ਼ੋਨ ਹਮ ਭਾਖਹਿਂ ਜੈਸੀ॥42॥
ਜਿਸ ਠਿਕਰੀ ਬਹੁ ਬਰਖ ਬਿਤਾਈ। ਲਗੋ ਤੇਜ ਨਿਕਸੀ ਚਿਕਨਾਈ।
ਤਿਮ ਜੋ ਪਠਹਿਂ ਨੇਮ ਗੁਰਬਾਣੀ। ਅੰਤ ਦੇਤ ਕਲਿਆਨ ਮਹਾਨੀ॥43॥
(ਰਾਸ਼ਿ ੯ ਅਧਿਆਏ ੮)

ਗੁਰੂ ਅਨੁਭੈ ਵਿੱਚ ਬਾਨੀ ਰੂਪ। ਯਾ ਕੀ ਮਹਿਮਾ ਅਮਿਤ ਅਨੂਪ

ਭਵ ਅਗਨੀ ਸਾਗਰ ਕਹੁ ਤਰਨੀ, ਸਤਿਗੁਰੂ ਸਿਖਿਨਿ ਕੋ ਸੁਖ ਕਰਨੀ ॥13॥
ਪਾਠਕ ਰਿਦੈ ਬਿਕਾਰਨ ਹਰਨੀ। ਹਰਨੀ ਤ੍ਰਿਸ਼ਨਾ ਸਿੰਘਨਿ ਬਰਨੀ।
ਬਰਨੀ ਗੁਰ ਦੁਖ ਤਰੁ ਕੋ ਕਰਨੀ। ਕਰਨੀ ਗਯਾਨ ਅਗਨ ਕੋ ਅਰਨੀ ॥14॥
ਜੋ ਸਿੱਖ ਗੁਰਬਾਨੀ ਭੈ ਕਰੇ। ਬਿਨ ਪ੍ਰਯਾਸ ਭਵ ਸਾਗਰ ਤਰੈ।
ਗੁਰਬਾਨੀ ਮਹਿਮਾ ਮਹਿਯਾਨੈ। ਜੌਂ ਮਰਯਾਦਾ ਹਮ ਨਹਿ ਠਾਨੇ ॥15॥
ਤੌਂ ਸਿਖ ਭਯ ਨਾ ਕਰੈ ਗੋ ਕੋਈ। ਬਿਨ ਭਯ ਕਰੇ ਸ਼੍ਰੇਯ ਨਹਿਂ ਹੋਈ।
ਗੁਰਬਾਣੀ ਕੋ ਭੈ ਹਮ ਧਰਿ ਕੈ। ਭਜਯੋ ਪ੍ਰਯੰਕ ਸ਼ੀਘ੍ਰਤਾ ਕਰਿਕੈ ॥16॥
ਸਿਖਹੁ, ਸੁਨਹੁ ਸੀਖ ਇਹ ਮੇਰੀ, ਬਾਂਨੀ ਪਢਹੁ ਹੁਧ ਗੁਰਕੇਰੀ
ਜੇ ਅਸੁਧ ਹ੍ਵੈ ਪਢੀਐ ਸ਼ੁੱਧ ਕਰ ਬਿਗਰੀ ਵਸਤ ਸੁਧਾਰਹੁ ਜਿਮ ਘਰ।

(ਰੁਤ ੩ ਅਧਿਆਏ ੩੮)

(੧)ਮਲ ਕੌ ਤਜਹਿ ਸ਼ੌਚਿ ਪੁਨ ਧਾਰਹਿ। ਲੇ ਮ੍ਰਿਤਕਾ ਕਰ ਚਰਨ ਪਖਾਰਹਿ
ਜਲ ਕੋ ਲੇਹੁ ਮੂਤ੍ਰ ਕੇ ਪਾਛੈ। ਜਾਮ ਜਾਮਨੀ ਮੱਜਹਿ ਆਛੈ ॥3॥

(੨)ਪੂਜਾ ਸਕਲ ਚਹੁ ਬਰਨਨ ਸਹਿਤ, ਇਨ ਤੇ ਰਾਖੈ ਨਯਾਰੀ ਰਹਿਤ ॥4॥
ਸਭ ਕੈ ਸੰਗ ਰਖੈ ਬਿਵਹਾਰੈ। ਨਿਸ਼ਚਾ ਨੇਮ ਇਕ ਹੁਤੇ ਨਯਾਰੇ
ਜਗਤ ਜੂਠ ਤੇ ਰਹੀਐ ਦੂਰ। ਪਹਿਰੈ ਨਹੀਂ ਕੁਸੁੰਭਾ ਰੂਰ
੩) ਦਿਨ ਮਹਿਂ ਸੁਰਮਾ ਨੈਨ ਨਾ ਪਾਵੈ,
ਕਛ ਬਿਨ ਨਗਨ ਨਹੀਂ ਸੁਪਤਾਵੈ।
ਕਛ ਦਿਨ ਚਿਰਕਾਲ ਨ ਰਹੇ। ਇਕ ਤਜਿ ਦੁਤੀ ਤੁਰਤ ਹੀ ਗਹੇ ॥17॥
(੪)ਪਾਵਨ ਤਨ, ਪਾਵਨ ਕਰ ਥਾਂਨ ਘ੍ਰਿਤ ਮੈਦਾ ਲੇ ਖੰਡ ਸਮਾਂਨ
ਕਰਹਿ ਕੜਾਹ ਜਪ ਪਾਠਸੁ ਠਾਂਨੈ ਹਾਥ ਜੋਰ ਠਾਢੋ ਹੋਇ ਕਰੈ,
ਕਛ ਅਰ ਪਾਗ ਸ਼ਸਤਰ ਤਨ ਧਰੈ ॥29॥
ਜਿਤ ਕਾਰਜ ਗੁਰੂ ਭਾਵ ਹਿਤ ਹੋਇ ਭਾਵਨੀ ਪੂਰ,
ਇਹਾਂ ਸਿਦਕ ਸਾਬਤ ਭਯੋ ਆਗੇ ਸੁਖ ਭਰਪੂਰ ॥30॥
(੫)ਬਹੁਤ ਕਰਮ ਸੰਸਾਰ ਕੋ,
ਪਿਤਾ ਪਿਤਾਮਾਂ ਦੇਵ।
ਨਹਿਂ ਮਾਨਹਿ ਸਿਖ ਸੀਖ ਲੇ,
ਰਖਿ ਭਰੋਸ ਗੁਰਦੇਵ ॥42॥
(੬)ਧਰੈ ਕੇਸ਼ ਪਾਹੁਲ ਬਿਨਾਂ ਭੇਖੀ ਮੂਰਖ ਸਿਖ,
ਮੇਰਾ ਦਰਸ਼ਨ ਨਹੀਂ ਤਿਸ, ਪਾਪੀ ਤਿਆਗੇ ਭਿਖ॥
(੭)ਦਿਜ ਬਿਨ ਕੇਸ਼ ਜੋ ਪਾਹੁਲ ਧਾਰੈ ਤਿਸ ਪਾਖੰਡੀ ਦੂਰ ਨਿਵਰੈ॥
(੮)ਮੜੀ ਮਸਾਣੀ ਗੋਰ ਨਾ ਮਾਨੈ, ਭੇਖੀ ਕੌ ਨਹਿ ਦੇਵੈ ਦਾਨੈ॥
(੯)ਸਿਖ ਸਿਖਣੀ ਮਿਲ ਬਹੈਂ ਚਰਚਾ ਕਰੈਂ ਅਪਾਰ,
ਭਜਨ ਸਿਖਾਵੈਂ ਪੁਤ੍ਰ ਕੋ, ਨਿਤ ਭਜ ਬਾਰੰਬਾਰ।

ਹੁਣ ਸਿੰਘਾਵਿਲੋਕਨ ਕੀਤਾ ਜਾਂਦਾ ਹੈ।

ਇਹ ਅਧਿਐਨ ਹੁਣ ਸਮਾਪਤੀ ਉੱਤੇ ਅਜਿਹੇ ਸਥਾਨ ਤੇ ਪੁਜ ਗਿਆ ਹੈ, ਜਿਥੋਂ ਖਲੋ ਕੇ ਸੂਰਜ ਪ੍ਰਕਾਸ਼ ਦੇ ਅੱਡ-ਅੱਡ ਅੰਗਾਂ 'ਤੇ ਪਹਿਲੂਆਂ ਉੱਤੇ ਡੂੰਘੀ ਨਜ਼ਰ ਪਾਈ ਜਾ ਸਕਦੀ ਹੈ। ਇਸ ਮਹਾਨ ਰਚਨਾ ਦੇ ਤਿੰਨ ਪਹਿਲੂ ਹਨ : ਧਾਰਮਿਕ, ਇਤਿਹਾਸਿਕ ਅਤੇ ਸਾਹਿਤਿਕ।

ਧਾਰਮਿਕ ਦ੍ਰਿਸ਼ਟੀ ਕੋਣ ਤੋਂ ਇਹ ਇਕ ਅਜਿਹੀ ਰਚਨਾ ਹੈ ਜੋ ਅਪਨੇ ਆਪ ਵਿੱਚ ਭਰਪੂਰ ਅਤੇ ਸੁਤੰਤਰ ਹੈ। ਸਿੱਖੀ ਉੱਤੇ ਰਜਵਾਂ ਚਾਨਣ (Light) ਪਾਇਆ ਗਿਆ ਹੈ। ਉਕਤੀ ਯੁਕਤੀ ਅਤੇ ਦ੍ਰਿਸ਼ਟਾਂਤ ਅਜਿਹੀ ਦਿਲਖਿਚਵੀਂ ਦਲੀਲ ਨਾਲ ਦਿੱਤੇ ਗਏ ਹਨ ਕਿ ਅਸਿੱਖ ਭੀ ਸ਼ਰਧਾਲੂ ਬਣ ਜਾਵਨ। ਸਿੱਖੀ ਇਕ ਸਹਿਲ, ਸਾਦਾ ਅਤੇ ਸਾਰਵਜਨਕ ਧਰਮ ਹੈ। ਜੇ ਇਹ ਕਿਸੇ ਨੂੰ ਪਿਆਰਾ ਲੱਗਣ ਲੱਗ ਪਏ ਤਾਂ ਕੋਈ ਗ਼ੈਰ ਕੁਦਰਤੀ ਗੱਲ ਨਹੀਂ। ਜੇ ਇਹ ਦੀ ਵਿਆਖਿਆ ਕਿਸੇ ਸਿਦਕਵਾਨ ਸਿੱਖ ਵਲੋਂ ਹੋਵੇ ਤਾਂ ਸੋਨੇ ਉੱਤੇ ਸੁਹਾਗੇ ਦਾ ਕੰਮ ਹੋ ਜਾਂਦਾ ਹੈ। ਇਮਾਮ ਗਜ਼ਾਲੀ ਦੀ ਰਚਨਾ ਕੀਮਿਆਏ ਸਆਦਤ ਵਿੱਚ ਇਸਲਾਮ ਦੀਆਂ ਖ਼ੂਬੀਆਂ ਨੂੰ ਅਜਿਹੇ ਪੈਰਾਏ ਵਿੱਚ ਬਿਆਨ ਕੀਤਾ ਗਿਆ ਹੈ ਕਿ ਇਸਲਾਮ ਈਸਾਈਆਂ ਲਈ ਕਾਬਿਲੇ ਕਬੂਲ ਹੋ ਗਿਆ। ਜੋ ਕੰਮ ਜਹਾਦੀਆਂ ਅਤੇ ਮੁਬਲੱਗਾ ਦੀ ਤਲਵਾਰ ਨਾ ਕਰ ਸਕੀ ਉਹ ਕਲਮ ਨੇ ਕਰ ਦਿੱਤਾ। ਇਹ ਸਿੱਖਾਂ ਦੀ ਸੰਪਰਦਾਏ ਸੇਵਾ ਪੰਥੀ ਦੇ ਮੁੱਖੀ ਅਡਣ ਸ਼ਾਹ ਜੀ ਨੂੰ ਭੀ ਭਾ ਗਈ ਉਨ੍ਹਾਂ ਇਹਦਾ ਉਲਥਾ ਪਾਰਸ ਭਾਗ ਦੇ ਰੂਪ ਵਿੱਚ ਕੀਤਾ। ਇਸ ਤਰ੍ਹਾਂ ਜੇ ਭਾਈ ਸੰਤੋਖ ਸਿੰਘ ਨੇ ਸਹਿਜ ਸੁਭਾ ਜਾਂ ਉਚੇਚ ਨਾਲ ਇਹਨੂੰ ਹਿੰਦੂਆਂ ਦੇ ਮੰਨਣ ਯੋਗ ਬਣਾ ਦਿੱਤਾ ਤਾਂ ਕੋਈ ਦੋਸ਼ ਦੀ ਗੱਲ ਨਹੀਂ।

ਕਥਾ ਸੁਨਣ-ਸੁਨਾਣ ਦੀ ਪਰਪਾਟੀ ਹਿੰਦੂਆਂ ਕੋਲੋਂ ਹੀ ਸਿੱਖੀ ਕੋਲ ਆਈ। ਤ੍ਰਿਪਹਿਰੇ ਗੁਰਦਵਾਰਿਆਂ, ਡੇਰਿਆਂ ਅਤੇ ਧਰਮਸ਼ਾਲਾਵਾਂ ਵਿੱਚ ਸੂਰਜ ਪ੍ਰਕਾਸ਼ ਦੀ ਕਥਾ ਨੇ ਸਿੱਖੀ ਪ੍ਰਚਾਰ ਵਿੱਚ ਚੋਖਾ ਹਿੱਸਾ ਪਾਇਆ ਹੈ। ਸਿੱਖ ਰਾਜ ਦੇ ਮਗਰੋਂ ਆਉਣ ਵਾਲੀ ਨਿਘਰਦੀ ਕਲਾ ਨੂੰ ਇਸੇ ਮਹਾਨ ਗ੍ਰੰਥ ਦੀ ਕਥਾ ਨੇ ਬਹੁਤ ਹੱਦ ਤਕ ਦੂਰ ਕੀਤਾ ਹੈ। ਸਿੰਘ ਸਭਾ ਦੇ ਖ਼ਿਆਲਾਂ ਦੇ ਬਹੁਤ ਫੈਲਾਓ ਦਾ ਕਾਰਨ ਵੀ ਇਹੋ ਕਥਾ ਹੀ ਹੈ।

ਇਤਿਹਾਸਕ ਦ੍ਰਿਸ਼ਟੀਕੋਣ ਤੋਂ ਇਸਦਾ ਦਰਜਾ ਸਿੱਖੀ ਵਿੱਚ ਉਹ ਹੈ ਜੋ ਈਸਾਈਆਂ ਲਈ ਬਾਈਬਲ ਵਿਚਲੀਆਂ ਕਹਾਣੀਆਂ (Parables) ਦਾ, ਮੁਸਲਮਾਨਾਂ ਲਈ ਹਦੀਸਾਂ ਦਾ ਅਤੇ ਹਿੰਦੂਆਂ ਲਈ ਪੁਰਾਣਾਂ ਦਾ ਹੈ। ਧਰਮ ਦੇ ਕਿਸੇ ਸਿਧਾਂਤ ਨੂੰ ਸਿੱਧ ਕਰਨ ਲਈ ਸਭ ਤੋਂ ਮੁਅਸਰ ਤੇ ਮੋਤਬਰ ਚੀਜ਼ ਗੁਰੂਆਂ ਦੀਆਂ ਜੀਵਨ ਘਟਨਾਵਾਂ ਹੀ ਹੋ ਸਕਦੀਆਂ ਹਨ। ਇਸ ਤੋਂ ਬਿਨਾਂ ਇਤਿਹਾਸ ਪ੍ਰੇਮੀਆਂ ਤੇ ਖੋਜੀਆਂ ਨੂੰ ਇਸ ਤੋਂ ਵੱਧ ਸਹਾਇਤਾ ਮਿਲਦੀ ਹੈ।

ਸਾਹਿਤਕ ਕਦਰ ਹਿੰਦੀ ਜ਼ਬਾਨਦਾਨ ਹੀ ਪਾ ਸਕਦੇ ਹਨ। ਚੂੰਕਿ ਹੋਰ ਸਿੱਖ ਸਾਹਿਤ ਵਾਂਗ ਕੇਵਲ ਗੁਰਮੁਖੀ ਲਿਪੀ ਵਿੱਚ ਹੋਣ ਕਰ ਕੇ ਇਹ ਹਿੰਦੀ ਦਾਨਾਂ ਲਈ

ਗ੍ਰੀਕ (Greek) ਹੈ, ਇਸ ਦੀ ਪੂਰੀ ਕਦਰ ਕੀਮਤ ਹੋਣੀ ਔਖੀ ਹੈ। ਪੰਜਾਬੀ ਦਾਨ ਸਿੱਖ ਜਨਤਾ ਇਸ ਖੇਤਰ ਵਿੱਚ ਇਸ ਅੰਗ ਨਾਲ ਪੂਰਾ ਨਿਆਂ ਨਹੀਂ ਕਰ ਸਕਦੀ। ਅੱਜਕਲ੍ਹ ਦਾ ਜਜ਼ਬਾਤੀ ਹਠ ਸਾਨੂੰ ਹਿੰਦੀ ਤੋਂ ਦੂਰ ਲਿਜਾ ਰਿਹਾ ਹੈ। ਪਰ ਸਿੱਖਾਂ ਦਾ ਧਾਰਮਿਕ ਸਾਹਿਤ ਬਹੁਤਾ ਇਸੇ ਭਾਸ਼ਾ ਵਿੱਚ ਹੈ ਇਸ ਲਈ ਲੋੜ ਹੈ ਕਿ ਅਸੀਂ ਪੰਜਾਬੀ ਦੇ ਨਾਲ-ਨਾਲ ਹਿੰਦੀ ਨੂੰ ਹੁਣ ਨਾਲੋਂ ਵਧੇਰਾ ਅਪਨਾਈਏ ਅਤੇ 'ਪਿਓ ਦਾਦੇ ਦੇ ਖ਼ਜ਼ਾਨੇ' ਨੂੰ ਸੰਭਾਲੀਏ।

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥
ਤਾ ਮੇਰੈ ਮਨਿ ਭਇਆ ਨਿਧਾਨਾ॥ ੧॥
ਰਤਨ ਲਾਲ ਜਾ ਕਾ ਕਛੂ ਨਾ ਮੋਲੁ॥
ਭਰੇ ਭੰਡਾਰ ਅਖੂਟ ਅਤੋਲ॥ ੨॥
ਖਾਵਹਿ ਖਰਚਹਿ ਰਲਿ ਮਿਲਿ ਭਾਈ॥
ਤੋਟਿ ਨ ਆਵੈ ਵਧਦੋ ਜਾਈ॥ ੩॥ ... ਪੰਨਾ- ੧੮੬



# ਜਪੁ ਜੀ ਸਾਹਿਬ ਦਾ ਇਕ ਪੁਰਾਤਨ ਟੀਕਾ

**ਸ੍ਰ. ਰਣਜੀਤ ਸਿੰਘ 'ਖੜਗ'**
**ਪ੍ਰਸਿੱਧ ਸਾਹਿਤਕਾਰ ਤੇ ਇਤਿਹਾਸ ਖੋਜੀ**

ਜਪੁਜੀ ਸਾਹਿਬ ਯਾ ਜਪੁ ਨੀਸਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਭ ਤੋਂ ਮੁੱਢਲੀ ਤੇ ਪ੍ਰਮੁੱਖ ਬਾਣੀ ਹੈ ਤੇ ਬਾਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਇਸ ਦੀ ਵਿਆਖਿਆ ਆਖੀਆਂ ਜਾਂਦੀਆਂ ਹਨ। ਅੰਮ੍ਰਿਤ ਵੇਲੇ ਦੇ ਨਿਤਨੇਮ ਦੀ ਇਹ ਮੁੱਖ ਬਾਣੀ ਹੈ। ਇਸ ਦਾ ਪਾਠਣ ਤੇ ਸੁਣਨ ਹਰ ਸਿੱਖ ਦਾ ਫਰਜ਼ ਹੈ। ਕਵੀ ਸੰਤੋਖ ਸਿੰਘ ਲਿਖਦੇ ਹਨ :—

ਨਾਮ ਧਰਯੋ ਗੁਰਸਿਖਯ ਨਿਜ ਜਪੁ ਜੀ ਕੰਠ ਨ ਕੀਨ।
ਤੰਦੁਲ ਬਿਨ ਤੁਖ ਕਾਜ ਕਿਹ ਨਿਸ਼ਫਲ ਇਹ ਬਿਧਿ ਚੀਨ॥33॥

ਰਹਿਤਨਾਮਿਆਂ ਵਿੱਚ ਇਸ ਦੇ ਪਾਠ ਬਿਨਾ ਭੋਜਨ ਕਰਨਾ ਸਿੱਖ ਲਈ ਹਰਾਮ ਹੈ। 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ? ਦਾ ਸਵਿਸਥਾਰ ਉੱਤਰ ਦਿੰਦੀ; ਗੁਰ-ਸਿੱਖੀ ਦਾ ਮਾਰਗ ਦਸਦੀ ਇਹ ਮਹਾਨ ਰਚਨਾ ਜੇ ਇਕ ਚਿਤ ਹੋ ਕੇ ਵਿਚਾਰ ਨਾਲ ਪੜ੍ਹੀ ਸੁਣੀ ਜਾਵੇ ਤਾਂ ਰਾਜਸੂ ਅਤੇ ਅਸ੍ਵਮੇਧ ਜਗ ਦੇ ਫਲਾਂ ਤੋਂ ਚੌਗੁਣਾਂ ਫਲ ਮਿਲਣਾ ਦਸਿਆ ਗਿਆ ਹੈ :—

ਇਸ ਜਪੁ ਕੋ ਜੋ ਜਨ ਪੜਹਿ ਫਲੁ ਤਿਸ ਕਹੋਂ ਉਚਾਰ।
ਰਾਜਸੁ ਜਗੁ ਅਸਮੇਧ ਜਗੁ ਚਾਰ ਚਾਰ ਫਲ ਚਾਰੁ॥੧॥
ਵਾਰੰ ਵਾਰ ਵਿਚਾਰਿਕੈ ਪਾਵੈ ਜੋ ਨਰ ਭੋਗੁ।
ਤੀਨ ਤਾਪ ਤਾਂਕੇ ਮਿਟਹਿ ਆਧਿ ਬਯਾਧਿ ਸਭ ਰੋਗ॥੨॥
ਜਪੁ ਸਾਹਿਬ ਕੀ ਉਪਮਾ ਮੋ ਪੈ ਕਹੀ ਨ ਜਾਇ।
ਪ੍ਰੀਤ ਲਾਇ ਜੋ ਇਸੁ ਪੜੈ ਤਿਸ ਪਰ ਗੁਰੂ ਸਹਾਇ॥੩॥
ਗੁਰੂ ਨਾਨਕ ਜੀ ਕਹਤ ਹੈਂ ਅਪੁਨੇ ਮੁਖੋਂ ਉਚਾਰਿ।
ਏਕ ਤੁਕ ਇਕ ਮਨ ਪੜੈ ਨਹਿ ਜਾਵੈ ਜਮ ਦੁਆਰ॥੪॥

ਇਹ ਬਾਣੀ ਸੂਤ੍ਰ ਰੂਪ ਸੰਕੋਚਵੀਂ ਭਾਸ਼ਾ ਵਿੱਚ ਰਚੀ ਹੋਣ ਕਰਕੇ ਸਹਿਜੇ ਸਮਝ ਨਹੀਂ ਪੈਂਦੀ। ਇਸ ਲਈ ਪ੍ਰਾਚੀਨ ਕਾਲ ਤੋਂ ਇਸ ਦੀ ਸ਼ਰਹ ਯਾ ਟੀਕਾ ਲਿਖੀ ਜਾਂਦੀ ਹੈ। ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੇ ਸਮੇਂ ਤੋਂ ਲੈ ਕੇ ਹੁਣ ਤਕ ਅਨੇਕ ਟੀਕੇ ਪੰਜਾਬੀ, ਹਿੰਦੀ, ਉਰਦੂ, ਅੰਗਰੇਜ਼ੀ ਅਤੇ ਸੰਸਕ੍ਰਿਤ ਵਿੱਚ ਲਿਖੇ ਗਏ ਹਨ। ਸੰਸਕ੍ਰਿਤ ਵਿੱਚ ਟੀਕਾ ਸੰਤ ਨਿਹਾਲ ਸਿੰਘ ਜੀ ਨੇ ਕੀਤਾ ਅਤੇ ਅੰਗਰੇਜ਼ੀ ਦਾ ਟੀਕਾ ਗ਼ਾਲਿਬਨ

ਸਭ ਤੋਂ ਪਹਿਲਾਂ ਡਾਕਟਰ ਟ੍ਰੰਪ ਨੇ ਕੀਤਾ। ਫਿਰ ਅੰਗਰੇਜ਼ੀ ਵਿੱਚ ਇਸ ਬਾਣੀ ਨੂੰ ਕਈਆਂ ਨੇ ਉਲਥਾਇਆ : ਬੰਗਲਾ ਭਾਸ਼ਾ ਵਿੱਚ ਪ੍ਰਸਿੱਧ ਟੀਕਾ ਸ੍ਰੀ ਜਤਿੰਦਰ ਮੋਹਨ ਚੈਟਰਜੀ ਦੀ ਕ੍ਰਿਤ ਹੈ ਤੇ ਮਰਾਠੀ ਵਿੱਚ ਪੰਜਾਬ ਦੇ ਸਾਬਕਾ ਰਾਜਪਾਲ ਸ੍ਰੀ ਐੱਨ.ਵੀ. ਗਾਡਗਿਲ ਦਾ, ਉਰਦੂ ਪ੍ਰਸਿੱਧ ਟੀਕਾ ਖਵਾਜਾ ਦਿਲ ਮੁਹੰਮਦ ਦਾ ਹੈ। ਵਿਆਕਰਨ ਅਨੁਸਾਰ ਟੀਕਾ ਪ੍ਰੋ. ਸਾਹਿਬ ਸਿੰਘ ਨੇ ਲਿਖਿਆ ਜੋ ਪਹਿਲਾਂ ਵਾਰ ੧੯੩੧ ਵਿੱਚ ਛਪਿਆ। ਇਸ ਤੋਂ ਕੋਈ, ਸੌ ਸਾਲ ਪਹਿਲਾਂ, 'ਸ੍ਰੀ ਗੁਰ ਨਾਨਕ ਪ੍ਰਕਾਸ਼' ਅਤੇ 'ਸ੍ਰੀ ਗੁਰ ਸੂਰਜ ਪ੍ਰਤਾਪ' ਗ੍ਰੰਥ ਦੇ ਰਚਨਹਾਰ ਮਹਾਂ ਕਵੀ ਸੰਤੋਖ ਸਿੰਘ ਨੇ ਗਰਬ ਗੰਜਨੀ ਨਾਂ ਦਾ ਟੀਕਾ ੧੮੨੯* ਵਿੱਚ ਲਿਖਿਆ। ਉਨ੍ਹਾਂ ਨੇ ਪਹਿਲੀ ਵਾਰ ਇਹ ਅਨੁਭਵ ਕੀਤਾ ਕਿ ਰਾਗ ਪ੍ਰਧਾਨ ਰਚਨਾ ਗੁਰਬਾਣੀ ਵਿੱਚ ਸੰਪੂਰਨ ਕਾਵਿ ਗੀਤ ਮੌਜੂਦ ਹੈ ਤੇ ਇਸ ਮਹਾਨ ਕੋਸ਼ ਵਿੱਚ ਵਿਅੰਗ ਲਛਨਾਂ ਧੁਨੀਆਂ ਅਤੇ ਅਲੰਕਾਰਾਂ ਦੇ ਰਤਨ ਲੁਕੇ ਪਏ ਹਨ ਜਿਨ੍ਹਾਂ ਨੂੰ ਪ੍ਰਗਟ ਕਰਨਾ ਚਾਹੀਦਾ ਹੈ। ਇਉਂ ਕਵੀ ਜੀ ਇਸ ਹੀਰਿਆਂ ਦੀ ਖਾਨ ਦੇ ਖਨਵਾਰੀ ਬਣੇ :—

ਸ੍ਰੀ ਗੁਰਬਾਨੀ ਕੇ ਬਿਖੈ ਕਾਵਯ ਰੀਤਿ ਸਭਿ ਆਹਿ।
ਕਿਨਹੁੰ ਪ੍ਰਗਟ ਨਾ ਕਰੀ ਜਗ ਅਸ ਪਿਖਿ ਮਮ ਭਈ ਚਾਹਿ ॥23॥
ਧਰਨੀ ਹੀਰਨਿ ਕੀ ਸਰਸ ਗੁਰਬਾਨੀ ਮਤਿ ਮੋਲ।
ਖਨਵਾਰੀ ਜਯੋਂ ਖੋਜ ਕੈ ਅਰਥ ਦਿਖਾਊਂ ਅਮੋਲ ॥24॥

ਇਸ ਟੀਕੇ ਦੀ ਰਚਨਾ ਦੇ ਪਿਛੋਕੜ ਵਿੱਚ ਇਕ ਇਤਿਹਾਸਕ ਘਟਨਾ ਹੈ। ਗੁਰੂ ਅੰਗਦ ਸਾਹਿਬ ਦੇ ਸਮੇਂ ਤੋਂ ਲੈ ਕੇ ਹਰ ਸਮੇਂ ਵਿੱਚ ਗੁਰੂ ਗੱਦੀ ਦੇ ਝੂਠੇ ਦਾਵੇਦਾਰ ਉਪਜਦੇ ਰਹੇ ਹਨ। ਇਨ੍ਹਾਂ ਵਿੱਚੋਂ ਸਭ ਤੋਂ ਮੋਹਰੀ ਬਾਬਾ ਸ੍ਰੀ ਚੰਦ ਜੀ ਹਨ ਜਿਨ੍ਹਾਂ ਦੇ ਅਨੁਯਾਈ ਉਦਾਸੀ ਭੇਖ ਵਾਲੇ ਸੰਤ ਹਨ। ਭਾਵੇਂ ਬਾਬਾ ਜੀ ਨੇ ਆਪਣੀ ਅੰਤਲੀ ਆਯੂ ਵਿੱਚ ਗੁਰੂ ਗੱਦੀ ਦੇ ਅਸਲੀ ਅਧਿਕਾਰੀਆਂ ਦੇ ਹਕ ਨੂੰ ਤਸਲੀਮ ਕਰ ਕੇ ਛੇਵੇਂ ਪਾਤਸ਼ਾਹ ਦੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਆਪਣਾ ਉਤਰਾਧਿਕਾਰੀ ਟਿਕਿਆ, ਪਰ 'ਪੀਰਾਂ ਨਮੇ ਪਰ੍ਹਾਨੰਦ, ਮੁਰੀਦਾਂ ਹਮੀਂ ਪਰਾਨੰਦ—ਅਰਥਾਤ ਪੀਰ ਆਪ ਨਹੀਂ ਉਡਦੇ, ਚੇਲੇ ਉਨ੍ਹਾਂ ਨੂੰ ਉਡਾ ਛਡਦੇ ਹਨ' ਅਨੁਸਾਰ ਉਦਾਸੀ ਸਾਧੂਆਂ 'ਚੋਂ ਗੁਰੂ ਘਰ ਦੀ ਨਿੰਦਾ ਕਰਨ ਵਾਲੇ ਪੈਦਾ ਹੁੰਦੇ ਹੀ ਰਹੇ ਹਨ। ਅਜਿਹੇ ਇਕ ਸਾਧੂ ਆਨੰਦ* ਘਨ ਨੇ ਕਵੀ ਸੰਤੋਖ ਸਿੰਘ ਦੇ ਸਮੇਂ ਜਪੁਜੀ ਦੇ ਅਰਥ ਮਨਮਰਜ਼ੀ ਦੇ ਕਰ

* 'ਗਰਬ ਗੰਜਨੀ ਟੀਕਾ' ਦੇ ਕਰਤਾ ਨੇ ਇਸ ਟੀਕੇ ਦੀ ਸਮਾਪਤੀ ਦੇ ਦੋ ਸੰਮਤ ਦਿੱਤੇ ਹਨ— 1886 ਅਤੇ 1889; ਖਾਣ ਪੀਣ ਵਾਲੇ ਪਦਾਰਥਾਂ ਦੇ 6 ਅਤੇ ਕਾਵਯ ਦੇ ਨੌਂ ਰਸ ਹਨ। ਪ੍ਰਿਥਵੀ ਦੇ ਇੱਕ ਅੰਕ ਨੂੰ ਮੰਨ ਕੇ ਅਤੇ ਰਸ ਦੇ 6 ਅੰਕ ਨਿਸਚਿਤ ਕਰਕੇ ਖੜਗ ਜੀ ਨੇ 1886 ਬਿ. ਯਾਨੀ 1829 ਈ. ਮੰਨਿਆ ਹੈ। ਮਹਾਂਕੋਸ਼ ਵਿੱਚ ਦੂਜੇ ਬੰਦ ਦੀ ਪਹਿਲੀ ਤੁਕ ਇਸ ਤਰ੍ਹਾਂ ਹੈ, 'ਸੰਮਤ ਰਸ ਬਸੁ ਬਸੁ ਰਸਾ ਚੇਤ ਚਾਂਦਨੀ ਦੂਜ' ਅਰਥਾਤ 1886 ਚੇਤ ਸੁਦੀ

—ਸੰਪਾਦਕ

ਕੇ ਕਈ ਗੱਲਾਂ ਗੁਰੂ ਸਾਹਿਬਾਨ ਦੀ ਸ਼ਾਨ ਦੇ ਖਿਲਾਫ਼ ਲਿਖੀਆਂ ਜਿਹਾ ਕਿ ਗੁਰੂ ਨਾਨਕ ਸਾਹਿਬ ਦੇ ਅਸਲੀ ਜਾਨਸ਼ੀਨ ਬਾਬਾ ਸ੍ਰੀ ਚੰਦ ਹੀ ਸਨ। 'ਛਿਅ ਘਰ ਛਿਅ ਗੁਰੂ ਛਿਅ ਉਪਦੇਸ਼' 'ਚੋਂ ਉਹਨੂੰ ਗੁਰੂ ਨਾਨਕ ਸਾਹਿਬ ਦੇ ਛੇ ਗੁਰੂ ਦਿਸ ਆਏ ਅਤੇ ਦਸਵੇਂ ਪਾਤਸ਼ਾਹ ਦੇਵੀ ਦੇ ਭਗਤ ਆਦਿ। ਕੈਥਲ ਦੇ ਰਾਜਾ ਭਾਈ ਉਦੇ ਸਿੰਘ ਨੇ ਜਦ ਇਹ ਪੋਥੀ ਤੱਕੀ ਤਦ ਉਨ੍ਹਾਂ ਨੇ ਆਪਣੇ ਦਰਬਾਰੀ ਕਵੀ ਭਾਈ ਸੰਤੋਖ ਸਿੰਘ ਨੂੰ ਆਗਿਆ ਕੀਤੀ ਕਿ ਇਸ ਪੋਥੀ ਵਿਚਲੀਆਂ ਗੁੰਮਰਾਹਕੁੰਨ ਗੱਲਾਂ ਦਾ ਉੱਤਰ ਦਿੰਦੇ ਹੋਏ ਜਪੁਜੀ ਸਾਹਿਬ ਦਾ 'ਅਲੰਕਾਰ ਯੁਤ' ਅਤੇ ਸ਼ੁੱਧ ਤੇ ਸਪੱਸ਼ਟ ਟੀਕਾ ਗੁਰਮਤਿ ਦੀ ਰੋਸ਼ਨੀ ਵਿੱਚ ਰਚੇ, ਕਿਉਂਕਿ ਇਸ ਸ਼੍ਰੋਮਣੀ ਬਾਣੀ ਦੇ ਗੂੜ੍ਹ ਤਤ ਨੂੰ ਸਮਝਣਾ ਆਮ ਇਨਸਾਨ ਲਈ ਔਖਾ ਹੈ :—

ਉਦੇ ਸਿੰਘ ਬਡ ਭੂਪ ਬਹਾਦੁਰ। ਕਵਿ ਬੁਲਾਇ ਰਾਖਯੋ ਢਿਗ ਸਾਦਰ।
ਸ੍ਰੀ ਗ੍ਰੰਥ ਸਾਹਿਬ ਗੁਰਬਾਨੀ। ਸ੍ਰਬ ਸ਼ਿਰੋਮਨਿ ਜਪੁ ਜੀ ਜਾਨੀ॥੧੪॥
ਅਰਥ ਗੰਭੀਰ ਮਹਾਨ ਮਹਾਨੇ। ਅਸ ਲਖਿ ਕਵਿ ਸੋਂ ਬਚਨ ਬਖਾਨੇ :
ਅਲੰਕਾਰ ਯੁਤ ਟੀਕਾ ਰਚੀਏ। ਨਿਰਨੈ ਅਰਥ ਧਰਹੁ ਮਤਿ ਖਚੀਏ॥੧੫॥
ਹੋਤ ਅਸ਼ੰਕਾ ਯਾ ਮਹਿ ਜੇਤੀ। ਬੁਧਿ ਬਲ ਕਰਹੁ ਹਰਹੁ ਅਬ ਤੇਤੀ।
ਸੁਨਿ ਕਰ ਬਚਨ ਨ੍ਰਿਪਤਿ-ਕੇ-ਨੀਕਾ। ਕਵਿ ਨੇ ਰੁਚਿਰ ਰਚਯੋ ਜਪੁ ਟੀਕਾ॥੧੬॥

ਇਉਂ ਉਸ ਅਭਿਮਾਨੀ ਸਾਧੂ ਦੀ ਪੰਡਤਾਈ ਦੇ ਗਰਬ ਦਾ ਗੰਜਨ ਹੋਇਆ

---

• ਆਨੰਦ ਘਨ ਉਦਾਸੀ ਸਾਧੂ ਸੀ, ਇਹ ਗੁਰੂ ਨਾਨਕ ਸਾਹਿਬ ਦੀ ਅੰਸ 'ਚ ਪੈਦਾ ਹੋਇਆ। ਇਸ ਦਾ ਖੁਲਾਸਾ ਡਾ. ਗੁਰਮੁਖ ਸਿੰਘ ਸੰਪਾਦਤ 'ਗੁਰੂ ਨਾਨਕ ਬੰਸ ਪ੍ਰਕਾਸ਼-ਰਚਿਤ ਸੁਖ ਬਾਸੀ ਰਾਮ ਬੇਦੀ' 'ਚ ਕੀਤਾ ਗਿਆ ਹੈ। ਇਸ ਦਾ ਉਲੇਖ ਡਾ. ਰਤਨ ਸਿੰਘ ਜਗੀ ਨੇ ਵੀ ਆਪਣੇ ਲੇਖ 'ਗਰਬ ਗੰਜਨੀ ਟੀਕਾ : ਇੱਕ ਵਿਸ਼ਲੇਸ਼ਣ' 'ਚ ਕੀਤਾ ਹੈ। ਗੁਰੂ ਨਾਨਕ ਬੰਸ ਪ੍ਰਕਾਸ਼ 'ਚ ਆਨੰਦ ਘਨ ਦਾ ਨਾਮ ਵੀ ਆਉਂਦਾ ਹੈ।

ਬਡੇ ਦਿਆਲ ਚੰਦ ਪਹਿਚਾਨੇ॥ ਰੂਪ ਨਰਾਇਣ ਦੂਸਰ ਮਾਨੋ॥

ਅਮਰ ਚੰਦ ਜੀ ਤੀਸਰ ਗਾਏ॥ ਨਿਧਾਨ ਚੰਦ ਚਤੁਰਥਿ ਮਨ ਭਾਏ॥

ਪਰਮ ਪੁਰਖ ਚਾਰੇ ਉਪਕਾਰੀ॥ ਧਰਮ ਰੂਪ ਸਭਿ ਗੁਨ ਬਿਸਥਾਰੀ॥

ਆਨੰਦ ਘਨ ਕਰੁਨਾਨਿਧ ਪੂਰੇ॥ ਬਾਂਡੇ ਲੋਕ ਜਸ ਪਰਾ ਧੂਰੇ॥

ਆਤਮ ਰੰਗ ਅਨੰਤਿ ਉਜਾਗਰ॥ ਦਾਨ ਮਾਨ ਸੋਭਾ ਗੁਣ ਸਾਗਰ॥ 3219॥

(ਗੁਰੂ ਨਾਨਕ-ਲਖਮੀ ਦਾਸ-ਧਰਮ ਚੰਦ-ਮਾਣਕ ਚੰਦ-ਦਾਤਾਰ ਚੰਦ-ਉਦੈ ਚੰਦ-ਸੁਜਾਨ ਰਾਇ-ਸਰਬ ਜੋਤਿ-ਦ੍ਰਿਬ ਜੋਤਿ-ਆਨੰਦਘਨ))

ਇੱਥੇ ਇਹ ਵਿਚਾਰਣ ਯੋਗ ਹੈ ਕਿ ਗੁਰੂ ਸਾਹਿਬ ਦੇ ਪਰਿਵਾਰ 'ਚ ਸਭ ਦੇ ਨਾਮ ਨਾਲ ਚੰਦ ਯਾ ਰਾਇ ਲੱਗਦਾ ਹੈ। ਹੋ ਸਕਦਾ ਹੈ ਉਦਾਸੀ ਭੇਖ ਧਾਰਣ ਕਰਨ ਤੋਂ ਬਾਅਦ ਇਸ ਦਾ ਨਾਮ ਆਨੰਦ ਘਨ ਰੱਖ ਦਿੱਤਾ ਗਿਆ ਹੋਵੇ।

ਸੰਪਾਦਕ

ਜਿਸ ਤੋਂ ਇਸ ਟੀਕੇ ਦਾ ਨਾਉ *'ਗਰਬ ਗੰਜਨੀ'* ਪ੍ਰਸਿੱਧ ਹੋ ਗਿਆ ਤੇ ਇਸ ਤੋਂ ਪਿਛੋਂ ਲਿਖੇ ਗਏ ਜਪੁਜੀ ਦੇ ਟੀਕਿਆਂ ਦਾ ਨਾਉਂ ਗਰਬ ਗੰਜਨੀ ਰੱਖਣ ਦੀ ਤੋਰ ਭੀ ਤੁਰੀ ਜਿਵੇਂ ਗਿਆਨੀ ਗਿਆਨ ਸਿੰਘ ਜੀ ਦੇ ਟੀਕੇ ਦਾ ਨਾਂ ਭੀ ਗਰਬ ਗੰਜਨੀ ਹੈ। ਭਾਵੇਂ ਕਵੀ ਜੀ ਨੇ ਖੁਲ੍ਹਮ ਖੁਲ੍ਹਾ ਇਹ ਗੱਲ ਨਹੀਂ ਆਖੀ ਪਰ ਉਨ੍ਹਾਂ ਦੀ ਟਕੋਰ ਸਾਧੂ ਉਤੇ ਹੀ ਵਜਦੀ ਜਾਪਦੀ ਹੈ। ਦੂਜਾ ਭਾਵ ਇਹ ਸੀ ਕਿ ਜਪੁ ਜੀ ਦੇ ਅਰਥ ਪੜ੍ਹ ਕੇ ਮਨ 'ਚੋਂ ਪਾਠਕ ਦੇ ਦਿਲ 'ਚੋਂ ਮਾਣ ਹੰਕਾਰ ਦੂਰ ਹੋਵੇ। ਕਰਤਾ ਨੇ ਸ਼ਰਧਾਹੀਣ ਹਿਰਦਿਆਂ ਵਿੱਚ ਮੁੜ ਸ਼ਰਧਾ ਉਪਜਾਉਣ ਲਈ ਇਹ ਉੱਦਮ ਕੀਤਾ। ਉਂਝ ਪੰਥ ਦੇ ਗੁਰੂ ਸਵਾਰੇ ਪੂਰਨ ਜਪੀ ਤਪੀ ਸੰਤ ਤੇ ਬ੍ਰਹਮ ਗਿਆਨੀ ਬਾਣੀ ਪੜ੍ਹਣ ਮਾਤਰ ਤੋਂ ਹੀ ਹੰਕਾਰ ਦੂਰ ਹੋਣ ਦੀ ਆਸ ਕਰਦੇ ਰਹੇ ਹਨ। ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਨੇ ਇਕ ਗੁਰਸਿੱਖ ਜੋੜੇ ਨੂੰ ਤਕ ਕੇ ਸਰਦਾਰ ਤੋਂ ਨਾਂ ਪੁੱਛਿਆ। ਉਨ੍ਹਾਂ ਉੱਤਰ ਦਿੱਤਾ, 'ਜੀ ਮੇਰਾ ਨਾਮ ਸ੍ਰ. ਬਹਾਦਰ ਮੇਜਰ........... ਸਿੰਘ ਹੈ।'

'ਮੇਜਰ ਜੀ, ਸੁਖਮਨੀ ਪੜ੍ਹਿਆ ਕਰੋ'। ਸੰਤਾਂ ਨੇ ਆਖਿਆ–

'ਮਹਾਰਾਜ ਜੀ, ਅੱਜ ਤੋਂ ਤਿੰਨ ਸਾਲ ਪਹਿਲਾਂ ਜਦੋਂ ਆਪ ਦੇ ਦਰਸ਼ਨ ਕੀਤੇ ਸਨ, ਉਦੋਂ ਤੋਂ ਸੁਖਮਨੀ ਦੇ ਪਾਠ ਤੋਂ ਬਿਨਾਂ ਅੰਨ ਜਲ ਗ੍ਰਹਿਣ ਨਹੀਂ ਕਰੀਦਾ।' ਮੇਜਰ ਸਾਹਿਬ ਨੇ ਉੱਤਰ ਦਿੱਤਾ।

ਬਾਬਾ ਜੀ ਮੁਸਕਰਾ ਕੇ ਫੁਰਮਾਉਣ ਲਗੇ, 'ਅੱਛਾ ਜੀ ਤੁਹਾਡਾ ਕੀ ਨਾਂ ਹੈ'

ਮੇਜਰ ਨੇ ਕਿਹਾ, 'ਮੈਂ ਤੁਹਾਨੂੰ ਹੁਣੇ ਦੱਸਿਆ ਹੈ, ਸਰਦਾਰ ਬਹਾਦਰ ਮੇਜਰ......ਸਿੰਘ'।

ਸੰਤਾਂ ਆਖਿਆ, 'ਗੁਰਮੁਖੋ ਸੁਖਮਨੀ ਪੜ੍ਹਿਆ ਕਰੋ।' ਮੇਜਰ ਨੇ ਫੇਰ ਉੱਤਰ ਦਿੱਤਾ, 'ਮਹਾਰਾਜ ਮੈਂ ਬੇਨਤੀ ਕਰ ਚੁੱਕਾ ਹਾਂ ਕਿ ਸਾਨੂੰ ਤਿੰਨ ਵਰ੍ਹੇ ਹੋ ਗਏ ਹਨ ਸੁਖਮਨੀ ਪੜ੍ਹਦਿਆਂ'। 'ਅਜੇ ਕੋਈ ਨਹੀਂ ਪੜ੍ਹੀ, ਜੇ ਤੁਸਾਂ ਪੜ੍ਹ ਲਈ ਹੁੰਦੀ ਤਾਂ ਤੁਸਾਂ ਨਾ ਸਰਦਾਰ, ਨਾ ਬਹਾਦਰ ਤੇ ਨਾ ਮੇਜਰ, ਕੁਝ ਭੀ ਨਹੀਂ ਸੀ ਰਹਿਣਾ, ਇਸ ਲਈ ਹੁਣ ਮੇਰੀ ਬੇਨਤੀ ਮੰਨੋ ਤੇ ਸੁਖਮਨੀ ਪੜ੍ਹੋ।' ਸੰਤਾਂ ਨੇ ਬੜੇ ਠਰੰਮੇ ਨਾਲ ਸਮਝਾਇਆ।

[ਅਨੰਦ ਸਰੋਵਰ ਸ਼ਿਮਲਾ ਤ੍ਰੈ ਮਾਸਕ, ਨੰਬਰ ੧੬, ਹਾੜ ਪੂਰਨਮਾਸ਼ੀ, ਤੀਜੇ ਭਾਗ ਦਾ ਸਫ਼ਾ ੧੩੦-੧੩੧]

ਗਰਬ ਗੰਜਨੀ ਗੱਦ ਰਚਨਾ ਹੈ ਅਤੇ ਸਮੇਂ ਦੇ ਰਵਾਜ ਅਨੁਸਾਰ ਸਾਧ ਭਾਸ਼ਾ ਵਿੱਚ ਜਿਸ ਵਿੱਚ ਕਿ ਸਮਕਾਲੀ ਪੰਡਿਤ ਤੇ ਸਾਧੂ ਲੋਕ ਗੋਸ਼ਟਾਂ ਤੇ ਸ਼ਾਸਤਰਾਰਥ ਕਰਦੇ ਸਨ, ਲਿਖੀ ਗਈ ਹੈ। ਇਸ ਟੀਕੇ ਦੀ ਤਰਤੀਬ ਇਉਂ ਡੌਲੀ ਗਈ : ਪਹਿਲਾਂ ਹਰ ਤੁਕ ਦੇ ਅਰਥ ਸਮੇਂ ਦੀ ਪਰਪਾਟੀ ਅਨੁਸਾਰ ਇਕ ਯਾ ਅਨੇਕ ਜੋ ਉਨ੍ਹਾਂ ਆਪ ਅਨੁਭਵ ਕੀਤੇ ਯਾ ਗਿਆਨੀ ਸਿੱਖਾਂ ਤੋਂ ਸੁਣੇ। (ਪੰਚ ਪਰਵਾਣ ਪੰਚ ਪਰਧਾਨ ਦੇ ਪੰਜ ਅਰਥ ਦਸੇ ਗਏ ਹਨ, ਸਫ਼ਾ ੮੩ ਤੋਂ ੮੭) ਫੇਰ ਅਲੰਕਾਰ ਤੇ ਧੁਨੀ ਆਦਿ ਦਸ ਕੇ ਹਰ ਪਉੜੀ ਦਾ ਵਿਸ਼ਲੇਸ਼ਨ ਕਾਵਿ ਪੱਖ ਤੋਂ ਕੀਤਾ ਗਿਆ ਹੈ। ਓਪਰੀ ਨਜ਼ਰ ਨਾਲ ਤਕਿਆਂ ਬਾਣੀ ਵਿੱਚ ਜੋ ਦੂਖਨ (ਦੋਸ਼) ਦਿਸਦੇ ਹਨ, ਉਹ ਭੀ ਕਵੀ ਜੀ

ਨੇ ਸੰਸਾ ਨਵਿਰਤੀ ਕਰਕੇ ਗੁਣ (ਭੂਖਣ) ਸਹੀ ਕੀਤੇ ਹਨ ਜੋ ਡੋਲਦੀ ਸ਼ਰਧਾ ਨੂੰ ਆਸਰਾ ਦਿੰਦੇ ਹਨ।

ਸ੍ਰੀ ਨਾਨਕ ਮਾਨਿਕ ਸਰਸ ਉਰ ਧਾਰੇ ਦੁਤਿ ਪਾਇ।
ਜਿਨ ਕੇ ਸਬਦ ਸੁ ਸਿੰਧ ਮੈ ਅਰਥ ਸੁਧਾ ਦਰਸਾਇ।੧੮।
ਜਹਾਂ ਪ੍ਰਸ਼ਨ ਸੰਸੇ ਸਨੇ ਹਨਿਹੌਂ ਉੱਤਰ ਲੇਖ।
ਦੂਖਨ ਦੇਉਂ ਦਿਖਾਇਕੈ ਭੂਖਨ ਹਵੈਂ ਸੁ ਬਿਸ਼ੇਖ।੧੯।
ਗੁਰ ਸ਼ਰਧਾ ਉਰ ਊਰ ਜੇ ਸੁਨਤ ਸਪੂਰਨ ਹੋਇਂ।
ਬਹੁਰ ਨ ਸੰਸੈ ਸੋਚਹੀਂ ਪਠਹਿਂ ਗੁਨਹਿਂ ਇਹ ਜੋਇ।੨੦।
ਬਯੰਗ ਲੱਛਨਾਂ ਬਹੁਰ ਧੁਨਿ ਨੀਕੇ ਦੇਉਂ ਦਿਖਾਇ।
ਅਲੰਕਾਰ ਸਭ ਤੁਕਨਿ ਕੇ ਲਿਖਹੌਂ ਪਰਖਿ ਬਨਾਇ।੨੧।
ਏਕ ਦੋਇ ਤ੍ਰੈ ਚਾਰ ਤੇ ਫੁਰੈਂ ਅਰਥ ਮਤਿ ਜੋਇ।
ਜੇ ਸਿਖਯਨ ਤੇ ਸ਼ੁਤ ਸੁਨੇ ਸਰਬ ਲਿਖੋਂ ਮੈਂ ਸੋਇ।੨੨।

ਉਦਾਹਰਨ ਲਈ 'ਸੁਣਿਐ ਜੋਗ ਜੁਗਤਿ ਤਨਿ ਭੇਦ'। ਜੋਗ ਕੀ ਜੇ ਜੁਗਤਾਂ ਹੈਂ। ਔ 'ਤਨਿ' ਪਦ ਤੇ ਅਜਹਿਤੀ ਲਛਣਾਂ ਸੋਂ ਤਨ ਬਿਖੇ ਜੋ ਖੱਟ ਚੱਕਰ ਹੈਂ ਤਿਨ ਕੋ ਅਰਥ। ਪੌਣ ਤਿਨ ਖੱਟ ਚਕਰ ਕੋ ਭੇਦਿਕੈ ਦਸਵੇਂ ਦੁਆਰ ਕੋ ਪਹੁੰਚਤ ਹੈ। ਜੋਗ ਕੀ ਜੁਗਤਿ ਕਿਆ ? ਰੀਛਿ (ਰੀੜ), ਖਟ ਚੱਕਰ ਕੋ ਭੇਦਨੇ ਸੋਂ ਸ੍ਵਣ ਤੇ ਹੀ ਪ੍ਰਾਪਤਿ ਹੋਤ ਹੈ।

ਦੁਤਿਯ ਅਰਥ (ਦੂਜਾ ਅਰਥ ਕਰਨ ਸਮੇਂ ਪਦ ਛੇਦ ਇਉਂ ਕੀਤਾ ਹੈ : ਜੋਗ ਜੁਗ ਤਿਤ ਨ ਭੇਦ) 'ਜੋਗ' ਨਾਮ ਮੇਲ ਕਰਨ ਕੋ, 'ਜੁਗ' ਨਾਮ ਦੋਇਕੋ, ਸੋ ਕੌਣ ? ਈਸ਼ਰ ਔਰ ਜੀਵ ਦੋਊ ਕੀ ਏਕਤਾ ਜੋ ਕਰਤਾ ਹੈ 'ਅਸੀ' ਪਦ ਵਿਖੇ। ਤਿਤ ਨ ਭੇਦ' ਤਿਤ ਕਹੀਏ ਤਿਨੋਂ ਵਿਖੇ, ਭੇਦ ਨਹੀਂ ਰਾਖਤ ਹੈ, ਅਭੇਦ ਕਰ ਦੇਤ ਹੈ। ਸੋ ਐਸੀ ਅਦ੍ਵੈਤਤਾ ਸ਼੍ਵਣ ਤੋਂ ਹੀ ਪ੍ਰਾਪਤ ਹੋਤ ਹੈ।

ਤ੍ਰਿਤੀ ਅਰਥ : 'ਤਨ ਭੇਦ' ਕਹੀਏ ਤਨ ਕੇ ਬਿਖੈ ਬਿਕਾਰ ਜੋ ਰੋਗ ਹੋਇ ਆਵਤ ਹੈਂ; ਇਸ ਕੇ ਭੇਦ ਕੋ ਸਮਝਕੈ, ਤਿਸ ਕੀ ਜੁਗਤਿ ਕਹੀਏ ਇਲਾਜ ਕਰਨ-ਵਾਰੋ ਹੋਇ ਜਾਤਾ ਹੈ। ਰੋਗ ਕੋ ਖੈ ਕਰਨ ਕੇ ਜੋਗ ਕਿਆ ਉਚਿਤ ਹੋਇ ਹੈ, ਐਸੋ ਭੀ ਸ੍ਵਣ (ਸੁਨਣ) ਤੇ ਹੀ ਬਨਤਾ ਹੈ। ਇਤਯਰਥ। ਇਸ ਤੁਕ ਮੇਂ ਮੀਲਤ ਅਲੰਕਾਰ ਹੈ :

ਲੱਛਣ—'ਮੀਲਤ' ਜੋ ਸਾਦਰਸ਼ ਤੈ ਭੇਦ ਪਰੈ ਨ ਲਖਾਯ।

ਬੇਦਾਂਤ ਕੇ ਅਰਥ ਮੈਂ ਜੀਵ ਈਸ਼ਰ ਕੀ ਏਕਤਾ ਕਰੀ, ਭੇਦ ਜਾਨਯੋ ਨਹੀਂ, ਪਰਤ ਹੈ ਜੀਵ ਈਸ਼ਰ ਮੇਂ; ਯਾਂਤੇ ਮੀਲਤ ਔਰ ਅਰਥ ਮੈਂ ਕਾਵਯ ਲਿੰਗ ਅਲੰਕਾਰ ਹੈ। ਸ੍ਵਣ ਕਰਨ (ਸੁਨਣ) ਤੇ ਜੋਗ ਉਚਿਤ ਬਨ ਜਾਤ ਹੈ, ਯਹਿ ਤੋ ਅਰਥ ਇਸ ਕੋ ਸਪੱਸ਼ਟ ਕਰਯੋ 'ਜੁਗਤਿ' ਔ 'ਤਨਿ ਭੇਦ' ਸੋਂ, ਯਾਂਤੇ ਕਾਵਯ ਲਿੰਗ। ਇਸ ਅਲੰਕਾਰ ਦਾ ਲਛਣ ਕਵੀ ਜੀ ਨੇ ਇਉਂ ਦੱਸਿਆ ਹੈ :

ਅਰਥ ਸਮਰਥਨ ਜਿਸ ਮੇਂ ਹੋਇ। ਕਾਵਯ ਲਿੰਗ ਕੋ ਲਛਣ ਸੋਇ।

**ਅਲੰਕਾਰ ਦੀ ਪਰਿਭਾਸ਼ਾ :**

ਸ਼ਬਦ ਅਰਥ ਜੇ ਚਿਤ੍ਰਤ ਕਰਹੀ। ਚਮਤਕਾਰ ਛੰਬਿ ਅਧਿਕੈ ਧਰਿਹੀ।
ਭੂਸ਼ਨ ਜੈਸੇ ਪਹਿਰੇ ਪ੍ਰਾਨੀ। ਤੈਸੇ ਅਲੰਕਾਰ ਮਿਲਿ ਬਾਨੀ।

ਉਪਰਲੇ ਅਰਥਾਂ ਵਿੱਚ ਵੇਦਾਂਤ ਦਾ ਸਹਾਰਾ ਲਿਆ ਹੈ। ਇਹ ਗੱਲ ਨਹੀਂ ਕਿ ਭਾਈ ਸੰਤੋਖ ਸਿੰਘ ਜੀ ਵੇਦਾਂਤੀ ਸਨ ਭਾਵੇਂ ਉਨ੍ਹਾਂ ਨੂੰ ਵੇਦਾਂਤ ਦਾ ਡੂੰਘਾ ਗਿਆਨ ਪ੍ਰਾਪਤ ਸੀ, ਸਗੋਂ ਉਨ੍ਹਾਂ ਨੇ ਜਿਵੇਂ ਕਿਵੇਂ ਗੁਰਮਤਿ ਦੀ ਵਿਸ਼ੇਸ਼ਤਾ ਦਰਸਾਉਣ ਲਈ ਕਈ ਢੰਗ ਅਪਨਾਏ। ਸ੍ਰੀ ਗੁਰ ਨਾਨਕ ਪ੍ਰਕਾਸ਼ ਤੇ ਗੁਰੂ ਪ੍ਰਤਾਪ ਸੂਰਜ ਵਿੱਚ ਜਿਥੇ-ਜਿਥੇ ਵੀ ਗੁਰੂ ਸਾਹਿਬਾਨ ਦੀ ਪੀਰਾਂ ਫ਼ਕੀਰਾਂ, ਸਿਧਾਂ, ਜੋਗੀਆਂ, ਪੰਡਤਾਂ ਮੁਲਾਣਿਆਂ ਨਾਲ ਧਾਰਮਿਕ ਸਿਧਾਤਾਂ ਬਾਰੇ ਵਿਚਾਰ ਚਰਚਾ ਆਈ ਹੈ। ਕਵੀ ਜੀ ਨੇ ਉਸ ਦਾ ਪੂਰਾ-ਪੂਰਾ ਫਾਇਦਾ ਉਠਾਉਂਦਿਆਂ ਆਪਣੀ ਤੀਖਣ ਬਿਬੇਕ ਬੁੱਧੀ ਰਾਹੀਂ ਗੁਰਮਤਿ ਸਿਧਾਂਤਾਂ ਦਾ ਸਪੱਸ਼ਟ ਨਿਰਣਾ ਕੀਤਾ ਹੈ। ਮਿਸਾਲ ਲਈ ਸ੍ਰੀ ਗੁਰ ਨਾਨਕ ਪ੍ਰਕਾਸ਼ ਦੇ ਪੂਰਬਾਰਧ ਵਿੱਚ ੪੮-੪੯ ਅਧਿਆਇ ਅੰਦਰ ਕਸ਼ਟ ਯੋਗ ਤੇ ਭਗਤੀ ਯੋਗ ਦਾ ਤੁਲਨਾਤਮਕ ਅਧਿਐਨ ਪੇਸ਼ ਕਰ ਕੇ ਬੜੀ ਖ਼ੂਬੀ ਨਾਲ ਪ੍ਰੇਮਾ ਭਗਤੀ ਦੀ ਵਿਸ਼ੇਸ਼ਤਾ ਦਰਸਾਈ ਹੈ। ਇਵੇਂ ਜਿਵੇਂ ਹਠ ਯੋਗ ਦੇ ਖੰਡਨ ਦੀ ਵਾਰਤਾ ਅਧਿਆਇ ੬੦ ਤੋਂ ੬੪ ਤਕ ਸਵਿਸਥਾਰ ਅੰਕਿਤ ਕੀਤੀ ਹੈ। ਜਦੋਂ ਸ੍ਰੀ ਗੁਰ ਨਾਨਕ ਪ੍ਰਕਾਸ਼ ਦੇ ਉਤਰਾਰਧ ਦੇ ੫੧ਵੇਂ ਅਧਿਆਇ ਵਿਚ ਗੁਰੂ ਨਾਨਕ ਸਾਹਿਬ ਨੇ ਭਾਈ ਲਹਿਣੇ ਨੂੰ ਸਿੱਖਿਆ ਦਿੱਤੀ ਤਾਂ ਉਸ ਵਿੱਚ ਵੇਦਾਂਤ ਦੇ ਆਤਮ ਗਿਆਨ ਦਾ ਨਚੋੜ ਕੱਢ ਦਿਖਾਇਆ ਹੈ।

ਕਵੀ ਜੀ ਦੇ ਸਮੇਂ ਵੇਦਾਂਤ ਤੇ ਯੋਗਾਭਿਆਸ ਦਾ ਬੋਲ ਬਾਲਾ ਸੀ। ਸਿੱਖ ਸਰਦਾਰਾਂ ਤੇ ਰਾਜਿਆਂ ਉੱਤੇ ਇਹ ਰੰਗਣ ਚੜ੍ਹ ਰਹੀ ਸੀ, ਇਥੋਂ ਤਕ ਕਿ ਕੈਥਲ ਦੇ ਰਾਜਾ ਉਦੇ ਸਿੰਘ ਯੋਗਾਭਿਆਸ ਸਿੱਖਦੇ-ਸਿੱਖਦੇ ਅਧਰੰਗ ਕਰਵਾ ਬੈਠੇ ਸਨ। ਕਵੀ ਜੀ ਨੇ ਗੁਰਮਤਿ ਸਿਧਾਂਤਾਂ ਨੂੰ ਹਰ ਦਿਲ ਅਜ਼ੀਜ਼ ਬਨਾਉਣ ਲਈ ਵੇਦਾਂਤ ਨੂੰ ਸਾਧਨ ਬਣਾਇਆ ਤਾਕਿ ਹਿੰਦੂ ਜਨਤਾ ਇਹਨਾਂ ਨੂੰ ਵੇਦ ਬਾਣੀ ਸਮਝ ਲਏ ਅਤੇ ਗੁਰੂਆਂ ਨੂੰ ਆਪਣੇ ਅਵਤਾਰ। ਉਹਨਾਂ ਨੂੰ ਇਹ ਗ਼ਲਤ ਯਾ ਸਹੀ ਪ੍ਰੇਰਨਾ ਭੱਟਾਂ ਦੇ ਸਵੈਯਾਂ 'ਚੋਂ ਮਿਲੀ ਦਿਸਦੀ ਹੈ ਜਿਸ ਵਿੱਚ ਗੁਰੂ ਨਾਨਕ ਸਾਹਿਬ ਨੂੰ ਚੌਹਾਂ ਜੁਗਾਂ ਦੇ ਅਵਤਾਰ ਹੋਣਾ ਪ੍ਰਗਟ ਕੀਤਾ ਗਿਆ ਹੈ।

ਸਤਿਜੁਗ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖੁ ਫੁਰਮਾਇਓ॥੭॥

ਪੰਨਾ : ੧੩੯੦

ਆਪ ੧ਓਂ ਦਾ ਅਰਥ ਸਪੱਸ਼ਟ ਕਰਦੇ ਹੋਏ ਲਿਖਦੇ ਹਨ ਗੁਰੂ ਨਾਨਕ ਜੀ ਜੋ ਸਰਬੱਗਯ ਹੈਂ, ਆਪਨੀ ਬਾਣੀ ਮੇਂ ਸਰਬ ਬੇਦ ਕੀ ਸ਼ੁਤੀ ਕੇ ਹੀ ਅਰਥ ਰਾਖਯੋ। ਪੂਰਬ ਜੋ ਬੇਦ ਹੈਂ ਸੋ ਭੀ ਤਿਨ ਕੇ ਹੀ ਮਤ ਹੁਤੇ। ਅਬ ਕਲਜੁਗ ਕੋ ਸਮਾਂ ਦੇਖ ਕਰਿ, ਮੰਦ ਬੁਧੀ ਲੋਕਨ ਕੀ ਜਾਨ ਕਰਿ ਤਿਸ ਬੇਦ ਕੋ ਹੀ ਅਬ ਦੇਸ਼ ਭਾਖਾ ਮੇਂ ਬਨਾਇ ਸਿਖਯਨ ਕੋ ਉਪਦੇਸ਼ ਦੀਓ। ਧਰਮ ਕੀ ਸਥਿਰਤਾ ਕੇ ਹਿਤ ਜਗਤ ਕੇ ਉਧਾਰਬੇ ਹਿਤ ਜੋ ਸ਼ੁਤਿ 'ਏਕ ਓਅੰਕਾਰ' ਮੇਂ ਰਾਖੀ ਹੈ, ਸੋਈ ਕਹਿਤ ਹੈਂ। ਜਥਾ ਸ਼ੁਤੀ 'ਏਕੋਹੰ ਬਹੁ ਸ਼ਯਾਮ:', ਜਬ ਮਾਯਾਸਵਲ ਬ੍ਰਹਮ ਭਯੋ, ਤਬ ਕਰਤਾ ਪੁਰਖ ਰੂਪ ਪ੍ਰਗਟਯੋ। 'ਏਕੋਹੰ=ਏਕ ਜੋ ਮੈਂ ਸੋ, (ਬਹੁ ਸਯਾਮ) ਬਹੁ ਹੋਵੇਂ। ਇਸ ਕਹਿਨ ਤੇ ਬਿਸਤਾਰ ਕੋ ਜਗਤ ਪ੍ਰਾਪਤ ਹੋਤ ਭਯੋ।' ਇਕਲੇ ਕਵੀ ਸੰਤੋਖ ਸਿੰਘ ਹੀ ਨਹੀਂ, ਸਿੱਖ ਵਿਦਵਾਨ ਲੇਖਕਾਂ ਵਿੱਚ ਇਹ ਰੁਚੀ ਬਹੁਤ ਦੇਰ ਤਕ ਪ੍ਰਬਲ ਰਹੀ ਹੈ।

ਕਵੀ ਨਿਹਾਲ ਸਿੰਘ ਜੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੇਦ ਦਾ ਸਿਧਾਂਤ ਕਹਿੰਦੇ ਹਨ–

ਆਨੰਦ ਕੋ ਘਰ ਹੈ ਕਿ ਅੰਮ੍ਰਿਤ ਕੋ ਸਰ ਹੈ,
ਕਿ ਦੇਵਨ ਕੋ ਤਰੁ ਹੈ ਕਿ ਗਿਆਨ ਕੋ ਸਮਾਜ ਹੈ।
ਕਾਲ ਹੁ ਕੋ ਕਾਲ ਹੈ ਕਿ ਹੀਰਨ ਕੋ ਪਾਲਿ ਹੈ,
ਕਿ ਭਗਤੀ ਕੋ ਮਾਲ ਹੈ ਕਿ ਭਾਵ ਕੋ ਜਹਾਜ਼ ਹੈ।
ਵੇਦ ਕੇ ਸਿਧਾਂਤ ਹੈ ਕਿ ਧਾਰਯੋ ਰੂਪ ਸ਼ਾਂਤ ਹੈ,
ਕਿ ਮੋਖ ਹੀ ਕੋ ਕਾਂਤ ਹੈ ਕਿ ਬ੍ਰਹਮ ਹੀ ਰਿਵਾਜ ਹੈ।
ਰਾਗਨ ਕੋ ਰਾਗ ਹੈ ਜੀਵਨ ਕੋ ਭਾਗ ਹੈ,
ਕਿ ਧਰਾ ਕੋ ਸੁਹਾਗ ਹੈ ਕਿ ਗ੍ਰੰਥ ਮਹਾਰਾਜ ਹੈ।

ਅਤੇ ਇਹ ਭਾਵਨਾ ਭਰਪੂਰ ਯਤਨ ਸਫਲ ਵੀ ਹੋਏ। ਡਾਕਟਰ ਗੋਲਕ ਚੰਦ ਨਾਰੰਗ ਦੇ ਸ਼ਬਦਾਂ ਵਿੱਚ ਜਿਵੇਂ ਉੱਤਰ ਦੇ ਹਿੰਦੂਆਂ ਨੂੰ ਤੁਲਸੀ ਰਾਮਾਯਣ ਨੇ ਹਿੰਦੂ ਬਣਾਈ ਰਖਿਆ, ਤਿਵੇਂ ਪੰਜਾਬ ਦੇ ਹਿੰਦੂਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਮੁਸਲਮਾਨ ਹੋਣੋਂ ਬਚਾਇਆ।

ਚੰਗੇ ਮੰਤਵ ਲਈ ਚੰਗੇ ਸਾਧਨ ਹੀ ਗੁਣਕਾਰੀ ਹੁੰਦੇ ਹਨ ਤੇ ਖ਼ਾਸ ਕਰਕੇ ਗੁਰਬਾਣੀ ਦੀ ਵਿਆਖਿਆ ਅਤੇ ਇਤਿਹਾਸ ਲਿਖਣ ਸਮੇਂ। ਕਵੀ ਜੀ ਦੇ ਸਮੇਂ ਇਹ ਸਿਧਾਂਤ ਪਰਪੱਕ ਹੋ ਚੁੱਕਾ ਸੀ। ਉਹਨਾਂ ਦੇ ਇਕ ਸਮਕਾਲੀ ਨੇ, ਜਿਨ੍ਹਾਂ ਦਸਮੇਸ਼ ਪਿਤਾ ਦੀ ਇਕ ਪ੍ਰਸੰਗਾਵਲੀ (ਅੰਮ੍ਰਿਤ ਗੁਟਕਾ) ਲਿਖੀ ਇਸ ਸਿਧਾਂਤ ਨੂੰ ਇਉਂ ਨਿਰੂਪਨ ਕੀਤਾ–

ਜਿਸ ਮੇਂ ਸਤਿਗੁਰੂ ਕੀ ਮਹਿਮਾ ਹੋਵੇ ਸੋ ਵਾਕਯ ਪ੍ਰਮਾਣ ਹੈ।

ਕਵੀ ਜੀ ਦੇ ਸਾਹਮਣੇ ਇਕ ਮਹਾਨ ਲਕਸ਼ ਸੀ ਇਤਿਹਾਸ ਦੇ ਦੁੱਧ ਅੰਦਰ ਪਈਆਂ ਮੱਖੀਆਂ ਨੂੰ ਕੱਢਣਾ। ਇਸ ਦੀ ਪ੍ਰਾਪਤੀ ਉਨ੍ਹਾਂ ਦਸਾਂ ਸਤਿਗੁਰੂ ਸਾਹਿਬਾਨ ਦੀਆਂ ਪਵਿਤ੍ਰ ਜੀਵਨੀਆਂ ਦੀ ਕਥਾ ਲਿਖ ਕੇ ਕੀਤੀ। ਜਦ ਉਨ੍ਹਾਂ ਗੁਰਬਾਣੀ ਅਤੇ ਗੁਰਮਤਿ ਦੇ ਸਿਧਾਂਤਾਂ ਦੀ ਵਿਆਖਿਆ ਦੇ ਦੁੱਧ ਵਿੱਚ ਮੱਖੀਆਂ ਵੇਖੀਆਂ ਤਦ ਉਨ੍ਹਾਂ

ਨੇ ਇਹ ਗਰਬ-ਗੰਜਨੀ ਟੀਕਾ ਲਿਖਿਆ। ਆਨੰਦ ਘਨ ਦੀਆਂ ਅਯੋਗ ਉਕਤੀਆਂ-ਯੁਕਤੀਆਂ ਦਾ ਯਥਾ ਯੋਗ ਉੱਤਰ ਦਿੱਤਾ।

'ਵਾਰਿਆ ਨ ਜਾਵਾ ਏਕ ਵਾਰ' ਦਾ ਅਰਥ ਕਰਦੇ ਹੋਏ ਆਪ ਲਿਖਦੇ ਹਨ :—

ਇਸ ਤੁਕ ਕੋ ਜੋ ਔਰ ਅਰਥ ਕਰਤ ਹੈਂ, ਸੋ ਸਰਬ ਮੈਂ ਦੂਖਨ ਆਵਤ ਹੈ। ਅਨੰਦ-ਘਨ ਨੇ ਤੋ ਅਰਥ ਕਰਯੋ ਹੈ, 'ਹਟਾਯੋ ਮੈਂ ਇਕ ਵਾਰ ਭੀ ਨਹੀਂ ਜਾਤੋ ਕਿਸੀ ਤੇ।' ਸੋ ਬੀਚਾਰ ਕਰਿ ਦੇਖਾ ਚਾਹੀਏ : ਪਰਮੇਸ਼ਰ ਕੋ ਬਿਅੰਤ ਕਹਨ ਮੈਂ ਬਰਜਨ ਕੌਨ ਲਗਯੋ ਹੈ। ਗੁਰੂ ਜੀ ਨੂੰ, ਜੌ ਕਹਿਤੇ ਹੈ ਮੈਂ ਹਟਾਯੋ ਨਹੀਂ ਜਾਤੋਂ ਏਕ ਵਾਰ ਭੀ, ਜੋ ਹਟਾਵਨਵਾਰੋ ਨਹੀਂ ਹੈ ਤੇ ਗੁਰੂ ਜੀ ਨੇ ਇਸ ਤੁਕ ਕੋ ਬਿਅਰਥ ਕਯੋਂ ਕਹਯੋ ਹੈ? ਐਸੇ-ਐਸੇ ਅਰਥ ਕਰਨ ਤੇ ਅਨੰਦ-ਘਨ ਕੋ ਜਾਨੀਤਾ ਹੈ। ਗੁਰੂ ਜੀ ਕੀ ਬਾਨੀ ਕੇ ਅਰਥ ਸੁਨੇ ਨਹੀਂ, ਮਨ ਆਵਤੇ ਲਗਾਵਤੋ ਗਯੋ ਹੈ। ਏਕ ਅਰਥ ਔਰ ਰੀਤੀ ਸੋ ਕਰਤ ਹੈ : ਹੇ ਪਰਮੇਸ਼ਰ! ਤੇਰੇ ਉਪਰ ਕੇ ਮੈਂ ਏਕ ਵਾਰ ਭੀ ਵਾਰਿਓ ਨਹੀਂ ਜਾਤ, ਕਿਆ? ਬਲਿਹਾਰ ਨਹੀਂ ਹੋ ਸਕਤਿ। ਅਗਾਰੀ ਗ੍ਰਿੰਥ ਸਾਹਿਬ ਜੀ ਮੈਂ ਸੌ-ਸੌ ਵਾਰੀ ਬਲਿਹਾਰਨੇ ਕਹਯੋ ਹੈ, ਈਹਾਂ ਏਕ ਤੁਕ ਕੋ ਅਰਥ ਸੈਂਕਰੇ ਤੁਕਨ ਸੋਂ ਬਿਰੋਧ। ਏਕ ਔਰ ਅਰਥ ਕਰਤ ਹੈ : ਮੈਂ ਏਕ ਵਾਰ ਬਲਿਹਾਰ ਨਹੀਂ ਹੋਤ; ਸੈਂਕਰੇ ਵਾਰ ਬਲਿਹਾਰ ਹੋਤ ਹੌਂ। ਇਸ ਰੀਤਿ ਉਪਰ ਤੇ ਅਰਥ ਲਗਾਏ ਜਾਤ ਹੈਂ, ਕਾਹੇ ਤੇ ? ਵਾਸਤਵ ਅਰਥ ਪ੍ਰਾਪਤ ਨਹੀਂ, ਇਸ ਹੇਤੁ ਤੇ ਇਹ ਤੀਨੋ ਅਰਥ ਔਰਨ ਕੇ ਜੋ ਕਰੇ ਹੋਏ ਹੈਂ, ਤਿਨ ਸਬਨ ਪਰ ਏਕ ਬਡੋ ਪ੍ਰਸ਼ਨ:- 'ਵਾਰਿਆ ਨ ਜਾਵਾ ਏਕ ਵਾਰ' ਤੁਕ ਕੇ ਅੰਤ ਕੋ ਜੋ ਰਕਾਰ ਹੈ, ਇਸ ਮੈਂ ਇਕਾਰ ਨਹੀਂ ਹੈ। 'ਵਾਰੀ' ਕੇ ਅਰਥ ਮੈਂ ਬਡੀ ਇਕਾਰ ਨਹੀਂ, ਜੋ ਛੋਟੀ ਹੋਤੀ ਤੋ ਅਰਥ ਬਨਤੋ। ਸ੍ਰੀ ਅਰਜਨ ਜੀ ਨੇ ਲਗਾਂ ਜੋ ਐਸੀਆਂ ਹੈਂ ਸੋ ਨਿਰਨੇ ਕਰਿ ਕਰਿ ਲਗਵਾਏ ਦਈਂ ਹੈਂ। ਇਸੀ ਹੇਤ ਤੇ ਜਾਣੀਤਾ ਹੈ ਜੋ 'ਵਾਰੀ' ਕੋ ਅਰਥ ਨਹੀਂ। ਜੇ ਰਕਾਰ ਮੈਂ ਇਕਾਰ ਹੋਤੀ ਤੋ ਤੀਨੋ ਅਰਥ ਬਨਤੋ। ਇਹ ਪ੍ਰਸ਼ਨ ਤੀਨੋ ਅਸਥਨ ਪਰ। ਔਰ ਹਮ ਨੇ ਜੋ ਅਰਥ ਕਰਯੋ ਹੈ 'ਰੋਮ' (ਵਾਲ) ਕੋ, ਸੋਈ ਗੁਰੂ ਜੀ ਕੋ ਧਰਯੋ ਹੋਯੋ ਹੈ। ਬਯੰਤਤਾ ਕੇ ਬਰਨਨ ਕੋ ਪ੍ਰਸੰਗ ਹੈ। ਇਸ ਪ੍ਰਸੰਗ ਮੇਂ ਇਸ ਅਰਥ ਕੀ ਸੰਗਤ ਬੈਠਤ ਹੈ। ਇਸ ਪ੍ਰਕਾਰ ਬਯੰਤ ਕਹਿ ਕਹਿ ਸਰਬ ਸ਼ਕਤਿ ਮੈਂ ਪਰਮਾਤਮਾ ਕੋ ਮਾਨਕਰ ਅਰ ਸਰਬ ਬਿਵਹਾਰੁ ਤਿਸ ਮੈਂ ਕਲਪਤਿ ਲਖਨੇ ਇਹ ਨਿਸ਼ਚਾ ਨਿਦਧਯਾਸਨਵਾਨੋਂ ਕੋ ਕਹਯੋ ਹੈ। ਅਬ ਅਗਾਰੀ ਭਗਤਿ ਅਰ ਗਿਆਨ ਦੋਨੋਂ ਪੱਖੋਂ ਕਾ ਸਿਧਾਂਤ ਬਰਨਨ ਕਰਤ ਹੈਂ। ਸਵਾਮੀ ਅਰ ਦਾਸ ਜਬ ਲੌ ਬਨੇ ਰਹੈਂ ਤਬ ਲੌ ਐਸੇ ਲਖੇ :— (ਵਾਰਿਆ ਨਾਮ ਬਰਨਨ ਕੋ ਬਯਾਕਰਨ ਰੀਤੀ ਸੋਂ ਭੀ ਹੋਤ ਹੈ ਵਾ ਕਿਸੇ ਦੇਸ਼ ਕੀ ਭਾਖਾ ਹੈ; ਐਸੋ ਜੋ ਪਰਮੇਸ਼ੁਰ ਹੈ, ਤਿਸ ਕੋ ਬਰਨਨ ਨਹੀਂ ਕਰਯੋ ਜਾਤ ਹੈ 'ਏਕ ਵਾਰ' ਏਕ ਰੋਮ ਕੋ ਭੀ ਨਹੀਂ ਕੋਈ ਜਾਨ ਸਕਤ ਹੈ) ਕੀ ਸੰਗਤ ਬੈਠਤ ਹੈ।"

ਅਨੰਦਘਨ ਵਰਗੇ ਘੁਣਤਰਾਂ ਕੱਢਣ ਵਾਲੇ ਥੋਥੇ ਗਿਆਨੀਆਂ ਦਾ ਅੱਗਾ ਰੋਕਣ ਲਈ ਕਵੀ ਜੀ ਨੇ ਇਕ ਹੋਰ ਮਾਹਰਕੇ ਦਾ ਡੱਕਾ ਲਾਇਆ ਹੈ, ਗੁਰਬਾਣੀ ਵਿੱਚ ਬਿੰਦੀ ਅਤੇ ਅੱਧਕ ਦੀ ਅਣਹੋਂਦ ਬਾਰੇ। 'ਨਾਨਕ ਪਾਤਿਸਾਹੀ ਪਾਤਿਸਾਹੁ' ਬਾਰੇ ਆਪ ਲਿਖਦੇ ਹਨ—'ਪਾਤਿਸਾਹੀ' ਪਦ ਮੈਂ ਜੋ 'ਹੀ' ਹੈ ਤਿਸਕੇ ਦੀਰਘ ਇਕਾਰ ਮੈਂ

ਬਹੁ ਸ਼ਬਦ (ਬਹੁਤ ਵਚਨ) ਹੋਤ ਹੈਂ ਬਿੰਦੀ ਕੋ ਸਮੇਤ। ਸੋ ਬਿੰਦਾ ਔਰ ਅੱਧਕ ਊਪਰਲੀ (ਓਪਰੀ)। ਇਨ ਦੋਊ ਕੋ ਆਦਿ ਗ੍ਰੰਥ ਸਾਹਿਬ ਮੇਂ ਅਭਾਵ ਹੈ, ਪਠਨ ਮੇਂ ਆਵਤ ਹੈ, ਜੇ ਨਾ ਪੜ੍ਹੇ ਤੌਂ ਅਰਥ ਕੌ ਅਨਰਥ ਹੋਤੇ ਹੈਂ। ਪ੍ਰਮਾਣ—'ਵੱਡਾ ਸਾਹਿਬ ਵੱਡੀ ਨਾਈ'

ਇਸ ਮੇਂ 'ਨਾਈਂ' ਪਠਨ ਤੇ ਅਰਥ ਆਛੋ ਹੋਤ ਹੈ ਤੇ 'ਨਾਈ' ਕੇ ਅਰਥ ਨਹੀਂ ਬਨਤ ਹੈ। ਐਸੇ ਹੀ ਅਨੇਕ ਸਥਾਨੋਂ ਮੇਂ ਯਹਿ ਰੀਤਿ ਹੈ ਗੁਰੂ ਅਰਜਨ ਜੀ ਕੇ ਭੀ ਬਚਨ ਹੈਂ ਜਿਸ ਸਮੇਂ ਗ੍ਰੰਥ ਸਾਹਿਬ ਪੂਰੇ ਲਿਖਿਉ ਗਇਓ ਹੈ ਤਬ ਕਿਸੀ ਸਿੱਖ ਨੇ ਅਰਦਾਸ ਕਰੀ ਹਜ਼ੂਰ ਮੈਂ : ਬਿੰਦਾ ਔਰ ਅਧਿਕ, ਇਨ ਹੀ ਘਾਟ ਰਹਯੋ ਗ੍ਰੰਥ ਸਾਹਿਬ ਮੇਂ। ਸਾਹਿਬ ਜੀ ਨੇ ਕਹਯੋ 'ਅਬ ਨਹੀਂ ਲਗਤ ਹੈ, ਸਿਖਯ ਬੁਧਿਵਾਨ ਅਗਾਰੀ ਆਪ ਹੀ ਤਿਸੀ ਰੀਤਿ ਪਠਿ ਕਰ ਅਰਥ ਕੋ ਕਰੈਂਗੇ।'

ਇਸ ਭਾਵਨਾ ਨੂੰ ਪੰਥ ਦੇ ਪ੍ਰਕਾਂਡ ਪੰਡਿਤ ਸੁਰਗਵਾਸੀ ਭਾਈ ਕਾਹਨ ਸਿੰਘ ਜੀ ਨੇ ਅਗੇ ਤੋਰਿਆ। ਗਿਆਨੀ ਹਰਨਾਮ ਸਿੰਘ ਜੀ ਵਲਭ ਦੇ ਨਾਂ ਇਕ ਚਿੱਠੀ ਵਿੱਚ ਉਹਨਾਂ ਲਿਖਿਆ :

ੴ

ਪ੍ਰੇਮੀ ਜੀ! ਹਿੰਦੀ ਉਰਦੂ ਵਿੱਚ ਜਦ ਗੁਰਬਾਣੀ ਲਿਖਣੀ ਹੋਵੇ ਤਦ ਸ਼ਬਦ ਗੁਰੂ ਕੇ ਨਹੀਂ ਬਦਲਣੇ ਚਾਹੀਯੇ, ਪਰ ਅੱਖਰ ਭਾਸ਼ਾ ਅਨੁਸਾਰ ਲਿਖਣੇ ਚਾਹੀਯੇ। ਅਜਿਹਾ ਨਾ ਕਰਨ ਤੇ ਪਾਠਕਾਂ ਨੂੰ ਆਨੰਦ ਨਹੀਂ ਆਉਂਦਾ। ਪੰਜਾਬੀ ਵਿੱਚ 'ਚਸਮ' ਠੀਕ ਹੈ। ਪਰ ਜੇ ਉਰਦੂ ਅੱਖਰਾਂ ਵਿੱਚ ਲਿਖੋ ਤਾਂ ਚਸ਼ਮ ਹੀ ਲਿਖੋ। ਇਸੇ ਤਰ੍ਹਾਂ ਸੰਤ ਦੀ ਥਾਂ ਹਿੰਦੀ ਵਿਚ सन्त, ਅਸਟਪਦੀ ਦੀ ਥਾਂ अष्टपदि ਆਦਿ। ਜੋ ਸ਼ਬਦ ਆਪ ਨੇ ਲਿਖੇ ਹਨ ਵਰਤਣੇ ਯੋਗ ਹਨ। ਜੋ ਹਠ ਕਰਕੇ ਹਿਜੇ ਨਹੀਂ ਬਦਲਦੇ ਉਹ ਗੁਰਬਾਣੀ ਦੀ ਮਹਿਮਾ ਘਟਾਉਂਦੇ ਹਨ।

ਸ਼ੁਭਚਿੰਤਕ,

੨੦-੨-੩੩ ਕਾਹਨ ਸਿੰਘ

(Trumpp's translation of Siri Guru Granth Sahib vol. 1, by Giani Harnam Singh Ballabb.)

ਫ਼ਾਰਸੀ ਤੋਂ ਅਨਜਾਣ ਅਨੰਦਘਨ ਨੇ ਬਹੁਤਾ ਕਰਮੁ ਲਿਖਿਆ ਨ ਜਾਇ ਤੁਕ ਵਿਚਲੇ 'ਕਰਮ' ਪਦ ਦਾ ਅਰਥ 'ਕਰਮਨ' ਕੇ ਉਪਰ ਲਗਾਯੋ ਹੈ। ਤਿਸ ਪਰ ਪ੍ਰਸ਼ਨ—'ਜੇ ਗੁਰੂ ਜੀ ਕਰਮਨ ਕਾ ਅਰਥ ਰਾਖਤੇ ਤੋ ਐਸੇ ਲਿਖਤੇ 'ਬਹੁਤੇ' ਕਰਮ ਲਿਖੇ ਨਾ ਜਾਇ। ਕਰਮ ਤੋਂ ਬਹੁਤ ਹੈ, ਤਿਨੋਂ ਪਰ ਬਹੁ ਬਾਚੀ ਪਦ ਰਾਖਤੇ। ਕਰਮ ਪਾਰਸੀ ਪਦ 'ਕਿਰਪਾ', ਸੋ ਏਕ ਬਚਨ, ਯਾਂ ਤੇ ਗੁਰੂ ਜੀ ਨੇ ਏਕ ਬਾਚੀ ਪਦ ਰਾਖਯੋ! ਬਹੁ ਬਾਚੀ ਔਰ ਏਕ ਬਾਚੀ ਜੋ ਪਦ ਹੈਂ ਐਸੀ ਬਾਤ ਵੀ ਨਹੀਂ ਬੁਧਿ ਮੈਂ ਆਈ ਅਨੰਦਘਨ ਕੇ, ਔਰ ਅਰਥ ਤੌਂ ਕਹਾਂ ਸਮਝਨੇ ਥੇ। ਜੇ ਕੋਈ ਹਠ ਕਰਕੇ ਕਰਮਨ ਕੋ ਹੀ ਅਰਥ ਲਗਾਵੇ। ਤਿਸ ਅਰਥ ਪਰ 'ਗਤਿ ਸੰਸਕ੍ਰਿਤ' ਦੋਖ ਹੋਤ ਹੈ, ਜਿਸ ਦਾ ਲੱਛਣ ਹੈ—

ਸ਼ਬਦ ਸ਼ੁੱਧਿ ਨਹਿ ਕਵਿਤਾ ਮਾਂਹੀ॥ 'ਗਤਿ ਸੰਸਕ੍ਰਿਤ' ਕਹਿਤ ਹੈ ਤਾਂਹੀ।

ਭਾਈ ਸਾਹਿਬ ਨੇ ਅਰਥਾਂ ਦੀ ਪੁਸ਼ਟੀ ਲੋੜ ਅਨੁਸਾਰ ਗੁਰਬਾਣੀ ਦੇ ਹੀ ਪ੍ਰਮਾਣਾਂ ਦੁਆਰਾ ਹੀ ਕੀਤੀ ਹੈ। ਮਸਲਨ—

**ਜੇ ਕੋ ਖਾਇਕੁ ਆਖਣਿ ਪਾਇ॥**

ਖਾਇਕੁ ਨਾਮ ਤਿਨ ਕੋ ਜੋ ਪਰਮੇਸਰ ਕੇ ਭਾਣੇ ਪਰ ਤਰਕ ਕਰੇ ਹੈਂ। ਸ੍ਰੀ ਗ੍ਰੰਥ ਸਾਹਿਬ ਮੇਂ ਯਹ ਨਾਮ ਏਕ ਸਥਾਨ ਔਰ ਭੀ ਹੈ—

'ਥਾਉ ਨਹੀਂ ਖਾਇਕਾ॥ ਵਾਰ ਸਿਰੀ ਰਾਗੁ ਮ.-1-2*

ਤਹਾਂ ਭੀ ਯਹੀ ਅਰਥ। ਜੋ ਜੇ ਕਹਿਨ ਕੋ ਪਰੈ : ਕਿਆ ? ਜੋ ਪਰਮੇਸਰ ਯਹ ਬਾਤ ਅਛੀ ਨਹੀਂ ਕਰਤ, ਇਸ ਤੇ ਆਦਿ ਆਪ ਨੇ ਦੁਖ ਸੁਖ ਦੇਖ ਕਰਿ, ਵਾ ਪਰ ਕੇ ਦੁਖ ਸੁਖ ਦੇਖ ਕਰਿ, ਵਾ ਬੰਧਨ ਮੁਕਤ ਕਰਨ ਮੇਂ ਆਪਿ ਔ ਪਰ ਕੋ ਦੋਸ਼ ਅਰੋਪਤਿ ਹੈ ਈਸ਼ਰ ਮੇਂ, ਸੋ ਤਿਸ ਕੋ ਕਹੇ ਤੇ ਹੋਤਾ ਤੌ ਕੁਛ ਭੀ ਨਹੀਂ ਪ੍ਰੰਤੂ ਜੋ ਤਿਸ ਕੀ ਦਸਾ ਹੋਤ ਹੈ ਸੋ ਕਹਿਤ ਹੈਂ।

**ਓਹੁ ਜਾਣੈ ਜੇਤੀਆ ਮੁਹਿ ਖਾਇ॥**

ਜਿਤਨੀ ਸਜਾਇ ਤਿਸ ਕੇ ਮੁਖ ਪਰ ਮਿਲਤੀ ਤਿਸ ਸਜਾਇ ਕੋ ਸੋਈ ਜਾਨਤ ਹੈ, ਕਛੂ ਕਹਿਨ ਮੇਂ ਨਹੀਂ ਆਵਤ ਜੋ ਏਤੀਕ ਦੇਤ ਹੈ। ਜੋ ਅਤਿ ਅਧਿਕ ਦੁਖ ਵਾ ਅਤਿ ਅਧਿਕ ਸੁਖ, ਤਿਸ ਕੋ ਸੋਈ ਜਾਨਤ ਹੈ। ਜਿਸ ਕੋ ਹੋਤ ਹੈ, ਔਰ ਨਹੀਂ ਲਖ ਸਕਤਿ ਹੈ।

**ਪ੍ਰਸ਼ਨ**—ਮੁਹ ਪਰ ਸਜਾਇ ਹੋਤ ਹੈ ਯਹ ਕੋਨ ਕਾਰਨ ?

**ਉੱਤਰ**—ਪਰਮੇਸ਼ਰ ਕੇ ਦਰਬਾਰ ਨਯਾਂਇ ਹੋਤ ਹੈ, ਜਿਸ ਇੰਦ੍ਰੀ ਸੋਂ ਜੈਸੋ ਪਾਪ ਕਰਤ ਹੈ, ਤਿਸ ਇੰਦ੍ਰੀ ਦਵਾਰਾ ਤਿਸ ਕੋ ਤੈ ਸੋਈ ਦੁਖ ਭੋਗਾਈਤਾ ਹੈ। ਪ੍ਰਾਣੀ ਜੋ ਅਸਮਰਥ ਹੈਂ ਸੋ ਪਰਮੇਸ਼ਰ ਸਮਰੱਥ ਕੋ ਕਾਰਜ ਕੁਛ ਭੀ ਨਹੀਂ ਬਿਗਾਰ ਸਕਤ ਹੈਂ, ਇੱਕ ਜੁਬਾਨ ਸੇ ਨਿੰਦਾ ਪਰੇ ਕਰੈਂ, ਸੋ ਮੁਖ ਕਰਿ ਕੈ ਨਿਦਾ ਕਰੀ ਹੁਤੀ ਤਿਸ ਮੁੱਖ ਪਰ ਹੀ ਸਜਾਇ ਅਨੇਕ ਤਰਹ ਕੀ ਮਿਲਤ ਹੈ। ਇਤਯਰਥ।

**'ਹੋਰ ਆਖ ਨ ਸਕੈ ਕੋਇ॥ ਜੇ ਕੋ ਪਾਇਕੁ ਆਖਣਿ ਪਾਇ॥'** ਇਨ ਦੋਊ ਤੁਕਨ ਮੈਂ 'ਆਖਿ ਨ' ਆਖਣਿ' ਪਦ ਤੇ ਲਾਟਾਨੁਪਾਸ ਅਲੰਕਾਰ, ਭਾਵ ਭਿੰਨ ਹੈ: "ਆਖਿ ਨ ਸਕੈ" 'ਆਖਣਿ ਪਾਹਿ'। ਔਰ ਖਾਇਕੁ ਜੋ ਕਹਤ ਹੈ ਪਰਮੇਸ਼ਰ ਕੋ ਦੋਸ਼, ਸੋ ਤੋ ਕਾਰਨ, ਅਗਲੀ ਤੁਕ ਮੇਂ ਸਜਾਇ ਤਿਨ ਕੋ, ਸੋ ਕਾਰਜ, ਦੋਊ ਸੰਗ ਮੈਂ ਕਹਿਨ ਤੇ ਹੇਤਾਲੰਕਾਰ।

ਇਹ ਰਚਨਾ ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਦੀ ਪੰਜਾਬੀ ਵਾਰਤਕ ਦਾ ਨਮੂਨਾ ਹੈ। ਭਾਵੇਂ ਇਸ ਵਿਚ ਸਾਧ ਭਾਸ਼ਾ ਦਾ ਰਲਾ ਹੈ। ਇਉਂ ਇਹ ਟੀਕਾ ਗੁਰੂ ਨਾਨਕ ਜੀ ਦੀ ਸਰਬੋਤਮ ਬਾਣੀ ਦੇ ਗੂੜ ਤੱਤਾਂ ਨੂੰ ਬੜੀ ਸੁਗਮਤਾ ਨਾਲ ਉਜਾਗਰ ਕਰਦਾ ਹੈ ਅਤੇ ਅਰਥਾਂ ਨੂੰ ਸਪੱਸ਼ਟ ਕਰਨ ਵਿੱਚ ਤਰਕ ਤੇ ਨਿਆਂਇ ਸਹਿਤ ਸਹੈਤਾ ਕਰਦਾ ਹੈ।

ਤੀਹਵੀਂ ਪੌੜੀ ਦੀ ਵਿਆਖਿਆ ਕਰਦੇ ਕਵੀ ਜੀ ਲਿਖਦੇ ਹਨ—*'ਇਕ ਲਾਏ*

---

ਫਰੀਦਕੋਟ ਵਾਲੇ ਟੀਕੇ 'ਚ ਇਸਦੀ ਵਿਆਖਿਆ ਇਸ ਤਰ੍ਹਾਂ ਹੈ: ਪੂਰੇ ਪਰਮੇਸੁਰ ਕਾ ਦਰਸ਼ਨ ਗਯਾਨੀਓਂ ਨੇ ਪਾਇਆ ਹੈ ਘਰ ਜਗਯਾਸੂ ਪਾਵੈਂਗੇ (ਥਾਉ) ਸਰੂਪ ਮੈਂ ਠਉਰ (ਖਾਇਕਾ) ਮੂਰਖੋਂ ਕੋ ਨਹੀਂ ॥੨॥

*ਦੀਬਾਣੁ'* ਇਸ ਕੋ ਅਰਥ ਵੀ ਅਨੰਦਘਨ ਤੇ ਨਹੀਂ ਆਯੋ। ਮੁਹਾਸਬਾ (ਹਿਸਾਬ ਲੇਖਾ) ਲੈਨਵਾਰੋ ਅਰਥ ਕਰਯੋ ਹੈ। ਸੋ ਕਿਸੇ ਸ਼ਾਸਤ੍ਰ ਪੁਰਾਣ ਗਰੰਥ ਮੇਂ ਨਹੀਂ ਕਹਯੋ ਜੋ ਸ਼ਿਵਜੀ ਸਭ ਕੋ ਮੁਹਾਸਬਾ ਲੈਤੇ ਹੈਂ। 'ਪ੍ਰਲੈ ਕਾਲ ਮੈਂ ਸਰਬ ਕੋ ਨਾਸ਼ ਕਰਤਾ' ਏਹ ਤੋ ਸਰਬ ਮੈਂ ਲਿਖਤ ਹੈ ਯਾਂਤੇ ਜਾਨੀਤਾ ਹੈ, ਮਨ ਆਏ ਅਰਥ ਕਰੇ ਹੈਂ।'

ਇਉਂ ਉਨ੍ਹਾਂ ਗੁਰਬਾਣੀ ਦੇ ਅਰਥਾਂ 'ਚੋਂ ਪਈਆਂ ਮੱਖੀਆਂ ਕੱਢੀਆਂ ਹਨ। ਗੁਰੂਆਂ ਦੀ ਪਤਿਤ ਪਾਵਨ ਜਾਤ ਉਤੇ ਲਾਏ ਗਏ ਨਿਰਮੂਲ ਦੂਸ਼ਨਾਂ ਦਾ ਵੀ ਖੰਡਨ ਕਵੀ ਜੀ ਨੇ ਕੀਤਾ ਹੈ, ਇਹ ਦਰਸਾ ਕੇ ਕਿ 'ਪਰਮ ਪਰਾਵਰ ਨਾਥ' ਸਤਿਗੁਰ ਨਾਨਕ ਸਾਹਿਬ ਦੀ ਨਿਰਵੈਰ ਹਸਤੀ ਦੇ ਉੱਜਲ ਚੰਦ ਨੂੰ ਅਜਿਹੇ ਲੱਛਣ ਦੂਸ਼ਿਥ ਨਹੀਂ ਕਰ ਸਕਦੇ ਤੇ ਉਨ੍ਹਾਂ ਦੀ ਕੀਰਤੀ ਇਨ੍ਹਾਂ ਦੋਸ਼ਾਂ ਤੋਂ ਨਿਰਲੇਪ ਹੈ। ਅਨੰਦਘਣ, ਗੁਰੂ ਨਾਨਕ ਸਾਹਿਬ ਦੇ ਉਤਰਾਧਿਕਾਰੀ ਗੁਰੂ ਅੰਗਦ ਦੇਵ ਜੀ ਥਾਂ, ਬਾਬਾ ਸ੍ਰੀ ਚੰਦ ਨੂੰ ਮੰਨਦਾ ਹੈ, 'ਤੇ ਬਹੁਰ ਲਿਖਯੋ ਹੈ ਕਿ ਸ੍ਰੀ ਨਾਨਕ ਜੀ ਕੋ ਮੁਕਤਿ ਨਹੀਂ ਪ੍ਰਾਪਤ ਭਈ, ਕਦੇ ਅਗਾਰੀ ਮੁਕਤਿ ਹੋਹਿੰਗੇ। ਇਤਯਾਦਿ ਅਯੋਗ ਬਾਤੇ ਹੈਂ। ਪਰਮੇਸ਼ਰ ਜੀ ਕੇ ਅਵਤਾਰਨਿ ਕੀ ਨਿੰਦਾ ਕਰੀ, ਤਿਸ ਕੋ ਫਲ ਪ੍ਰਗਟ ਹੀ ਹੈ। ਆਪ ਲਿਖਦੇ ਹਨ : ਇਹ ਟੀਕਾ ਸ੍ਰੀ ਜਪੁਜੀ ਕੋ ਅਨੰਦ ਘਨ ਨੇ ਕਰਯੋ ਹੈ। ਜੋ ਗੁਰੂ ਨਿਸ਼ਚੇ ਤੇ ਹੀਨ ਹੈ ਨਰ, ਅਲਪ ਬੁਧੀ, ਤਿਨ ਕੋ ਪਰਚਾ। 'ਪਰਮੇਸ਼ਰ ਕੀ ਅਰ ਸੰਤ ਕੀ ਨਿੰਦਾ ਕੋ ਨਿਖੇਧ ਸ੍ਰੀ ਗੁਰੂ ਗ੍ਰੰਥ ਸਾਹਿਬ ਮੇਂ ਬਹੁਤ ਕਹਯੋ ਹੈ, ਹਮ ਨੇ ਕਿਆ ਕਹਨੋ ਹੈ। ਤਿਸ ਟੀਕੇ ਕੇ ਪਢਨਵਾਰੇ ਕੋ ਭੀ ਫਲ ਸੋਈ ਹੋਇਗੋ। ਜੇ ਕੋਈ ਕਹੈ : (ਗੁਰੂ) ਅਵਤਾਰ ਨਹੀਂ (ਸਨ), ਇਸ ਬਾਤ ਕੇ ਨਿਰਨਾ ਹਮਾਰੇ ਕੀਓ ਜਨਮ ਸਾਖੀ ਨਾਨਕ ਪ੍ਰਕਾਸ਼ ਗ੍ਰੰਥ ਕੇ ਸੈਂਤੀਵੇਂ ਧਿਆਏ ਮੈਂ ਨੀਕੀ ਰੀਤੀ ਸੋਂ ਕਹਯੋ ਹੈ, ਤਹਾਂ ਦੇਖ ਲੈਨੇ।

ਬਹੁਰੋ ਸ੍ਰੀ ਨਾਨਕ ਜੀ ਸਰਬੱਗਯ, ਜੋ ਜਥਾਰਥ ਹੋਇ ਤਿਸਕੇ ਬਕਤਾ। ਅਨੰਦ ਘਨ ਕੇ ਨਿਸ਼ਚੇ ਕੋ ਖੁਲਾਸਾ ਐਸੇ ਜਾਨੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਕੇ ਬਚਨ ਨੂਨ ਲਖੇ ਹੈ, ਇਹ ਟੀਕਾ ਸ੍ਰੀ ਜਪੁਜੀ ਕੋ ਅਨੰਦ ਘਨ ਨੇ ਕਰਯੋ ਹੈ। ਰਿਖੋਂ ਕੇ ਵਾਕ ਊਚੇ ਜਾਣੇ। ਜੋ ਤਿਨ ਕੇ ਪ੍ਰਮਾਣ ਸੋਂ ਸ੍ਰੀ ਗੁਰੂ ਨਾਨਕ ਜੀ ਬਾਣੀ ਪ੍ਰਸਿੱਧ ਹੋਇ ਅਰ, ਲੋਕ ਜਥਾਰਥ ਜਾਣੇ। ਇਹ ਤੋ ਐਸੀ ਰੀਤ ਭਈ ਜੋ ਦੀਪਕ ਬਹੁਤੇ ਬਾਲਕੇ ਤਿਨਕੇ ਚਾਨਣੇ ਸੇ ਕੋਈ ਸੂਰਜ ਕੋ ਦਿਖਾਵੇ।' ਫੇਰ ਦਸਦੇ ਹਨ ਕਿ ਦਸੋ ਸਤਿਗੁਰੂ ਸਾਹਿਬਾਨ ਇਕੋ ਜੋਤ ਦੀਆਂ ਵੱਖ-ਵੱਖ ਸੂਰਤਾਂ ਤੇ ਸ਼ਕਲਾਂ ਹੋਣ ਕਰਕੇ ਇਹ ਗੱਲ ਹਰ ਇਕ ਸਤਿਗੁਰੂ ਦੇ ਲਾਗੂ ਹੁੰਦੀ ਹੈ। 'ਔਰ ਜੋ ਸਾਸ਼ਤ੍ਰਨ ਮੈਂ ਹੋ ਕਰਿ ਪਖਬਾਦ ਕੋ ਉਠਾਵਤ ਹੈ। ਬਹੁਤ ਸਤਿਗੁਰੂ ਕੇ ਮਤਿ ਕੋ ਰਲਾਯੋ ਚਾਹਤ ਹੈ, ਸੋ ਅਨਜਾਣ ਹੀ ਠਗਯੋ ਜਾਇਗੋ। ਨਿਸ਼ਚੇ ਵਾਲੇ ਜੋ ਸਿੱਖ ਹੈਂ ਸੋ ਤੋ ਸੁਪਨ ਮਾਤਰ ਵੀ ਤਿਨ ਕੋ ਕਹਿਨੋਂ ਨਹੀਂ ਮਾਨੇਂਗੇ।

ਐਸੀ ਐਸੀ ਤਰਕਾ ਅਨੰਦਘਨ ਕੇ ਅਰਥ ਕਰਨੇ ਪਰ ਔਰ ਅਨੇਕ ਊਠਤ ਹੈਂ। ਸ੍ਰੀ ਗੁਰੂ ਦਸਵੀਂ ਪਾਤਿਸ਼ਾਹੀ ਇਸੀ ਬਾਤ ਤੇ ਭਵਿੱਖਤ ਬਿਚਾਰ-ਕੇ ਅਪਨੇ ਗੁਰਨ ਕੋ ਨਿਰਨਾ ਕਰ ਗਏ ਹੈਂ; ਜੋ ਲੋਕ ਆਸ਼ੇ ਤੇ ਸਤਿਗੁਰਨ ਕੋ ਸਮਝਹਿੰਗੇ ਨਹੀਂ, ਕੋਈ ਕਿਸੀ ਕੋ ਮਤਿ ਕੋ ਅਨੁਮਾਨ ਕਰੈਗੋ, ਕੋਈ ਕਿਸੇ ਕੋ ਕਰੈਗੋ, ਯਾਂਹੀ ਤੇ ਗੁਰੂ ਬਤਾਇ ਗਏ ਹੈਂ, ਸੋਈ ਕਹਿਤੇ ਹੈ—

**ਆਦਿ ਅੰਤ ਏਕੈ ਅਵਤਾਰਾ॥ ਸੋਈ ਗੁਰੂ ਸਮਝੀਅਹੁ ਹਮਾਰਾ॥ (ਚੌਪਈ ਪਾ: ੧੦)**

ਅਰ ਦੇਵੀ ਜੋ ਪ੍ਰਤੱਖ ਕਰੀ ਕਹਿਤੇ ਹੈਂ, ਸੋ ਕੈਸੇ ? ਜੋ ਅਨੇਕ ਸਥਾਨੋਂ ਬਿਖੈ ਆਪਣੀ ਬਾਣੀ ਮੇਂ ਉਸਤਤਿ ਚੰਡਕਾ ਕੀ ਕਰੀ ਹੈ, ਤਿਸ ਕੋ ਸੁਨਿਕੇ ਪੀਛੇ ਤੇ ਲੋਕ ਅਨੰਦਘਨ ਜੈਸੇ ਕਹਿਤੇ ਹੈਂ, ਜੋ ਦਸਵੀਂ ਪਾਤਿਸ਼ਾਹੀ ਕੋ ਗੁਰੂ ਦੇਵੀ ਹੈ! ਤਹਾਂ ਭੀ ਨਿਰਨੈ ਕਰ ਗਏ ਹੈਂ। ਪ੍ਰਮਾਣ :

**ਅਰੁ ਸਿਖ ਹੌਂ ਆਪਨੇ ਹੀ ਮਨ ਕੋ, ਇਹ ਲਾਲਚੁ ਹਉ ਗੁਨ ਤਉ ਉਚਰੋਂ॥**
**(ਚੰਡੀ ਚਰਿਤ੍ਰ -੨੩੧)**

ਸੋ ਪ੍ਰਥਮ ਪਾਤਿਸ਼ਾਹੀ ਤੇ ਦਸਵੀਂ। ਪ੍ਰਯੰਤ ਸਰਬ ਕੋ ਏਕ ਆਸ਼ੈ ਹੈ, ਏਕ ਹੀ ਇਨ ਕੋ ਗੁਰੂ ਹੈ, ਏਕ ਹੀ ਇਨ ਕੇ ਸਰੂਪ ਹੈ, ਮੁਕਤਿ ਹਿਤ ਏਕ ਹੀ ਉਪਦੇਸ਼ ਹੈ, ਜੋ ਬਿਲੱਖਣ ਸਮਝਤ ਹੈਂ ਤਿਨ੍ਹੋਂ ਤੇ ਮੂਰਖ ਅਧਿਕ ਔਰ ਕੌਣ ਹੈ ? ਗੁਰੂ ਜੀ ਆਪ ਕਹਿ ਗਏ ਹੈਂ :

**ਅਮਰਦਾਸ ਰਾਮਦਾਸ ਕਹਾਯੋ॥ ਸਾਧਨ ਲਖਾ ਮੂੜ੍ਹ ਨਹਿ ਪਾਯੋ॥ (ਪਾ: ੧੦)**

ਕਵੀ ਜੀ ਦੇ ਇਹ ਜਜ਼ਬਾਤ ਉਹਨਾਂ ਨੂੰ ਇਸ ਦੋਸ਼ ਤੋਂ ਬਰੀ ਕਰ ਦੇਂਦੇ ਹਨ ਕਿ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਵਿੱਚ ਦਸਮੇਸ਼ ਪਿਤਾ ਜੀ ਵਲੋਂ ਦੇਵੀ ਪੂਜਨ ਦਾ ਪ੍ਰਸੰਗ ਉਹਨਾਂ ਆਪ ਲਿਖਿਆ ਹੈ।

ਸ਼ਬਦ-ਅਰਥ ਕਰਨ ਲਗਿਆਂ ਸਪੱਸ਼ਟਤਾ ਦਾ ਵਿਸਥਾਰ ਲੋੜ ਅਨੁਸਾਰ ਕੀਤਾ ਗਿਆ ਹੈ। ੧ੳ ਦੀ ਵਿਆਖਿਆ ਉਪਨਿਸ਼ਦਾਂ ਦੇ ਵਾਕ *'ਏਕੋਂਹ ਬਹੁ ਸ਼ਿਯਾਮ'* ਤੋਂ ਲੈ ਕੇ ਪ੍ਰਾਚੀਨ ਮਤਾਂ ਦੇ ਈਸ਼ਵਰ ਸੰਬੰਧੀ ਵਿਸ਼ਵਾਸਾਂ ਦੀ ਪੜਤਾਲ ਕੀਤੀ ਹੈ। ਇਸੇ ਤਰ੍ਹਾਂ 'ਨਾਨਕ' ਦੇ ਅੱਖਰੀਂ ਅਰਥ ਸਮੁੱਚੇ ਮੂਲ ਮੰਤਰ ਦੀ ਵਿਆਖਿਆ, ਹੁਕਮ ਰਜਾਈ' 'ਗੁਰੂ ਈਸ਼ਰ ਗੁਰ ਗੋਰਖ', 'ਪੰਚ ਪ੍ਰਵਾਨ' ਅਤੇ 'ਗਿਰਹਾ ਸੇਤੀ ਮਾਲ ਧਨ' ਆਦਿ ਦੀ ਵਿਆਖਿਆ ਪੜ੍ਹਨਯੋਗ ਹੈ। ਹਿੰਦੂ ਦੇਵ ਮਾਲਾ ਦੇ ਅਰਥਾਂ ਦਾ ਤਾਂ ਇਹ ਕੋਸ਼ ਆਖਿਆ ਜਾ ਸਕਦਾ ਹੈ। ਖੰਡ, ਮੰਡਲ, ਵਰਭੰਡ, ਦੀਪ, ਲੋ, ਪਾਤਾਲ ਦਾ ਵੇਰਵਾ ਦਿੱਤਾ ਗਿਆ ਹੈ, ਜੋ ਹੋਰ ਕਈ ਟੀਕਿਆਂ 'ਚੋਂ ਨਹੀਂ ਮਿਲਦਾ ਚਾਰ ਖਾਣੀਆਂ ਦਾ ਵਿਸਥਾਰ ਦਸਕੇ ਕਰਤਾ ਜੀ ਸਹਿਜੇ ਹੀ ਦਸ ਗਏ ਹਨ ਕਿ ਇਹ ਹਰ ਖਾਣੀ ੨੧ ਲੱਖ ਹੁੰਦੀ ਹੈ ਤੇ ਇਹਨਾਂ ਚੌਂਹ ਤੋਂ ਹੀ ਚੁਰਾਸੀ ਲੱਖ ਜੂਨਾਂ ਬਣੀਆਂ।

ਆਪਣੇ ਦੇਸ਼ ਦੀ ਅਧਿਆਤਮਿਕਤਾ ਅਤੇ ਪਰਮ ਪ੍ਰਾਇਣਤਾਂ ਉੱਤੇ ਆਪ ਨੂੰ ਕਿੰਨਾ ਫ਼ਖ਼ਰ ਹੈ, ਉਹ ੩੫ਵੀਂ ਪਉੜੀ ਦੀ ਤੁਕ 'ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ਜੋ ਕਰੀਤੀ ਹੈ ਸੋ ਲੋਕਨ ਕੇ ਉਧਾਰ ਕਰਬੇ ਹੇਤ ਰਚਿਤ ਹੈਂ ਸੋ ਯਹ ਭੂਮਕਾ ਵੀ ਜੰਬੂ ਦੀਪ ਮੇਂ ਜੋ ਭਾਰਤ ਖੰਡ ਹੈ। ਸੋ ਲੋਕਨ ਕੇ ਉਧਾਰ ਕਰਿਬੇ ਹੇਤ ਹੈ; ਜੋ ਇਸ ਮੇਂ ਮਾਨੁਖ ਦੇਹ ਜਿਨ ਕੋ ਪ੍ਰਾਪਤ ਭਈ ਹੈ, ਫੇਰ ਸ਼ੁਭ ਕਰਮੋਂ ਮੇਂ ਲਗੇ ਹੈਂ ਸਤਿਨਾਮ ਕੇ ਸਿਮਰਨ ਤੇ ਗਿਆਨ ਕੀ ਪ੍ਰਾਪਤੀ ਹੋਇ ਕਰ ਮੁਕਤਿ ਹੋਤ ਹੈ। ਜੈਸੇ ਹੀ ਧਰਮ ਸਾਲ ਮੇਂ ਪੁੰਨ ਦਾਨ ਸਿਮਰਨ ਕਰਤ ਹੈਂ। ਜੋ ਐਸੇ ਸਥਾਨੋਂ ਮੇਂ ਬੁਰੇ ਕਰਮ ਕਰਤ ਹੈਂ ਤਿੰਨ ਕੋ ਸੋਈ ਬਿਪ੍ਰੀਤ ਹੋ ਜਾਤਿ ਹੈ। ਤੈਸੇ ਲੋਕਨ ਕੇ ਕਲਯਾਨ ਹੇਤ ਕਰਮ ਭੂਮਕਾ ਰਚੀ ਹੈ; ਜੋ ਇਸ ਮੇਂ ਸੁਭ ਮਾਰਗ ਚਲਤੁ ਹੈਂ ਤਿਨ ਕੋ ਕਲਯਾਨ ਹੋਤ ਕਰਮ ਭੂਮਕਾ

ਰਚੀ ਹੈ; ਜੋ ਇਸ ਮੇਂ ਸ਼ੁਭ ਮਾਰਗ ਚਲਤ ਹੈ ਤਿਨ ਕੋ ਕਲਯਾਨ ਹੋਤ ਹੈ; ਯਾਤੇ ਧਰਮ ਸਾਲ ਕਹਯੋ : ਧਰਮ ਕਰਨੇ ਕੋ 'ਸਾਲ' ਕਹੀਏ, ਸੋ ਧਰਮਸਾਲ। ਔਰ ਜੇਤੇ ਲੋਕ ਹੈਂ ਛਿਅ ਦੀਪ ਆਦਿ ਸਰਬ ਮੇਂ ਇਸ ਭਾਰਤ ਖੰਡ ਕੀ ਕਮਾਈ ਖਾਤ ਹੈਂ!

ਪੋਥੀ ਦੇ ਅੰਤ ਵਿੱਚ ਜਪੁ ਸਾਹਿਬ ਦਾ ਅਨੁਬੰਧ ਸਪੱਸ਼ਟ ਕੀਤਾ ਹੈ : ਅਧਿਕਾਰੀ-ਸਮਦਮ ਸਾਧਨ ਕਰੇ ਹੁਏ, ਮਲਿਨ ਵਾਸ਼ਨਾ ਕੇ ਨਾਸ਼ ਹੋਨ ਤੇ, ਆਤਮਾ ਕੇ ਲਖਣ ਕੀ ਹੈ ਲਾਲਸਾ ਜਿਸ ਕੋ, ਸੋ ਇਸ ਗ੍ਰੰਥ ਮੇਂ ਅਧਿਕਾਰੀ ਜਾਨਿਯੈ।

ਬਿਸ਼ੈ—ਜੀਵ ਈਸ਼ਰ ਕੀ ਏਕਤਾ ਬ੍ਰਹਮ ਮੇਂ, ਇਸ ਮੇਂ ਯਹ ਬਿਸ਼ੈ ਹੈ।

ਪ੍ਰਯੋਜਨ—ਆਨੰਦ ਕੀ ਜੋ ਪ੍ਰਾਪਤੀ, ਸੋ ਇਸ ਮੇਂ ਪ੍ਰਯੋਜਨ।

ਸੰਬੰਧ—ਪ੍ਰਤਿਪਾਦ ਸ੍ਰੀ ਜਪੁਜੀ ਹੈ ਪਰਮਾਤਮਾ ਪ੍ਰਤਿਪਾਦਯ ਹੈ,

ਯਿਹ ਸੰਬੰਧ ਲਖੀਏ, ਐਸੇ ਅਨੁਬੰਧ ਬਨਤ ਹੈ।

ਬਾਲਮੀਕੀ ਰਾਮਾਇਣ ਦੇ ਟੀਕੇ ਵਾਂਗ ਇਸ ਪੋਥੀ ਦੇ ਸ਼ੁਰੂ ਵਿੱਚ ਕੈਂਥਲ ਦੇ ਰਾਜ ਘਰਾਣੇ ਦਾ ਸੰਖੇਪ ਹਾਲ ਭੀ ਦਿੱਤਾ ਹੈ।

ਗੱਲ ਕੀ ਇਹ ਟੀਕਾ ਜਪੁਜੀ ਦੇ ਅਰਥ ਉਨ੍ਹੀਵੀਂ ਸਦੀ ਦੇ ਸਿੱਖ ਦਰਸ਼ਨ ਗਿਆਨੀਆਂ ਦੀ ਵਿਚਾਰ ਧਾਰਾ ਅਨੁਸਾਰ ਪ੍ਰਗਟ ਕਰਦਾ ਹੈ ਤੇ ਕਈ ਭੁਲੇਖਿਆਂ ਨੂੰ ਦੂਰ ਕਰਦਾ ਹੈ। ਕਈ ਪੁਰਾਤਨ ਗ੍ਰੰਥਾਂ ਵਾਂਗ ਕਾਫ਼ੀ ਸਮਾਂ ਇਹ ਵੀ ਦੁਰਲੱਭ ਹੀ ਰਿਹਾ ਹੈ। ਪਹਿਲੀ ਵਾਰ ਇਹਨੂੰ ੧੯੧੦ ਈ. ਵਿੱਚ ਸੰਤ ਸਰੂਪ ਸਿੰਘ ਜੀ ਨੇ ਅੰਮ੍ਰਿਤਸਰੋਂ ਪ੍ਰਕਾਸ਼ਤ ਕੀਤਾ ਸੀ। ਉਹ ਭੀ ਸਮਾਂ ਪਾ ਕੇ ਦੁਰਲੱਭ ਹੋ ਗਿਆ। ਮਈ ੧੯੬੧ ਵਿੱਚ ਇਸ ਟੀਕੇ ਨੂੰ ਭਾਈ ਮਹਾਂ ਸਿੰਘ ਜੀ ਸੰਪਾਦਕ ਖਾਲਸਾ ਸਮਾਚਾਰ ਪਾਸੋਂ ਸੰਪਾਦਿਤ ਕਰਵਾ ਕੇ ਅਤੇ ਪ੍ਰੋ. ਪਿਆਰਾ ਸਿੰਘ ਪਦਮ ਤੋਂ ਮੁਖਬੰਧ ਲਿਖਵਾ ਕੇ ਗਿਆਨੀ ਖਜ਼ਾਨ ਸਿੰਘ ਪ੍ਰਧਾਨ ਮਹਾਂ ਕਵੀ ਭਾਈ ਸੰਤੋਖ ਸਿੰਘ ਯਾਦਗਾਰ ਕਮੇਟੀ 1530/15 ਸਿੰਘ ਨਿਵਾਸ ਪਹਾੜ ਗੰਜ, ਨਵੀਂ ਦਿੱਲੀ ਨੇ ਮੁੜ ਪ੍ਰਕਾਸ਼ਿਤ ਕੀਤਾ।

ਜਿਵੇਂ ਕਿ ਉੱਪਰ ਦੱਸਿਆ ਗਿਆ ਹੈ, ਇਹ ਪੁਸਤਕ ਇਕ ਵਿਦਵਾਨ ਨੂੰ ਨਿਰੁਤਰ ਕਰਨ ਲਈ ਲਿਖੀ ਗਈ ਸੀ, ਇਸ ਦੀ ਬੋਲੀ ਇਸਦਾ ਤਰਜ਼ੇ ਬਿਆਨ ਉਕਤੀਆਂ ਯੁਕਤੀਆਂ ਅਤੇ ਪੰਡਿਤਾਈ ਭਰਪੂਰ ਹੈ। ਟੀਕਾ ਕਰਣ ਦੀ ਸ਼ੈਲੀ ਆਪਣੀ ਵਿਲੱਖਣਤਾ ਕਾਰਣ ਤਕਣ ਯੋਗ ਹੈ। ਤੁਕ ਦੇ ਅਨੇਕ 'ਪਦਛੇਦ ਕਰਕੇ ਇੱਕ-ਇੱਕ ਸ਼ਬਦ ਦੇ ਵੱਖਰੇ-ਵੱਖਰੇ ਜੋ ਅਰਥ ਹੋ ਸਕਦੇ ਹਨ ਉਹ ਨਿਰੂਪਣ ਕੀਤੇ ਗਏ ਹਨ। ਹਰ ਪਹਿਲੂ ਤੋਂ ਅਰਥਾਂ ਅਲੰਕਾਰਾਂ ਦਾ ਪ੍ਰਗਟਾ ਅਤੇ ਸੰਕਿਆ ਸ਼ੁਭਿਆਂ ਦਾ ਸਮਾਧਾਨ ਕਰਦਿਆਂ ਭਾਵ ਉੱਤੇ ਭਰਪੂਰ ਚਾਨਣਾ ਪਾਇਆ ਹੈ।

ਅੱਜ ਦਾ ਸਾਧਾਰਨ ਪੰਜਾਬੀ ਪਾਠਕ ਭਾਵੇਂ ਇਸ ਟੀਕੇ ਨੂੰ ਰੁਚੀ ਨਾਲ ਨਾ ਪੜ੍ਹੇ, ਪਰ ਜਪੁ ਸਾਹਿਬ ਵਿੱਚ ਇਸ ਦੀ ਆਪਣੀ ਨਵੇਕਲੀ ਥਾਂ ਹੈ। ਅੱਜ ਦਾ ਕੋਈ ਜਪੁਜੀ ਸਾਹਿਬ ਦੀ ਵਿਆਖਿਆ ਲਿਖਣ ਵਾਲਾ ਇਸ ਤੋਂ ਪ੍ਰਭਾਵਤ ਹੋਏ ਬਿਨਾਂ ਨਹੀਂ ਰਹਿੰਦਾ। ਜਸਟਿਸ ਤੇਜਾ ਸਿੰਘ ਜੀ ਨੇ 'ਇਕ ਸੰਸਾਰੀ ਇਕ ਭੰਡਾਰੀ....' ਤੁਕ ਦੇ ਅਰਥਾਂ ਵਿੱਚ ਕਵੀ ਜੀ ਦੇ 'ਲਾਏ ਦੀਬਾਣ' ਦੀ ਚਰਚਾ ਕੀਤੀ ਹੈ। ਜਸਟਿਸ ਹਰਨਾਮ ਸਿੰਘ ਜੀ ਨੇ ਆਪਣੇ ਅੰਗਰੇਜ਼ੀ ਟੀਕੇ ਵਿੱਚ 'ਕਰਮ ਖੰਡ ਕੀ ਬਾਣੀ ਜੋਰੁ' ਤੁਕ ਦਾ

ਅਰਥ ਇਸੇ ਟੀਕੇ ਅਨੁਸਾਰ ਕੀਤਾ ਹੈ। ਅੱਜਕਲ੍ਹ ਸ. ਮਦਨਮੋਹਨ ਸਿੰਘ ਰੀਟਾਇਰਡ ਡਿਸਟ੍ਰਿਕਟ ਐਂਡ ਸੈਸ਼ਨ ਜੱਜ, ਸਪੋਕਸਮੈਨ ਨਵੀਂ ਦਿੱਲੀ ਵਿੱਚ ਜੋ ਜਪੁਜੀ ਦੇ ਅਰਥਾਂ ਦੀ ਲੜੀ ਛਪਵਾ ਰਹੇ ਹਨ, ਉਸ ਵਿੱਚ ਥਾਂ ਪਰ ਥਾਂ ਇਸ ਟੀਕੇ ਦੇ ਪ੍ਰਭਾਵ ਦਾ ਝਾਵਲਾ ਪੈਂਦਾ ਹੈ। ਅਜਿਹਾ ਟੀਕਿਆਂ ਤੋਂ ਲਾਭ ਲੈ ਕੇ ਹੁਣ ਲੋੜ ਹੈ ਕਿ 'ਜਪੁਜੀ' ਦਾ ਇਕ ਪਰਮਾਣੀਕ ਟੀਕਾ ਲਿਖਿਆ ਜਾਵੇ ਜੋ ਆਉਣ ਵਾਲੇ ਸਮੇਂ ਲਈ ਸਰਬਮਾਨਿਯ ਹੋਵੇ। ਇਹ ਟੀਕਾ ਸਰਲ ਅਰਥਾਂ ਸਹਿਤ ਬਾਣੀ ਦੇ ਗੂੜ੍ਹ ਤੱਤਾਂ ਨੂੰ ਪ੍ਰਤਿਪਾਦਨ ਕਰਦਾ ਅੱਜਕਲ੍ਹ ਦੀਆਂ ਮਾਨਸਿਕ ਗੁੰਝਲਾਂ ਨੂੰ ਖੋਹਲਦਾ ਹੋਵੇ। ਕੀ ਚੰਗਾ ਹੋਵੇ ਪੰਥ ਦੀ ਕੋਈ ਨੁਮਾਇੰਦਾ ਜਮਾਇਤ ਇਸ ਅਤਿ ਲੋੜੀਂਦੇ ਕਾਰਜ ਨੂੰ ਨਜਿੱਠੇ ਅਤੇ ਆਉਣ ਵਾਲੀ ਗੁਰੂ ਨਾਨਕ ਸਾਹਿਬ ਦੀ ਪੰਜ ਸੌ ਵੀਂ ਜਨਮ ਸ਼ਤਾਬਦੀ ਉੱਤੇ ਇਹ ਢੋਆ ਜਨਤਾ ਨੂੰ ਪੇਸ਼ ਕਰੇ।



# ਭਾਈ ਸੰਤੋਖ ਸਿੰਘ ਤੇ ਕੈਥਲ ਰਾਜ

*ਸ੍ਰ. ਰਣਜੀਤ ਸਿੰਘ 'ਖੜਗ'*
*ਪ੍ਰਸਿੱਧ ਇਤਿਹਾਸਕਾਰ*

ਕਵੀ ਸੰਤੋਖ ਸਿੰਘ ਜੀ ਕਰਤਾ ਸ੍ਰੀ ਗੁਰੂ ਪਰਤਾਪ ਸੂਰਜ ਗ੍ਰੰਥ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪਿੰਡ ਨੂਰ ਦੀ ਸਰਾਂ (ਜਿਸਦਾ ਨਾਂ ਹੁਣ ਕਿਲਾ ਕਵੀ ਸੰਤੋਖ ਸਿੰਘ ਰਖਿਆ ਗਿਆ ਹੈ) ਵਿਚ ਪੈਦਾ ਹੋਏ। ਸ੍ਰੀ ਅੰਮ੍ਰਿਤਸਰ ਵਿੱਚ ਗਿਆਨੀ ਸੰਤ ਸਿੰਘ ਅਤੇ ਕਾਸ਼ੀ ਜੀ ਵਿੱਚ ਪ੍ਰਾਚੀਨ ਸੰਸਕ੍ਰਿਤ ਵਿਦਿਆ ਪ੍ਰਾਪਤੀ ਪਿਛੋਂ ਉਹ ਕੁਝ ਚਿਰ ਬੂੜੀਆ ਦੇ ਸਰਦਾਰ ਭਗਵਾਨ ਸਿੰਘ ਜੀ ਦੇ ਦਰਬਾਰੀ ਕਵੀ ਰਹੇ। ਇਥੇ ਇਨ੍ਹਾਂ ਸ੍ਰੀ ਗੁਰੂ ਨਾਨਕ ਪ੍ਰਕਾਸ਼ ਰਚਿਆ। ਫੇਰ ਕੁਝ ਚਿਰ ਪਟਿਆਲੇ ਮਹਾਰਾਜਾ ਕਰਮ ਸਿੰਘ ਦੇ ਦਰਬਾਰੀ ਕਵੀ ਰਹੇ। ਅੰਤ ੧੮੮੨ ਬਿਕਰਮੀ ਵਿੱਚ ਆਪ ਕੈਂਥਲ[1] ਪਤੀ ਭਾਈ ਉਦੇ ਸਿੰਘ ਜੀ ਦੇ ਸਦੇ ਤੇ ਕੈਂਥਲ ਚਲੇ ਗਏ। ਭਾਈ ਸਾਹਿਬ, ਭਾਈ ਦੇਸੂ ਸਿੰਘ ਜੀ ਦੇ ਪੋਤਰੇ ਅਤੇ ਭਾਈ ਲਾਲ ਸਿੰਘ ਦੇ ਛੋਟੇ ਸਪੁੱਤਰ ਸਨ।

**ਭਾਈ ਦੇਸੂ ਸਿੰਘ**

ਕੈਂਥਲ ਦਾ ਪੁਰਾਣਾ ਨਾਂ ਕਪਿਸਥਲ ਇਸ ਕਰਕੇ ਪਿਆ ਕਿਉਂਕਿ ਇਥੇ ਅੰਜਨਾਂ ਦੇ ਦੇਸ਼ ਨਿਕਾਲੇ ਸਮੇਂ ਹਨੂਮਾਨ ਦਾ ਜਨਮ ਹੋਇਆ ਸੀ। ਭਾਈ ਗੁਰਬਖਸ਼ ਸਿੰਘ ਦੇ ਸਪੁੱਤਰ ਭਾਈ ਦੇਸੂ ਸਿੰਘ ਕੈਂਥਲ ਦੇ ਸਿੱਖ ਰਾਜ ਦੇ ਬਾਨੀ, ਸ੍ਰੀ ਗੁਰੂ ਹਰਿ ਰਾਏ ਸਾਹਿਬ ਤੋਂ ਵਰੋਸਾਏ, ਭਾਈ ਭਗਤੂ ਦੇ ਵੰਸ਼ਜ ਅਤੇ ਅੰਮ੍ਰਿਤਸਰੋਂ ਸੱਤ ਕੋਹ ਤੇ ਵੱਸਣ ਵਾਲੇ ਪਿੰਡ ਅਲਾਵਲਪੁਰ ਦੇ ਵਸਨੀਕ ਸਨ। ਆਪ ਡਲੇ ਵਾਲਿਆਂ ਦੀ ਮਿਸਲ ਦੇ ਰੁਕਨ ਸਨ। ਇਨ੍ਹਾਂ ਨੇ ਅਰਨੌਲੀ, ਡੇਰਾ ਟੰਡਵਾਲਾ, ਮੁਸਤਫਾਬਾਦ ਦੇ ਪਰਗਨੇ, ਸਿਧੋ ਵਾਲ, ਬਾਂਗਰ, ਆਮਲ ਅਤੇ ਕੁਲਾਰਖਰਿਆਲ ਫਤਹਿ ਕਰਨ ਪਿਛੋਂ ੧੭੬੭ ਵਿੱਚ ਕੈਂਥਲ ਪਠਾਨ ਭਰਾਵਾਂ ਤੋਂ ਜਿੱਤ ਕੇ ਰਾਜਧਾਨੀ ਕਾਇਮ ਕੀਤੀ। ਸ੍ਰ. ਦੇਸੂ ਸਿੰਘ ਬੜਾ ਨੇਕ ਦਿਲ ਹੁਕਮਰਾਨ ਸੀ। ਹਾਰੇ ਹੋਏ ਪਠਾਨ ਭਰਾਵਾਂ ਭੀਖ ਬਖਸ਼ (ਜੋ ਨੱਠ ਗਿਆ) ਅਤੇ ਨਿਆਮਤ ਖਾਂ (ਜੋ ਫੜਿਆ ਗਿਆ) 'ਚੋਂ ਨਿਆਮਤ ਖਾਂ ਨੂੰ ਜਾਗੀਰ ਦਿੱਤੀ। ਪ੍ਰਤੀਤ ਹੁੰਦਾ ਹੈ ਕਿ ਥਾਨੇਸਰ ਤਕ ਦਾ ਇਲਾਕਾ ਜੋ ਸਰਦਾਰ ਭੰਗਾ ਸਿੰਘ ਨੇ ਫਤਹਿ ਕੀਤਾ ਇਸ ਰਾਜ ਵਿੱਚ ਸ਼ਾਮਲ ਸੀ। ਇਸੇ ਕਰਕੇ ਹਰੀ ਰਾਮ ਗੁਪਤਾ ਨੇ ਆਪਣੀ ਰਚਨਾ, ਹਿਸਟ੍ਰੀ ਆਫ ਦੀ ਸਿਖਸ, ਪੁਸਤਕ ਦੂਜੀ ੧੭੬੯-੧੭੯੯ (ਸਤਲੁਜ ਪਾਰ ਦੇ ਸਿੱਖ) ਦੇ ਸਫਾ ੨੩ ਤੇ ਦੇਸੂ ਸਿੰਘ ਨੂੰ ਪਹੋਏ ਵਾਲਾ

---

1. ਪਹਿਲਾਂ ਇਸ ਰਿਆਸਤ ਦਾ ਨਾਂ ਕੈਂਥਲ ਕਰਕੇ ਪ੍ਰਸਿੱਧ ਸੀ, ਪਰ ਹੁਣ ਇਹ ਕੈਥਲ ਕਰਕੇ ਜਾਣਿਆ ਜਾਂਦਾ ਹੈ।

—ਸੰਪਾਦਕ

ਲਿਖਦੇ ਹੋਏ ਪ੍ਰਗਟ ਕੀਤਾ ਹੈ ਕਿ ਇਸਦੇ ਕੋਲ ੧੧੨੫ ਘੋੜੇਚੜ੍ਹੇ ਅਤੇ ੭੩੫ ਪਿਆਦਾ ਸਿਪਾਹੀ ਸਨ।

੧੧ ਮਾਰਚ ੧੭੭੬ ਨੂੰ ਮੁਜ਼ਫਰ ਨਗਰ ਲਾਗੇ ਅਮੀਰ ਨਗਰ ਦੇ ਮੈਦਾਨ ਵਿੱਚ ਸ਼ਾਹੀ ਫੌਜ ਵਿਰੁੱਧ ਜ਼ਾਬਤ ਖਾਂ ਦੀ ਮਦਦ ਕਰਨ ਬਦਲੇ ਤੇ ੧੭੭੯ ਵਿੱਚ ਮਜਦੂਦ ਦੌਲਾ ਅਬਦੁਲ ਅਹਿਦ ਜੋ ਰਾਜਾ ਅਮਰ ਸਿੰਘ ਪਟਿਆਲਾ ਵਿਰੁੱਧ ਚੜ੍ਹ ਕੇ ਜਾ ਰਿਹਾ ਸੀ ਦੀ ਕਰੋਪੀ ਸਹਿਣੀ ਪਈ, ਹਾਲਾਂ ਕਿ ਉਸ ਰਾਜੇ ਨੇ ਭਾਈ ਦੇ ਕਈ ਇਲਾਕੇ ਖੋਹ ਲਏ ਸਨ। ਅਬਦੁਲ ਅਹਿਦ ਨੇ ਭਾਈ ਨੂੰ ਖ਼ਿਲਅਤ ਦੇ ਕੇ ਤਿੰਨ ਲੱਖ ਰੁਪੈਆ ਕਰ ਮੰਗਿਆ। ਅਣਖੀ ਭਾਈ ਨੇ ਦੇਣੋਂ ਇਨਕਾਰ ਕਰ ਦਿੱਤਾ। ਰਾਜਾ ਗਜਪਤ ਸਿੰਘ ਜੀਂਦ ਜੋ ਰਾਜਾ ਅਮਰ ਸਿੰਘ ਦਾ ਪੱਖੀ ਸੀ ਦੀ ਸਾਜ਼ਿਸ਼ ਨਾਲ ਭਾਈ ਨੂੰ ਕੈਦ ਕੀਤਾ ਗਿਆ। ਅਖੀਰ ਚਾਰ ਲੱਖ ਤਾਰਨਾ ਮੰਨ ਕੇ ਰਿਹਾ ਹੋਇਆ। ਤਿੰਨ ਲੱਖ ਉਸੇ ਵੇਲੇ ਦੇ ਦਿੱਤਾ ਗਿਆ ਤੇ ਇਕ ਲੱਖ ਬਦਲੇ ਭਾਈ ਦੇ ਪੁੱਤਰ ਲਾਲ ਸਿੰਘ ਨੂੰ ਬਤੌਰ ਯਰਗਮਾਲ ਫੜ ਲਿਆ ਗਿਆ।

ਅਗਲੇ ਸਾਲ ਜਦ ੮ ਫਰਦਰੀ ੧੭੮੦ ਨੂੰ ਰਾਜਾ ਅਮਰ ਸਿੰਘ, ਹਮੀਰ ਸਿੰਘ ਨਾਭਾ ਵਾਲੇ ਦੀ ਪੁੱਤਰੀ ਦੇ ਅਨੰਦ ਕਾਰਜ ਤੇ ਪਟਿਆਲਿਓਂ ਤੁਰਿਆ, ਕਰਮ ਸਿੰਘ ਨਿਰਮਲੇ ਨੇ ਉਹਦਾ ਅਸਬਾਬ ਲੁੱਟ ਲਿਆ। ਉਧਰੋਂ ਦੇਸੂ ਸਿੰਘ ਤੇ ਜੱਸਾ ਸਿੰਘ ਆਹਲੂਵਾਲੀਆ ਉਹਦੇ ਵਿਰੁੱਧ ਚੜ੍ਹ ਕੇ ਆਏ। ਰਾਜਾ ਅਮਰ ਸਿੰਘ ਕਿਲਾ ਬੰਦ ਹੋ ਬੈਠਾ ਅਖੀਰ ੨੯ ਫਰਵਰੀ ਨੂੰ ਘੇਰਾ ਚੁੱਕ ਲਿਆ ਗਿਆ, ਕਿਉਂਕਿ ੫ ਮਾਰਚ ਨੂੰ ਰਾਜੇ ਦੀ ਭੈਣ ਸਾਹਿਬ ਕੌਰ ਦਾ ਆਨੰਦ ਕਾਰਜ ਜੈਮਲ ਸਿੰਘ ਕਨ੍ਹਈਏ ਨਾਲ ਹੋਣਾ ਸੀ। ਇਸ ਤਰ੍ਹਾਂ ਦੇ ਹੰਗਾਮੇ ਕਰਦੇ ਭਾਈ ਦੇਸੂ ਸਿੰਘ ਸਤੰਬਰ ੧੭੮੦ ਵਿੱਚ ਚਲਾਣਾ ਕਰ ਗਏ। ਉਨ੍ਹਾਂ ਇਕ ਤਕੜੇ ਰਾਜ ਦੀ ਕਾਇਮੀ ਲਈ ਆਪਣੀ ਉਮਰ ਲਾ ਦਿੱਤੀ।

**ਭਾਈ ਲਾਲ ਸਿੰਘ**

ਪਿਤਾ ਦੀ ਮਿਰਤੂ ਵੇਲੇ ਭਾਈ ਲਾਲ ਸਿੰਘ ਸ਼ਾਹੀ ਫੌਜ ਦੇ ਕੈਂਪ ਵਿੱਚ ਨਜ਼ਰਬੰਦ ਸੀ। ਲਾਲ ਸਿੰਘ ਦੀ ਮਾਈ ਨੇ ਨਜਫ ਖਾਂ ਕੋਲ ਆਪਣਾ ਵਕੀਲ ਆਪਣੇ ਪੁੱਤਰ ਦੀ ਰਿਹਾਈ ਲਈ ਭੇਜਿਆ ਪਰ ਭਾਈ ਦੇਸੂ ਸਿੰਘ ਦੀ ਦੂਜੀ ਪਤਨੀ ਨੇ ਸਾਰਾ ਮਾਲ ਖ਼ਜ਼ਾਨਾ ਆਪਣੇ ਕਾਬੂ ਵਿੱਚ ਕਰ ਲਿਆ ਅਤੇ ਲਾਲ ਸਿੰਘ ਨੂੰ ਛੁੜਾਉਣ ਲਈ ਉਹ ਤਿਆਰ ਨਹੀਂ ਸੀ। ਲਾਲ ਸਿੰਘ ਦੀ ਮਾਂ ਨੇ ਤੰਗ ਆ ਕੇ ਇਕ ਦਿਨ ਉਹ ਨੂੰ ਗਲੋਂ ਫੜ ਲਿਆ ਤੇ ਮਾਰ ਦੇਣ ਦਾ ਡਰਾਵਾਂ ਦੇ ਕੇ ਉਸ ਤੋਂ ਦੋ ਹਜ਼ਾਰ ਮੋਹਰਾਂ (ਚਾਲੀ ਹਜ਼ਾਰ ਰੁਪੈਆ) ਕੱਢਵਾਈਆ ਤੇ ਕੁਝ ਇਧਰੋਂ-ਉਧਰੋਂ ਇਕੱਠਾ ਕਰਕੇ ਪੰਜਾਹ ਹਜ਼ਾਰ ਰੁਪੈਆ ਦੇ ਕੇ ਲਾਲ ਸਿੰਘ ਨੂੰ ਰਿਹਾ ਕਰਵਾਇਆ।

ਲਾਲ ਸਿੰਘ ਬੜਾ ਸਿਆਣਾ ਤੇ ਚਤਰ ਹੁਕਮਰਾਨ ਸਾਬਤ ਹੋਇਆ। ਉਹਨੇ ਹੋਰ ਸਿੱਖ ਰਾਜਿਆਂ, ਰਈਸਾਂ ਵਾਂਗ ਲੜਨ ਭਿੜਨ ਦੀ ਥਾਂ ਸੁਲਾਹ ਤੇ ਅਮਨ ਪਸੰਦੀ ਦਾ ਰਾਹ ਫੜਿਆ। ਪਟਿਆਲੇ ਦੇ ਰਾਜੇ ਨਾਲ ਉਹਨੇ ਸੁਲ੍ਹਾ ਕਰ ਲਈ। ੧੭੯੫

ਵਿੱਚ ਜਦ ਨਾਨਾ ਰਾਓ ਮਰਹਟੇ ਨੇ ਥਾਨੇਸਾਰ ਦੇ ਵਾਲੀ ਭੰਗਾਂ ਸਿੰਘ ਦੇ ਇਲਾਕਿਆਂ ਤੇ ਹਮਲਾ ਕੀਤਾ ਤਦ ਕਈ ਸਿੱਖ ਸਰਦਾਰ ਆਪਣੇ ਭਰਾ ਵਿਰੁੱਧ ਮਰਹੱਟੇ ਨਾਲ ਮਿਲ ਗਏ। ਨਾਨਾ ਰਾਓ ਨੇ ਜਦ ਥਾਨੇਸਾਰ ਤੇ ਕਬਜ਼ਾ ਕਰ ਲਿਆ ਤਦ ਕਈ ਸਰਦਾਰ ਥਾਨੇਸਰ ਦੇ ਗ੍ਰਾਹਕ ਬਣ ਗਏ। ਮਰਹੱਟਾ ਸਰਦਾਰ ਜਦ ਨਾ ਮੰਨਿਆਂ ਤਾਂ ਉਹਨਾਂ ਭਾਈ ਲਾਲ ਸਿੰਘ ਨੂੰ ਉਕਸਾਇਆ ਕਿ ਉਹ ਆਪਣਾ ਇਲਾਕਾ ਮੰਗੇ ਕਿਉਂਕਿ ਥਾਨੇਸਾਰ ਪਹਿਲਾਂ ਦੇਸੂ ਸਿੰਘ ਕੋਲ ਸੀ ਤੇ ਜਦ ਭਾਈ ਨਾ ਮੰਨਿਆ ਤਾਂ ਨਾਨਾ ਰਾਓ ਨੂੰ ਉਹਦੇ ਗਲ ਚੁੱਕ ਪਵਾਇਆ। ਜਦ ਭਾਈ ਤੋਂ ਕਰ ਮੰਗਿਆ ਗਿਆ ਤਾਂ ਉਹ ਨਾਨਾ ਰਾਓ ਦੇ ਮੁਕਾਬਲੇ ਲਈ ਤਿਆਰ ਹੋਇਆ। ਪਟਿਆਲੇ ਤੋਂ ਬੀਬੀ ਸਾਹਿਬ ਕੌਰ ਉਸਦੀ ਮਦਦ ਲਈ ਆਈ। ਸਿੱਟਾ ਇਹ ਨਿਕਲਿਆ ਕਿ ਉਹ ਕੈਂਥਲ ਤੇ ਥਾਨੇਸਰ ਨੂੰ ਛੱਡ ਕੇ ਪਟਿਆਲੇ ਤੇ ਜਾ ਪਿਆ। ਅਖੀਰ ਹਾਰ ਕੇ ਪਿੱਛੇ ਹੱਟ ਆਇਆ।

ਇਸ ਤਰ੍ਹਾਂ ਭਾਈ ਲਾਲ ਸਿੰਘ ਨੇ ਪਟਿਆਲੇ ਨਾਲ ਆਪਣਾ ਰਿਸ਼ਤਾ ਪਕੇਰਾ ਕੀਤਾ। ਭਾਈ ਵੀਰ ਸਿੰਘ ਜੀ ਅਨੁਸਾਰ ਪਟਿਆਲੇ ਵਾਲੇ ਰਾਜੇ ਕੈਂਥਲ ਦੇ ਭਾਈਆਂ ਕੋਲੋਂ ਅੰਮ੍ਰਿਤ ਛੱਕਦੇ ਰਹੇ ਸਨ। ਇਹ ਸੰਬੰਧ ਭੀ ਭਾਈ ਲਾਲ ਸਿੰਘ ਤੋਂ ਆਰੰਭ ਹੋਇਆ ਜਾਪਦਾ ਹੈ ਕਿਉਂਕਿ ਬਾਬਾ ਆਲਾ ਸਿੰਘ ਨੇ ਨਵਾਬ ਕਪੂਰ ਸਿੰਘ ਤੋਂ ਅਤੇ ਅਮਰ ਸਿੰਘ ਨੇ ਜੱਸਾ ਸਿੰਘ ਆਹਲੂਵਾਲੀਏ ਤੋਂ ਅੰਮ੍ਰਿਤ ਪਾਨ ਕੀਤਾ ਸੀ। ਭਾਈ ਲਾਲ ਸਿੰਘ, ਸਾਹਿਬ ਸਿੰਘ ਅਤੇ ਉਹਦੀ ਪਤਨੀ ਆਸ ਕੌਰ ਦੇ ਘਰੇਗੀ ਝਗੜਿਆਂ ਦਾ ਨਬੇੜਾ ਕਰਦਾ ਰਿਹਾ। ਇਹ ਝਗੜੇ ਇਤਨੇ ਖ਼ਤਰਨਾਕ ਹੁੰਦੇ ਸਨ ਕਿ ੧੮੦੫ ਵਿੱਚ ਹੁਲਕਰ ਨੇ ਅਮੀਰ ਖਾਂ ਨੂੰ ਇਨ੍ਹਾਂ ਦੀ ਅਜੋੜਤਾ ਤੋਂ ਲਾਭ ਲੈਣ ਲਈ ਆਖਿਆ ਸੀ ਕਿ ਰੱਬ ਨੇ ਦੋ ਕਬੂਤਰ ਫਸਾਏ ਹਨ ਇਕ ਦਾ ਪੱਖ ਤੂੰ ਲੈ ਤੇ ਦੂਜੇ ਦਾ ਮੈਂ ਲੈਂਦਾ ਹਾਂ ਤੇ ਤਮਾਸ਼ਾ ਵੇਖ (ਕਨਿੰਘਮ ਦਾ ਸਿੱਖ ਇਤਿਹਾਸ ਐਡੀਸ਼ਨ ੧੯੫੪ ਫੁੱਟ ਨੋਟ ਸਫਾ ੧੧੬)।*

ਇਸੇ ਤਰ੍ਹਾਂ ਜਦ ੧੭੯੯ ਵਿੱਚ ਜਾਰਜ ਟਾਮਸ, ਵਾਲੀਏ ਹਾਂਸੀ ਨੇ ਰਾਜਾ ਜੀਂਦ ਉੱਤੇ ਹਮਲਾ ਕੀਤਾ ਤਦ ਹੋਰ ਸਰਦਾਰਾਂ ਵਾਂਗ ਭਾਈ ਲਾਲ ਸਿੰਘ ਵੀ ਜੀਂਦ ਦੀ ਸਹਾਇਤਾ ਲਈ ਪੁੱਜਾ। ੧੮੦੩ ਵਿੱਚ ਜਦ ਸਿੱਖ ਸਰਦਾਰ ਅੰਗਰੇਜ਼ਾਂ ਵਿਰੁੱਧ ਮਰਹੱਟਿਆਂ ਦੇ ਪੱਖ ਤੇ ਲੜੇ 'ਤੇ ਹਾਰ ਗਏ ਤਾਂ ਭਾਈ ਲਾਲ ਸਿੰਘ ਦੀ ਨੀਤੀ ਨਿਪੁੰਨਤਾ ਨੇ ਅੰਗਰੇਜ਼ਾਂ ਨਾਲ ਦੋਸਤੀ ਦਾ ਹੱਥ ਵਧਾਉਣਾ ਚੰਗਾ ਜਾਣਿਆ ਤੇ ਅਗਲੇ ਸਾਲ ਜਦ ਕਰਨਲ ਬਰਨਜ਼ ਨੂੰ ਸ਼ਾਮਲੀ ਦੇ ਲਾਗੇ ਮਰਹੱਟਿਆਂ ਨੇ ਘੇਰਿਆ

---

* Amir Khan, in his Memoris (P. 276), says characteristically, that Holker remarked to him, on observing the silly differences between Raja and Rani, 'God has assuredly sent us two pigeons to pluck, do you espouse the cause of one while I take up the other.

—ਸੰਪਾਦਕ

ਹੋਇਆ ਸੀ ਤਦ ਭਾਈ ਉਹਦੀ ਮਦਦ ਲਈ ਗਿਆ। ਸਤਲੁਜ ਪਾਰ ਦੇ ਇਲਾਕੇ ਦੇ ਸਰਦਾਰਾਂ ਦੀ ਜੋ ਇਕੱਤਰਤਾ ਸਮਾਣੇ ਹੋਈ ਉਸ ਵਿਚ ਇਹ ਸਰਦਾਰ ਮੋਹਰੀ ਸੀ। ਜਦ ੧੮੦੫ ਵਿੱਚ ਲਾਰਡ ਲੇਕ ਹੁਲਕਰ ਦਾ ਪਿੱਛਾ ਕਰਦਾ ਪੰਜਾਬ ਆਇਆ ਤਦ ਭਾਈ ਅੰਗਰੇਜ਼ੀ ਫ਼ੌਜਾਂ ਦੇ ਨਾਲ ਸੀ। ਇਸੇ ਤਰ੍ਹਾਂ ਦੀ ਸਹਾਇਤਾ ਕਰਕੇ ਸਰਕਾਰ ਅੰਗੇਰਜ਼ੀ ਦੀ ਪ੍ਰਸੰਨਤਾ ਪ੍ਰਾਪਤ ਕੀਤੀ। ਰਾਜਾ ਭਾਗ ਸਿੰਘ ਜੀਂਦ ਵਾਲੇ ਨਾਲ ਸਾਂਝੀ ਜਾਗੀਰ ਮਿਲੀ। ੧੮੦੬ ਵਿੱਚ ਜੋ ਆਜੀਵਨ ਜਾਗੀਰ ਪ੍ਰਾਪਤ ਹੋਈ ਉਹ ੧੧੦੦੦ ਪੌਂਡ ਦੀ ਸੀ। ਮਹਾਰਾਜਾ ਰਣਜੀਤ ਸਿੰਘ ਦੀ ਤਾਬਿਆਦਾਰੀ ਤੋਂ ਨਾਬਰ ਹੋਣ ਲਈ ੧੫ ਮਾਰਚ ੧੮੦੮ ਵਿੱਚ ਜਿਹੜਾ ਡੈਪੂਟੇਸ਼ਨ ਅੰਗਰੇਜ਼ੀ ਰੈਜ਼ੀਡੈਂਟ ਸੀਟਨ ਨੂੰ ਦਿੱਲੀ ਮਿਲਿਆ ਉਹਨਾਂ ਵਿੱਚ ਭਾਈ ਲਾਲ ਸਿੰਘ ਅਤੇ ਭਾਗ ਸਿੰਘ ਰਾਜਾ ਜੀਂਦ ਵੀ ਸਨ। ਉਦੋਂ ਈਸਟ ਇੰਡੀਆ ਕੰਪਨੀ ਨੇ ਕੋਈ ਉੱਤਰ ਨਾ ਦਿੱਤਾ। ਅਖ਼ੀਰ ੧੮੦੯ ਵਿੱਚ ਸਤਲੁਜ ਅਤੇ ਜਮਨਾਂ ਵਿਚਕਾਰਲੀਆਂ ਰਿਆਸਤਾਂ ਵਾਂਗ ਇਹ ਰਾਜ ਵੀ ਸਰਕਾਰ ਅੰਗਰੇਜ਼ੀ ਦੇ ਅਧੀਨ ਹੋ ਗਿਆ।

ਭਾਈ ਲਾਲ ਸਿੰਘ ਵਿਦਵਾਨਾਂ ਦਾ ਕਦਰਦਾਨ ਸੀ। ਉਹਨੇ ੧੮੦੭ ਵਿੱਚ ਬਖਤ ਮੱਲ ਤੋਂ ਖ਼ਾਲਸਾਨਾਮਾ ਸਿੱਖ ਇਤਿਹਾਸ ਲਿਖਵਾਇਆ। ਇਸ ਤਰ੍ਹਾਂ ਉਹਨੇ ਸਿੱਖ ਇਤਿਹਾਸ ਤਿਆਰ ਕਰਵਾਉਣ ਦੀ ਪਰਪਾਟੀ ਪਾਈ।

**ਭਾਈ ਉਦੇ ਸਿੰਘ**

ਭਾਈ ਲਾਲ ਸਿੰਘ ਦੇ ੧੮੧੮ ਵਿੱਚ ਸੁਰਗਵਾਸ ਹੋ ਜਾਣ ਬਾਅਦ ਉਹਨਾਂ ਦਾ ਵੱਡਾ ਪੁੱਤਰ ਪ੍ਰਤਾਪ ਸਿੰਘ ਗੱਦੀ ਤੇ ਬੈਠਾ, ਪਰ ਉਹ ਛੇ ਕੁ ਸਾਲ ਪਿਛੋਂ ਕਾਲ-ਵਸ ਹੋ ਗਿਆ ਅਤੇ ਉਹਦਾ ਛੋਟਾ ਭਰਾ ਭਾਈ ਉਦੇ ਸਿੰਘ ਸਰਕਾਰ ਅੰਗਰੇਜ਼ੀ ਦੇ ਕਪਤਾਨ ਮਰੇ ਵਲੋਂ ੨੩ ਅਕਤੂਬਰ ੧੮੨੪ ਨੂੰ ਜਾਰੀ ਹੋਏ ਘੋਸ਼ਣਾ-ਪੱਤਰ ਅਨੁਸਾਰ ਕੈਂਥਲ ਦਾ ਨਰੇਸ਼ ਥਾਪਿਆ ਗਿਆ ਜਿਸ ਦੀ ਆਯੂ ਕੇਵਲ ੧੨ ਸਾਲ ਦੀ ਸੀ। ਰਾਜਾ ਦੀ ਨਾਬਾਲਗੀ ਕਾਰਨ ਉਹਦੀ ਮਾਤਾ ਮਾਈ ਸਾਹਿਬ ਕੌਰ ਪਹਿਲੇ ਵਾਂਗ ਇਸ ਪੁੱਤਰ ਦਾ ਵੀ ਰਾਜ ਕਾਜ ਦਾ ਕੰਮ ਆਪਣੇ ਭਰਾਤਾ ਸਰਦਾਰ ਸਮੁੰਦ ਸਿੰਘ ਦੀ ਸਹਾਇਤਾ ਨਾਲ ਚਲਾਉਂਦੀ ਰਹੀ, ਭਾਈ ਉਦੇ ਸਿੰਘ ਵਿਦਵਾਨ ਅਤੇ ਵਿਦਵਾਨਾਂ ਦਾ ਕਦਰਦਾਨ ਤੇ ਸਰਪ੍ਰਸਤ ਸੀ। ਉਹਨੂੰ ਵੇਦਾਂਤ ਦਾ ਸ਼ੌਕ ਸੀ ਅਤੇ ਵੇਦਾਂਤੀਆਂ ਦੇ ਪ੍ਰਭਾਵ ਥੱਲੇ ਉਹ ਵੇਦਾਂਤ ਸਿੱਖਦਾ ਅਧਰੰਗ ਕਰਵਾ ਬੈਠਾ ਸੀ। ਉਸ ਸਮੇਂ ਤਕ ਮਹਾਂ ਕਵੀ ਸੰਤੋਖ ਸਿੰਘ ਦੀ ਕੀਰਤੀ, ਕੀ ਕਵੀ, ਕੀ ਦਰਸ਼ਨ ਸ਼ਾਸਤਰੀ ਅਤੇ ਕੀ ਗੁਰਮਤਿ ਗਿਆਨੀ ਵਜੋਂ ਦੂਰ-ਦੂਰ ਤਕ ਫੈਲ ਚੁੱਕੀ ਸੀ। 'ਸ੍ਰੀ ਗੁਰ ਨਾਨਕ ਪ੍ਰਕਾਸ਼' ਲਿਖਣ ਕਰਕੇ ਆਪ ਦੀ ਕਦਰ ਸਿੱਖਾਂ ਦੇ ਦਿਲਾਂ ਵਿੱਚ ਘਰ ਕਰ ਚੁੱਕੀ ਸੀ। ਮਾਈ ਸਾਹਿਬ ਕੌਰ ਨੇ ਜਦ ਇਹ ਸੁਣਿਆਂ ਕਿ ਕਵੀ ਜੀ ਪਟਿਆਲੇ ਰਹਿ ਕੇ ਸੰਤੁਸ਼ਟ ਨਹੀਂ ਹਨ, ਕਵੀ ਜੀ ਨੂੰ ੧੮੨੫ ਵਿੱਚ ਆਪਣੇ ਕੋਲ ਮੰਗਾ ਲਿਆ ਤਾਂ ਕਿ ਬਾਲਕ ਰਾਜੇ ਦੀ ਧਾਰਮਿਕ ਅਗਵਾਈ ਚੰਗੇਰੀ ਹੋ ਸਕੇ ਤੇ ਉਹ ਗੁਰਮਤਿ ਵਲੋਂ ਅਵੇਸਲਾ ਨਾ ਰਹੇ। ਕੈਂਥਲ ਰਾਜ ਵਲੋਂ ਕਵੀ ਜੀ ਦਾ ਯਥਾ ਯੋਗ ਆਦਰ ਸਨਮਾਨ ਹੋਇਆ।

ਦਰਬਾਰ ਵਿੱਚ ਥਾਂ ਮਿਲੀ। ਸ਼ੇਰਾਂ ਵਾਲੀ ਹਵੇਲੀ ਰਹਿਣ ਨੂੰ, ਸਵਾਰੀ ਲਈ ਹਾਥੀ ਤੇ ਰੋਜ਼ੀਨਾ ਪ੍ਰਾਪਤ ਹੋਇਆ। ਉਹ ਆਪ ਲਿਖਦੇ ਹਨ :

ਉਦੈ ਸਿੰਘ ਬਡ ਭੂਪ ਬਹਾਦਰ, ਕਵਿ ਬੁਲਾਏ ਰਖਯੋ ਢਿਗ ਸਾਦਰ।

ਕਵੀ ਜੀ ਦੀ ਦੀਖਿਆ ਸਿੱਖਿਆ ਦੇ ਫਲਸਰੂਪ ਰਾਜੇ ਨੇ ਜਪੁਜੀ ਦੇ ਪ੍ਰਚਲਿਤ ਅਰਥਾਂ ਵਿੱਚ ਸਾਧੂ ਆਨੰਦ ਘਨ ਵਲੋਂ ਪਾਏ ਗਏ ਰਲਿਆਂ ਨੂੰ ਦੂਰ ਕਰਨ ਅਤੇ ਗੁਰਮਤਿ ਅਨੁਸਾਰ ਅਰਥਾਂ ਦਾ ਨਿਰਨਾ ਕਰਨ ਦੀ ਕਵੀ ਜੀ ਨੂੰ ਫ਼ਰਮਾਇਸ਼ ਕੀਤੀ:

ਸ੍ਰੀ ਗ੍ਰੰਥ ਸਾਹਿਬ ਗੁਰਬਾਨੀ। ਸਰਬ ਸ਼ਿਰੋਮਨਿ ਜਪੁਜੀ ਜਾਨੀ ॥14॥
ਅਰਥ ਗੰਭੀਰ ਮਹਾਨ ਮਹਾਨੇ। ਅਸ ਲਖਿ ਕਵਿ ਸੋਂ ਬਚਨ ਬਖਾਨੇ :
"ਅਲੰਕਾਰ ਯੁਤ ਟੀਕਾ ਰਚੀਏ। ਨਿਰਨੈ ਅਰਥ ਧਰਹੁ ਮਤਿ ਖਚੀਏ ॥15॥
ਹੋਤ ਅਸ਼ੰਕਾ ਯਾ ਮਹਿ ਜੇਤੀ। ਬੁਧਿ ਬਲ ਕਰਹੁ ਹਰਹੁ ਅਬ ਤੇਤੀ।
ਸੁਨਿ ਕਰਿ ਬਚਨ ਨ੍ਰਿਪਤਿਕੋ ਨੀਕਾ। ਕਵਿ ਨੇ ਰੁਚਿਕ ਰਚਯੋ ਜਪ ਟੀਕਾ ॥16॥

ਇਹ ਸੁੰਦਰ ਟੀਕਾ ੧੮੨੯ ਈਸਵੀ ਵਿੱਚ ਰਚਿਆ ਗਿਆ ਅਤੇ ਗਰਬ ਗੰਜਨੀ ਦੇ ਨਾਂ ਹੇਠ ਪ੍ਰਸਿੱਧ ਹੋਇਆ। ਇਹ ਪੁਸਤਕ ੧੯੧੦ ਈਸਵੀ ਵਿੱਚ ਗਿਆਨੀ ਸਰੂਪ ਸਿੰਘ ਜੀ ਨੇ ਗੁਰਬਖਸ਼ ਪ੍ਰੈਸ ਲਾਹੌਰ ਵਿੱਚ ਛਪਵਾ ਕੇ ਪ੍ਰਕਾਸ਼ਿਤ ਕੀਤੀ ਸੀ ਅਤੇ ਇਸਦੇ ੩੦੦ ਸਫ਼ੇ ਸਨ। ਹੁਣ ਕਵੀ ਜੀ ਦੀ ਯਾਦਗਾਰ ਕਮੇਟੀ ਦੇ ਪ੍ਰਧਾਨ ਗਿਆਨੀ ਖ਼ਜ਼ਾਨ ਸਿੰਘ ਵਲੋਂ ਸੰਪਾਦਕ ਖਾਲਸਾ ਸਮਾਚਾਰ ਦੀ ਦੇਖ ਰੇਖ ਥੱਲੇ ਛਪਵਾਈ ਜਾ ਰਹੀ ਹੈ। ਇਹ ਗਰਬ ਗੰਜਨੀ ਨਾਂ ਇਤਨਾ ਸਰਬ ਪ੍ਰਿਯ ਹੋਇਆ ਕਿ ਗਿਆਨੀ ਗਿਆਨ ਸਿੰਘ ਜੀ ਨੇ ਵੀ ਆਪਣੇ ਜਪੁਜੀ ਦੇ ਟੀਕੇ ਦਾ ਇਹੋ ਨਾ ਰੱਖਿਆ।

੧੮੩੪ ਵਿੱਚ ਇਥੇ ਰਹਿ ਕੇ ਹੀ ਆਪ ਨੇ ਬਾਲਮੀਕੀ ਰਾਮਾਇਣ ਦਾ ਭਾਸ਼ਾ ਅਨੁਵਾਦ ਕੀਤਾ ਜਿਸ ਦੇ ਲੰਕਾ ਕਾਂਡ ਵਿੱਚ ਆਪ ਨੇ ਕੈਂਥਲ ਦੇ ਰਾਜ ਘਰਾਣੇ ਦਾ ਹਾਲ ਵੀ ਦਿੱਤਾ। ਰਾਜਾ ਜੀ ਕਵੀ ਜੀ ਦੀ ਇਸ ਰਚਨਾ ਤੇ ਬਹੁਤ ਪ੍ਰਸੰਨ ਹੋਏ ਅਤੇ ਇਕ ਪਿੰਡ ਇਨਾਮ ਦਿੱਤਾ।* ਫੇਰ ਆਪ ਨੇ ੧੮੩੫ ਈਸਵੀ ਵਿੱਚ ਵੇਦਾਂਤ ਦੇ ਗ੍ਰੰਥ ਆਤਮ ਪੁਰਾਣ ਦਾ ਹਿੰਦੀ ਗਦਯ ਵਿੱਚ ਟੀਕਾ ਕੀਤਾ।

ਇਸ ਸਾਹਿਤਕ ਰਚਨਾ ਦੇ ਨਾਲ-ਨਾਲ ਆਪ ਗੁਰ ਪ੍ਰਤਾਪ ਸੂਰਿਓਦੇ ਪ੍ਰਸਿੱਧ ਨਾਮ 'ਸੂਰਜ ਪ੍ਰਕਾਸ਼' ਦੀ ਤਿਆਰੀ ਵੀ ਕਰਦੇ ਰਹੇ ਜੋ ੧੯੦੦ ਬਿਕਰਮੀ (੧੮੪੩ ਈਸਵੀ) ਦੇ ਸਾਵਣ ਵਿੱਚ ਮੁੱਕਾ। ਪਰ ਇਸ ਤੋਂ ਛੇ ਕੁ ਮਹੀਨੇ ਪਹਿਲਾਂ ੧੩ ਮਾਰਚ ੧੮੪੩ ਨੂੰ ਭਾਈ ਉਦੈ ਸਿੰਘ ਚਲਾਣਾ ਕਰ ਗਏ। ਰਿਆਸਤ ਵਿੱਚ ਅਰਾਜਕਤਾ ਪੈ ਗਈ। ਲੁੱਟ ਮਾਰ ਮਚ ਗਈ। ਸਰਕਾਰ ਅੰਗਰੇਜ਼ੀ ਨੇ ਰਿਆਸਤ ਜ਼ਬਤ ਕਰ ਲਈ ਕਿਉਂਕਿ ਭਾਈ ਉਦੈ ਸਿੰਘ ਦੇ ਕੋਈ ਉਲਾਦ ਨਹੀਂ ਸੀ।

---

* ਕੈਂਥਲ ਦੇ ਰਾਜੇ ਵੱਲੋਂ ਇਨਾਮ ਵਜੋਂ ਦਿੱਤੇ ਗਏ ਪਿੰਡ ਦੀ ਪ੍ਰਵਾਨਗੀ ਦੀ ਸਨਦ ਲਈ ਡਾ. ਹਰਮੀਤ ਸਿੰਘ ਦਾ ਲੇਖ ਦੇਖੋ।

—ਸੰਪਾਦਕ

ਸੰਪਾਦਕ ਵੱਲੋਂ—

ਇਸ ਘਰਾਣੇ ਦਾ ਪਿਛੋਕੜ ਵੀ ਪਟਿਆਲਾ ਦੀ ਫੂਲਕੀਆਂ ਰਿਆਸਤ ਦੇ ਵਡੇਰਿਆਂ ਜਸਲ ਰਾਜਪੂਤਾਂ ਨਾਲ ਜੁੜਦਾ ਹੈ। ਸਿੱਧੂ ਦੇ ਪੁਤਰ ਧਾਰ ਨੇ 14ਵੀਂ ਸਦੀ ਦੇ ਅੱਧ ਵਿਚ ਬਠਿੰਡਾ ਆ ਵਸੋਂ ਕਰ ਲਈ। ਉਸ ਦੇ ਪੋਤੇ ਮਾਨਕ ਚੰਦ ਨੇ ਮੌਜੂਦਾ ਭੁਲਰ ਅਤੇ ਲਾਗਲੇ ਪਿੰਡਾ ਤੇ ਕਬਜਾ ਕਰ ਲਿਆ। ਭਾਈ ਭਗਤੂ ਮਾਣਕ ਦਾ ਪੋਤਾ ਸੀ ਅਤੇ ਪੰਚਮ ਪਾਤਸ਼ਾਹ ਦਾ ਅਨਿੰਨ ਸਿੱਖ ਸੀ, ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ 'ਚ ਇਸ ਨੇ ਬਹੁਤ ਸੇਵਾ ਕੀਤੀ।

ਮਹਾਂਕਵੀ ਭਾਈ ਸੰਤੋਖ ਸਿੰਘ 'ਗਰਬ ਗੰਜਨੀ' ਟੀਕਾ ਵਿਚ ਕੈਥਲ ਰਾਜ ਵੰਸ਼ ਦਾ ਹਾਲ ਲਿਖਦੇ ਹਨ—

ਸਿੱਧੂ ਕੁਲ ਤਾਲ ਮੈ ਪ੍ਰਫੁੱਲਤ ਕਮਲ ਕਲ
ਗੋਤ ਭੁਲਹਰੀਏ ਮੇ ਦੇਹਿ ਉਤਪਤਿ ਕੀ।
ਸਤਿਗੁਰ ਅਰਜੁਨ ਸਿਰਜਤਿ ਸੁਧਾਸਰ
ਜਾਇ ਸੇਵ ਲਾਗਯੋ ਕਰਿ ਲਾਲਸਾ ਸੁ ਗਤਿ ਕੀ।
ਰਾਜ਼ੀ ਹ੍ਵੈ ਰਜ਼ਾਇ ਮੇ ਰਿਝਾਇ ਹਰਖਾਇ ਉਰ
ਪਾਯੋ ਮਨ ਭਾਯੋ ਬਰ ਗਯਾਨਵਾਨ ਮਤ ਕੀ।
ਸਕਲ ਜਗਤ ਮੇ ਬਿਦਤ ਦਿਨ ਪ੍ਰਤਿ ਅਤਿ।
ਕੀਰਤਿ ਭਗਤ ਭਾਈ ਭਗਤੂ ਭਗਤ ਕੀ ॥8॥

ਗੁਰੂ ਘਰ ਦੇ ਅਨਿੰਨ ਸੇਵਕ ਭਾਈ ਭਗਤੂ ਦਾ ਦੇਹਾਂਤ ਕਰਤਾਰਪੁਰ ਵਿਖੇ ਹੋਇਆ, ਸਤਵੇਂ ਪਾਤਸ਼ਾਹ ਨੇ ਆਪਣੇ ਹੱਥੀਂ ਇਹਨਾਂ ਦਾ ਸੰਸਕਾਰ ਕੀਤਾ। ਇਹਨਾਂ ਦਾ ਸਪੁੱਤਰ ਵੀ ਆਪਣੇ ਪਿਤਾ ਦੀ ਤਰ੍ਹਾਂ ਹੀ ਗੁਰੂ ਘਰ ਦਾ ਸੇਵਕ ਸੀ, ਪਰ ਗੁਰੂ ਸਾਹਿਬ ਨੇ ਇਹਨੂੰ ਛੇਕ ਰੱਖਿਆ ਸੀ, ਕਿਉਂਕਿ ਇਸ ਨੇ ਗੁਰੂ ਸਾਹਿਬ ਦੇ ਰੱਖਿਅਕ ਨੂੰ ਮਜ਼ਾਕ ਕਰਣ ਤੇ ਮਾਰ ਦਿੱਤਾ ਸੀ। ਸਤਵੇਂ ਪਾਤਸ਼ਾਹ ਇੱਕ ਵਾਰ ਪਿਹੋਵੇ ਅਤੇ ਥਾਨੇਸਰ ਦੇ ਦੌਰੇ ਤੋਂ ਬਾਅਦ ਵਾਪਸ ਆ ਰਹੇ ਸਨ ਤਦ ਮੁਖਲਿਸ ਖਾਨ ਦੇ ਪੋਤਰਿਆਂ ਕਾਸਮ ਬੇਗ ਅਤੇ ਉਮਰ ਹਯਾਤ ਖਾਂ ਨੇ ਗੁਰੂ ਸਾਹਿਬ ਦੇ ਮਹਿਲਾਂ ਦੇ ਕਾਫਲੇ 'ਤੇ ਹਮਲਾ ਕਰ ਦਿੱਤਾ। ਗੋਰਾ ਜੋ ਕਿ ਪਿੱਛੇ ਆ ਰਿਹਾ ਸੀ। ਉਸ ਨੇ ਡਟ ਕੇ ਮੁਕਾਬਲਾ ਕੀਤਾ ਅਤੇ ਆਪਣੇ ਸਾਥੀਆਂ ਸਮੇਤ ਮੁਗ਼ਲਾਂ ਦੀ ਫੌਜ ਨੂੰ ਭਜਾ ਦਿੱਤਾ। ਗੁਰੂ ਸਾਹਿਬ ਨੇ ਗੋਰੇ ਨੂੰ ਆਪਣੇ ਸਨਮੁਖ ਬੁਲਾਇਆ ਅਤੇ ਉਸ ਦੀਆਂ ਭੁਲਾਂ ਅਤੇ ਗੁਨਾਹ ਬਖਸ਼ ਦਿੱਤੇ ਅਤੇ ਥਾਪੜਾ ਦਿੱਤਾ।

ਤਿਨ ਕੋ ਤਨੁਜ ਗੋਰਾ ਬੀਰਨਿ ਮੇ ਬੀਰ ਗੌਰਾ
ਤੇਜ ਤੁਰਕਾਨਿ ਤੋਰਾ ਦਲ ਮੋਰਾ ਮਾਰਿਕੈ।
ਜੰਗ ਮੈ ਨਿਸੰਗ ਬੀਰ ਰੰਗ ਮੇ ਸੁਰੰਗ ਭਯੋ।
ਬਹੁ ਕਰਿ ਵਾਰ ਕਰਵਾਰੁ ਕੋ ਪ੍ਰਹਾਰਿਕੈ।
ਪੌਰਖ ਸੰਭਾਰਿ ਕੈ ਸੰਘਾਰਿਕੈ ਸਮੂਹ ਸ਼ਤ੍ਰ

ਹੋਯੋ ਰਖਵਾਰ ਸੰਗ ਗੁਰਪਰਵਾਰ ਕੈ।
ਤਾਂਕੋ ਸੁਤ ਦਯਾਲਦਾਸ ਜਗ ਮੈ ਪ੍ਰਕਾਸ਼ ਕੀਨ
ਪ੍ਰੇਮ ਰਸ ਭੀਨ ਸਦਾ ਅਰਾਮ ਅਪਾਰ ਕੈ॥9॥

ਭਾਈ ਗੋਰਾ ਦਾ ਪੁੱਤਰ ਦਯਾਲਦਾਸ ਇਸ ਤੋਂ ਬਾਅਦ ਭੁਚੋ ਪਿੰਡ ਚਲਾ ਗਿਆ। ਦਸਮ ਪਾਤਸ਼ਾਹ ਦੇ ਦਮਦਮੇ ਸਾਹਿਬ ਰਿਹਾਇਸ਼ ਸਮੇਂ ਇਸ ਨੇ ਦਰਸ਼ਨ ਕੀਤੇ ਅਤੇ ਅੰਮ੍ਰਿਤ ਦਾ ਚੂਲਾ ਛਕਿਆ ਅਤੇ ਦਿਆਲ ਸਿੰਘ ਨਾਮਕਰਣ ਹੋਇਆ। ਇਹਨਾਂ ਦੇ ਸਪੁੱਤਰ ਭਾਈ ਗੁਰਬਖਸ਼ ਸਿੰਘ, ਪਟਿਆਲਾ ਪਤੀ ਬਾਬਾ ਆਲਾ ਸਿੰਘ ਦੇ ਨਾਲ ਕਈ ਮੁਹਿੰਮਾ ਤੇ ਗਏ, ਇਹਨਾਂ ਦੇ ਸਪੁੱਤਰ ਦੇਸੂ ਸਿੰਘ ਅਤੇ ਸੁਖਾ ਸਿੰਘ ਨੇ ਕੈਥਲ ਅਤੇ ਅਰਨੋਲੀ ਆਪਣੀ ਰਿਆਸਤ ਕਾਇਮ ਕੀਤੀ। ਗੁਰੂ ਘਰ ਤੋਂ ਵਰੋਸਾਏ ਹੋਏ ਆਪਣੇ ਆਪ ਨੂੰ ਭਾਈ ਹੀ ਅਖਵਾਉਂਦੇ ਰਹੇ।

ਤਿਨ ਕੋ ਸੁਤ ਗੁਰਬਖਸ਼ ਸਿੰਘ ਤਤਵੇਤਾ ਮਤਿ ਧੀਰ॥
ਤਿਨ ਤੇ ਦੇਸੂ ਸਿੰਘ ਭੇ ਦੇਸ ਪਤੀ ਬਰ ਬੀਰ॥10॥
ਸਾਠ ਸਉਰਨਿ ਸੰਗ ਲੈ ਕਪਿਥਲ ਲੀਨ ਛੁਰਾਇ॥
ਤਹਾਂ ਪਠਾਨ ਜਿ ਪੰਚ ਸੈ ਹਤਿ ਕਰ ਦਏ ਭਜਾਇ॥11॥
ਲਾਲ ਸਿੰਘ ਤਿਨ ਕੇ ਤੁਨਜ ਮਤਿ ਅਪਾਰ ਗੁਨਵੰਤ॥
ਸਭ ਦੇਸ਼ ਮੇ ਬਿਦਤ ਬਹੁ ਕੁਲਦੀਪਕ ਜਸਵੰਤ॥12॥

ਭਾਈ ਦੇਸੂ ਸਿੰਘ ਤੋਂ ਬਾਅਦ ਲਾਲ ਸਿੰਘ ਗਦੀ ਤੇ ਬੈਠਾ, ਇਸ ਨੇ ਆਪਣੇ ਸਮੇਂ 'ਚ ਰਾਜਨੀਤੀ ਤੋਂ ਕੰਮ ਲਿਆ ਅਤੇ ਅੰਗ੍ਰੇਜ਼ਾਂ ਨਾਲ ਸਮਾਣੇ ਹੋਈ ਕਾਨਫਰੈਂਸ ਵਿਚ ਸ਼ਰੀਕ ਹੋਇਆ ਅਤੇ ਜਨਰਲ ਡੇਵਿਡ ਆਕਟਰਲੋਨੀ ਦੀ ਗੋਰਖਿਆਂ ਦੇ ਵਿਰੁੱਧ ਮਦਦ ਕੀਤੀ। ਭਾਵੇਂ ਭਾਈ ਲਾਲ ਸਿੰਘ ਨੇ ਅੰਗਰੇਜ਼ਾਂ ਦੀ ਭਰਪੂਰ ਮਦਦ ਕੀਤੀ ਅਤੇ ਉਹਨਾਂ ਦਾ ਪਿਠੂ ਸੀ ਪਰ ਉਹਨਾਂ ਦੀ ਰਾਇ ਅਨੁਸਾਰ ਭਾਈ ਲਾਲ ਸਿੰਘ ਬਹੁਤ ਸਿਆਣਾ, ਪਰ ਅਤਿਅੰਤ ਅਵਿਸ਼ਵਾਸੀ, ਹਿੰਸਕ ਅਤੇ ਅਨੈਤਿਕ ਵਿਚਾਰਾਂ ਦਾ ਧਾਰਣੀ ਸੀ। *(ਚੀਫਸ ਐਂਡ ਫੈਮਲੀਜ਼ ਆਫ ਨੋਟ)*

ਪੰਜਾਬ ਕੋਸ਼ ਅਨੁਸਾਰ, ਇਹ ਮੋਕਾਸ਼ਨਾਸ ਨੀਤੀ ਕਾਰਨ ਮਸ਼ਹੂਰ ਸੀ। ਇਹ ਇਤਨਾ ਦੂਰ ਅੰਦੇਸ਼ ਸੀ ਕਿ ਇਸ ਨੂੰ ਜੇਤੂ ਧਿਰ ਬਾਰੇ ਪਹਿਲਾਂ ਹੀ ਪਤਾ ਲੱਗ ਜਾਂਦਾ ਸੀ। ਅੰਗਰੇਜ਼ ਇਤਿਹਾਸਾਕਾਰਾਂ ਦੀ ਇਹ ਪਾਲਿਸੀ ਰਹੀ ਹੈ ਕਿ ਉਹ ਦੇਸੀ ਰਿਆਸਤਾਂ ਦੇ ਸਰਦਾਰਾਂ ਨੂੰ ਹੇਠ ਸਮਝਦੇ ਸਨ ਅਤੇ ਇਹ ਤੱਥ ਉਹਨਾਂ ਦੀਆਂ ਲਿਖਤਾਂ 'ਚ ਆਮ ਵੇਖਣ 'ਚ ਆਉਂਦਾ ਹੈ।

ਭਾਈ ਲਾਲ ਸਿੰਘ ਤੋਂ ਬਾਅਦ ਉਸ ਦਾ ਵੱਡਾ ਪੁੱਤਰ ਭਾਈ ਪ੍ਰਤਾਪ ਸਿੰਘ ਗਦੀ 'ਤੇ ਬੈਠਾ ਪਰ 6 ਸਾਲ ਬਾਅਦ ਹੀ ਉਹ ਮਰ ਗਿਆ ਉਸ ਤੋਂ ਬਾਅਦ ਉਸ ਦੇ ਛੋਟੇ ਭਰਾ ਉਦੇ ਸਿੰਘ ਨੇ ਗਦੀ ਸੰਭਾਲੀ।

ਤਾਂਕੋ ਸੁਤ ਉਦੇ ਸਿੰਘ ਜੈਸੇ ਉਦੇ ਸਿੰਘ ਭਯੋ
ਰਿਦੇ ਕੇ ਮ੍ਰਿਦਲ ਧੀਰ ਧਾਰਿਬੇ ਕੋ ਧਰ ਸੇ।

ਗੁਨ ਗ੍ਾਹ, ਗੁਨ ਗਾਹ, ਗੁਨ ਗ੍ਰਿਹ, ਗੁਨ ਗੌਰ,
ਗੁਰੂ ਗਿਰਾ ਗੋਯ ਗਤਿ ਗਮਯ ਗਾਰ ਗਿਰ ਸੇ।
ਦਸੋ ਦਿਸ਼ ਦੌਰੇ ਜਸ ਦਾਨ ਦੈਬੋ ਦਿਨ ਦਿਨ
ਦਾਰਿਦ ਦੁਰਦ ਦਰਿਬੇ ਕੋ ਸ਼ੇਰ ਦਰਸੇ।
ਬਾਲ ਬੈਸ ਬਪੁ ਮੇ ਬਿਲੋਕਿ ਲੋਕ ਬਿਸਮਤਿ
ਬ੍ਰਿੱਧਨਿ ਸੀ ਬੁੱਧਿ, ਮੁਖ ਬਾਰਿਜ ਸਦਰਸੇ॥13॥

ਦਿਲੋਂ ਮਿੱਠੇ, ਕੋਮਲ ਹਿਰਦੇ ਅਤੇ ਧਰਤੀ ਸਮਾਨ ਧੀਰਜ ਵਾਲੇ, ਅਤਿਅੰਤ ਗੁਣਾਂ ਦੇ ਧਾਰਣੀ ਗੁਰਬਾਣੀ ਦੇ ਗਿਆਤਾ ਜਿਹਨਾਂ ਨੂੰ ਗੁਰਬਾਣੀ ਦੀਆਂ ਉਚਾਈਆਂ ਅਤੇ ਨਿਵਾਣਾਂ ਦੀ ਵਾਕਫ਼ੀ ਹੈ। ਰਿਆਸਤ ਦੇ ਦਸਾਂ ਦਿਸ਼ਾਵਾਂ 'ਚ ਉਹਨਾਂ ਦਾ ਜਸ ਫੈਲ ਰਿਹਾ ਹੈ। ਹਾਥੀ ਰੂਪੀ ਗ਼ਰੀਬੀ ਦੂਰ ਕਰਨ ਲਈ ਉਹ ਸ਼ੇਰ ਸਮਾਨ ਦਾਨ ਦਿੰਦੇ ਹਨ। ਇਸ ਬਾਲ ਰਾਜੇ ਨੂੰ ਦੇਖ ਕੇ ਲੋਗ ਅਸਚਰਜ ਕਰਦੇ ਹਨ ਕਿ ਕੰਵਲ ਵਰਗੇ ਮੁਖੜੇ ਨਾਲ ਅਕਾਲ ਪੁਰਖ ਨੇ ਇਤਨੀ ਪਰਪਕਵ ਬੁੱਧੀ ਬਖਸ਼ੀ ਹੈ।

ਭਾਈ ਉਦੈ ਸਿੰਘ, ਕੈਥਲ ਦੇ ਰਾਜਾ ਸਾਹਿਬ ਗੁਣੀ ਗਿਆਨੀ, ਵੇਦਾਂਤ ਦੇ ਗਿਆਤਾ ਸਨ, ਇਹਨਾਂ ਦੀ ਸਰਪ੍ਰਸਤੀ ਹੇਠ ਮਹਾਂਕਵੀ ਨੇ ਆਪਣੀਆਂ ਰਚਨਾਵਾਂ ਨੂੰ ਸੰਪੂਰਣ ਕੀਤਾ।

15 ਮਾਰਚ, 1843 ਨੂੰ ਇਹਨਾਂ ਦੇ ਦੇਹਾਂਤ ਤੋਂ ਬਾਅਦ ਕੈਥਲ ਵਿਚ ਮਾਰਕਾਟ ਸ਼ੁਰੂ ਹੋ ਗਈ, ਕਿਉਂਕਿ ਭਾਈ ਉਦੈ ਸਿੰਘ ਲਾ-ਔਲਾਦ ਸਨ, ਇਹ 4 ਲੱਖ ਰੁਪਏ ਦੀ ਆਮਦਨ ਵਾਲੀ ਰਿਆਸਤ, ਅੰਗ੍ਰੇਜ਼ਾਂ ਨੇ ਜਬਤ ਕਰ ਲਈ। ਇਸ ਵਿਚੋਂ ਇੱਕ ਲੱਖ ਰੁਪਏ ਦੀ ਰਿਆਸਤ (ਅਰਨੋਲੀ) ਭਾਈ ਸੁਖਾ ਸਿੰਘ ਦੇ ਵੰਸ਼ਜਾਂ ਨੂੰ ਦੇ ਦਿੱਤੀ ਗਈ। ਇਸ ਤਰ੍ਹਾਂ ਕੈਥਲ ਦੀ ਸਿੱਖ ਰਿਆਸਤ ਦਾ ਨਾਂ ਇਤਿਹਾਸ ਦੇ ਪੰਨਿਆ ਤੋਂ ਅਲੋਪ ਹੋ ਗਿਆ। ਦੂਸਰੀ ਸਾਖ ਜੋ ਕਿ ਭਾਈ ਸੁਖਾ ਸਿੰਘ ਤੋਂ ਚਲੀ, ਉਸ ਦੇ ਵੰਸ਼ਜ਼ ਅਰਨੋਲੀ ਦੇ ਜਾਗੀਰਦਾਰ ਕਹਾਏ।

ਪਰੀ ਲੁਟ ਕਪਿਥਲ ਵਿਖੇ, ਮਿਲੇ ਚੋਰ ਬਟਪਾਰ।
ਆਪ ਆਪ ਕੋ ਭਜ ਚਲੇ, ਤਜਿ ਪੁਰਿ ਸਭ ਇੱਕ ਬਾਰ॥36॥
ਸਿੰਘ ਫਿਰੰਗੀ ਗਹਿ ਲਏ, ਕੈਦ ਕਰੇ ਵਥੁ ਛੀਨਿ।
ਸੰਤਨ ਕੇ ਅਸਥਾਨ ਭੀ, ਲੂਟਿ ਕੂਟਿ ਭੈ ਦੀਨਿ॥37॥

ਰਾਜਾ ਉਦੈ ਸਿੰਘ ਦੀਆਂ ਦੋ ਰਾਣੀਆਂ ਸਨ। ਸੁਰਾਜ ਕੌਰ ਜੋ ਬਲਭਗੜ ਦੇ ਰਾਜੇ ਦੀ ਸਪੁੱਤਰੀ ਸੀ ਆਪਣੇ ਪਤੀ ਦੀ ਮੌਤ ਦੇ ਕੁਝ ਚਿਰ ਬਾਅਦ ਹੀ ਸਵਰਗ ਸਿਧਾਰ ਗਈ। ਦੂਸਰੀ ਰਾਣੀ ਸ਼ਾਮਪੁਰ ਦੇ ਰਈਸ ਦੀ ਬੇਟੀ ਸੀ। ਮਹਿਤਾਬ ਕੌਰ, ਇਸ ਨੂੰ ਅੰਗ੍ਰੇਜਾਂ ਵੱਲੋਂ ਪੈਨਸ਼ਨ ਅੰਤ ਤੱਕ ਮਿਲਦੀ ਰਹੀ।

(ਭਾਈ ਵੀਰ ਸਿੰਘ ਨੇ ਭਾਈ ਗੁਰਬਖਸ਼ ਸਿੰਘ ਦੇ ਇੱਕ ਹੋਰ ਪੁੱਤਰ ਭਾਈ ਗੁਰਦਾਸ ਸਿੰਘ ਦੀ ਦਸ ਪਾਈ ਹੈ। ਪਰ ਇਸ ਦਾ ਜ਼ਿਕਰ ਹੇਠਾਂ ਦਿੱਤੇ ਸਜ਼ਰੇ 'ਚ ਨਹੀਂ ਹੈ)।

ਸਰ ਲੈਪਲ ਗ੍ਰਿਫਨ 'History of Political States in the Punjab and their Political relations with British Govt.', ਵਿਚ ਲਿਖਦਾ ਹੈ ਕਿ ਕੈਥਲ, ਉਸ ਸਮੇਂ ਸਤਲੁਜ ਪਾਰ ਦੀਆਂ ਰਿਆਸਤਾਂ ਵਿਚ ਦੂਸਰੇ ਨੰਬਰ ਤੇ ਸੀ ਅਤੇ 1809 ਈ: ਵਿਚ ਇਸ ਦੀ ਆਮਦਨ ਤਿੰਨ ਲੱਖ ਇਕਾਨਵੇਂ ਹਜ਼ਾਰ ਸੀ ਅਤੇ 900 ਘੋੜ ਚੜ੍ਹੇ ਅਤੇ 2900 ਪੈਦਲ ਸਨ। ਭਾਈ ਗੁਰਬਖਸ਼ ਸਿੰਘ ਦੇ ਘਰਾਣੇ ਦਾ ਸਿਜਰਾ ਇਸ ਤਰ੍ਹਾਂ ਹੈ—




ਈਸਟ ਇੰਡੀਆ ਕੰਪਨੀ ਨੇ 23 ਮਾਰਚ, 1843 ਨੂੰ ਕੈਂਥਲ ਦੀ ਸਿੱਖ ਰਿਆਸਤ ਨੂੰ ਆਪਣੇ ਕਬਜੇ 'ਚ ਲੈਣ ਲਈ ਐਲਾਨ ਕਰ ਦਿੱਤਾ ਪਰ ਇਹ ਬੰਦੋਬਸਤ ਭਾਈ ਲਾਲ ਸਿੰਘ ਦੀ ਰਾਣੀ ਮਾਈ ਸਾਹਿਬ ਕੌਰ ਅਤੇ ਦਰਬਾਰ ਦੇ ਅਫ਼ਸਰਾਂ ਨੂੰ ਮੰਜੂਰ ਨਾ ਸੀ। ਸਰ ਲੈਪਲ ਗ੍ਰਿਫਨ ਦਸਦਾ ਹੈ ਕਿ ਫੂਲ ਵੰਸ਼ ਦੇ ਰਾਜੇ ਵੀ ਕੈਂਥਲ ਤੇ ਆਪਣਾ ਅਧਿਕਾਰ ਸਮਝਦੇ ਸਨ ਅਤੇ ਚਾਹੁੰਦੇ ਸਨ ਕਿ ਰਿਆਸਤ ਉਹਨਾਂ 'ਚ ਵੰਡੀ ਜਾਵੇ। 10 ਅਪ੍ਰੈਲ ਨੂੰ ਅੰਗਰੇਜ਼ਾਂ ਨੇ ਕੈਥਲ ਤੇ ਕਬਜਾ ਕਰਨ ਲਈ ਅੰਗਰੇਜੀ ਫੋਜ ਭੇਜੀ ਪਰ ਕੈਥਲ ਰਾਜ ਵੱਲੋਂ ਇਸ ਦਾ ਸ਼ਾਂਤਮਈ ਸਾਹਮਣਾ ਕਰਨ ਤੇ ਲੁਟ ਮਾਰ ਸ਼ੁਰੂ ਹੋ ਗਈ, ਅੰਗਰੇਜੀ ਫੋਜ ਦੇ ਅਫ਼ਸਰ ਵੀ ਇਸ ਵਿੱਚ ਸ਼ਾਮਲ ਸਨ। ਇਹ 300 ਦੇ ਕਰੀਬ ਅੰਗਰੇਜੀ ਫੋਜ ਵਾਪਸ ਮੁੜ

ਗਈ, ਥਾਨੇਸਰ ਤੋਂ 1800 ਦੇ ਕਰੀਬ ਅੰਗਰੇਜ਼ੀ ਫੌਜ 14 ਅਪ੍ਰੈਲ ਨੂੰ ਕਬਜਾ ਲੈਣ ਆਈ ਤਦ 15 ਅਪ੍ਰੈਲ, 1843 ਨੂੰ ਕਿਲਾ ਖਾਲੀ ਕਰਕੇ ਮਾਈ ਸਾਹਿਬ ਕੌਰ ਚਲੀ ਗਈ। ਇਸ ਅੰਗਰੇਜ ਅਫ਼ਸਰ ਦਾ ਕੋਰਟ ਮਾਰਸ਼ਲ ਵੀ ਹੋਇਆ ਪਰ ਇਹ ਬਰੀ ਹੋ ਗਿਆ। ਬਾਅਦ 'ਚ ਸਰ ਹੈਨਰੀ ਲਾਰੈਂਸ ਨੂੰ ਕੈਥਲ ਦਾ ਪ੍ਰਬੰਧਕ ਥਾਪਿਆ ਗਿਆ। (ਮਹਾਂਕੋਸ਼ ਅਤੇ ਇੰਟਰਨੈਟ ਐਡੀਸ਼ਨ : ਸੂਰਜ ਪ੍ਰਤਾਪ ਗ੍ਰੰਥ, ਐਨ 2, ਫੁਟ ਨੋਟ)। ਇਸ ਪਦਵੀ ਤੇ ਉਹ ਨਵੰਬਰ, 1843 ਤੱਕ ਰਿਹਾ ਅਤੇ ਇਸ ਤੋਂ ਬਾਅਦ ਉਹ ਨੇਪਾਲ ਦਰਬਾਰ 'ਚ ਰੇਜ਼ੀਡੈਂਟ ਦੀ ਪਦਵੀ ਤੇ ਨਿਯੁਕਤ ਹੋਇਆ।

❑❑❑

# ਭਾਈ ਸੰਤੋਖ ਸਿੰਘ ਜੀ ਦੀ ਭਾਸ਼ਾਈ ਨਿਪੁੰਨਤਾ

*—ਇੰਜੀ. ਕਰਮਜੀਤ ਸਿੰਘ*

ਇਸ ਹਥਲੀ ਪੁਸਤਕ ਦੀ ਤਿਆਰੀ ਦੌਰਾਨ ਕਈ ਹਵਾਲਾ ਪੁਸਤਕ ਵਾਚਣ ਦਾ ਸੁਭਾਗ ਪ੍ਰਾਪਤ ਹੋਇਆ। ਸਤਿਕਾਰਤ ਡਾ. ਧਰਮ ਸਿੰਘ ਜੀ ਨਾਲ ਵੀ ਇਸ ਬਾਰੇ ਵਿਚਾਰ-ਵਟਾਂਦਰਾ ਹੁੰਦਾ ਰਿਹਾ, ਉਹਨਾਂ ਨੇ 'ਮਹਾਂਕਵੀ ਸੰਤੋਖ ਸਿੰਘ ਰਚਿਤ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੀ ਅਨੁਕ੍ਰਮਣਿਕਾ' ਦਾ ਜ਼ਿਕਰ ਕੀਤਾ। ਇਸ ਪੁਸਤਕ ਵਿਚ ਵਿਦਵਾਨ ਸੰਪਾਦਿਕਾ ਨੇ ਮਹਾਂਕਵੀ ਸੰਤੋਖ ਸਿੰਘ ਦੇ ਜੀਵਨ ਅਤੇ ਰਚਨਾ ਬਾਰੇ ਜਾਣਕਾਰੀ ਦੇਣ ਲਈ ਹੋਰ ਉਪਲੱਬਧ ਪੁਸਤਕਾਂ ਵਿੱਚੋਂ 'ਜੀਵਨ ਕਥਾ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ' ਸੰਪਾਦਿਤ ਗਿਆਨੀ ਖਜਾਨ ਸਿੰਘ ਨੂੰ ਅਧਾਰ ਬਣਾਇਆ ਹੈ।

ਉਕਤ ਪੁਸਤਕ ਦੇ ਅਧਾਰ ਤੇ ਸੰਪਾਦਿਕਾ ਨੇ ਮਹਾਂਕਵੀ ਦੇ ਜੀਵਨ ਅਤੇ ਰਚਨਾਵਾਂ ਬਾਰੇ ਉਪਰੋਕਤ ਅਨੁਕ੍ਰਮਣਿਕਾ ਵਿਚ ਭਰਪੂਰ ਜਾਣਕਾਰੀ ਦਿੱਤੀ ਹੈ। ਸਫ਼ਾ 13 ਤੇ ਮਹਾਂਕਵੀ ਦੀ ਵਿਦਿਆ ਪ੍ਰਾਪਤੀ ਬਾਰੇ ਉਹ ਲਿਖਦੇ ਹਨ—ਕਵੀ ਜੀ ਦੀ ਵਿਦਿਆ ਪ੍ਰਾਪਤ ਬਾਰੇ ਪ੍ਰਸਿੱਧ ਸੁਰਗਵਾਸੀ ਵਿਦਵਾਨ, ਰਣਜੀਤ ਸਿੰਘ 'ਖੜਗ' ਆਪਣੇ ਇੱਕ ਲੇਖ 'ਕਵੀ ਸੰਤੋਖ ਸਿੰਘ ਜੀ ਦੀ ਮਹਾਨ ਸ਼ਖਸੀਅਤ' ਵਿਚ ਕਵੀ ਜੀ ਬਾਰੇ ਲਿਖਦੇ ਹਨ—'ਕਵੀ ਜੀ ਜੋਤਸ਼ੀ ਹੋਣ ਤੋਂ ਬਿਨਾਂ ਆਪ ਅਰਬੀ, ਫਾਰਸੀ, ਰਾਜਨੀਤੀ, ਵੇਦਾਂਤ, ਸ਼ਸਤਰ ਵਿਦਿਆ, ਯੁੱਧ ਵਿਦਿਆ, ਘੋੜਿਆਂ ਦੀ ਵਿਦਿਆ ਜਿਸ ਦੀ ਲੋੜ ਕਿਸੇ ਰਿਆਸਤ ਦੇ ਤਕੜੇ ਮਸ਼ੀਰ ਨੂੰ ਹੁੰਦੀ ਸੀ, ਦੇ ਵੀ ਮਾਹਰ ਸਨ।' ਸੰਪਾਦਿਕਾ ਅੱਗੇ ਲਿਖਦੇ ਹਨ— ਮੈਨੂੰ "ਖੜਗ" ਜੀ ਦੇ ਇਸ ਕਥਨ ਤੇ ਸੰਦੇਹ ਹੈ। ਜਦੋਂ ਮੈਂ ਆਪਣੇ ਨਿਰਦੇਸ਼ਕ ਨੂੰ ਭਾਈ ਸਾਹਿਬ ਦੇ ਅਰਬੀ, ਫਾਰਸੀ ਗਿਆਨ ਬਾਰੇ ਪੁੱਛਿਆ ਤਾਂ ਉਹਨਾਂ ਨੇ ਵੀ ਇਸ ਗੱਲ ਦੀ ਪੁਸ਼ਟੀ ਨਾ ਕੀਤੀ, ਸਗੋਂ ਇਹ ਕਿਹਾ ਕਿ 'ਖੜਗ' ਜੀ ਨੇ ਇਹ ਵਾਕ ਕੁਝ ਵਧੇਰੇ ਵੇਗ 'ਚ ਆ ਕੇ ਲਿਖ ਦਿੱਤਾ ਲੱਗਦਾ ਹੈ। ਸਵਰਗੀ ਡਾ. ਪਿਆਰ ਸਿੰਘ ਅਤੇ ਪ੍ਰੋ. ਪ੍ਰੀਤਮ ਸਿੰਘ ਦੋਹਾਂ ਦਾ ਖਿਆਲ ਸੀ ਕਿ ਭਾਈ ਸੰਤੋਖ ਸਿੰਘ ਨੂੰ ਅਰਬੀ ਫਾਰਸੀ ਭਾਸ਼ਾਵਾਂ ਦਾ ਕੋਈ ਡੂੰਘੇਰਾ ਬੋਧ ਨਹੀਂ ਸੀ। ਜੇ ਹੁੰਦਾ ਤਾਂ ਉਹ ਮੁਗਲ ਹਾਕਮਾਂ ਦੇ ਇਤਿਹਾਸ ਨੂੰ ਇਤਨਾ ਗਲਤ ਨਾ ਲਿਖਦੇ। ***ਇਹ ਗ੍ਰੰਥ ਇਸ ਕਾਰਣ ਕਈ ਉਕਾਈਆਂ ਨਾਲ ਭਰਿਆ ਹੋਇਆ ਹੈ ਕਿ ਭਾਈ ਸਾਹਿਬ ਨੂੰ ਫਾਰਸੀ ਤਵਾਰੀਖਾਂ ਦਾ ਗਿਆਨ ਨਹੀਂ ਸੀ।'*** ਇਹਨਾਂ ਸ਼ਬਦਾਂ ਨੇ ਮੈਨੂੰ ਟੁੰਬਿਆ, ਮੈਂ ਸੋਚਾਂ 'ਚ ਗੜੂੰਦ ਹੋ ਗਿਆ। ਸ਼ਾਇਦ 'ਖੜਗ ਜੀ' ਕਵੀ ਸਨ ਅਤੇ ਉਹਨਾਂ ਨੇ ਮਹਾਕਵੀ ਨਾਲ ਆਪਣੀ ਸ਼ਰਧਾ ਅਤੇ ਕਾਵਿਕ ਸਾਂਝ ਪ੍ਰਗਟਾਉਣ ਲਈ ਹੀ ਇਹ ਲਿਖ ਦਿੱਤਾ ਹੋਵੇ। ਇਸ ਨਾਲ ਹੀ ਮੇਰੀ ਸੋਚਾਂ ਦੀ ਉਡਾਰੀ ਸ਼ੁਰੂ ਹੋ ਗਈ।

ਜੈ ਭਗਵਾਨ ਗੋਇਲ "ਮਹਾਂਕਵੀ ਸੰਤੋਖ ਸਿੰਘ ਜੀਵਨ ਤੇ ਰਚਨਾ" 'ਚ ਮਹਾਂਕਵੀ ਦੇ ਵਿਅਕਤੀਤਵ ਬਾਰੇ ਲਿਖਦੇ ਹਨ– "ਭਾਈ ਸੰਤੋਖ ਸਿੰਘ ਇੱਕ ਐਸੇ ਮਹਾਂ ਗਿਆਤਾ, ਸ਼ਾਸਤਰਾਂ ਦੇ ਜਾਣਕਾਰ ਅਤੇ ਵਿਦਵਾਨ ਸਨ, ਜਿਨ੍ਹਾਂ ਨੇ ਕਾਵਿ ਕਲਾ ਤੋਂ ਇਲਾਵਾ ਦਰਸ਼ਨ, ਜੋਤਿਸ਼, ਰਾਜਨੀਤੀ, ਸ਼ਾਸਤਰ-ਵਿਦਿਆ, ਯੁੱਧ ਵਿਦਿਆ, ਘੋੜ-ਵਿਦਿਆ, ਵੈਦਿਕ, ਸੰਗੀਤ ਆਦਿ ਵਿਸ਼ਿਆਂ ਵਿਚ ਵੀ ਆਪਣੀ ਲਿਖਤ ਦਾ ਚਮਤਕਾਰ ਵਿਖਾਇਆ ਹੈ। ਉਹਨਾਂ ਦਾ ਗੰਭੀਰ ਅਤੇ ਵਿਸ਼ਾਲ ਅਧਿਐਨ ਸੀ ਤਾਂ ਹੀ ਉਹਨਾਂ ਨੇ ਮਹਾਂਭਾਰਤ", 'ਰਾਮਾਇਣ', ਪੁਰਾਣਾਂ ਆਦਿ ਤੋਂ ਅਨੇਕ ਉਦਾਹਰਣਾਂ ਦਿੱਤੀਆਂ ਹਨ। ਹਿੰਦੀ ਦੇ ਅਨੇਕ ਪ੍ਰਸਿੱਧ ਕਵੀਆਂ ਦੇ ਪ੍ਰਸੰਗਾਂ ਦੀ ਛਾਪ ਵੀ ਇਹਨਾਂ ਦੇ ਕਾਵਿ ਵਿੱਚ ਸਪੱਸ਼ਟ ਦਿਖਾਈ ਦਿੰਦੀ ਹੈ। **ਸਿੱਖ ਅਤੇ ਮੁਗਲ ਇਤਿਹਾਸ ਦਾ ਵੀ ਇਹਨਾਂ ਨੂੰ ਵਿਸ਼ਾਲ ਗਿਆਨ ਸੀ।** ਉਸ ਦੇ ਆਧਾਰ ਤੇ ਇਹਨਾਂ ਨੇ 'ਨਾਨਕ ਪ੍ਰਕਾਸ਼' ਅਤੇ 'ਗੁਰ ਪ੍ਰਤਾਪ ਸੂਰਜ' ਗ੍ਰੰਥਾਂ ਦੀ ਰਚਨਾ ਕੀਤੀ। ਵੇਦਾਂਤ ਉੱਤੇ ਇਹਨਾਂ ਨੂੰ ਏਨਾ ਅਧਿਕਾਰ ਪ੍ਰਾਪਤ ਸੀ ਕਿ ਭਗਤੀ, ਕਰਮ, ਯੋਗ, ਗਿਆਨ ਆਦਿ ਦਾ ਵਿਸਥਾਰਪੂਰਵਕ ਵਿਵੇਚਨ ਕੀਤਾ ਅਤੇ 'ਗੁਰੂ ਗ੍ਰੰਥ ਸਾਹਿਬ' 'ਦਸਮ ਗ੍ਰੰਥ' ਅਤੇ ਭਾਈ ਗੁਰਦਾਸ ਆਦਿ ਦੀ ਗਵਾਹੀ ਦਿੰਦੇ ਹੋਏ ਸਿੱਖ ਮੱਤ ਦੇ ਦਾਰਸ਼ਨਿਕ ਦ੍ਰਿਸ਼ਟੀਕੋਣ ਦਾ ਸਹੀ ਰੂਪ ਵਿੱਚ ਵਿਵਰਣ ਕੀਤਾ। ਛੰਦ ਅਤੇ ਅਲੰਕਾਰ ਸ਼ਾਸਤਰ ਉੱਤੇ ਇਹਨਾਂ ਦਾ ਅਧਿਕਾਰ, ਇਹਨਾਂ ਦੇ ਕਾਵਿ ਵਿੱਚ ਕਿਧਰੇ ਵੀ ਦੇਖਿਆ ਜਾ ਸਕਦਾ ਹੈ। ਆਪ ਸੰਸਕ੍ਰਿਤ, ਹਿੰਦੀ ਅਤੇ ਪੰਜਾਬੀ ਦੇ ਮਹਾਂਪੰਡਿਤ ਸਨ ਹੀ, ਇਹਨਾਂ **ਤੋਂ ਇਲਾਵਾ ਅਰਬੀ, ਫਾਰਸੀ, ਪਹਾੜੀ, ਲਹਿੰਦੀ ਆਦਿ ਭਾਸ਼ਾਵਾਂ ਦਾ ਵੀ ਇਹਨਾਂ ਨੂੰ ਵਿਸ਼ਾਲ ਗਿਆਨ ਸੀ।** 'ਆਤਮ ਪੁਰਾਣ', 'ਬਾਲਮੀਕੀ ਰਮਾਇਣ ਅਤੇ ਅਮਰ ਕੋਸ਼ ਦਾ ਹਿੰਦੀ ਅਨੁਵਾਦ, ਉਹਨਾਂ ਦੇ ਸੰਸਕਿਰਤ ਗਿਆਤਾ ਹੋਣ ਦਾ ਪ੍ਰਤੱਖ ਉਦਾਹਰਣ ਪੇਸ਼ ਕਰਦਾ ਹੈ।' ਡਾ. ਜੈ ਭਗਵਾਨ ਗੋਇਲ ਦੇ ਲਿਖੇ ਸ਼ਬਦਾਂ ਨੇ ਮੈਨੂੰ ਉਤਸ਼ਾਹਿਤ ਕੀਤਾ ਕਿ 'ਖੜਗ' ਜੀ ਨੇ ਇਹ ਐਵੇਂ ਹੀ ਨਹੀਂ ਲਿਖ ਦਿੱਤਾ ਅਤੇ ਇਸ ਦਾ ਕੋਈ ਨਾ ਕੋਈ ਕਾਰਣ/ਮੰਤਵ ਜ਼ਰੂਰ ਹੋਵੇਗਾ ਅਤੇ ਇਸ ਵਿਚਾਰ ਨੇ 'ਖੜਗ' ਜੀ ਦੇ ਉਪਰੋਕਤ ਕਥਨ ਦੇ ਪਿਛੋਕੜ ਨੂੰ ਘੋਖਣ ਦਾ ਉਤਸ਼ਾਹ ਪ੍ਰਦਾਨ ਕੀਤਾ। **ਇਹੋ ਇਸ ਲੇਖ ਦਾ ਵਿਸ਼ਾ ਹੈ।**

ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੀ ਭਾਸ਼ਾਈ ਨਿਪੁੰਨਤਾ ਨੂੰ ਪਰਖਣ ਲਈ, ਇੱਥੇ ਸਾਨੂੰ ਦਸਮ ਪਾਤਸ਼ਾਹ ਦੇ ਅਕਾਲ ਪਿਆਨੇ ਅਤੇ ਉਸ ਤੋਂ ਬਾਅਦ ਦੇ ਹਾਲਾਤਾਂ ਦੇ ਪਿਛੋਕੜ ਵਿਚ ਵਿਚਰਨਾ ਪਵੇਗਾ ਤਦ ਹੀ ਅਸੀਂ ਉਸ ਮਾਹੌਲ ਦੀ ਅਸਲੀ ਰਮਜ਼ ਨੂੰ ਸਮਝ ਸਕਾਂਗੇ। ਦਸਮ ਪਿਤਾ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗਾ ਕੇ ਸੰਨ 1708 ਵਿਚ ਨਾਂਦੇੜ 'ਚ ਅਕਾਲ ਪਿਆਨੇ ਕਰ ਗਏ ਅਤੇ 20 ਫਰਵਰੀ, 1707 ਨੂੰ ਔਰੰਗਜ਼ੇਬ ਦੀ ਮੌਤ ਤੋਂ ਬਾਅਦ ਮੁਗ਼ਲ ਸਲਤਨਤ ਦੇ ਬਨੇਰਿਆਂ ਤੇ ਕਾਂ ਆਣ ਕੇ ਬਹਿ ਗਏ, ਉਸ ਦੇ ਪੁੱਤਰਾਂ ਪੋਤਰਿਆਂ 'ਚ ਇਤਨੀ ਹਿੰਮਤ ਨਾਂ ਸੀ ਕਿ ਉਹ ਇਹਨਾਂ ਨੂੰ ਉਡਾ ਸਕਣ। ਉਸ ਦਾ ਪਹਿਲਾ ਉਤਰਾਧਿਕਾਰੀ

ਬਹਾਦੁਰ ਸ਼ਾਹ ਆਪਣੇ ਭਰਾ ਨੂੰ ਮਾਰ ਕੇ ਗਦੀ ਤੇ ਬੈਠਾ ਅਤੇ ਪੰਜ ਸਾਲ ਬਾਅਦ ਬੰਦਾ ਸਿੰਘ ਬਹਾਦੁਰ ਨੂੰ ਖਤਮ ਕਰਨ ਦੇ ਸੁਪਨੇ ਲੈਂਦਾ ਪਾਗ਼ਲਪਨ ਦੀ ਹਾਲਤ ਵਿਚ ਮਰ ਗਿਆ। ਉਸ ਤੋਂ ਬਾਅਦ ਉਸ ਦਾ ਭਰਾ ਫਰੁਖਸੀਅਰ ਗਦੀ ਤੇ ਬੈਠਾ ਅਤੇ ਸੰਨ 1716 ਤੱਕ ਬੰਦਾ ਸਿੰਘ ਬਹਾਦਰ ਨੇ ਮੁਗ਼ਲਾਂ ਨੂੰ ਚੰਗਾ ਵਕਤ ਪਾਈ ਰੱਖਿਆ ਅਤੇ ਉਸ ਦੀ ਵਿਲੱਖਣ ਸ਼ਹਾਦਤ ਤੋਂ ਬਾਅਦ ਮੁਗ਼ਲਾਂ ਨੇ ਪੰਜਾਬ ਵਿਚ ਸਿੱਖਾਂ ਤੇ ਅਸਹਿ ਅਤੇ ਅਕਿਹ ਤਸ਼ਦਦ ਕੀਤੇ, ਜਿਸ ਦੀ ਮਿਸਾਲ ਕਿਸੀ ਦੇਸ਼ ਦੇ ਇਤਿਹਾਸ 'ਚ ਨਹੀਂ ਮਿਲਦੀ। ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਨੇ ਸਿੱਖਾਂ ਵਿਚ ਨਵੀਂ ਰੂਹ ਫੂਕ ਦਿੱਤੀ। 1716 ਤੋਂ 1738 ਤੱਕ ਦਾ ਇਤਿਹਾਸ ਪੰਜਾਬ ਦੇ ਕਾਲੇ ਦਿਨਾਂ ਨਾਲ ਯਾਦ ਕੀਤਾ ਜਾਂਦਾ ਹੈ। ਸਿੱਖ ਹੋਵੇ ਜਾਂ ਹਿੰਦੂ ਪਗੜੀ ਨਹੀਂ ਸੀ ਬੰਨ੍ਹ ਸਕਦਾ। ਇੱਥੇ ਔਰੰਗਜ਼ੇਬ ਵੱਲੋਂ ਜਾਰੀ ਕੀਤਾ, ਸੰਨ 1669 ਦਾ ਸ਼ਾਹੀ ਫ਼ਰਮਾਨ ਬਹੁਤ ਮਾਇਨੇ ਰੱਖਦਾ ਹੈ ਜਿਸ ਅਨੁਸਾਰ ਮੁਗਲ ਰਾਜ ਵਿੱਚ ਹਿੰਦੂ ਪਗੜੀ ਨਹੀਂ ਸਨ ਬੰਨ ਸਕਦੇ ਅਤੇ ਇਸ ਸਖਤੀ ਦੇ ਮਾਹੌਲ ਵਿੱਚ ਕਈਆਂ ਨੇ ਕੇਸ ਪਿੱਛੇ ਸੁੱਟ ਲਏ ਸਨ। ਇਸ ਤੋਂ ਬਾਅਦ ਜਕਰੀਆ ਖਾਨ ਨੇ ਹੁਕਮ ਜਾਰੀ ਕਰ ਦਿੱਤਾ "ਸਿੱਖ ਦੇ ਕੇਸ਼ ਕਟ ਕੇ ਲਿਆਉਣ ਵਾਲੇ ਨੂੰ ਬਿਸਤਰ ਤੇ ਕੰਬਲ ਮਿਲੇਗਾ। ਸਿੱਖ ਬਾਰੇ ਠੀਕ ਇਤਲਾਹ ਦੇਣ ਵਾਲੇ ਨੂੰ ਦਸ ਰੁਪਏ ਇਨਾਮ ਅਤੇ ਜੀਉਂਦਿਆਂ ਜਾਂ ਮਾਰ ਕੇ ਲਿਆਉਣ ਵਾਲੇ ਨੂੰ 100 ਰੁਪਏ ਇਨਾਮ ਦੇਣ ਦਾ ਐਲਾਨ ਕਰ ਦਿੱਤਾ। ਹਰ ਇੱਕ ਸਿੱਖ ਨੂੰ ਜਿੱਥੇ ਵੀ ਦਿੱਖੇ, ਕੈਦ ਕਰ ਲਿਆ ਜਾਵੇ ਅਤੇ ਇਸਲਾਮ ਕਬੂਲ ਨਹੀਂ ਕਰਨ ਦੀ ਹਾਲਤ ਵਿਚ ਉਸ ਨੂੰ ਮਾਰ ਦਿੱਤਾ ਜਾਵੇ। ਸਿੱਖ ਦੇ ਇੱਕ ਸਿਰ ਵਾਸਤੇ 25 ਰੁਪਏ ਅਤੇ ਜਿੰਦਾ ਫੜਾਉਣ ਦੀ ਸੂਰਤ ਵਿੱਚ 100 ਰੁਪਏ ਦਾ ਇਨਾਮ ਰੱਖਿਆ ਗਿਆ।"

ਹਕੂਮਤ ਦੀ ਬਹੁਤੀ ਸੇਵਾ ਕਰਨ ਵਾਲਿਆਂ ਨੂੰ ਜਾਗੀਰਾਂ ਅਤੇ ਵੱਡੇ ਇਨਾਮ ਦੇਣ ਦਾ ਵੀ ਐਲਾਨ ਕੀਤਾ ਗਿਆ। ਸਿੱਖਾਂ ਵਾਸਤੇ ਇਹ ਜੀਵਨ ਮਰਨ ਦਾ ਸਵਾਲ ਸੀ ਅਤੇ ਉਹਨਾਂ ਕੋਲ ਇੱਕ ਹੀ ਮੌਕਾ ਸੀ ਜਾਂ ਤਾਂ ਇਸਲਾਮ ਕਬੂਲ ਕਰੋ ਜਾਂ ਮੌਤ ਨੂੰ ਗਲੇ ਲਗਾਉ। ਇੱਥੇ ਇੱਕ ਗੱਲ ਬਹੁਤ ਮਹੱਤਵਪੂਰਨ ਹੈ ਕਿ ਹਿੰਦੂਆਂ ਅਤੇ ਸਿੱਖਾਂ ਵਿੱਚ ਕੋਈ ਬਹੁਤਾ ਫਰਕ ਨਹੀਂ ਸੀ, ਉਂਜ ਤਾਂ ਸਾਰੇ ਹਿੰਦੂ-ਸਿੱਖ ਪਗੜੀ ਬੰਨ੍ਹਦੇ ਸਨ ਅਤੇ ਗੁਰੂ ਘਰ ਦੇ ਸ਼ਰਧਾਲੂ ਸਨ ਪਰ ਅਜੇ ਖਾਲਸਾ ਨਹੀਂ ਸਨ ਸਜੇ। ਜਕਰੀਆ ਖਾਨ ਆਪਣੇ ਪਿਤਾ ਦੀ ਤਰ੍ਹਾਂ ਹੀ ਜ਼ਾਲਮ ਅਤੇ ਅਤਿਆਚਾਰੀ ਸੀ। ਇਸ ਨੇ ਇੱਕ ਖਾਸ ਫੋਜੀ ਟੁਕੜੀ ਸਿੱਖਾਂ ਨੂੰ ਮਾਰ ਮੁਕਾਉਣ ਵਾਸਤੇ ਤਿਆਰ ਕੀਤੀ ਹੋਈ ਸੀ। ਇਸੇ ਦਮਨ, ਅਤਿਆਚਾਰ, ਮੁਸੀਬਤਾਂ ਦੀ ਕੁਠਾਲੀ 'ਚੋਂ ਸਿੱਖ ਸੋਨਾ ਬਣ ਕੇ ਨਿਕਲੇ। ਜਦ ਜਕਰੀਆ ਖਾਨ ਦੇ ਸਭ ਹੀਲੇ ਹਵਾਲੇ ਖਤਮ ਹੋ ਗਏ ਤਾਂ 1734-35 ਦੇ ਲਾਗੇ ਛਾਗੇ ਜਕਰੀਆ ਖਾਨ ਨੇ ਸਿੱਖਾਂ ਨੂੰ ਭਾਈ ਸੁਬੇਗ ਸਿੰਘ ਰਾਹੀਂ ਜਾਗੀਰ ਪੇਸ਼ ਕੀਤੀ। ਪਰ ਸਿੰਘਾਂ ਦਾ ਤੋਰ ਤਰੀਕਾ ਉਹੋ ਰਿਹਾ ਅਤੇ ਬਾਅਦ ਵਿੱਚ ਇਹ ਜਗੀਰ ਵੀ ਜਬਤ ਹੋ ਗਈ। 1737 ਵਿੱਚ ਮੁਗਲਾਂ ਨੇ ਭਾਈ ਮਨੀ ਸਿੰਘ ਨੂੰ ਸ਼ਹੀਦ ਕਰ ਦਿੱਤਾ। ਮੁਗਲਾਂ ਦਾ ਦਮਨ ਚੱਕਰ ਬਦ-ਦਸਤੂਰ ਇਸ ਤਰ੍ਹਾਂ ਹੀ ਚਲਦਾ ਰਿਹਾ।

1745 ਵਿੱਚ ਜਕਰੀਆ ਖਾਨ ਸਿੱਖਾਂ ਨੂੰ ਮਾਰ ਮੁਕਾਉਣ ਦੀ ਹਸਰਤ ਦਿਲ ਵਿੱਚ ਲਈ ਮਰ ਗਿਆ, ਛੇ ਮਹੀਨੇ ਬਾਅਦ ਇਸ ਦਾ ਪੁੱਤਰ ਯਾਹੀਆ ਖਾਨ ਗਵਰਨਰ ਬਣਿਆ। ਨਾਦਰ ਸ਼ਾਹ ਦੇ ਹਮਲੇ ਅਤੇ ਅਬਦਾਲੀ ਦੇ ਹਮਲਿਆਂ ਨੇ ਸਿੱਖਾਂ ਨੂੰ ਟਿਕ ਕੇ ਬਹਿਣ ਨਹੀਂ ਦਿੱਤਾ, ਵੱਡੇ ਘਲੂਘਾਰੇ ਤੋਂ ਬਾਅਦ ਮਿਸਲਾਂ ਦਾ ਸਮਾਂ ਸੀ, ਇੱਕ ਸਾਂਝਾ ਮੁਹਾਜ ਕਾਇਮ ਕਰਨ ਦੀ ਜਗ੍ਹਾ ਉਹਨਾਂ ਪੰਜਾਬ ਵਿੱਚ ਯਮੁਨਾ ਪਾਰ ਤੱਕ ਅਲੱਗ-ਅਲੱਗ ਮਿਸਲਾਂ ਬਣਾ ਲਈਆਂ ਅਤੇ ਉਹਨਾਂ ਦਾ ਇੱਕ ਅਲੱਗ ਤਰ੍ਹਾਂ ਦਾ ਸੰਵਿਧਾਨ ਵਿਕਸਤ ਹੋਇਆ। ਮਿਸਲਦਾਰ ਆਪਸ ਵਿੱਚ ਲੜਦੇ ਰਹਿੰਦੇ ਅਤੇ ਰਾਖੀ ਪਰੰਪਰਾ ਵਿਕਸਤ ਹੋਈ। ਇਹਨਾਂ ਵਿੱਚੋਂ ਭੰਗੀ ਸਰਦਾਰ ਸਭ ਤੋਂ ਤਕੜੇ ਸਨ ਅਤੇ ਲਾਹੌਰ, ਅੰਮ੍ਰਿਤਸਰ ਅਤੇ ਦੱਖਣੀ ਪੰਜਾਬੀ ਦੇ ਇਲਾਕੇ ਉਹਨਾਂ ਦੇ ਅਧੀਨ ਸਨ।

ਇੱਥੇ ਉੱਪਰਲੀ ਗਵਾਹੀ ਦੇ ਸੰਧਰਭ ਵਿੱਚ ਇਹ ਧਿਆਨ ਦੇਣਾ ਜ਼ਰੂਰੀ ਹੈ ਕਿ ਇਹਨਾਂ ਕਾਲੇ ਦਿਨਾਂ ਵਿੱਚ ਪੂਰੀ ਸਦੀ ਸਿੱਖਾਂ ਨੇ ਆਪਣੀ ਪਹਿਚਾਣ ਬਰਕਰਾਰ ਰੱਖਣ ਲਈ ਜਬਰਦਸਤ ਜਦੋ-ਜਹਿਦ ਕੀਤੀ ਅਤੇ ਉਹਨਾਂ ਆਪਣੇ ਧਾਰਮਿਕ ਗ੍ਰੰਥ ਤੋਂ ਸੇਧ ਲਈ ਅਤੇ ਉਹ ਸੂਰਮੇ ਬਣ ਨਿਤਰੇ। ਅਠਾਰਵੀਂ ਸਦੀ ਨੂੰ ਅੱਗ ਖ਼ੂਨ ਅਤੇ ਲੋਹੇ ਦੀ ਸਦੀ ਨਾਲ ਯਾਦ ਕੀਤਾ ਜਾਂਦਾ ਹੈ, ਇਹ ਸਿੱਖਾਂ ਦੇ ਜੀਵਨ ਮਰਣ ਦਾ ਪ੍ਰਸ਼ਨ ਸੀ। ਇਹਨਾਂ ਹਲਾਤਾਂ ਵਿੱਚ ਕਿੱਥੇ ਸਨ ਧਰਮਸ਼ਾਲਾਵਾਂ ਅਤੇ ਕਿੱਥੇ ਸਨ ਗੁਰਮੁਖੀ ਸਕੂਲ। ਆਮ ਲੋਕਾਈ ਹਿੰਦੂ, ਸਿੱਖ ਅਤੇ ਮੁਸਲਮਾਨਾਂ ਦੇ ਬੱਚੇ ਮੁਲਾਂ ਮੁਲਾਣਿਆਂ ਦੇ ਮਕਤਬਾਂ ਅਤੇ ਮਦਰਸਿਆਂ 'ਚੋਂ ਮੁੱਢਲੀ ਸਿੱਖਿਆ ਪ੍ਰਾਪਤ ਕਰਦੇ। ਇੱਥੇ 'ਅਗਰੇ ਦੀ ਵਾਰ ਹਕੀਕਤ ਰਾਏ' 'ਚ ਬਾਲਕ ਹਕੀਕਤ ਰਾਏ ਦੀ ਸਕੂਲੀ ਪੜ੍ਹਾਈ ਬਿਆਨ ਕੀਤੀ ਗਈ ਹੈ, ਦੀ ਗਵਾਹੀ ਬਹੁਤ ਢੁੱਕਵੀਂ ਹੈ।

ਅਵੱਲ ਹਕੀਕਤ ਪੜ੍ਹੇ ਕਾਇਦਾ, ਤਖਤ ਪੋਚ ਰਖਾਈ। ਨਾਲ ਪ੍ਰੇਮ ਦੇ ਹਰਫ
ਜੋ ਲਿਖਦਾ, ਕਾਨੀ ਕਲਮ ਬਣਾਈ।
ਜਬ ਮੁੱਲਾਂ ਨੇ ਦੇਖੀ ਤਖਤੀ, ਲਿਖ ਸਲਾਹਿ ਬਣਾਈ। ਅੱਗਰਾ ਨਿਉਂ ਨਿਉਂ
ਕਰੇ ਸਲਾਮਾਂ, ਅਦਬ ਨਾਲ ਬੈਠਾਈ। 21।
ਪਰ ਮਸੀਤ ਦੇ ਅੰਦਰ ਪੜ੍ਹਦੇ ਲੜਕੇ, ਕਹਿ ਕਿਹ ਆਖ ਸੁਣਾਈ। ਸਯਦ ਤੇ
ਕੁਰੈਸ਼ੀ ਪੜ੍ਹਦੇ, ਮੁਗਲ ਪਠਾਣ ਅਰਾਈਂ।
ਲੁਹਾਰ ਤ੍ਰਿਖਾਣ ਜੁਲਾਹੇ ਪੜ੍ਹਦੇ, ਦੀਗਰ ਔਰ ਬਤਾਈ। ਕਹੁ ਜੀ ਸੁਨਿਆਰੇ
ਤੇ ਪੜ੍ਹਨ ਖੱਤਰੀ, ਹੋਰ ਵੀ ਉੜਕ ਨਾਂਹੀ। 22।
ਇੱਕ ਉਪਮਾ[1] ਦੀਆਂ ਪੜ੍ਹਨ ਕਤੇਬਾਂ, ਮਸਲੇ[2] ਆਖ ਸੁਣਾਇਨ। ਇੱਕ ਜੁਲੈਖਾ
ਤੇ ਯੁਸਫ਼[3] ਪੜ੍ਹਦੇ, ਦਰਦ ਨਾਲ ਸਮਝਾਇਨ।
ਇੱਕ ਰਸਾਲੇ[4] ਤੇ ਪੜ੍ਹਨ ਸੈਫੀਆਂ[5], ਅੱਖੀਂ ਨੀਰ ਚਲਾਇਨ। ਕਹੁ ਜੀ ਕਰੀਮਾ
ਤੇ ਪੜ੍ਹੇ ਬਰੀਮਾ, ਫਾਰਸੀਆਂ ਸਮਝਾਇਨ। 23।
ਇੱਕ ਪੜ੍ਹਨ ਗੁਲਸਿਤਾਂ ਪੜ੍ਹਨ ਬੋਸਤਾਂ ਇੱਕ ਪੜ੍ਹਨ ਸਿਪਾਰੇ। ਇੱਕ ਗਜ਼ਲਾਂ
ਤੇ ਪੜ੍ਹਨ ਰੇਖਤੇ[6], ਦਾਨਸ਼[7] ਪੜ੍ਹਨ ਬਹਾਰੇ।
ਇੱਕ ਜ਼ਿਕਰ[8] ਕਰਨ ਇਮਾਮਾਂ ਦਾ ਉਹ ਰੋਂਦੇ ਨੈਨ ਉਘਾਰੇ। ਕਹੁ ਜੀ ਕੁਛ

ਇਲਮ ਪੜ੍ਹਨ ਦਾ ਉੜਕ ਕਾਹੀਂ। ਕਿਆ ਕੋਈ ਆਖਿ ਪੁਕਾਰੇ। 24।

1. ਇਲਮਿ ਮਾਰਫ਼ਤ, ਮੁਸਲਮਾਨੀ ਸ਼ਰੀਅਤ (ਸ਼ਰਾ) ਦੇ ਹੁਕਮ।
2. ਸਿਧਾਂਤ, Doctrine।
3. ਯੂਸਫ਼ ਤੇ ਜ਼ੁਲੈਖਾਂ ਦੀ ਕਹਾਣੀ।
4. ਛੋਟੀਆਂ-ਛੋਟੀਆਂ ਕਿਤਾਬਾਂ, ਜੋ ਵੱਖਰੇ-ਵੱਖਰੇ ਮਸਲਿਆਂ ਯਾ ਮਜਮੂਨਾਂ ਪੁਰ ਲਿਖੀਆਂ ਹੋਈਆਂ ਹੋਣ, Treatise।
5. ਦੁਸ਼ਮਣ ਨੂੰ ਅਧੀਨ ਕਰਨ ਲਈ ਮੰਤਰ ਜਾਪ।
6. ਪ੍ਰਾਕ੍ਰਿਤੀ ਦੀ ਕਵਿਤਾ; ਖਾਸਕਰ ਫਾਰਸੀ ਹਿੰਦੀ ਪਦ ਜਿਸ ਛੰਦ ਵਿੱਚ ਮਿਲੇ ਹੋਏ ਹੋਣ, ਉਸ ਦਾ ਨਾਮ ਰੇਖਤਾ ਹੈ।
7. ਫਾਰਸੀ ਦੀ ਕਿਤਾਬ 'ਬਹਾਰ ਦਾਨਸ਼'।
8. ਯਾਦ ਕਰਨਾ ਜਬਾਨ ਨਾਲ, ਸਿਮਰਨ। ਇਲਮਿ ਮਾਰਫਤ ਅਰਬੀ ਭਾਸ਼ਾ 'ਚ ਹੈ ਇਸੇ ਤਰ੍ਹਾਂ ਯੂਸਫ਼ ਅਤੇ ਜ਼ੁਲੈਖਾਂ ਦੀ ਕਹਾਣੀ ਕੁਰਾਨ ਸ਼ਰਫ਼ ਦੀ ਬਾਰ੍ਹਵੀਂ ਸੂਰਤ 'ਚ ਦਰਜ ਹੈ।

(ਡਾ. ਗੰਡਾ ਸਿੰਘ ਸੰਪਾਦਿਤ, "ਪੰਜਾਬ ਦੀਆਂ ਵਾਰਾਂ")

ਮੁਗਲ ਹਕੂਮਤ ਨੇ ਬੰਦਾ ਸਿੰਘ ਬਹਾਦਰ ਦੀ ਅਦੁੱਤੀ ਸ਼ਹਾਦਤ ਤੋਂ ਬਾਅਦ ਸਿੱਖਾਂ ਅਤੇ ਹਿੰਦੂਆਂ ਦੇ ਮੰਦਿਰ ਅਤੇ ਧਰਮਸ਼ਾਲਾ ਢਾਹ ਦਿੱਤੀਆਂ, ਉਹ ਦਮਨ ਚੱਕਰ ਚੱਲਿਆ ਕਿ ਸਿੱਖਾਂ ਨੂੰ ਆਪਣਾ ਅਸਤਿਤਵ ਬਚਾਉਣਾ ਵੀ ਮੁਸ਼ਕਲ ਜਾਪਣ ਲੱਗਾ। ਇਹਨਾਂ ਦਿਨਾਂ ਵਿੱਚ ਸਿੱਖ ਕੌਮ ਜੰਗਲਾਂ ਵਿੱਚ ਦਿਨ ਕਟੀ ਕਰ ਰਹੀ ਸੀ। ਇਹਨਾਂ ਦਿਨਾਂ ਵਿੱਚ ਜੋ ਵੀ ਸਿੱਖਿਆ ਦਿੱਤੀ ਜਾਂਦੀ ਸੀ ਉਹ ਮੁੱਲਾਂ ਮੁਲਾਣਿਆਂ ਦੀ ਦੇਖ-ਰੇਖ ਹੇਠ ਹੀ ਦਿੱਤੀ ਜਾਂਦੀ ਸੀ ਅਤੇ ਇਹ ਅਰਬੀ ਅਤੇ ਫਾਰਸੀ ਅਧਾਰਿਤ ਸੀ।

ਇਹਨਾਂ 'ਚੋਂ ਕੁਝ ਸਿੱਖ ਮਿਸਲਦਾਰ ਸਿੱਧੇ ਅਤੇ ਅਸਿੱਧੇ ਤੌਰ 'ਤੇ ਦਸਮ ਪਾਤਸ਼ਾਹ ਅਤੇ ਗੁਰੂ ਪਰਿਵਾਰ ਨਾਲ ਜੁੜੇ ਹੋਏ ਸਨ ਅਤੇ ਕੁਝ ਨੇ ਬਾਅਦ ਵਿੱਚ ਅੰਮ੍ਰਿਤਪਾਨ ਕੀਤਾ, ਉਹਨਾਂ ਨੇ ਇਸ ਭਿਆਨਕ ਦੌਰ ਵਿੱਚ ਆਪਣੇ ਗੁਰੂ ਤੋਂ ਹੀ ਸੇਧ ਲਈ। ਭਾਵੇਂ ਉਹਨਾਂ ਨੇ ਕੋਈ ਸਕੂਲੀ ਵਿਦਿਆ ਤਾਂ ਪ੍ਰਾਪਤ ਨਾ ਕੀਤੀ ਪਰ ਸਿੱਖ ਜੀਵਨ ਜਾਚ ਅਨੁਸਾਰ ਅਮ੍ਰਿਤ ਦਾ ਸਵਾਦ ਮਾਨਣ ਤੋਂ ਬਾਅਦ ਉਹਨਾਂ 'ਚ ਚੜ੍ਹਦੀਆਂ ਕਲਾਂ ਦਾ ਅਹਿਸਾਸ ਬਣਿਆ ਰਿਹਾ ਅਤੇ ਮਨ ਦੀਆਂ ਬੁਰੀਆਂ ਭਾਵਨਾਵਾਂ ਉੱਤੇ ਚੰਗਿਆਂਈ ਹਾਵੀ ਹੋ ਜਾਂਦੀ ਰਹੀ ਹੈ। ਮਿਸਲਦਾਰ ਅਤੇ ਜੱਥੇ ਦੇ ਮੈਂਬਰ ਸਬਰ, ਸੱਚ, ਸੰਤੋਖ, ਨਿਮਰਤਾ, ਨੈਤਿਕ ਉੱਚਤਾ ਨੂੰ ਆਪਣੀ ਝੋਲੀ 'ਚ ਸਾਂਭ ਕੇ ਦਬੀ ਅਤੇ ਕੁਚਲੀ ਲੋਕਾਈ ਦੀ ਰੱਖਿਆ ਲਈ ਮੈਦਾਨ 'ਚ ਨਿਤਰੇ। ਸਿੱਖਾਂ ਨੇ ਇੱਕ ਪੂਰੀ ਸਦੀ (18ਵੀਂ) ਦਾ ਇਤਿਹਾਸ ਸਿਰਜਿਆ ਅਤੇ 19ਵੀਂ ਸਦੀ 'ਚ ਆਣ ਕੇ ਇਸ ਨੂੰ ਲਿਖਿਆ।

ਇਤਿਹਾਸ ਸਿਰਜਣਾਂ ਬਾਬਤ ਸ੍ਰ. ਜੀ. ਬੀ ਸਿੰਘ ਲਿਖਦੇ ਹਨ : 'ਪਿੱਛੇ ਦੇ ਜੰਗਾਂ

ਜੁੱਧਾਂ ਵਿੱਚ ਸਿੱਖਾਂ ਅੰਦਰ ਇਹ ਵਿਦਯਕ ਸ਼ੌਕ ਫੁਟਦਾ ਹੀ ਸੁੱਕ ਗਿਆ। ਪੰਜਾਹ ਵਰ੍ਹੇ ਦੀ ਪੱਤਝੜ ਪਿੱਛੋਂ 1855 ਦੇ ਲਾਗੇ ਜਾ ਕੇ ਫੇਰ ਕੁਝ ਕਿਤਾਬਾਂ-ਭਾਈ ਸੁੱਖਾ ਸਿੰਘ ਦਾ 'ਗੁਰ ਬਿਲਾਸ', ਸਰੂਪ ਦਾਸ ਭਲੇ ਦਾ 'ਮਹਿਮਾ ਪ੍ਰਕਾਸ਼', ਰਤਨ ਸਿੰਘ ਭੰਗ ਦਾ 'ਪੰਥ ਪ੍ਰਕਾਸ਼' ਆਦਿ ਲਿਖੀਆਂ ਗਈਆਂ।

ਇਸ ਵੇਲੇ ਤੱਕ ਸਿੱਖ ਮਿਸਲਾਂ ਚੰਗੀ ਤਰ੍ਹਾਂ ਕਾਇਮ ਹੋ ਚੁਕੀਆਂ ਸਨ, ਮਹਾਰਾਜਾ ਰਣਜੀਤ ਸਿੰਘ ਪੈਦਾ ਤਾਂ ਹੋ ਚੁੱਕਾ ਸੀ ਪਰ ਹਾਲੀ ਇੱਕ ਛੋਟੀ ਮਿਸਲ ਦਾ ਮਾਮੂਲੀ ਸਰਦਾਰ ਸੀ। ਇਸ ਸਿਲਸਿਲੇ ਦਾ ਅੰਤ ਜਾ ਕੇ ਸੰਤੋਖ ਸਿੰਘ ਦੇ 'ਸੂਰਜ ਪ੍ਰਕਾਸ਼' ਵਿੱਚ ਮਹਾਰਾਜਾ ਸ਼ੇਰ ਸਿੰਘ ਦੇ ਵੇਲੇ ਹੋਇਆ। ਏਸ ਜ਼ਮਾਨੇ ਦੇ ਲਿਖੇ 'ਗੁਰ ਬਿਲਾਸ ਛੇਵੀਂ ਪਾਤਸ਼ਾਹੀ' ਤੇ 'ਗੁਰ ਬਿਲਾਸ ਭਾਈ ਮਨੀ ਸਿੰਘ' ਹਨ।

ਅੰਗਰੇਜ਼ੀ ਰਾਜ ਹੋ ਜਾਣ ਪਿੱਛੋਂ ਛਾਪੇ ਖਾਨੇ ਆਏ ਤਦ ਨਵਾਂ ਦੌਰ ਸ਼ੁਰੂ ਹੋਇਆ ਸੰਨ 1880 ਦੇ ਨੇੜੇ (ਸੰਮਤ 1937)। (ਸਰਦਾਰ ਜੀ ਬੀ ਸਿੰਘ ਦੀਆਂ ਦੁਰਲਭ ਰਚਨਾਵਾਂ (ਸਿੱਖ ਧਰਮ ਸਿੱਖ ਸਾਹਿਤ) —ਸੰਪਾਦਕ ਡਾ. ਗੁਲਜਾਰ ਸਿੰਘ ਕੰਗ)

ਸ. ਰਤਨ ਸਿੰਘ ਭੰਗੂ ਦਾ 'ਸ੍ਰੀ ਗੁਰੂ ਪੰਥ ਪ੍ਰਕਾਸ਼', ਕੈਪਟਨ ਮਰੇ ਵੱਲੋਂ ਬੂਟੇ ਸ਼ਾਹ ਦੇ ਫ਼ਾਰਸੀ 'ਚ ਲਿਖੇ ਸਿੱਖਾਂ ਦੇ ਇਤਿਹਾਸ ਨੂੰ ਸਹੀ ਢੰਗ ਨਾਲ ਨਿਰੂਪਣ ਕਰਣ ਦਾ ਸਾਰਥਕ ਉੱਦਮ ਹੈ। ਭਾਈ ਕਾਨ੍ਹ ਸਿੰਘ 'ਨਾਭਾ' ਲਿਖਦੇ ਹਨ ਜੋ ਪੰਥ ਦੇ ਹਾਲ ਭੰਗੂ ਜੀ ਨੇ ਕੈਪਟਨ ਮਰੇ ਨੂੰ ਦੱਸੇ ਉਹੋ ਉਹਨਾਂ ਨੇ ਸੰਮਤ 1898 (1841 ਈ.) 'ਚ ਪੁਸਤਕ ਰੂਪ 'ਚ ਪ੍ਰਗਟ ਕੀਤੇ।

ਭਾਵੇਂ ਸਿੱਖ ਮਿਸਲਦਾਰਾਂ ਨੇ ਆਪਣੇ ਧਰਮ ਅਸਥਾਨਾਂ ਦੇ ਨਵ ਨਿਰਮਾਣ ਵੱਲ ਸਾਰਥਕ ਉਪਰਾਲੇ ਕੀਤੇ ਪਰ ਸਿੱਖਿਆ ਵੱਲ ਉਹਨਾਂ ਦਾ ਧਿਆਨ ਨਹੀਂ ਗਿਆ।

ਅਠ੍ਹਾਰਵੀਂ ਸਦੀ ਦੇ ਅੰਤ ਤੱਕ ਇਹਨਾਂ ਮਕਤਬਾਂ ਜਾਂ ਮਦਰਸਿਆਂ ਵਿੱਚ ਅਰਬੀ ਫਾਰਸੀ ਦੀ ਸਿੱਖਿਆ ਹੀ ਦਿੱਤੀ ਜਾਂਦੀ ਸੀ। ਜੀ. ਡਬਲਯੂ ਲਾਇਟਨਰ, 'History of Indigenous Education in Punjab 'ਚ ਮਕਤਬ ਅਤੇ ਮਦਰਸੇ ਨੂੰ ਪ੍ਰਭਾਸ਼ਿਤ ਕਰਦੇ ਹਨ : 'ਮਕਤਬ' ਯਾ' ਲਿਖਣ ਦਾ ਸਥਾਨ (ਜਗ੍ਹਾ) ਦਾ ਅਰਥ ਫਾਰਸੀ ਸਕੂਲ ਹੀ ਹੈ। ਭਾਵੇਂ ਮੁਸਲਮਾਨਾਂ ਲਈ ਜਾਂ ਹੋਰ ਸਾਰੇ ਫਿਰਕਿਆਂ ਲਈ।

'ਮਦਰਸਾ' ਯਾ 'ਪੜ੍ਹਾਈ ਦਾ ਸਥਾਨ' ਦਾ ਅਰਥ, (ਜਿਸ ਦੀ ਸ਼ੁਰੂਆਤ ਇੱਕ ਛੋਟੇ ਜਿਹੇ ਉਪਰਾਲੇ ਤੋਂ) ਇੱਕ ਅਰਬੀ/ਕੁਰਾਨ ਸਕੂਲ। ਜਿਵੇਂ ਉੱਪਰ ਲਿਖਿਆ ਗਿਆ ਹੈ ਕਿ ਭੰਗੀ ਸਰਦਾਰਾਂ ਨੇ ਅੰਮ੍ਰਿਤਸਰ, ਲਾਹੌਰ ਅਤੇ ਗੁਜਰਾਤ ਤੇ ਕਬਜਾ ਕਰ ਲਿਆ ਸੀ, ਉਹਨਾਂ ਨੇ ਵੀ ਆਪਣੇ ਇਲਾਕੇ 'ਚ ਸਿਖਿਆ ਦੇ ਪ੍ਰਸਾਰ ਜਾਂ ਪਾਸਾਰ ਦਾ ਕੋਈ ਉਪਰਾਲਾ ਨਹੀਂ ਕੀਤਾ, ਉਹਨਾਂ ਨੂੰ ਆਪੋ ਵਿੱਚ ਹੀ ਲੜਣ 'ਚੋਂ ਹੀ ਵਿਹਲ ਨਹੀਂ ਮਿਲਦੀ ਸੀ। ਭਾਵੇਂ ਰਣਜੀਤ ਸਿੰਘ ਨੇ ਭੰਗੀਆਂ ਤੋਂ ਅੰਮ੍ਰਿਤਸਰ ਅਤੇ ਲਾਹੌਰ ਜਿੱਤ ਲਿਆ ਸੀ ਅਤੇ 1801 ਵਿੱਚ ਮਹਾਰਾਜਗੀ ਦਾ ਤਿਲਕ ਵੀ ਬਾਬਾ ਸਾਹਿਬ ਸਿੰਘ ਜੀ ਬੇਦੀ ਨੇ ਲੱਗਾ ਦਿੱਤਾ ਪਰ ਉਸ ਨੇ ਵੀ ਆਪਣੇ ਰਾਜ ਦੀ ਭਾਸ਼ਾ ਫਾਰਸੀ ਹੀ ਰੱਖੀ ਅਤੇ ਇਸ ਕਾਰਨ ਰਾਜ ਸਰਕਾਰ ਵਿੱਚ ਨੌਕਰੀ ਪ੍ਰਾਪਤ ਕਰਨ ਲਈ ਫਾਰਸੀ

ਪੜ੍ਹਨਾ ਜ਼ਰੂਰੀ ਹੋ ਗਿਆ ਇਸ ਸਦਕੇ ਇਸ ਦਾ ਪ੍ਰਚਾਰ ਅਤੇ ਪਾਸਾਰ ਵਧਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ 1812 ਵਿੱਚ ਹੀ ਪੰਜਾਬੀ ਦੀ ਸਿੱਖਿਆ ਦਾ ਪ੍ਰਬੰਧ ਰਾਜ ਪੱਧਰ ਤੇ ਕੀਤਾ ਗਿਆ।

ਆਮ ਮਨੌਤ ਅਨੁਸਾਰ ਮਹਾਂਕਵੀ ਸੰਤੋਖ ਸਿੰਘ ਜੀ ਦਾ ਜਨਮ ਸੰਨ 1788 ਮੰਨਿਆ ਜਾਂਦਾ ਹੈ। *ਭਾਈ ਵੀਰ ਸਿੰਘ ਜੀ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ-ਸਫ਼ਾ 89-90, ਪਹਿਲੀ ਪੋਥੀ'* ਮਹਾਂਕਵੀ ਦੀ ਵਿਦਿਆ ਪ੍ਰਾਪਤੀ ਬਾਰੇ ਭਰਪੂਰ ਚਾਨਣਾ ਪਾਇਆ ਗਿਆ ਹੈ।

ਪਹਿਲਾਂ ਅੱਖਰ ਬੋਧ ਤੋਂ ਸ਼ੁਰੂ ਦੀ ਵਿਦਿਆ ਤਾਂ ਸੁਤੇ ਹੀ ਪਿੰਡ ਵਿੱਚ ਹੋਣੀ ਸੀ ਪਰ ਪਿਤਾ ਜੀ ਨੇ ਬੱਚੇ ਨੂੰ ਹੋਣਹਾਰ ਦੇਖ ਕੇ ਉਚੇਰੀ ਵਿਦਿਆ ਲਈ ਅੰਮ੍ਰਿਤਸਰ ਦੇ ਪ੍ਰਸਿੱਧ ਗਿਆਨੀ ਸੰਤ ਸਿੰਘ ਜੀ ਦੇ ਸਪੁਰਦ ਕੀਤਾ। ਉਹ ਅੱਗੇ ਲਿਖਦੇ ਹਨ— 'ਕਵੀ ਜੀ ਦੀ ਲਿਖੀ ਇਸ ਤੁਕ ਤੋਂ 'ਸੰਤ ਸਿੰਘ ਗੁਰੂ ਅੱਖਰ ਦਾਤਾ' ਸੰਸਾ ਹੋ ਸਕਦਾ ਹੈ ਕਿ ਆਪ ਨੇ ਅੱਖਰ ਬੋਧ ਤੋਂ ਹੀ ਵਿਦਿਆ ਗਿਆਨੀ ਸੰਤ ਸਿੰਘ ਜੀ ਤੋਂ ਸ਼ੁਰੂ ਕੀਤੀ, ਪਰ ਇਹ ਕਿਆਸ ਕਰਨੀ ਠੀਕ ਨਹੀਂ, ਕਿਉਂਕਿ ਗਿਆਨੀ ਜੀ ਬੜੇ ਵੱਡੇ ਆਦਮੀ ਸਨ, ਮਹਾਰਾਜਾ ਰਣਜੀਤ ਸਿੰਘ ਦੇ ਵਡਿਆਏ ਹੋਏ ਰਈਸ ਸਨ। ਸ੍ਰੀ ਦਰਬਾਰ ਸਾਹਿਬ ਦੇ ਗਿਆਨੀ ਤੇ ਇਮਾਰਤ ਦੀ ਸਪੁਰਦਗੀ ਜਿਨ੍ਹਾਂ ਨੇ ਹੱਥ ਵਿੱਚ ਸੀ ਉਹ ਊੜਾ ਐੜਾ ਕਿਸ ਨੂੰ ਪੜ੍ਹਾ ਸਕਦੇ ਹਨ।' ਕਵੀ ਜੀ ਆਪ ਇੱਕ ਥਾਵੇਂ ਦੱਸ ਦਿੰਦੇ ਹਨ ਅੱਖਰ ਦਾਤਾ ਦਾ ਅਰਥ ਵਿਦਿਆ ਦਾਤਾ ਹੈ—

ਸ੍ਰੀ ਮਤਿ ਸਿਮਰਨ ਰਤਿ ਗੁਰੂ ਸੰਤ ਸਿੰਘ ਸ਼ੁਭ ਨਾਮ।
ਬਿਦਯਾ ਜਿਨ ਤੇ ਮੈਂ ਪਠੀ ਤਿਨ ਪਦ ਕਰੋਂ ਪ੍ਰਣਾਮ॥ 10॥ ਨਾ.ਪ੍ਰ.ਉ.ਅਧਿ 57

ਗਿਆਨੀ ਹੇਮ ਸਿੰਘ (ਹੈਡ ਗ੍ਰੰਥੀ), 'ਮਹਾਂਕਵੀ ਭਾਈ ਸੰਤੋਖ ਸਿੰਘ ਦਾ ਰਚਨਾ ਸੰਸਾਰ-ਸੰਪਾਦਕ ਡਾ. ਹਰਮੀਤ ਸਿੰਘ' 'ਚ ਦੱਸਦੇ ਹਨ ਕਿ ਉਹਨਾਂ (ਭਾਈ ਸੰਤੋਖ ਸਿੰਘ) ਗਿਆਰਾਂ ਸਾਲਾ ਦੀ ਉਮਰ ਤੱਕ ਮੁੱਢਲੀ ਸਿਖਿਆ ਆਪਣੇ ਪਿਤਾ ਪਾਸੋਂ ਹੀ ਲਈ।

ਉਪਰੋਕਤ ਗਵਾਹੀਆਂ ਦੇ ਸੰਦਰਭ ਵਿੱਚ ਇਹ ਪ੍ਰਤੱਖ ਦ੍ਰਿਸ਼ਟਾਂਤ ਹੈ ਕਿ ਬਾਲਕ ਕਵੀ ਨੇ ਮੁੱਢਲੀ ਸਿਖਿਆ ਆਪਣੇ ਪਿੰਡ ਵਿੱਚੋਂ ਹੀ ਪ੍ਰਾਪਤ ਕੀਤੀ। 'ਨੂਰ ਦੀ ਸਰਾਇ' ਪਿੰਡ ਜਿਸ ਦਾ ਨਾਮ ਹੁਣ 'ਕਿਲਾ ਕਵੀ ਸੰਤੋਖ ਸਿੰਘ' ਹੈ ਦੇ ਨੇੜੇ ਸਰਾਇ ਅਮਾਨਤ ਖਾਨ ਅਤੇ ਭੂਲਰ ਵਿੱਚ ਮਕਤਬ ਸਨ ਜਿੱਥੇ ਉਰਦੂ, ਅਰਬੀ, ਫਾਰਸੀ ਦੀ ਸਿੱਖਿਆ ਦਿੱਤੀ ਜਾਂਦੀ ਸੀ। ਜੀ. ਡਬਲਯੂ. ਲਾਈਟਨਰ "History of Indigeneous Education in Punjab" ਦੇ ਸਫ਼ਾ 53 ਤੇ ਲਿਖਦੇ ਹਨ, 'ਪੰਜਾਬ ਦੇ ਰਾਜ ਦਰਬਾਰ ਅਤੇ ਸਰਕਾਰੀ ਕੰਮ-ਕਾਰ ਦੀ ਭਾਸ਼ਾ ਫਾਰਸੀ ਸੀ, ਭਾਵੇਂ ਰਣਜੀਤ ਸਿੰਘ ਪੰਜਾਬੀ 'ਚ ਗੱਲਬਾਤ ਕਰਨ ਨੂੰ ਪਹਿਲ ਦਿੰਦਾ ਸੀ ਅਤੇ ਪੰਜਾਬੀ ਪੜ੍ਹਨ ਲਈ ਪ੍ਰੋਤਸਾਹਿਤ ਕਰਦਾ ਸੀ। ਰਾਜ ਦਰਬਾਰ ਵਿੱਚ ਨੌਕਰੀ ਪ੍ਰਾਪਤ ਕਰਨ ਦੇ ਇਛੁੱਕ ਹਿੰਦੂ ਅਤੇ ਮੁਸਲਮਾਨ ਫਾਰਸੀ ਪੜ੍ਹਦੇ। ਜਿਵੇਂ ਕਿ ਸਾਡੀ ਰਿਪੋਰਟ ਦੱਸਦੀ ਹੈ, ਦੇਸ਼ ਵਿੱਚ

ਮੁਸ਼ਕਿਲ ਨਾਲ ਹੀ ਕੋਈ ਪਰਿਵਾਰ ਹੋਵੇਗਾ ਜਿਸ 'ਚੋਂ ਕਿ ਦੋ ਜਾਂ ਤਿੰਨ ਮੈਂਬਰ ਰਾਜ 'ਚ ਨੌਕਰੀ ਨਾ ਕਰਦੇ ਹੋਵਣ, ਫੌਜ ਦੀ ਨੌਕਰੀ ਨੂੰ ਪਹਿਲ ਦਿੱਤੀ ਜਾਂਦੀ ਸੀ। ਮੁਸਲਮਾਨਾਂ ਲਈ ਇਹ ਜ਼ਰੂਰੀ ਸੀ ਕਿ ਉਹ ਆਪਣੇ ਧਾਰਮਿਕ ਅਤੇ ਸਮਾਜਿਕ ਸਵੈ ਅਭਿਮਾਨ ਨੂੰ ਬਰਕਰਾਰ ਰੱਖਣ ਲਈ ਫਾਰਸੀ ਦਾ ਗਿਆਨ ਪ੍ਰਾਪਤ ਕਰਨ ਜਿਸ ਦੇ ਨਤੀਜੇ ਵਜੋਂ ਅਧਿਆਪਕ ਦੀ ਪਦਵੀ ਤੇ ਉਹਨਾਂ ਦਾ ਪੂਰਨ ਇੱਕ-ਅਧਿਕਾਰ ਰਹਿੰਦਾ ਸੀ। ਹਿੰਦੂ ਜਾਤੀ, ਖਾਸ ਕਰਕੇ ਖੱਤਰੀ ਜਿਨ੍ਹਾਂ ਦਾ ਜਦੀ ਪੁਸ਼ਤੀ ਪੇਸ਼ਾ ਹੀ ਰਾਜ ਦਰਬਾਰ 'ਚ ਨੌਕਰੀ ਕਰਨਾ ਸੀ ਆਮ ਤੌਰ 'ਤੇ ਫਾਰਸੀ ਸਕੂਲਾਂ 'ਚ ਹੀ ਵਿਦਿਆ ਪ੍ਰਾਪਤ ਕਰਦੇ, ਭਾਵੇਂ ਕੁਰਾਨ ਵੀ ਪੜ੍ਹਾਈ ਜਾਂਦੀ ਸੀ, ਉਹ ਫਾਰਸੀ ਸਕੂਲਾਂ ਨੂੰ ਹੀ ਜ਼ਿਆਦਾ ਤਰਜੀਹ ਦਿੰਦੇ ਸਨ, ਇੱਥੋਂ ਤੱਕ ਕਿ ਉਹਨਾਂ ਨੇ ਉਰਦੂ ਅਤੇ ਹਿੰਦੀ ਨੂੰ ਪੂਰੀ ਤਰ੍ਹਾਂ ਨਕਾਰ ਦਿੱਤਾ, ਕਿਉਂਕਿ ਉਹਨਾਂ ਲਈ ਉਹ ਸਿੱਖਿਆ ਜ਼ਰੂਰੀ ਸੀ ਜੋ ਕਿ ਉਹਨਾਂ ਵਾਸਤੇ ਰਾਜ ਦਰਬਾਰ 'ਚ ਇਜਤ ਮਾਣ ਅਤੇ ਰਾਜਨੀਤਿਕ ਅਧਿਕਾਰਾਂ ਲਈ ਲੋੜੀਂਦੀ ਸੀ।' 1882 ਈ. ਵਿੱਚ ਲਾਈਟਨਰ ਦੁਆਰਾ ਪ੍ਰਚਲਤ ਵਿਦਿਅਕ ਪ੍ਰਣਾਲੀ ਦੇ ਕੀਤੇ ਗਏ ਸਰਵੇਖਣ ਵਿੱਚ ਪਿੰਡਾਂ ਸ਼ਹਿਰਾਂ ਅਤੇ ਕਸਬਿਆਂ 'ਚ ਸਿੱਖਿਆ ਅਦਾਰਿਆਂ ਦਾ ਵਰਨਣ ਹੈ। ਹਾਲਾਂਕਿ ਇਸ ਵਿੱਚ 1849 ਤੋਂ ਬਾਅਦ ਦੀ ਵਿਦਿਅਕ ਪ੍ਰਣਾਲੀ ਨੂੰ ਹੀ ਸ਼ਾਮਲ ਕੀਤਾ ਗਿਆ ਹੈ, ਪਰ ਫਿਰ ਵੀ ਇਸ ਰਿਪੋਰਟ ਤੋਂ ਉਸ ਸਮੇਂ ਦੀ ਰੂਪ-ਰੇਖਾ ਚਿਤ੍ਰਿਤ ਹੋ ਜਾਂਦੀ ਹੈ। ਫਾਰਸੀ ਸਰਕਾਰੀ ਬੋਲੀ ਸੀ, ਹਰ ਕੋਈ ਪੜ੍ਹਨਾ ਚਾਹੁੰਦਾ ਸੀ। ਇਸੇ ਤਰ੍ਹਾਂ ਤਰਨਤਾਰਨ ਦੇ ਲਾਗੇ ਦੇ ਸਕੂਲਾਂ ਦਾ ਵੇਰਵਾ ਦਿੱਤਾ ਹੈ। ਜਿਸ ਵਿੱਚ ਪਿੰਡ ਸਰਾਇ ਨੂਰਦੀਨ ਜਿਸ ਦਾ ਨਵਾਂ ਨਾਉਂ ਹੁਣ 'ਕਿਲਾ ਕਵੀ ਸੰਤੋਖ ਸਿੰਘ' ਹੈ। ਇਸ ਦੇ ਕੋਲ 'ਸਰਾਇ ਅਮਾਨਤ ਖਾਨ' ਅਤੇ ਭੁਲਰ ਦੇ ਮਕਤਬਾਂ ਦਾ ਵੇਰਵਾ ਦਿੱਤਾ ਹੈ। ਲਾਈਟਨਰ ਮਹਾਰਾਜਾ ਰਣਜੀਤ ਸਿੰਘ ਦੇ ਇੱਕ ਪ੍ਰਮੁਖ ਸਰਦਾਰ ਲਹਿਣਾ ਸਿੰਘ ਦਾ ਜ਼ਿਕਰ ਕਰਦਾ ਹੈ ਕਿ ਉਸਨੇ ਜੁਮੈਟਰੀ ਦਾ ਅਰਬੀ ਤੋਂ ਪੰਜਾਬੀ ਵਿੱਚ ਤਜਰਮਾ ਕੀਤਾ ਅਤੇ ਉਹ ਸੰਸਕ੍ਰਿਤ ਅਤੇ ਅਰਬੀ ਦਾ ਪੂਰਨ ਗਿਆਤਾ ਸੀ ਅਤੇ ਇਹ ਵੀ ਪ੍ਰਚਲਿਤ ਹੈ ਕਿ ਇਹ ਸਰਦਾਰ ਤੋਪਾਂ ਬਨਾਉਣ ਦਾ ਵੱਡਾ ਕਾਰੀਗਰ ਸੀ ਅਤੇ ਇਸ ਨੇ ਹਿਸਾਬ ਅਤੇ ਖਗੋਲ ਵਿਦਿਆ ਅਖੋਂਦ ਅਲੀ ਅਹਿਮਦ ਤੋਂ ਪ੍ਰਾਪਤ ਕੀਤੀ। ਮਹਾਰਾਜੇ ਦੇ ਦਰਬਾਰ ਵਿਚ ਫਾਰਸੀ ਦੇ ਵਿਦਵਾਨ ਸਨ ਅਤੇ ਉਸ ਦੇ ਆਪਣੇ ਹੀ ਪਰਿਵਾਰ ਦੇ ਅਜੀਤ ਸਿੰਘ ਅਤੇ ਕੰਵਰ ਨੌਨਿਹਾਲ ਸਿੰਘ ਵੀ ਫਾਰਸੀ ਦੇ ਵਿਦਵਾਨ ਸਨ। ਲਹਿਣਾ ਸਿੰਘ ਮਜੀਠੀਆ ਜਿਨ੍ਹਾਂ ਦਾ ਜਨਮ ਭਾਈ ਸੰਤੋਖ ਸਿੰਘ ਤੋਂ ਬਹੁਤ ਪਹਿਲਾਂ ਹੋਇਆ ਉਹਨਾਂ ਨੇ ਵੀ ਮੁੱਲਾਂ ਅਤੇ ਮੌਲਵੀਆਂ ਤੋਂ ਹੀ ਸਿਖਿਆ ਪ੍ਰਾਪਤ ਕੀਤੀ। ਇਸ ਅਨੁਸਾਰ ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ 18ਵੀਂ ਸਦੀ 'ਚ ਸਿੱਖਿਆ ਦਾ ਮਾਧਿਅਮ ਇਹ ਮਕਤਬ ਅਤੇ ਮਦਰਸੇ ਹੀ ਸਨ। ਬਾਲਕ ਸੰਤੋਖ ਸਿੰਘ ਨੇ ਨੂਰ ਦੀ ਸਰਾਇ ਦੇ ਲਾਗੇ ਮਕਤਬ 'ਚੋਂ ਅਰਬੀ ਅਤੇ ਫਾਰਸੀ ਦਾ ਗਿਆਨ ਪ੍ਰਾਪਤ ਕੀਤਾ ਜੋ ਉਹਨਾਂ ਦੇ ਕੈਥਲ ਨਿਵਾਸ ਸਮੇਂ ਇੱਕ ਸਫੀਰ ਅਤੇ ਮਸ਼ੀਰ ਦੇ ਤੌਰ 'ਤੇ ਕੰਮ

ਆਇਆ, ਇਹਨਾਂ ਦਲੀਲਾਂ ਨੂੰ ਮੁੱਖ ਰੱਖ ਕੇ ਹੀ ਵਿਦਵਾਨਾਂ ਨੇ ਮਹਾਂਕਵੀ ਦੀ ਭਾਸ਼ਾਈ ਨਿਪੁੰਨਤਾ ਬਾਰੇ ਲਿਖਿਆ ਹੈ।

ਇਸ ਤੋਂ ਪਹਿਲਾਂ ਕਿ ਵਿਦਵਾਨਾਂ ਦੇ ਵਿਚਾਰ ਇੱਥੇ ਸ਼ਾਮਲ ਕੀਤੇ ਜਾਣ, ਸ੍ਰ. ਹਰਿੰਦਰ ਸਿੰਘ "ਰੂਪ", ਜੋ ਕਿ ਗਿਆਨੀ ਸੰਤ ਸਿੰਘ ਦੇ ਪਰਿਵਾਰ ਵਿੱਚੋਂ ਸਨ, ਦਾ ਹਵਾਲਾ ਦੇਣਾ ਕੁਥਾਂ ਨ ਹੋਵੇਗਾ। ਰੂਪ ਜੀ ਦਾ ਲੇਖ ਭਾਈ ਸੰਤ ਸਿੰਘ ਗਿਆਨੀ ਬਾਰੇ 'ਪੰਥ ਦਾ ਮਹਾਂ ਵਿਦਵਾਨ' ਸਿੱਖ ਅਤੇ ਸਿੱਖੀ 'ਚ ਛਪਿਆ ਸੀ, ਰੂਪ ਜੀ ਲਿਖਦੇ ਹਨ : 'ਗਿਆਨੀ ਸੰਤ ਸਿੰਘ ਜੀ ਪ੍ਰਬੁੱਧ ਕਥਾਕਾਰ ਸਨ, ਉਹ ਤੀਜੇ ਪਹਿਰ ਹਰਿਮੰਦਰ ਸਾਹਿਬ ਅੰਦਰ ਗੁਰੂ ਗ੍ਰੰਥ ਸਾਹਿਬ ਦੀ ਕਥਾ ਤਿੰਨ ਘੜੀਆਂ (ਇੱਕ ਘੰਟਾ ਬਾਰਾ ਮਿੰਟ) ਭਰ ਕਰਦੇ ਸਨ। ਗ੍ਰੰਥੀ ਸਿੰਘ ਜੀ ਪਾਠ ਕਰਦੇ ਸਨ। ਆਪ ਦੂਜੇ ਗ੍ਰੰਥਾਂ ਦੇ ਹਵਾਲੇ ਦੇ ਦੇ ਕਰ ਗੱਲ ਨੂੰ ਸਿੱਧ ਕਰਦੇ ਸਨ। **ਫਾਰਸੀ ਵਿੱਚੋਂ ਮਸਨਵੀ ਮੌਲਾਨਾ ਰੂਮ ਦੇ ਸੇਅਰ ਕਹਿੰਦੇ** ਤੇ ਸੰਸਕ੍ਰਿਤ ਦੇ ਹਰ ਗ੍ਰੰਥ ਵਿੱਚੋਂ ਸ਼ਲੋਕ ਬੋਲੇ ਜਾਂਦੇ ਸਨ। ਅਰਥ ਖੋਲ੍ਹਦਿਆਂ ਅਣਜਾਣ ਦੇ ਪੱਲੇ ਵੀ ਗੱਲ ਬੱਝ ਜਾਂਦੀ ਸੀ।'

ਖੜਗ ਜੀ ਨੇ ਇਸ ਪੁਸਤਕ 'ਚ ਸ਼ਾਮਲ ਖੋਜ ਪੱਤਰਾਂ ਦੀ ਬਣਤਰ ਲਈ ਬਹੁਵਿਧ ਸਰੋਤਾਂ ਤੋਂ ਜਾਣਕਾਰੀ ਇਕਤਰਿਤ ਕੀਤੀ। ਉਹਨਾਂ ਆਪਣੇ ਪਰਮ ਮਿੱਤਰ ਈਸ਼ਵਰ ਚਿੱਤਰਕਾਰ ਰਾਹੀਂ ਸ. ਹਰਿੰਦਰ ਸਿੰਘ 'ਰੂਪ'; ਆਪ ਭਾਈ ਸੰਤ ਸਿੰਘ ਗਿਆਨੀ ਦੇ ਵੰਸ਼ਜ਼ ਸਨ। ਖੜਗ ਜੀ ਵੱਲ ਲਿਖੀ ਚਿੱਠੀ ਵਿੱਚ ਉਹਨਾਂ ਮਹਾਂਕਵੀ ਦੇ ਜਨਮ, ਚਲਾਣਾ ਦੀ ਮਿਤੀ, ਉਹਨਾਂ ਦੀਆਂ ਠਹਿਰਾਂ ਦੇ ਸਮੇਂ ਅਤੇ ਕਿਰਤਾਂ ਦਾ ਵਰਨਣ ਦਿੱਤਾ ਅਤੇ ਉਹਨਾਂ ਭਾਈ ਸੰਤੋਖ ਸਿੰਘ ਦੇ ਪੋਤਰੇ ਸ੍ਰ. ਜੋਧ ਸਿੰਘ ਦਾ ਪਤਾ ਵੀ ਲਿਖਿਆ।

ਉਪਰੋਕਤ ਤੱਥ ਤੋਂ ਇਹ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਭਾਈ ਸੰਤ ਸਿੰਘ ਜੀ ਆਪ ਖ਼ੁਦ ਫ਼ਾਰਸੀ ਦੇ ਗਿਆਤਾ ਸਨ ਅਤੇ ਮਹਾਂਕਵੀ ਨੇ ਆਪਣੇ ਵਿਦਿਆਦਾਤਾ ਤੋਂ ਫ਼ਾਰਸੀ ਦਾ ਗਿਆਨ ਵੀ ਅਰਜਿਤ ਕੀਤਾ। ਜਿਸ ਦਾ ਕਿ ਉਹਨਾਂ ਨੇ ਆਪਣੇ ਜੀਵਨ 'ਚ ਬਹੁਵਿਧ ਪ੍ਰਯੋਗ ਕੀਤਾ। ਇਹ ਦੋਵਾਂ ਪੱਤਰਾਂ ਦਾ ਉਲੇਖ 'ਮੇਰੇ ਵੱਲੋਂ' ਲੇਖ 'ਚ ਕੀਤਾ ਗਿਆ ਹੈ।

1. ਪ੍ਰੋ. ਪਿਆਰਾ ਸਿੰਘ ਪਦਮ 'ਮਹਾਂਕਵੀ ਸੰਤੋਖ ਸਿੰਘ ਜੀ ਦੀ ਵਿਦਵਤਾ'— ਸੰਪਾਦਕ ਡਾ. ਹਰਮੀਤ ਸਿੰਘ ਲਿਖਦੇ ਹਨ—'ਜਿੱਥੋਂ ਤੱਕ ਆਪ ਜੀ ਦੀ ਭਾਸ਼ਾ ਮਰਮਗਤਾ ਦਾ ਮਸਲਾ ਹੈ, ਇਹ ਤਾਂ ਆਪ ਦੀ ਕਾਵਿ ਰਚਨਾ ਤੋਂ ਪ੍ਰਗਟ ਹੈ। ਇਹੋ ਨਹੀਂ ਕਿ ਉਹ ਕੇਵਲ ਹਿੰਦੀ ਦੇ ਮਹਾਨ ਗਿਆਤਾ ਸਨ, ਸਗੋਂ ਉਹਨਾਂ ਨੂੰ ਸੰਸਕ੍ਰਿਤ, **ਫ਼ਾਰਸੀ** ਤੇ ਪੰਜਾਬੀ ਉੱਤੇ ਪੂਰਾ ਅਧਿਕਾਰ ਸੀ। ਉਹ ਅੱਗੇ ਲਿਖਦੇ ਹਨ ਕਿ ਜਿੱਥੇ ਕਿਤੇ ਗੁਰ ਸਾਹਿਬਾਨ ਦਾ ਮੁਸਲਮਾਨਾਂ ਨਾਲ ਵਿਚਾਰ-ਵਟਾਂਦਰਾ ਹੈ, ਉੱਥੇ ਕਵੀ ਜਾਣ ਬੁਝ ਕੇ ਫ਼ਾਰਸੀ ਸ਼ਬਦਾਂ ਦੀ ਵਰਤੋਂ ਕਰਕੇ ਉਸੇ ਕਿਸਮ ਦਾ ਵਾਤਾਵਰਨ ਪੈਦਾ ਕਰਨ ਦਾ ਯਤਨ ਕਰਦਾ ਹੈ।

ਸੁਝਨ ਹਿਤ ਤਿਹੈ ਬਚਨ ਉਚਾਰਾ॥ ਗੁਫਤੋ ਅਪਨਾ ਨਾਮ ਚਿ ਦਾਰਾ ?
ਮਾਂ ਨਾਮ ਨਾਨਕ ਨਿਰੰਕਾਰੀ। ਕਹੈ ਮਾਯਨਾ ਕਰੋ ਉਚਾਰੀ॥3॥
'ਬੰਦਾ ਹਉਂ ਖੁਦਾਇ ਕਾ ਜਾਨੁਉ। ਪੁਨ ਬੂਝਤ ਨਿਜ ਪੀਰ ਬਖਾਨਹੁ॥

ਖਾਕ ਖੁਦਾਇ ਹੈ ਦਿਗਰ ਨਾ ਕੋਈ। ਜਗਤ ਮੁਰੀਦ ਪੀਰ ਬਡਸੋਈ ॥4॥

ਨਾ.ਪ੍ਰ.ਉ.ਅਧਿ.36

2. ਡਾ. ਕ੍ਰਿਸ਼ਨ ਲਾਲ ਸੂਦਨ 'ਬ੍ਰਜ ਭਾਸ਼ਾ ਦੇ ਮਹਾਂਕਵੀ ਭਾਈ ਸੰਤੋਖ ਸਿੰਘ' —ਸੰਪਾਦਕ ਡਾ. ਹਰਮੀਤ ਸਿੰਘ ਵਿੱਚ ਮਹਾਂਕਵੀ ਦੇ ਗੁਣਾਂ ਨੂੰ ਪਰਿਭਾਸ਼ਿਤ ਕਰਦੇ ਹੋਏ ਲਿਖਦੇ ਹਨ— 'ਗੁਰਪ੍ਰਤਾਪ ਸੂਰਜ' 'ਚ ਜਿੱਥੇ ਉਹਨਾਂ *ਤਤਸਮ* ਅਤੇ *ਤਦਭਵ* ਤੇ ਦੇਸੀ ਸ਼ਬਦਾਂ ਦੀ ਢੁੱਕਵੀਂ ਵਰਤੋਂ ਕੀਤੀ। ਉੱਥੇ **ਫ਼ਾਰਸੀ**, ਅਰਬੀ ਤੇ ਲੋਕ ਬੋਲੀਆਂ ਵਿੱਚ ਪ੍ਰਚਲਿਤ ਸ਼ਬਦਾਂ ਦੀ ਵੀ ਭਰਪੂਰ ਵਰਤੋਂ ਕਰਦੇ ਹਨ। ਉਹ ਅੱਗੇ ਲਿਖਦੇ ਹਨ ਕਿ ਭਾਈ ਸਾਹਿਬ ਸਿੱਖ ਇਤਿਹਾਸ ਦੇ ਨਾਲ ਨਾਲ ਇਤਿਹਾਸ ਦੀ ਵੀ ਬੜੀ ਡੂੰਘੀ ਜਾਣਕਾਰੀ ਰੱਖਦੇ ਹਨ। ਭਾਈ ਸੰਤੋਖ ਸਿੰਘ ਜੀ ਆਪਣੇ ਯੁੱਗ ਦੀ ਸੰਸਕ੍ਰਿਤਿਕ ਅਤੇ ਸਮਾਜਿਕ ਚੇਤਨਾ ਨਾਲ ਜੁੜੇ ਹੋਏ ਹਨ। ਇੰਜ ਉਹ ਆਪਣੇ ਯੁੱਗ ਬੋਧ ਰਾਹੀਂ ਯੁੱਗ ਦੇ ਮੋਢੀ ਪ੍ਰਤੀਨਿਧੀ ਅਤੇ ਯੁੱਗ ਦ੍ਰਿਸ਼ਟਾ ਸਾਹਿਤਕਾਰ ਦਾ ਮਾਣ ਪ੍ਰਾਪਤ ਕਰਦੇ ਹਨ।

3. ਡਾ. ਅਜਮੇਰ ਸਿੰਘ, 'ਮਹਾਂਕਵੀ ਸੰਤੋਖ ਸਿੰਘ ਜੀਵਨ ਤੇ ਰਚਨਾ ਲੇਖਕ ਡਾ. ਜੈ ਭਗਵਾਨ ਗੋਇਲ' ਦੇ ਮੁੱਖ ਬੰਧ 'ਚ ਲਿਖਦੇ ਹਨ। ਮਹਾਂਕਵੀ ਸੰਤੋਖ ਸਿੰਘ (1845 ਬਿ.-1900 ਬਿ.) ਮਹਾਰਾਜਾ ਰਣਜੀਤ ਸਿੰਘ ਕਾਲ ਦੇ ਸਿੱਖ-ਇਤਿਹਾਸ, ਗੁਰਮਤਿ ਵਿਚਾਰਧਾਰਾ, ਅਧਿਆਤਮ ਦਰਸ਼ਨ, ਪ੍ਰਚੰਡ ਵਿਦਵਤਾ ਦਾ ਟਕਸਾਲੀ ਰੂਪ ਹਨ। ਭਾਈ ਸਾਹਿਬ ਸਾਹਿਤ ਤੇ ਕਾਵਿ ਦੇ ਮਾਰਤੰਡ ਹਨ। ਉਹ ਸੰਸਕ੍ਰਿਤ ਦੇ ਮਹਾਨ ਪੰਡਤ ਹਨ ਅਤੇ ਬ੍ਰਜ, ਪੰਜਾਬੀ, **ਫ਼ਾਰਸੀ**, **ਅਰਬੀ**, ਉਰਦੂ, ਲਹਿੰਦੀ, ਪਹਾੜੀ ਆਦਿ ਭਾਸ਼ਾਵਾਂ ਦਾ ਚੋਖਾ ਗਿਆਨ ਰੱਖਦੇ ਹਨ।

4. ਡਾ. ਗੋਇਲ, ਇਸੇ ਪੁਸਤਕ ਦੇ ਸਫ਼ਾ 30 'ਤੇ ਲਿਖਦੇ ਹਨ ਕਿ "ਮੁੱਲਾਂ, ਸੂਫੀਆਂ ਅਤੇ ਕਾਜੀਆਂ ਦੇ ਪ੍ਰਸੰਗਾਂ ਵਿੱਚ ਅਤੇ ਮੱਕਾ ਮਦੀਨੇ ਦੇ ਪ੍ਰਸੰਗਾਂ ਵਿੱਚ ਯਕ, ਦਿਗਰ, ਗੁਫਤੋ, ਬੰਦਾ, ਗਾਇਨਾ, ਮੁਰੀਦ, ਪੀਰ, ਖਲਕਤ, ਦੋਜਕ, ਦਸਤਬੋਸੀ ਆਦਿ ਫਾਰਸੀ-ਅਰਬੀ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਗਿਆ ਹੈ।" ਉਹ ਇਸੀ ਪੁਸਤਕ ਦੇ ਸਫ਼ਾ, 41 'ਤੇ ਲਿਖਦੇ ਹਨ ਕਿ ਕਵੀ ਨੇ ਤੁਰਕੇਸ਼, ਨੌਰੰਗ (ਔਰੰਗਜ਼ੇਬ), ਉਮਰਾਵਾਂ, ਮੁਲਾਨਿਆਂ ਅਤੇ ਸ਼ਰਹਾ ਆਦਿ ਦੇ ਸ਼ੋਭਾਹੀਨ ਹੋਣ ਤੇ ਅਤੇ ਹਿੰਦੂਆਂ ਦੇ ਸੁਖ ਪ੍ਰਾਪਤ ਕਰਨ ਦਾ ਵਿਸ਼ੇਸ਼ ਰੂਪ ਵਿੱਚ ਵਰਨਣ ਕੀਤਾ ਹੈ, ਜੋ ਉਸ ਯੁੱਗ ਦੀ ਰਾਜਨੀਤਿਕ ਅਤੇ ਧਾਰਮਿਕ ਪ੍ਰਸਥਿਤੀਆਂ ਦੇ ਵਰਨਣ ਪ੍ਰਤੀ ਚੇਤਨਤਾ ਅਤੇ ਰਾਸ਼ਟਰੀ, ਸੱਭਿਆਚਾਰਕ ਚੇਤਨਾ ਨੂੰ ਪ੍ਰਗਟ ਕਰਦਾ ਹੈ। ਡਾ. ਜੈ ਭਗਵਾਨ ਗੋਇਲ, 'ਸੰਖਿਪਤ ਸੂਰਜ ਪ੍ਰਕਾਸ਼ ਗ੍ਰੰਥ' ਵਿੱਚ ਲਿਖਦੇ ਹਨ, '**ਸਿੱਖ ਅਤੇ ਮੁਗ਼ਲ ਇਤਿਹਾਸ ਦਾ ਇਹਨਾਂ ਨੂੰ ਵਿਸਤਰਿਤ ਗਿਆਨ ਸੀ**। ਸੰਸਕ੍ਰਿਤ, ਹਿੰਦੀ ਅਤੇ ਪੰਜਾਬੀ ਦੇ ਤਾਂ ਉਹ ਮਹਾਨ ਪੰਡਿਤ ਹੈ ਹੀ ਸਨ। ਇਸ ਤੋਂ ਇਲਾਵਾ **ਅਰਬੀ**, **ਫਾਰਸੀ**, ਪਹਾੜੀ ਅਤੇ ਹਿੰਦੀ ਆਦਿ ਭਾਸ਼ਾਵਾਂ ਉੱਤੇ ਵੀ ਉਹਨਾਂ ਦਾ ਚੰਗਾ ਤਕਸੀਰ ਸੀ।

5. ਡਾ. ਆਸ਼ਾ ਨੰਦ ਵੋਹਰਾ—'ਗੁਰ ਪ੍ਰਤਾਪ ਸੂਰਜ ਦੀ ਭਾਰਤੀ-ਕਾਵਿ, ਗੁਰ-ਇਤਿਹਾਸ ਅਤੇ ਸੰਸਕ੍ਰਿਤੀ ਨੂੰ ਦੇਣ' ਵਿੱਚ ਲਿਖਦੇ ਹਨ—'ਗੁਰ ਪ੍ਰਤਾਪ ਸੂਰਜ'

ਭਾਰਤੀ ਇਤਿਹਾਸ ਪੁਰਾਣ ਸ਼ੈਲੀ ਵਿੱਚ ਲਿਖਿਆ ਗਿਆ ਇੱਕ ਕਾਵਿਆਤਮਕ ਇਤਿਹਾਸਕ ਗ੍ਰੰਥ ਹੈ। ਇਸ ਵਿੱਚ ਪੰਜਾਬ ਦੇ ਗੁਰੂ ਕਾਲੀਨ ਇਤਿਹਾਸ ਦੇ ਵਿਗਿਆਨਕ ਵੇਰਵਿਆਂ ਤੋਂ ਇਲਾਵਾ ਮੁਗ਼ਲ ਇਤਿਹਾਸ ਦੇ ਉਥਾਨ-ਪਤਨ ਦੀ ਕਹਾਣੀ ਵੀ ਅੰਕਿਤ ਹੈ। **ਮੁਗ਼ਲ ਸ਼ਾਸਕਾਂ ਅਤੇ ਗੁਰੂ ਸਾਹਿਬਾਨ ਦੇ ਪਰਸਪਰ ਸੰਬੰਧਾਂ ਅਤੇ ਉਹਨਾਂ ਦੇ (ਮੁਗ਼ਲ ਸ਼ਾਸਕਾਂ) ਜਨ ਸਾਧਾਰਨ 'ਤੇ ਕੀਤੇ ਗਏ ਅਤਿਆਚਾਰਾਂ ਦੀ ਮਾਰਮਿਕ ਕਹਾਣੀ ਵੀ ਇਸ ਵਿੱਚ ਅੰਕਿਤ ਹੈ ਜਿਹੜੀ ਸਾਨੂੰ ਜਾਗ੍ਰਿਤੀ ਦਾ ਸੰਦੇਸ਼ ਦਿੰਦੀ ਹੈ।** ਉਹ ਅੱਗੇ ਲਿਖਦੇ ਹਨ ਕਿ ਇਹ ਮਹਾਨ ਗ੍ਰੰਥ ਗੁਰੂ ਕਾਲੀਨ ਪੰਜਾਬ ਦੇ ਇਤਿਹਾਸ ਦੇ ਆਰੰਭ ਅਤੇ ਇਸ ਦੀ ਵਿਸਤਾਰਵਾਦੀ ਨੀਤੀ ਦਾ ਵੀ ਇਸ ਵਿੱਚ ਮਾਰਮਿਕ ਚਿਤ੍ਰਣ ਮਿਲਦਾ ਹੈ। (ਮਹਾਂਕਵੀ ਸੰਤੋਖ ਸਿੰਘ ; —ਸੰਪਾਦਕ ਡਾ. ਹਰਮੀਤ ਸਿੰਘ)।

6. ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ, 'ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਦਸ ਗੁਰੂਆਂ ਦਾ ਬਿੰਬ' ਦਾ ਮੱਤ ਉਪਰੋਕਤ ਵਿਦਵਾਨਾਂ ਨਾਲੋਂ ਕੁਝ ਅਡਰਾ ਹੈ। ਉਹ ਲਿਖਦੇ ਹਨ ਕਿ ਇਸ ਤੋਂ ਇਲਾਵਾ ਉਹਨਾਂ ਨੇ ਫਾਰਸੀ ਸਿੱਖਣ ਦੀ ਕੋਸ਼ਿਸ਼ ਨਹੀਂ ਕੀਤੀ, ਅਤੇ ਸਿੱਖ ਗੁਰੂਆਂ ਬਾਰੇ ਫਾਰਸੀ ਵਿੱਚ ਕਹੇ ਗਏ ਅਤੇ ਲਿਖੇ ਗਏ ਇਤਿਹਾਸ ਨੂੰ ਵੀ ਇਕੱਤਰ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਸ. ਨਿਰਵੈਰ ਸਿੰਘ ਅਰਸ਼ੀ ਅਨੁਸਾਰ : ਦਸ ਸਾਲ ਦੇ ਕਰੀਬ ਆਪ ਅੰਮ੍ਰਿਤਸਰ ਰਹੇ ਅਤੇ ਗਿਆਨੀ ਸੰਤ ਸਿੰਘ ਜੀ ਪਾਸੋਂ ਗੁਰਮੁਖੀ, ਹਿੰਦੀ, ਸੰਸਕ੍ਰਿਤ, ਗੁਰਬਾਣੀ ਵਾਰਾਂ ਤੇ ਕਬਿਤ ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਦੀ ਫਾਰਸੀ ਵਿਚ ਰਚਨਾ, ਵੇਦਾਂਤ, ਕਾਵਿ ਸ਼ਾਸਤਰ, ਪੁਰਾਣਾਂ ਅਤੇ ਸ਼ਾਸਤਰਾਂ ਦਾ ਡੂੰਘਾ ਅਧਿਐਨ ਕੀਤਾ।

7. ਭਾਈ ਵੀਰ ਸਿੰਘ ਵੀ ਉਹਨਾਂ ਦੀ ਭਾਸ਼ਾਈ ਗਿਆਨ ਬਾਰੇ ਲਿਖਦੇ ਹਨ— ਸੰਸਕ੍ਰਿਤ ਪਦਾਂ ਤੋਂ ਛੁਟ ਕਵੀ ਜੀ ਨੇ ਫਾਰਸੀ ਪਦਾਂ ਦੀ ਵਰਤੋਂ ਵੀ ਕੀਤੀ ਹੈ। ਆਪ ਫਾਰਸੀ ਅਰਬੀ ਦੀ ਸਾਧਾਰਨ ਵਾਕਬੀ ਰੱਖਦੇ ਸੀ। ਭਾਈ ਵੀਰ ਸਿੰਘ ਜੀ ਨੇ ਦੱਸਿਆ ਹੈ ਕਿ ਮਹਾਂਕਵੀ ਦੇ ਫਾਰਸੀ ਬੰਦ, ਰੁੱਤ-5 ਅੰਸੂ-23/14 ਤੋਂ ਅੱਗੇ ਰੁਤ-4, ਅੰਸੂ-6/42, ਰੁਤ-4, ਅੰਸੂ-9/6 ਵਿੱਚ ਅੰਕਿਤ ਹਨ।

8. ਇਸ ਤੋਂ ਇਲਾਵਾ ਆਨੰਦਘਣ ਦੇ ਟੀਕੇ ਦੇ ਉੱਤਰ ਵਿੱਚ 'ਗਰਬ ਗੰਜਨੀ' ਟੀਕੇ 'ਚ ਉਹਨਾਂ ਦਾ ਫਾਰਸੀ ਗਿਆਨ ਮੂੰਹੋਂ ਬੋਲਦਾ ਹੈ। "ਬਹੁਤਾ ਕਰਮੁ ਲਿਖਿਆ ਨਾ ਜਾਇ" ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ। 'ਆਨੰਦਘਣ ਨੇ ਇਸ ਤੁਕ ਕੇ ਅਰਥ ਕਰਮਨ ਕੇ ਉੱਪਰ ਲਗਾਯੋ ਹੈ। ਤਿਸ ਪਰ ਪ੍ਰਸ਼ਨ—ਜੇ ਗੁਰੂ ਜੀ ਕਰਮਨ ਤੁਕ ਕਾ ਅਰਥ ਰਾਖਤੇ ਤੋ ਐਸੇ ਲਿਖਤੇ— 'ਬਹੁਤੇ ਕਰਮ ਲਿਖੇ ਨ ਜਾਇ। ਕਰਮ ਤੋਂ ਬਹੁਤ ਹੈਂ, ਤਿੰਨੋਂ ਪਰ ਬਹੁ ਬਾਚੀ ਪਦ ਰਾਖਤੇ। ਕਰਮੁ ਪਾਰਸੀ (ਫਾਰਸੀ) ਕ੍ਰਿਪਾ, ਸੋ ਏਕ ਬਚਨ, ਯਾਂਤੇ ਗੁਰੂ ਜੀ ਨੇ ਏਕ ਪਦ ਰਾਖਯੋ। ਬਹੁ ਬਾਚੀ ਔ ਏਕ ਬਾਚੀ ਜੋ ਪਦ ਹੈਂ ਐਸੀ ਬਾਤ ਭੀ ਨਹੀਂ ਬੁਧਿ ਮੈਂ ਆਈ ਆਨੰਦ ਘਨ ਕੇ-ਔਰ ਅਰਥ ਤੌ ਕਹਾਂ ਸਮਝਨੇ ਥੇ। ਜੇ ਕੋਈ ਹਠ ਕਰੇ।

ਉਹਨਾਂ 'ਚ ਗੁਰੂ ਜਸ ਲਿਖਣ ਦਾ ਜਜਬਾ ਬਹੁਤ ਤੀਬਰ ਸੀ। ਆਪਣੇ ਪਿਆਰੇ ਇਸ਼ਟ ਦੀ ਰਜ਼ਾ 'ਚ ਰਹਿਣ ਵਾਲੇ ਭਾਈ ਸਾਹਿਬ ਦੇ ਜੀਵਨ ਅਤੇ ਵਿਅਕਤਿਤਵ ਨੂੰ ਵਿਚਾਰਦਿਆਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਉਹਨਾਂ ਦਾ ਜੀਵਨ ਗੁਰੂ ਸਾਹਿਬਾਨ ਅਤੇ ਉਹਨਾਂ ਦੀ ਵਿਚਾਰਧਾਰਾ ਨੂੰ ਪੂਰਨਤਾ ਨਾਲ ਸਮਰਪਿਤ ਸੀ। ਆਪਣੇ ਧਰਮ ਦੀ ਵਿਲੱਖਣਤਾ ਦਰਸਾਉਣ ਲਈ ਦੂਸਰੇ ਧਰਮਾਂ ਦੀ ਜਾਣਕਾਰੀ ਬੇਅੰਤ ਜ਼ਰੂਰੀ ਹੈ ਜੋ ਕਿ ਉਹਨਾਂ ਨੇ ਅਰਜਿਤ ਕੀਤੀ। ਇਸ ਮਹਾਂਕਵੀ ਦੇ ਸਮੁੱਚੇ ਕਥਾਨਕ ਦੀ ਵਿਉਂਤਬੰਦੀ ਭਾਵੇਂ ਸਮਕਾਲੀਨ ਸਮਾਜ ਨਾਲ ਇੱਕ ਸੁਰ ਹੈ, ਪਰ ਉਹਨਾਂ ਨੇ ਇਤਿਹਾਸਕ ਪਿਛੋਕੜ (ਮੁਗਲਕਾਲੀਨ) ਨੂੰ ਵੀ ਧਿਆਨ ਗੋਚਰੇ ਰੱਖਿਆ। ਉਹਨਾਂ ਦਾ ਕਾਵਿ ਗੁਰੂ ਜਸ ਦੀ ਗੰਗਾ ਨੂੰ ਆਪਣੇ ਨਾਲ ਤੋਰੀ ਰੱਖਦਾ ਹੈ ਅਤੇ ਅਧਿਆਇ ਦਰ ਅਧਿਆਇ ਇਸ ਵਿੱਚ ਖਲਾਅ ਤਾਂ ਪੈਦਾ ਨਹੀਂ ਹੋਇਆ, ਪਰ ਇਸ ਵਿੱਚ ਦਰਜ ਕੁਝ ਮਿਥਿਹਾਸਕ ਅਤੇ ਪੌਰਾਣਿਕ ਅਧਿਆਇ ਅਰੁਚਿ ਪੈਦਾ ਕਰ ਦਿੰਦੇ ਹਨ, ਭਾਵੇਂ ਇਹ ਬ੍ਰਿਤਾਂਤਕ ਅਧਿਆਇ ਗੁਰੂ ਸਾਹਿਬ ਦੇ ਫਲਸਫੇ ਨੂੰ ਸਮਝਣ ਲਈ ਚੇਤਨਤਾ ਪ੍ਰਦਾਨ ਹੀ ਕਰਦੇ ਹੋਣ।

ਮਹਾਂਕਵੀ ਨੇ ਵਾਰ-ਵਾਰ ਇਹ ਲਿਖਿਆ ਹੈ ਕਿ ਇਹ ਗੁਰੂ ਜਸ ਹੈ ਅਤੇ ਗੁਰੂ ਮਹਿਮਾ ਹੈ। ਉਸ ਗੁਰੂ ਸਵਾਰੇ ਮਹਾਨ ਕਵੀ ਨੇ ਜਿਸ ਆਪਣੀ ਸਾਰੀ ਉਮਰ ਗੁਰੂ ਜਸ ਲਿਖਣ ਵਿੱਚ ਲੱਗਾ ਦਿੱਤੀ, ਕਈ ਵਿਦਵਾਨਾ ਨੇ ਇਸ ਮਹਾਨਤਮ ਗ੍ਰੰਥ ਦੇ ਮੂਲ ਤੱਤ ਨੂੰ ਪਹਿਚਾਨਣ ਦੀ ਕੋਸ਼ਿਸ਼ ਨਹੀਂ ਕੀਤੀ। ਪੰਜਾਬ ਕੋਸ਼ ਅਨੁਸਾਰ ਉਕਾਈ ਦੇ ਅਰਥ ਹਨ— ਖੁੰਝਾਈ, ਭੁੱਲ ਅਤੇ ਭੁਲੇਖਾ। ਇਥੇ ਅਸੀਂ ਇਹ ਮੰਨ ਕੇ ਤੁਰਨਾ ਹੈ ਕਿ ਇਹ ਮੁਗਲਾਂ ਦਾ ਇਤਿਹਾਸ ਨਹੀਂ ਹੈ, ਜਿਤਨੇ ਵੇਰਵੇ ਉਹਨਾਂ ਨੇ ਗੁਰੂ ਸਾਹਿਬਾਨ ਬਾਰੇ ਦਿੱਤੇ ਹਨ, ਉਤਨੇ ਹੋਰ ਕਿਸੀ ਸਮਕਾਲੀਨ ਗ੍ਰੰਥ ਵਿੱਚ ਨਹੀਂ ਮਿਲਦੇ। ਭਾਈ ਸੰਤੋਖ ਸਿੰਘ ਕਵੀ ਸੀ, ਇਤਿਹਾਸਕਾਰ ਨਹੀਂ ਸੀ। ਗੁਰੂ ਮਹਿਮਾ ਵੀ ਉਹਨਾਂ ਉਪਲੱਬਧ ਲਿਖਤਾਂ ਤੋਂ ਹੀ ਕੀਤੀ। ਤਵਾਰੀਖ ਦਾ ਅਰਥ—ਫਾਰਸੀ, ਪੰਜਾਬੀ ਕੋਸ਼ ਅਨੁਸਾਰ ਪਿਛਲੇ ਸਮੇਂ ਦੇ ਹਾਲਾਤ; ਭੂਤਕਾਲ ਦੀਆਂ ਘਟਨਾਵਾਂ ਕਿਸੇ ਚੀਜ਼ ਦਾ ਸਮਾਂ ਦੱਸਣਾ, ਮਹੀਨੇ ਦੇ ਦਿਨ। "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" ਦੇ ਸੰਦਰਭ ਵਿੱਚ ਜਦ ਅਸੀਂ ਮਹਾਂਕਵੀ ਸੰਤੋਖ ਸਿੰਘ ਦੀ ਇਤਿਹਾਸਕ ਚੇਤਨਾ ਦੀ ਗੱਲ ਕਰਦੇ ਹਾਂ ਅਤੇ ਅਸੀਂ ਭੁੱਲ ਜਾਂਦੇ ਹਾਂ ਕਿ ਇਹ ਮਹਾਂਕਾਵਿ ਵਿੱਚ ਭਾਈ ਸਾਹਿਬ ਨੇ ਕਿਤੇ ਇਸ ਨੂੰ ਇਤਿਹਾਸ (ਗੁਰੂ ਇਤਿਹਾਸ) ਵੀ ਕਿਹਾ ਹੈ। ਇੱਕ ਚੇਤੰਨ ਕਵੀ ਨੂੰ ਪੂਰਬਲੇ ਇਤਿਹਾਸ ਨਾਲ ਰੂ-ਬ-ਰੂ ਹੋਣਾ ਪੈਂਦਾ ਹੈ ਤਦ ਹੀ ਉਹ ਸਿਰਜਣਾ ਕਰਨ ਦੇ ਸਮਰੱਥ ਹੁੰਦਾ ਹੈ।

ਡਾ. ਰਾਜਿੰਦਰ ਸਿੰਘ, ਡਾਇਰੈਕਟਰ, ਭਾਸ਼ਾ ਵਿਭਾਗ- "ਸ੍ਰੀ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਗ੍ਰੰਥ" 'ਚ ਭੂਮਿਕਾ ਅਧੀਨ ਲਿਖਦੇ ਹਨ— "ਇਤਿਹਾਸ ਪ੍ਰਧਾਨ ਰਚਨਾ ਹੁੰਦੇ ਹੋਇਆਂ ਵੀ ਇਸ ਵਿੱਚ ਆਧੁਨਿਕ ਇਤਿਹਾਸ ਦੀ ਕਮੀ ਜਾਪੇ, ਪਰ ਸਿੱਖ ਇਤਿਹਾਸ ਸੰਬੰਧੀ ਇਸ ਦੀ ਸਥਾਨ ਪੂਰਤੀ ਕਿਤੋਂ ਹੋਰੋਂ ਨਹੀਂ ਹੋ ਸਕਦੀ। ਅਸਲ ਵਿੱਚ ਮਹਾਂਪੁਰਸ਼ਾਂ

ਦੇ ਇਤਿਹਾਸ ਨਿਰੇ ਪੂਰੇ ਤਥਾਂ ਤੇ ਆਧਾਰਿਤ ਨਹੀਂ ਹੁੰਦੇ, ਉਹਨਾਂ ਵਿੱਚ ਲੋਕ ਮਨ ਤੇ ਪਏ ਪ੍ਰਭਾਵ ਰਚਨਾਕਾਰ ਦੀ ਲੇਖਣੀ ਤੋਂ ਹੀ ਪ੍ਰਗਟ ਹੁੰਦੇ ਹਨ।" (ਸਫ਼ਾ-5, ਮੁੱਢਲੀ ਗੱਲ)।

ਭਾਈ ਵੀਰ ਸਿੰਘ ਜੀ ਲਿਖਦੇ ਹਨ– "ਪਰ ਇਸ ਦੇ ਲੇਖਕ ਨੇ ਪੱਛਮੀ ਇਤਿਹਾਸ ਦੀ ਤਰ੍ਹਾਂ ਨਿਸ਼ਚਿਤ ਤੇ ਦ੍ਰਿੜ ਸਮਾਂ ਲਿਆ ਹੈ, ਸਿਲਸਿਲਾ ਵਾਕਯਾਤ ਦਾ ਖੋਜਿਆ ਵਿਚਾਰਿਆ ਤੇ ਕਾਇਮ ਕੀਤਾ। ਚਾਹੋ ਕਈ ਥਾਂ ਉਕਾਈਆਂ ਹਨ ਪਰ ਸੰਮਤ ਦਿੱਤੇ ਹਨ ਅਰ ਆਮ ਤੌਰ 'ਤੇ ਸੰਮਤ ਤੇ ਸਮੇਂ ਦਰੁਸਤ ਹਨ ਜਿਵੇਂ ਵਿਗਿਆਨਿਕ ਇਤਿਹਾਸ ਵਿੱਚ ਹੁੰਦੇ ਹਨ। ਫਿਰ ਇਸ ਦੇ ਲਿਖਣ ਵਿੱਚ ਲੇਖਕ ਜੀ ਨੇ ਵੱਧ ਤੋਂ ਵੱਧ ਪੁਸਤਕ ਜੋ ਮਿਲ ਸਕੀਆਂ ਲੱਭੀਆਂ, ਪੜ੍ਹੀਆਂ, ਮੁਕਾਬਲੇ ਕਰਨ ਦੇ ਲੱਛਣ ਬੀ ਵਿੱਚੋਂ ਮਿਲਦੇ ਹਨ" (ਸਫ਼ਾ-61, ਪਹਿਲੀ ਪੋਥੀ-ਮੁਖਬੰਧ)।

ਡਾ. ਬੇਅੰਤ ਕੌਰ ਨੇ ਇੱਕ ਸਟੀਕ ਅਤੇ ਮਾਹਰਕੇ ਦੀ ਗੱਲ ਲਿਖੀ ਹੈ ਕਿ 'ਭਾਈ ਸਾਹਿਬ ਭਾਈ ਸੰਤੋਖ ਸਿੰਘ ਦੀ ਰਚਨਾ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਨੂੰ ਵਾਚਣ ਵਕਤ ਅਸੀਂ ਇੰਜ ਧਿਆਨ ਰੱਖਣਾ ਹੈ ਕਿ ਇਹ ਭਾਈ ਸਾਹਿਬ ਦੀ ਰਚਨਾ ਮਹਾਂਕਾਵਿ ਹੈ, ਸ਼ੁੱਧ ਇਤਿਹਾਸ ਨਹੀਂ। ਉਹ ਮਹਾਂਕਵੀ ਸਨ, ਇਤਿਹਾਸਕਾਰ ਨਹੀਂ। ਡਾ. ਜੈ ਭਗਵਾਨ ਗੋਇਲ, 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ', ਇਤਿਹਾਸਕਤਾ ਦੇ ਸੰਦਰਭ ਵਿੱਚ ਲਿਖਦੇ ਹਨ ਕਿ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਇੱਕ ਇਤਿਹਾਸਕ ਕਾਵਿ ਹੈ। ਇਤਿਹਾਸ ਨਹੀਂ। ਇਤਿਹਾਸ ਵਿੱਚ ਤਾਰੀਖਾਂ ਤੇ ਘਟਨਾਵਾਂ ਦੇ ਠੀਕ-ਠੀਕ ਦਿੱਤੇ ਜਾਣ ਤੇ ਜ਼ੋਰ ਦਿੱਤਾ ਜਾਂਦਾ ਹੈ।

ਕਈ ਸਾਹਿਤਕਾਰਾਂ ਨੇ ਲਿਖਿਆ ਹੈ ਕਿ ਮਹਾਂਕਵੀ ਨੇ ਮੁਸਲਮਾਨੀ ਕਿਰਤਾਂ ਨੂੰ ਨਹੀਂ ਅਪਣਾਇਆ। ਸਮਕਾਲੀਨ ਸ੍ਰੋਤ ਜਿਹੜੇ ਉਪਲੱਬਧ ਹੋ ਸਕਦੇ ਸਨ ਉਹਨਾਂ ਦਾ ਵੇਰਵਾ ਹੇਠਾਂ ਦਿੱਤਾ ਜਾ ਰਿਹਾ ਹੈ–

1. ਤਾਰੀਖੇ ਫਰਿਸ਼ਤਾ (1612 ਈ.) ਮੁਹੰਮਦ ਕਾਸਿਮ ਫਰਿਸ਼ਤਾ
2. ਦਬਿਸਤਾਨ ਮਜਾਹਿਬ ਮੋਹਸਿਨ ਫਾਨੀ (1645 ਈ.)
3. ਤਾਰੀਖੇ ਇਰਾਦਤ ਖਾਂ (ਹੱਥ ਲਿਖਤ-1816 ਈ.)
4. ਇਬਾਰਤ ਨਾਮਾ (ਹੱਥ ਲਿਖਤ-1816 ਈ.)
5. ਮੁੰਤਖਿਬ-ਉਲ-ਬਾਬ (1720 ਈ.) ਮਿਰਜ਼ਾ ਹਾਸ਼ਮ ਖਾਂ
6. ਤਾਰਿਖੇ ਮੁਹੰਮਦ ਸ਼ਾਹੀ (1730 ਈ.-ਅਲਵਰ ਸਟੇਟ)–ਖੁਸ਼ਹਾਲ ਚੰਦ
7. ਮੁਆਸਿਰ-ਉਲ-ਉਮਰਾ (1744-49) ਨਵਾਬ ਸ਼ਾਹ ਨਵਾਜ਼ ਖਾਂ
8. ਸ਼ੀਅਰ-ਉਲ-ਮੁਤਾਖਰੀਨ (1780) ਸਯਦ ਗੁਲਾਮ ਹੁਸੈਨ ਖਾਂ

ਹੁਣ ਪ੍ਰਸ਼ਨ ਉੱਠਦਾ ਹੈ, ਕੀ ਉਪਰੋਕਤ ਲਿਖਤਾਂ ਉਸ ਸਮੇਂ ਦੇ ਹਾਲਾਤ ਵਿੱਚ ਉਪਲੱਬਧ ਸਨ ? ਇਹ ਸਭ ਲਿਖਤਾਂ ਅੰਗਰੇਜ਼ਾਂ ਦੇ ਆਉਣ ਤੋਂ ਬਾਅਦ ਹੀ ਉਪਲੱਬਧ ਹੋ ਸਕੀਆਂ ਸਨ। ਕੀ ਇਹਨਾਂ ਸਭ ਲਿਖਤਾਂ ਤੇ ਭਰੋਸਾ ਕੀਤਾ ਜਾ ਸਕਦਾ

ਹੈ ? ਭਾਈ ਵੀਰ ਸਿੰਘ ਲਿਖਦੇ ਹਨ ਕਿ ਖਾਫ਼ੀ ਖਾਂ ਬੜੇ ਸਖਤ ਤਅਸੱਬ ਨਾਲ ਲਿਖਦਾ ਹੈ, ਗਾਲੀਆਂ ਤੱਕ ਦੇ ਜਾਂਦਾ ਹੈ ਤੇ ਝੂਠ ਭੀ ਲਿਖਦਾ ਹੈ। ਉਹਨਾਂ ਨੇ ਇਸ ਬਾਰੇ ਭਾਈ ਕਰਮ ਸਿੰਘ ਦਾ ਵੀ ਹਵਾਲਾ ਦਿੱਤਾ ਹੈ, ਇਹਨਾਂ ਨੇ ਬੰਦਾ ਸਿੰਘ ਬਹਾਦਰ ਦੇ ਲੇਖ 'ਚ ਮੁਸਲਮਾਨੀ ਲਿਖਤਾਂ ਦਾ ਹਵਾਲਾ ਦਿੱਤਾ ਹੈ। ਦਬਿਸਤਾਨ-ਏ-ਮਜਾਹਿਬ: ਅੰਗਰੇਜ਼ੀ ਅਨੁਵਾਦ ਸ਼ੀਆ ਅਤੇ ਟਰਾਇਰ ਅਤੇ ਬੰਦਾ ਸਿੰਘ ਬਹਾਦੁਰ ਦੀ ਜੀਵਨੀ (1920 ਈ.) ਵਿੱਚ ਉਹਨਾਂ ਦੇ ਵਿਚਾਰ ਇਹਨਾਂ ਗ੍ਰੰਥਾਂ ਬਾਰੇ ਕੀ ਹਨ—

1. ਦਬਿਸਤਾਨ-ਏ-ਮਜਾਹਿਬ ਨੇ ਇਹ ਰਚਨਾ ਪੰਜਵੇਂ, ਛੇਵੇਂ ਅਤੇ ਸਤਵੇਂ ਗੁਰੂ ਸਾਹਿਬਾਨ ਦੇ ਸਮੇਂ ਲਿਖੀ। ਇਸ ਰਚਨਾ ਦਾ, 1843 'ਚ ਈਸਟ ਇੰਡੀਆਂ ਕੰਪਨੀ ਨੇ ਅੰਗਰੇਜ਼ੀ 'ਚ ਤਜਰਮਾ ਕਰਵਾਇਆ। ਇੰਦੂ ਭੂਸ਼ਨ ਬੈਨਰਜੀ, ਕਨਿੰਘਮ ਦੇ ਹਵਾਲੇ ਨਾਲ ਲਿਖਦਾ ਹੈ ਕਿ ਮੋਹਸਿਨ ਫ਼ਾਨੀ : ਇੱਕ ਬਾਤੂਨੀ ਅਤੇ ਸਹਿਜੇ ਹੀ ਵਿਸ਼ਵਾਸ ਕਰਨ ਵਾਲਾ ਮੁਸਲਮਾਨ ਸੀ ਅਤੇ ਹਲਕੇਪਨ ਨਾਲ ਉਸਨੇ ਇਸ ਰਚਨਾ ਵਿੱਚ ਅਨੇਕ ਪ੍ਰਕਾਰ ਦੀਆਂ ਕਥਾਵਾਂ ਦਾ ਬਿਰਤਾਂਤ ਕੀਤਾ ਹੈ। ਮੋਹਸਿਨ ਫ਼ਾਨੀ ਨੇ ਉਸ ਸਮੇਂ ਦੇ ਹਾਲਾਤਾਂ, ਸਿੱਖਾਂ ਦੀਆਂ ਗਵਾਹੀਆਂ ਅਤੇ ਸੁਣੀ ਸੁਣਾਈ ਗੱਲਾਂ ਦੇ ਆਧਾਰ 'ਤੇ ਇਸ ਰਚਨਾ ਨੂੰ ਪੂਰਾ ਕੀਤਾ। ਇਤਿਹਾਸਕ ਪੱਖੋਂ ਇਹ ਭਰੋਸੇਯੋਗ ਨਹੀਂ ਹੈ, ਫਿਰ ਵੀ ਇੰਦੂ ਭੂਸ਼ਨ ਬੈਨਰਜੀ ਨੇ ਇਸ ਤੇ ਵਿਸ਼ਵਾਸ ਕਰਕੇ ਗੁਰੂ ਨਾਨਕ ਸਾਹਿਬ ਦੇ ਗੁਰੂ ਦੀ ਉਤਪਤੀ ਕਰ ਦਿੱਤੀ। ਫ਼ਾਨੀ ਦੀ ਰਚਨਾ ਜਨਮ ਸਾਖੀ 'ਚ ਦਰਜ ਹਿੰਦੂ ਮਿਥਿਹਾਸਕ ਕਥਾਵਾਂ ਤੇ ਅਧਾਰਿਤ ਹੈ। ਜੋ ਕਿ ਉਸ ਸਮੇਂ ਪ੍ਰਚਲਿਤ ਸਨ। ਸਿੱਖਾਂ ਦੀਆਂ ਗਵਾਹੀਆਂ ਜਿਹੜੀਆਂ ਦਬਿਸਤਾਨ-ਏ-ਮਜਾਹਿਬ 'ਚ ਦਰਜ ਹਨ ਉਹ ਭਾਈ ਸੰਤੋਖ ਸਿੰਘ ਦੀ ਰਚਨਾ ਦਾ ਅਧਾਰ ਬਣੀਆਂ। ਫਾਨੀ ਨੇ ਰਾਜਾ ਜਨਕ ਦੀ ਸਾਖੀ ਬਹੁ ਵਿਸਥਾਰ ਨਾਲ ਦਰਜ ਕੀਤੀ ਹੈ। ਜਿਸ ਨੂੰ ਭਾਈ ਸੰਤੋਖ ਸਿੰਘ ਨੇ ਵੀ ਕਵਿਤਾਇਆ ਹੈ। ਮੁਸਲਮਾਨ ਲੇਖਕਾਂ ਦੀਆਂ ਫਾਰਸੀ ਲਿਖਤਾਂ 'ਚ ਦਰਜ ਇਹੋ ਬੇਥਵੀਆਂ ਕਥਾਵਾਂ ਨੂੰ ਇਤਿਹਾਸਕ ਕਸਵੱਟੀ ਤੇ ਪੁਣ-ਛਾਣ ਕਰਕੇ ਹੀ ਇਤਿਹਾਸ ਸਿਰਜਣਾ ਕੀਤੀ ਜਾ ਸਕਦੀ ਹੈ।

2. 'ਖਾਫੀ ਖਾਂ ਦੀ ਤਾਰੀਖ ਇੱਕ ਜ਼ਹਿਰੀਲੀ ਦਵਾਈ ਹੈ, ਜਿਸ ਨੂੰ ਸਮਝ ਕੇ ਵਰਤਣ ਵਾਲਾ ਤਾਂ ਆਪਣਾ ਮਤਲਬ ਸਿੱਧ ਕਰ ਲੈਂਦਾ ਹੈ, ਪਰ ਬੇਸਮਝ ਤੇ ਲਾਪਰਵਾਹ ਲਈ ਇਸ ਦੇ ਬੁਰੇ ਅਸਰ ਤੋਂ ਬਚਣਾ ਬੜਾ ਹੀ ਮੁਸ਼ਕਲ ਹੈ।

3. ਸੈਰਲ ਮੁਤਾਖਰੀਨ ਨੇ ਬਹੁਤ ਕੁਝ ਗਲਤ ਲਿਖਿਆ ਅਤੇ ਇਹ ਖਾਫ਼ੀ ਖਾਂ ਦਾ ਚੇਲਾ ਸੀ। ਇਸ 'ਤੇ ਭਰੋਸਾ ਨਹੀਂ ਕੀਤਾ ਜਾ ਸਕਦਾ।

ਡਾ. ਜੈ ਭਗਵਾਨ ਗੋਇਲ, 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ', ਇਤਿਹਾਸਕਤਾ ਦੇ ਸੰਦਰਭ ਵਿੱਚ ਲਿਖਦੇ ਹਨ ਕਿ ਸਾਨੂੰ ਇਹ ਨਹੀਂ ਭੁੱਲਣਾ ਚਾਹਦਾ ਕਿ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਇੱਕ ਇਤਿਹਾਸ ਕਾਵਿ ਹੈ— ਇਤਿਹਾਸ ਨਹੀਂ। ਇਤਿਹਾਸ ਵਿੱਚ ਤਾਰੀਖਾਂ ਤੇ ਘਟਨਾਵਾਂ ਦੇ ਠੀਕ-ਠੀਕ ਦਿੱਤੇ ਜਾਣ ਤੇ ਜ਼ੋਰ ਦਿੱਤਾ ਜਾਂਦਾ ਹੈ।

ਸਾਹਿਤਕਾਰਾਂ ਨੇ ਮਹਾਂਕਵੀ ਦੀ ਇਸ ਮਹਾਨਤਮ ਰਚਨਾ ਨੂੰ ਇਤਿਹਾਸਕ ਪੱਖੋਂ ਪੁਣ-ਛਾਣ ਕਰਕੇ ਇਸ ਵਿਚਲੀਆਂ ਇਤਿਹਾਸਕ ਊਣਤਾਈਆਂ, ਵਿਰੋਧਾਭਾਸ ਅਤੇ

ਵਿਸੰਗਤੀਆਂ ਦਾ ਜ਼ਿਕਰ ਕੀਤਾ ਹੈ। ਇਤਿਹਾਸਕ ਪੱਖੋਂ ਇਸ ਦੀ ਕਦਰ ਕੀਮਤ ਕਿਸੀ ਗੱਲੋਂ ਘੱਟ ਨਹੀਂ ਕਿਉਂਕਿ ਇਹੋ ਗ੍ਰੰਥ ਅਗਲੇਰੇ ਇਤਿਹਾਸਕਾਰਾਂ ਦਾ ਪ੍ਰਮੁੱਖ ਸ੍ਰੋਤ ਬਣਿਆ ਅਤੇ ਸਿੱਖ ਇਤਿਹਾਸ ਸਿਰਜਿਆ ਗਿਆ। ਕਈ ਸਾਹਿਤਕਾਰਾਂ ਨੇ ਲਿਖਿਆ ਹੈ ਕਿ ਮਹਾਂਕਵੀ ਨੇ ਮੁਸਲਮਾਨੀ ਕਿਰਤਾਂ ਨੂੰ ਨਹੀਂ ਅਪਣਾਇਆ। ਡਾ. ਗੋਇਲ ਸਵਾਲ ਕਰਦੇ ਹਨ ਕਿ ਮੁਸਲਮਾਨ ਲੇਖਕਾਂ ਦੁਆਰਾ ਲਿਖੇ ਗਏ, 'ਤੁਜਕੇਜਹਾਂਗਿਰੀ', 'ਦਬਸਿਤਾਨੇ ਮਜਾਹਬ', 'ਆਇਨੇ ਅਕਬਰੀ', 'ਅਕਬਰਨਾਮਾ', 'ਸ਼ਾਹਜਹਾਂਨਾਮਾ', 'ਇਕਬਾਲ-ਨਾਮਾਏ-ਜਹਾਂਗੀਰੀ' ਆਦਿ ਇਤਿਹਾਸਕ ਗ੍ਰੰਥਾਂ ਨੂੰ ਵਿਗਿਆਨਕ ਕਿਹਾ ਜਾ ਸਕਦਾ ਹੈ। ਇਹ ਸਾਰੇ ਗ੍ਰੰਥ ਇੱਕ ਪਾਸੜ ਹਨ ਅਤੇ ਆਪਣੇ ਆਕਾਵਾਂ ਦੀ ਵਡਿਆਈ ਹੀ ਕਰਦੇ ਹਨ। ਇਹਨਾਂ ਵਿਚਲੀ ਸਚਾਈ ਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਇਤਿਹਾਸ ਸਿਰਜਣਕਾਰਾਂ ਨੇ ਇਹਨਾਂ ਮੁਸਲਮਾਨੀ ਸ੍ਰੋਤਾਂ ਅਤੇ ਸਿੱਖ ਸ੍ਰੋਤਾਂ ਦੀ ਵਿਆਪਕ ਪੁਣ-ਛਾਣ ਕਰਕੇ ਸਿੱਖ ਇਤਿਹਾਸ ਵਿਗਿਆਨਕ ਲੀਹਾਂ ਤੇ ਲਿਖਿਆ। ਮਹਾਂਕਵੀ ਨੇ ਸ੍ਰੋਤ ਗ੍ਰੰਥਾਂ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਇਹ ਇਤਿਹਾਸਕ ਕਾਵਿ ਲਿਖਿਆ ਅਤੇ ਫਾਰਸੀ ਤਵਾਰੀਖਾਂ ਦਾ ਸਮਾਵੇਸ਼ ਤਦੇ ਹੀ ਹੋ ਸਕਦਾ ਸੀ ਅਗਰ ਉਹਨਾਂ ਨੂੰ ਇਹ ਫਾਰਸੀ ਲਿਖਤਾਂ ਪ੍ਰਾਪਤ ਹੁੰਦੀਆਂ। 'ਖੜਗ ਜੀ' ਨੇ 'ਇਤਿਹਾਸਕਾਰ-ਸੰਤੋਖ ਸਿੰਘ' ਵਿੱਚ ਲਿਖਿਆ ਕਵੀ ਜੀ ਨੇ ਆਪਣੇ ਸਮੇਂ ਮਿਲਦਾ ਗੁਰਮਤਿ ਅਤੇ ਇਤਿਹਾਸ ਸੰਬੰਧੀ ਸਾਰਾ ਮਸਾਲਾ ਇਕੱਠਾ ਕੀਤਾ। ਜ਼ਾਹਿਰ ਹੈ ਕਿ ਇਹ ਸਮੱਗਰੀ ਬਹੁਤਾ ਕਰਕੇ ਗੁਰਮੁਖੀ ਅੱਖਰਾਂ ਵਿੱਚ ਸੀ ਤੇ ਸਿੱਖ ਵਿਦਵਾਨਾਂ ਦੀ ਰਚਨਾ ਸੀ। ਫਾਰਸੀ ਲਿਖਤਾਂ ਦਾ ਆਪ ਨੇ ਬਹੁਤਾ ਪ੍ਰਯੋਗ ਨਹੀਂ ਕੀਤਾ, ਆਪ ਨੇ ਇਹਨਾਂ ਸੋਮਿਆਂ ਤੋਂ ਹੀ ਆਪਣਾ ਇਤਿਹਾਸ ਤਿਆਰ ਕੀਤਾ। "ਖੜਗ ਜੀ" ਨੇ 'ਜ਼ਫਰਨਾਮਾ : ਕੁਝ ਭੁਲੇਖੇ ਕੁਝ ਸੱਚ' ਵਿੱਚ ਇਹ ਜ਼ਿਕਰ ਕੀਤਾ ਸੀ ਕਿ ਮਹਾਂਕਵੀ ਨੂੰ ਜ਼ਫਰਨਾਮਾ (ਫਾਰਸੀ) ਨਹੀਂ ਮਿਲਿਆ ਅਤੇ ਉਹਨਾਂ ਨੇ ਪਰਚੀਆਂ ਸੇਵਾ ਦਾਸ ਨੂੰ ਜ਼ਫਰਨਾਮੇ ਦਾ ਆਧਾਰ ਬਣਾਇਆ। ਇਸੇ ਕਾਰਣ ਇਸ ਲੇਖ ਦੇ ਛਪਣ ਉਪਰੰਤ ਉਹਨਾਂ ਨੇ ਇਸ ਲੇਖ ਨੂੰ ਸਹੀ ਕਰਕੇ 'ਜ਼ਫਰਨਾਮਾ' ਦੀ ਜਗ੍ਹਾ 'ਪਰਚੀਆਂ ਸੇਵਾ ਦਾਸ' ਲਿਖਿਆ। ਅਗਰ ਉਹਨਾਂ ਨੂੰ ਜ਼ਫਰਨਾਮਾ ਮਿਲਿਆ ਹੁੰਦਾ ਤਦ ਉਹ ਇਸ ਦਾ ਪ੍ਰਯੋਗ ਜ਼ਰੂਰ ਕਰਦੇ।

ਉਪਰੋਕਤ ਵਿਦਵਾਨਾਂ ਦੀ ਰਾਏ ਅਤੇ ਬਿਆਨੇ ਗਏ ਤੱਥ ਇਹ ਪ੍ਰਗਟਾਉਂਦੇ ਹਨ ਕਿ ਮਹਾਂਕਵੀ ਸੰਤੋਖ ਸਿੰਘ ਨੇ ਪੰਜਾਬੀ, ਹਿੰਦੀ, ਸੰਸਕ੍ਰਿਤੀ, ਅਰਬੀ ਅਤੇ ਫਾਰਸੀ ਦਾ ਗਿਆਨ ਪ੍ਰਾਪਤ ਕੀਤਾ ਜੋ ਕਿ ਗੁਰੂ ਜਸ ਨੂੰ ਲਿਖਣ ਲਈ ਇੱਕ ਪੁਖਤਾ ਮਾਧਿਅਮ ਬਣਿਆ। ਉਹਨਾਂ ਦੇ ਵਿਦਿਆਦਾਤਾ ਆਪ ਵੀ ਫ਼ਾਰਸੀ ਦੇ ਜਾਣਕਾਰ ਸਨ, ਅਤੇ ਦੇਸ਼ ਦੀਆਂ ਪ੍ਰਚਲਿਤ ਭਾਸ਼ਾਵਾਂ ਦਾ ਚੋਖਾ ਗਿਆਨ ਰੱਖਦੇ ਸਨ। ਇਸੀ ਗਿਆਨ ਨੂੰ ਉਹਨਾਂ ਆਪਣੇ ਹੋਣਹਾਰ ਵਿਦਿਆਰਥੀ ਨੂੰ ਬਖਸ਼ਿਆ। ਇੱਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਮਹਾਂਕਵੀ ਦਾ ਕੈਥਲ ਦਰਬਾਰ ਵਿੱਚ ਖਾਸ ਦਰਜਾ ਸੀ, ਭਾਈ ਵੀਰ ਸਿੰਘ ਲਿਖਦੇ ਹਨ ਕਿ ਇਸ ਤਰ੍ਹਾਂ ਦੀਆਂ ਗੱਲਾਂ ਦਾ ਪਤਾ ਲੱਗਾ ਹੈ ਜਿਸ ਤੋਂ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਆਪ ਰਿਆਸਤ ਦੇ ਸਨਮਾਨ

ਯੋਗ ਰੁਕਣ ਸਨ। 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਅਨੁਕ੍ਰਮਣਿਕਾ'—ਸਫ਼ਾ, 18 'ਤੇ ਇਵੇਂ ਲਿਖਿਆ ਹੈ :—'ਮਹਾਕਵੀ, ਭਾਈ ਉਦੈ ਸਿੰਘ ਦਾ ਸਲਾਹਕਾਰ ਵੀ ਸੀ ਅਤੇ ਕਈ ਵਾਰ ਆਪ ਨੂੰ ਹੋਰਨਾਂ ਪਤਿਵੰਤਿਆਂ ਕੋਲ ਰਾਜੇ ਦਾ ਦੂਤ ਬਣ ਕੇ ਜਾਣਾ ਪੈਂਦਾ ਸੀ ਤੇ ਬਾਹਰੋਂ ਆਏ ਮਹਿਮਾਨਾਂ ਦਾ ਸੁਆਗਤ ਵੀ ਕਰਨਾ ਪੈਂਦਾ ਸੀ। ਇਹ ਤਦ ਹੀ ਸੰਭਵ ਹੈ ਅਗਰ ਰਾਜ-ਕਾਜ ਦੀ ਭਾਸ਼ਾ ਦਾ ਗਿਆਨ ਹੋਵੇ। ਇਸ ਅਰਜਿਤ ਗਿਆਨ ਅਤੇ ਅਨੁਭਵ ਨੂੰ ਉਹਨਾਂ ਨੇ ਕਵਿਤਾ 'ਚ ਪੂਰੀ ਲਗਨ ਅਤੇ ਤਨਦੇਹੀ ਨਾਲ ਪ੍ਰਯੋਗ ਕੀਤਾ ਅਤੇ ਕਾਵਿ ਦਾ ਸੋਮਾ ਬਹਿ ਤੁਰਿਆ। ਜਿੱਥੋਂ ਤੱਕ ਵੀ ਹੋ ਸਕਿਆ ਮਹਾਂਕਵੀ ਨੇ ਆਪਣੇ ਸ੍ਰੋਤਾਂ ਦਾ ਭਰਪੂਰ ਪ੍ਰਯੋਗ ਕੀਤਾ ਅਤੇ ਹਰ ਵਿੱਧ ਮੁਗਲ ਕਾਲੀਨ ਘਟਨਾਵਾਂ ਨੂੰ ਆਪਣੀ ਕਵਿਤਾ 'ਚ ਥਾਂ ਦਿੱਤੀ। ਅਸੀਂ ਮਹਾਂਕਵੀ ਦੇ ਇਤਿਹਾਸਕ ਕਾਵਿ ਨੂੰ ਇਤਿਹਾਸ ਦੇ ਸੰਦਰਭ ਵਿੱਚ ਵਾਚ ਕੇ ਪੁਣ-ਛਾਣ ਕਰਨ ਲੱਗਦੇ ਹਾਂ। ਇਹ ਉਸ ਮਹਾਂਪੁਰਖ ਨਾਲ ਜ਼ਿਆਦਤੀ ਹੈ। ਇਹ ਗੁਰੂ ਜਸ ਦਾ ਕਾਵਿ ਹੈ ਅਤੇ ਇਸ ਨੂੰ ਉਹਨਾਂ ਦੀ ਬੇਨਤੀ ਅਨੁਸਾਰ—

*ਗੁਰ ਸ਼ਰਧਾ ਜਿਨ ਕੇ ਉਰ ਹੋਈ।*
*ਕਹਤਿ ਸੁਨਿਤ ਗੁਰੂ ਸਾਕੀ ਸੋਈ।*

ਉਪਰੋਕਤ ਗਵਾਹੀਆਂ ਦੀ ਰੋਸ਼ਨੀ 'ਚ ਅਸੀਂ ਇਹ ਸਪੱਸ਼ਟ ਤੌਰ 'ਤੇ ਕਹਿ ਸਕਦੇ ਹਾਂ ਕਿ ਮਹਾਂਕਵੀ ਸੰਤੋਖ ਸਿੰਘ ਦੀ ਭਾਸ਼ਾਈ ਅਤੇ ਸਾਹਿਤਕ ਵਿਦਵਤਾ ਕਮਾਲ ਦੀ ਸੀ ਅਤੇ ਉਹਨਾਂ ਇਸੇ ਭਾਸ਼ਾਈ ਨਿਪੁੰਨਤਾ ਰਾਹੀਂ ਉਸ ਸਮੇਂ ਦੇ ਪੰਜਾਬੀ ਸੱਭਿਆਚਾਰ ਦਾ ਮੂੰਹ ਬੋਲਦਾ ਚਿਤਰਣ ਪੇਸ਼ ਕੀਤਾ। ਉਹਨਾਂ ਨੇ ਪੰਜਾਬੀ ਹਿੰਦੀ ਤੋਂ ਇਲਾਵਾ ਉਸ ਸਮੇਂ ਦੀ ਪ੍ਰਚਲਿਤ ਰਾਜ ਕਾਜ ਦੀ ਭਾਸ਼ਾ ਫਾਰਸੀ ਦਾ ਵੀ ਪੂਰਣ ਗਿਆਨ ਪ੍ਰਾਪਤ ਕੀਤਾ ਭਾਵੇਂ ਮਹਾਂਕਵੀ ਨੇ ਫਾਰਸੀ ਵਿੱਚ ਜ਼ਿਆਦਾ ਕਵਿਤਾ ਨਹੀਂ ਲਿਖੀ, ਪਰ ਫਾਰਸੀ ਦੀ ਭਾਸ਼ਾਈ ਨਿਪੁੰਨਤਾ ਉਹਨਾਂ ਦੇ ਕਾਰ ਵਿਹਾਰ 'ਚ ਕੰਮ ਆਈ, ਅਤੇ ਇਸ ਦਾ ਉਹਨਾਂ ਨੇ ਬਹੁ ਵਿਧ ਪ੍ਰਯੋਗ ਕੀਤਾ। ਖੜਗ ਜੀ ਅਤੇ ਦੂਸਰੇ ਵਿਦਵਾਨਾਂ ਨੇ ਵੀ ਇਹੋ ਲਿਖਿਆ ਹੈ ਕਿ ਉਹਨਾਂ ਨੂੰ ਫਾਰਸੀ ਦੀ ਇਤਨੀ ਵਾਕਫੀ ਸੀ ਜਿਤਨੀ ਕਿ ਇੱਕ ਰਾਜ ਦੇ ਤਕੜੇ ਮਸ਼ੀਰ ਨੂੰ ਹੁੰਦੀ ਹੈ।

❑❑❑

# ਮਹਾਂਕਵੀ ਭਾਈ ਸੰਤੋਖ ਸਿੰਘ ਜੀ ਤੇ ਉਸਦੀ ਰਚਨਾ

*—ਡਾ. ਹਰਮੀਤ ਸਿੰਘ*

ਭਾਈ ਗੁਰਦਾਸ ਜੀ ਦੇ ਕਥਨ "ਗੁਰਸਾਖੀ ਸ਼ਬਦ ਸਿੱਖ ਸੁਣਾਇਆ" ਦੇ ਅਧਾਰ ਤੇ ਮਹਾਂਕਵੀ ਸੰਤੋਖ ਸਿੰਘ ਨੇ "ਗੁਰ ਪ੍ਰਤਾਪ ਸੂਰਜ ਗ੍ਰੰਥ" ਵਿਚ ਗੁਰ ਸਾਖੀਆਂ, ਇਤਿਹਾਸ ਦੇ ਰੂਪ ਵਿਚ ਪੇਸ਼ ਕੀਤੀਆਂ ਹਨ। ਇਹਨਾਂ ਇਤਿਹਾਸਕ ਸਾਖੀਆਂ ਵਿਚ ਗੁਰੂ ਸਾਹਿਬਾਨਾਂ ਨੇ ਦੁਨਿਆਵੀ ਹਨ੍ਹੇਰੇ ਵਿਚ ਫਸੇ ਲੋਕਾਂ ਨੂੰ ਰੱਬੀ ਪ੍ਰਕਾਸ਼ ਦਾ ਗਿਆਨ ਦਿੱਤਾ ਹੈ। ਕਵੀ ਸੰਤੋਖ ਸਿੰਘ ਨੇ ਗੁਰੂ ਇਤਿਹਾਸ ਦੀ ਪੇਸ਼ਕਾਰੀ ਕਾਵਿਕ ਰੂਪ ਵਿਚ ਪੇਸ਼ ਕਰਨ ਦਾ ਜੋ ਕਮਾਲ ਵਿਖਾਇਆ ਹੈ, ਉਸ ਦਾ ਕੋਈ ਮੁਕਾਬਲਾ ਨਹੀਂ।

**ਉਦਾਹਰਣ ਵਜੋਂ—**

'ਸੁੰਦਰ ਸਾਦਰ ਗ੍ਰਿੰਥ ਬਨਯੋ ਪਦ ਗੁੰਥਤਿ ਨੌਰਸ ਰੀਤਿ ਭਲੀ,
ਰਾਮ ਗਥਾ ਗੁਨ ਗ੍ਰਾਮ ਭਿਰਾਮ ਮਹਾਂ ਮਤਿਧਾਮ ਅੰਨਦ ਫਲੀ।
ਰੰਜਨ ਹੈ ਭ੍ਰਮ ਭੰਜਨ ਹੈ, ਗਮ ਗੰਜਨ ਹੈ, ਪ੍ਰਚਲ ਗਯਾਨ ਬਲੀ,
ਕੈਥਲ ਨਾਥ ਪ੍ਰਸੰਨ ਭਯੋ ਮਠਿ ਗ੍ਰਾਮ ਦਯੋ ਤਬਿ ਮੋਰਥਲੀ।

(ਲੰਕਾ ਕਾਂਡ ਸਰਗ ॥੧॥)

ਮਹਾਂਕਵੀ ਭਾਈ ਸੰਤੋਖ ਜੀ ਦਾ ਜਨਮ ਪਿੰਡ ਨੂਰਦੀਨ ਦੀ ਸਰਾਂ ਜ਼ਿਲਾ ਅੰਮ੍ਰਿਤਸਰ ਜੋ ਕਿ ਤਰਨਤਾਰਨ ਤੋਂ ਤਿੰਨ ਕੁ ਮੀਲ ਦੱਖਣ-ਪੱਛਮ ਵਾਲੇ ਪਾਸੇ ਨੂੰ ਹੈ, ਵਿਚ 7 ਅਸੂ ਸੰਮਤ 1844 ਭਾਵ 22 ਸਤੰਬਰ ਸੰਨ 1788 ਨੂੰ ਹੋਇਆ। ਆਪ ਦੇ ਪਿਤਾ ਦਾ ਨਾਮ ਸ੍ਰ. ਦੇਵਾ ਸਿੰਘ ਜੀ ਅਤੇ ਮਾਤਾ ਦਾ ਨਾਮ ਰਾਜ ਦੇਵੀ ਸੀ। ਜਾਤ ਵਜੋਂ ਆਪ ਟਾਂਕ ਕਸ਼ੱਤਰੀਆਂ ਬਿਰਾਦਰੀ ਨਾਲ ਸੰਬੰਧਤ ਸਨ।

ਪਿਤਾ ਸ੍ਰ. ਦੇਵਾ ਸਿੰਘ ਇਕ ਵਿਦਵਾਨ ਵਿਅਕਤੀ ਸਨ। ਗੁਰਬਾਣੀ ਵਿਚ ਉਹਨਾਂ ਦਾ ਦ੍ਰਿੜ ਵਿਸ਼ਵਾਸ ਸੀ। ਉਹਨਾਂ ਦੀ ਦਿਲੀ ਇੱਛਾ ਸੀ ਕਿ ਉਹਨਾਂ ਦਾ ਪੁਤਰ ਸੰਤੋਖ ਸਿੰਘ ਪੜ੍ਹ ਲਿਖ ਕੇ ਵਿਦਵਾਨ ਬਣੇ। ਇਸ ਲਈ ਅੰਮ੍ਰਿਤਸਰ ਵਿਚ ਸੰਤੋਖ ਸਿੰਘ ਦਾ ਉਸ ਯੁੱਗ ਦੇ ਮਹਾਂਪੁਰਸ਼ ਭਾਈ ਸੰਤ ਸਿੰਘ ਪਾਸ ਪੜ੍ਹਾਈ ਦਾ ਪ੍ਰਬੰਧ ਕਰ ਦਿੱਤਾ। ਭਾਈ ਸੰਤ ਸਿੰਘ ਜੀ ਸੰਤ ਸੁਭਾਅ, ਭਗਤੀ ਵਿਚ ਲੀਨ ਰਹਿਣ ਵਾਲੇ ਵਿਦਵਾਨ ਅਤੇ ਗੁਰਬਾਣੀ ਦੇ ਪੰਡਿਤ ਸਨ। ਭਾਈ ਸੰਤੋਖ ਸਿੰਘ ਨੇ ਇਹਨਾਂ ਦੀ ਪ੍ਰਸੰਸਾ ਇਸ ਪ੍ਰਕਾਰ ਕੀਤੀ—

---

5/25 ਫਸਟ ਫਲੋਰ, ਵੈਸਟ ਪਟੇਲ ਨਗਰ, ਨਵੀਂ ਦਿਲੀ-110008 ;(98100-73389)

ਨਿਤ ਹੀ ਭਗਤ ਰਤ ਨਾਮੁ ਕੀਨੋ ਬ੍ਰਿਤਿ ਚਿੱਤ,
ਸੰਤਨ ਸੋਂ ਹਿਤ ਅਤਿ, ਸੰਤ ਸਿੰਘ ਨਾਮ ਹੈ।
ਸੂਦਨ ਦਿਆਲ, ਧੀਰ ਧਰਮ ਬਿਲਾਸ ਧਰਿ
ਜਾਸ ਬੇਸ ਬਾਲ ਹੂੰ ਤੇ ਭਜਨ ਸੋ ਕਾਮ ਹੈ।
ਜਾਂ ਕੇ ਚਰਣੋਦਕ ਕੀ ਬੂੰਦ ਮੈਂ ਬਦਨ ਪਾਈ,
ਸੁਮਤਿ ਸਦਨ ਭਯੋ ਕਦਨ ਬਿਰਾਮ ਹੈ।
ਤਾਂ ਕੇ ਅਰਬਿੰਦ ਪਦ ਸੁੰਦਰ ਮੁਕੰਦ ਦਵੰਦ
ਬੰਦ ਦਰ ਬੰਧਨਾ ਸਦਾ ਮੈਂ ਸੁਖ ਧਾਮ ਹੈ।

ਪੰਦਰਾਂ ਸਾਲ ਤੱਕ ਸੰਤ ਜੀ ਪਾਸ ਵਿਦਿਆ ਪ੍ਰਾਪਤ ਕਰਨ ਤੋਂ ਬਾਅਦ ਬੂੜੀਆ ਜ਼ਿਲ੍ਹਾ ਅੰਬਾਲਾ ਜੋ ਜਗਾਧਰੀ ਤੋਂ ਤਿੰਨ ਕੁ ਮੀਲ ਤੇ ਹੈ ਚਲੇ ਗਏ। ਲਗਭਗ ਦਸ ਵਰ੍ਹੇ ਤੱਕ ਇੱਥੇ ਹੀ ਰਹੇ ਅਤੇ ਰਚਨਾ ਰਚੱਦੇ ਰਹੇ। ਇੱਥੇ ਹੀ ਰੋਹਲੇ ਗੋਤਰ ਦੀ ਲੜਕੀ ਰਾਮ ਕੌਰ ਨਾਲ ਵਿਆਹ ਹੋਇਆ। ਇਸ ਤੋਂ ਬਾਅਦ ਚਾਰ ਸਾਲ ਕਰਤਾਰਪੁਰ, ਖਿਆਲਾ, ਬਾਰਨ, ਹਡਿਆਯਾ, ਬਦਰਪੁਰ, ਰਾਣੀਕਾ, ਰਾਏਪੁਰ ਆਦਿ ਥਾਵਾਂ ਤੇ ਵੀ ਘੁੰਮਦੇ ਰਹੇ। ਸਮੇਂ ਦੇ ਨਾਲ ਕਵੀ ਸੰਤੋਖ ਸਿੰਘ ਦੀ ਮਹਿਮਾ ਸੁਣ ਪਟਿਆਲਾਪਤੀ ਮਹਾਰਾਜਾ ਕਰਮ ਸਿੰਘ ਨੇ ਸ੍. ਸੰਤ ਸਿੰਘ ਨੂੰ ਫਰਮਾਇਸ਼ ਕਰਕੇ ਪਟਿਆਲੇ ਆਪਣੇ ਪਾਸ ਬੁਲਾ ਲਿਆ। ਪਟਿਆਲਾ ਨਰੇਸ਼ ਕਰਮ ਸਿੰਘ ਨੇ ਕਵੀ ਸੰਤੋਖ ਸਿੰਘ ਲਈ ਸ਼ਾਹੀ ਹਵੇਲੀ ਵਿਚ ਰਿਹਾਇਸ਼ ਦਾ ਬੰਦੋਬਸਤ ਕਰ ਦਿੱਤਾ। ਇਸ ਤੋਂ ਇਲਾਵਾ ਕਵੀ ਜੀ ਨੂੰ ਸਵਾਰੀ ਲਈ ਹਾਥੀ ਅਤੇ ਨਿਰਬਾਹ ਲਈ ਖਰਚਾ ਵੀ ਲਾ ਦਿੱਤਾ। ਪਟਿਆਲਾ ਵਿਚ ਸੰਤ ਬੀਰ ਸਿੰਘ ਦਾ ਇਕ ਡੇਰਾ ਸੀ। ਜਿੱਥੇ ਹਰ ਰੋਜ਼ ਕਥਾ ਕਰਨ ਲੱਗ ਪਏ। ਇਸ ਨਾਲ ਭਾਈ ਸਾਹਿਬ ਦੀ ਆਸ-ਪਾਸ ਦੇ ਇਲਾਕੇ ਵਿਚ ਇਤਨਾ ਕੀਰਤੀਮਾਨ ਵੱਧ ਗਿਆ ਕਿ ਕੈਥਲ ਨਰੇਸ਼ ਰਾਜਾ ਉਦੇ ਸਿੰਘ ਨੂੰ ਵੀ ਪ੍ਰਭਾਵਿਤ ਕੀਤਾ। ਕੈਥਲ ਨਰੇਸ਼ ਨੇ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਭਾਈ ਸਾਹਿਬ ਨੂੰ ਕੈਥਲ ਭੇਜ ਦੇਣ। ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਨੇ ਨਾ ਚਾਹੁੰਦੇ ਹੋਏ ਵੀ ਕਵੀ ਸੰਤੋਖ ਸਿੰਘ ਨੂੰ ਕੈਥਲ ਭੇਜਣ ਦੀ ਪ੍ਰਵਾਨਗੀ ਦੇ ਦਿੱਤੀ ਕਿਉਂਕਿ 1824 ਵਿਚ ਗੁਰੂ ਨਾਨਕ ਪ੍ਰਕਾਸ਼ ਗ੍ਰੰਥ ਸ੍ਰੀ ਅੰਮ੍ਰਿਤਸਰ ਵਿਚ ਸੰਪੂਰਨ ਕੀਤਾ। ਇਹ ਗ੍ਰੰਥ ਸਮੁੱਚੇ ਸਿੱਖ ਜਗਤ ਵਿਚ ਕਾਫੀ ਚਰਚਿਤ ਹੋਇਆ। ਕਵੀ ਸੰਤੋਖ ਸਿੰਘ ਦੀ ਮਹਿਮਾ ਸੁਣ ਕੇ ਹੀ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਨੇ ਕਵੀ ਜੀ ਨੂੰ ਸੰਤ ਸਿੰਘ ਜੀ ਨੂੰ ਫਰਮਾਇਸ਼ ਕਰਕੇ ਪਟਿਆਲੇ ਆਪਣੇ ਪਾਸ ਬੁਲਾਇਆ ਇਸ ਤੋਂ ਕੈਥਲ ਨਰੇਸ਼ ਉਦੈ ਸਿੰਘ ਨੇ ਵੀ ਮਹਿਮਾ ਤੋਂ ਪ੍ਰਭਾਵਿਤ ਹੋ ਕੇ ਆਪਣੇ ਪਾਸ ਬੁਲਾਇਆ।

ਕੈਥਲ ਨਰੇਸ਼ ਉਦੈ ਸਿੰਘ ਦਾ ਗੁਰਬਾਣੀ ਨਾਲ ਕਾਫੀ ਲਗਾਉ ਸੀ। ਉਨ੍ਹੀ ਦਿਨੀਂ ਇਕ ਸਾਧੂ ਅਨੰਦਘਣ ਨੇ ਜਪੁਜੀ ਸਾਹਿਬ ਦਾ ਟੀਕਾ ਕੀਤਾ। ਇਹ ਟੀਕਾ ਭਾਵ ਅਰਥ ਆਮ ਸੰਗਤਾਂ ਨੂੰ ਅਤੇ ਕੈਥਲ ਨਰੇਸ਼ ਨੂੰ ਚੰਗਾ ਨਹੀਂ ਲੱਗਿਆ। ਇਸ ਲਈ ਕੈਥਲ ਨਰੇਸ਼ ਨੇ ਕਵੀ ਸੰਤੋਖ ਸਿੰਘ ਨੂੰ ਅਨੰਦਘਣ ਵੱਲੋਂ ਕੀਤੇ ਜਪੁਜੀ ਸਾਹਿਬ ਦੇ ਟੀਕੇ ਜਵਾਬ ਸਹੀ ਅਰਥ ਕਰਕੇ ਦੇਣ ਲਈ ਆਖਿਆ। ਭਾਈ ਸੰਤੋਖ ਸਿੰਘ ਨ ਅਨੰਦਘਣ ਦੇ ਟੀਕੇ ਦੇ ਜਵਾਬ ਵਿਚ "ਗਰਬ-ਗੰਜਨ" ਰਾਹੀਂ ਜਪੁਜੀ ਸਾਹਿਬ ਦੇ

ਸਹੀ ਅਰਥ ਕੀਤੇ। ਮਹਾਂਕਵੀ ਭਾਈ ਸੰਤੋਖ ਸਿੰਘ ਨੇ ਇਸ ਸੰਬੰਧ ਵਿਚ ਟੀਕੇ ਅੰਦਰ ਕਈ ਥਾਵਾਂ ਤੇ ਉਲੇਖ ਕੀਤਾ ਹੈ—

ਇਕ ਟੀਕਾ ਸ੍ਰੀ ਜਪੁਜੀ ਕੋ ਅਨੰਦਘਣ ਨੇ ਕਰਯੋ ਹੈ।
ਗੁਰ ਨਿਸਚੇ ਤੇ ਜੋ ਹੀਨ ਹੈ ਨਰ ਅਲਪ ਬੁਧੀ ਤਿਨਕੋ
ਪ੍ਰਚਾ.....ਐਸੇ ਅਰਥ ਕਰਨ ਤੇ ਤੂਸਨਿ ਭਲੀ ਹੈ।
ਐਸੇ ਰੀਤ ਭਏ : ਜੋ ਅੰਧ ਅਰਥ ਕਰਤ ਹੈ। ...ਜੋ ਕੋਈ
ਪਖਵਾਦੀ ਇਸ ਬਾਤ ਕੋ ਨਹੀਂ ਮਾਨਤੇ ਸੋ ਉਲੂ ਕੀ ਨਿਆਈ।
ਜਗਤ ਕੋ ਦੁਖ ਰੂਪੀ ਅੰਧੇਰੇ ਮੋ ਪਰੇ ਭ੍ਰਮਤ ਹੈ।
ਐਸੀ ਖੋਟੀ ਬਾਤ ਅਨੰਦਘਣ ਕੀ ਜਾਨ ਦਰ ਟੀਕਾ ਕਰਯੋ ਹੈ।

1834 ਦੇ ਆਸ-ਪਾਸ ਕੈਥਲ ਵਿਖੇ ਹੀ ਕਵੀ ਜੀ ਨੇ "ਬਾਲਮੀਕ" ਰਚਿਤ ਰਮਾਇਣ ਦਾ ਸੰਸਕ੍ਰਿਤ ਤੋਂ ਬ੍ਰਿਜਭਾਸ਼ਾ ਵਿਚ ਅਨੁਵਾਦ ਕੀਤਾ। ਕੈਥਲ ਨਰੇਸ਼ ਉਦੈ ਸਿੰਘ ਇਸ ਰਚਨਾ ਤੋਂ ਬਹੁਤ ਪ੍ਰਭਾਵਿਤ ਹੋਇਆ। ਉਹ ਆਪ ਵੀ ਲਿਖਦੇ ਹਨ—

ਪੁਨ ਸੰਜੋਗ ਹੋਇ ਅਸ ਗਯੋ। ਰਾਮ ਚਰਿਤ ਕੋ ਮਨ ਹੁਲਾਸਯੋ
ਬਾਲਮੀਕ ਕ੍ਰਿਤ ਕਥਾ ਸੁਨੀ ਜਬਿ ਛੰਦਨ ਬਿਖੈ ਰਚੀ ਤਬਿ ਹਮ ਸਬਿ॥
ਰਾਮ ਕਥਾ ਪਾਵਨ ਬਿਸਤਾਰੀ। ਸੁਨਿ ਸਭ ਨੀਕੀ ਰੀਤਿ ਉਤਾਰੀ।
ਸੁੰਦਰ ਬਨਯੋ ਰਮਾਯਨ ਮਹਾਂ, ਤਤਛਿਨ ਲਿਖਿ ਲੀਨਸਿ ਜਹਿੰ ਕਹਾਂ॥

ਕੈਥਲ ਦੇ ਮਹਾਰਾਜਾ ਉਦੈ ਸਿੰਘ ਉਪਰੋਕਤ ਰਚਨਾ ਤੋਂ ਬਹੁਤ ਪ੍ਰਭਾਵਿਤ ਹੋਏ। ਪ੍ਰਸੰਨ ਹੋ ਕੇ ਕਵੀ ਸੰਤੋਖ ਸਿੰਘ ਤੋਂ ਖੁਸ਼ ਹੋ ਕੇ ਉਹਨਾਂ ਦੇ ਨਾਮ ਤੇ ਮੋਰਥਲੀ ਪਿੰਡ (ਮੁਰਥਲ-ਸੋਨੀਪਤ ਕੋਲ) ਦੀ ਰਜਿਸਟਰੀ ਕਰ ਦਿੱਤੀ। ਉਸ ਰਜਿਸਟਰੀ ਦਾ ਉਲਥਾ ਪੰਜਾਬੀ ਵਿਚ ਇਸ ਪ੍ਰਕਾਰ ਹੈ—

ਅਕਾਲ ਸਹਾਇ ਭਾਈ ਉਦੈ ਸਿੰਘ

ਸਰਕਾਰ ਦੇ ਅਹਿਲਕਾਰ ਤੇ ਪਿੰਡ ਮੋਰਥਲੀ ਦੇ ਜਿੰਮੀਦਾਰ ਇਹ ਜਾਣ ਲੈਣ ਕਿ ਉਕਤ ਪਿੰਡ ਸੰਮਤ 1891 (ਸੰਨ 1835) ਦਿਹਾੜੀ ਦੇ ਆਦਿ ਤੋਂ ਬਾਲਮੀਕ ਰਮਾਇਣ ਦੀ ਰਚਨਾ ਪਰ ਬਖਸ਼ਿਆ ਜਾ ਕੇ ਸੰਤੋਖ ਸਿੰਘ ਦੇ ਨਾਮ ਅਰਦਾਸ ਹੋ ਕੇ ਦਰਜ ਕੀਤਾ ਗਿਆ ਹੈ। ਅਗੋਂ ਨੂੰ ਚਾਹੀਦਾ ਹੈ ਕਿ ਪਿੰਡ ਦੀ ਆਮਦਨ ਹਰ ਫਸਲ ਦੀ ਉਕਤ ਸੰਤੋਖ ਸਿੰਘ ਨੂੰ ਪੁਸ਼ਤ ਦਰ ਪੁਸ਼ਤ ਦਿੱਤੀ ਜਾਵੇ। ਇਸ ਗਲ ਤੇ ਹਜ਼ੂਰ ਦੇ ਹੁਕਮ ਅਨੁਸਾਰ ਸਖਤ ਤਾਕੀਦ ਨਾਲ ਅਮਲ ਕਰਨਾ, ਲਿਖੀ ਮਿਤੀ ਜੇਠ ਸੁਦੀ ਦਸ ਸੰਮਤ 1891 ਪ੍ਰਵਾਨਗੀ ਰੂਬਰੂ ਸਰਕਾਰ ਤੇ ਨਰੈਣ ਸਿੰਘ ਤੋਂ ਸ਼ੇਖਾਨ ਵਾਲਾ 1 ਧਾਲਾ ਕੋਠੀ 1 ਫੁਕਤ, "ਮੌਜੇ ਮੋਰਥਲੀ ਸੰਤੋਖ ਸਿੰਘ ਨੂੰ ਬਖਸ਼ਾ, ਪ੍ਰਵਾਨਗੀ ਸਰਕਾਰ ਕੀ"

ਵਧੇਰੇ ਸਮਾਂ ਰਹਿਣ ਕਾਰਨ ਕਵੀ ਸੰਤੋਖ ਸਿੰਘ ਦਾ ਕੈਥਲ ਸ਼ਹਿਰ ਨਾਲ ਕਾਫੀ ਸਨੇਹ ਹੋ ਗਿਆ ਸੀ। ਕਵੀ ਜੀ ਨੇ ਕੈਥਲ ਸ਼ਹਿਰ ਨੂੰ ਧਾਰਮਿਕ ਸਥਾਨ ਸਿੱਧ ਕਰਕੇ ਮਹਾਨ ਤੀਰਥਾਂ ਦੇ ਤੀਰਥ ਨਾਲ ਤੁਲਨਾ ਕੀਤੀ। ਇਤਿਹਾਸਕ ਤੌਰ 'ਤੇ ਇਸ ਅਸਥਾਨ ਦਾ ਨਾਮ ਪਹਿਲੋਂ ਕਪਿਲਸਥਾਨ ਸੀ। ਇੱਥੇ ਇਕ ਕਥਾ ਪ੍ਰਚਲਿਤ ਹੈ ਕਿ

ਸ੍ਰੀ ਹਨੂਮਾਨ ਜੀ ਦੀ ਮਾਤਾ ਅੰਜਨਾ ਦਾ ਤਪ-ਅਸਥਾਨ ਹੈ। ਮੰਨਿਆ ਜਾਂਦਾ ਹੈ ਕਿ ਹਨੂਮਾਨ ਜੀ ਦਾ ਜਨਮ ਇਸੇ ਹੀ ਅਸਥਾਨ ਤੇ ਹੋਇਆ। ਮਾਤਾ ਅੰਜਨਾ ਦੀ ਯਾਦ ਵਿਚ ਹਾਲੀਂ ਵੀ ਥੜ੍ਹਾ ਕਾਇਮ ਹੈ। ਇਹ ਅਸਥਾਨ ਸਰੋਵਰ ਦੇ ਪੁਲ ਦੇ ਨਜ਼ਦੀਕ ਹੈ। ਇਹ ਗਲ ਵੀ ਪ੍ਰਚਲਿਤ ਹੈ ਕਿ ਇਸ ਨਗਰ ਨੂੰ ਯੁਧਿਸ਼ਟਰ ਨੇ ਆਬਾਦ ਕੀਤਾ। ਇਹ ਵੀ ਸੱਚ ਹੈ ਕਿ ਜਿਵੇਂ ਕਾਸ਼ੀ ਵਿਚ ਨੌ ਗ੍ਰਹਿ ਕੁੰਡ ਹਨ ਇੱਥੇ ਵੀ ਨੌ ਗ੍ਰਹਿ ਕੁੰਡ ਹਨ, ਜੋ ਹੋਰ ਕਿਧਰੇ ਵੀ ਕੁੰਡ ਨਹੀਂ ਮਿਲਦੇ।

ਇਸੇ ਲਈ ਇਸ ਅਸਥਾਨ ਤੇ ਬੈਠ ਕੇ ਮਹਾਂਕਵੀ ਸੰਤੋਖ ਸਿੰਘ ਨੇ ਜਿੱਥੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕੀਤੀ ਅਤੇ ਰਮਾਇਣ, ਨਾਮ ਕੌਮ ਅਤੇ ਰਾਮ ਚਰਿਤ੍ ਮਾਨਸ ਦਾ ਉਲਥਾ ਕੀਤਾ ਉਥੋਂ ਕਵੀ ਸੰਤੋਖ ਸਿੰਘ ਨੇ ਕੈਥਲ ਸ਼ਹਿਰ ਦੀ ਉਪਮਾ ਵਿਚ ਕੋਈ ਘੱਟ ਨਹੀਂ ਲਿਖਿਆ—

ਤੀਰ ਤੀਰ ਤੀਰਥੀ ਕੀ ਭੀਰ ਬਡ ਪੀਰ ਹਰਿ,
ਨੀਰ ਭਰੇ ਸੁੰਦਰ ਸੁਹਾਵਤੀ ਸੁਪਾਨਕੀ।
ਸੰਤ ਹੈਂ ਮਹੰਤ ਭਗਵੰਤਿ ਕੀ ਭਗਤਿਵੰਤਿ,
ਅੰਤਕ ਕੇ ਅੰਤ ਕੋ ਨ ਪਾਈਂ ਪੀਰ ਪ੍ਰਾਣ ਕੀ।
ਪਰਮ ਪਵਿੱਤਰ ਹੈਂ ਵਿਚਿਤ੍ਰ ਦੇਵਤਾਨਿ ਥਾਨ,
ਜਤ੍ਰ ਤਤ੍ਰ ਚਿਤ੍ਰ ਚਿਤ੍ਰ ਦੇਤਿ ਮਤਿ ਸਿਆਨਕੀ।
ਉਪਮਾ ਮਹਾਨ ਕੀ ਆਨ ਮੈਂ ਸਮਾਨ ਕੀ,
ਪੁਰਾਨ ਮੇਂ ਪ੍ਰਮਾਣ ਕੀ ਸੁ ਕੈਥਲ ਸਥਾਨ ਕੀ॥ 15॥

ਲੰਕਾ ਕਾਂਡ ਸ. ਗ ੧੩੨

ਸੰਨ 1843 ਦੇ ਆਸ-ਪਾਸ ਕਵੀ ਜੀ ਇਸ ਦੁਨੀਆਂ ਵਿਚ ਨਹੀਂ ਰਹੇ। ਪਰ ਉਹਨਾਂ ਦੇ ਰੱਚੇ ਗ੍ਰੰਥ ਦੀ ਕਥਾ ਹਰ ਗੁਰਦੁਆਰੇ ਹੁੰਦੀ ਰਹੀ। ਉਹਨਾਂ ਤੋਂ ਬਾਅਦ ਉਨ੍ਹਾਂ ਦਾ ਜੱਦੀ ਘਰ ਅੱਗੇ ਤੋਂ ਅੱਗੇ ਵਿਕਦਾ ਗਿਆ। ਇੱਧਰ ਕਵੀ ਸੰਤੋਖ ਸਿੰਘ ਦੇ ਸ਼ਰਧਾਲੂਆਂ ਨੇ ਉਹਨਾਂ ਦੀ ਯਾਦਗਾਰ ਬਨਾਉਣ ਲਈ ਉਪਰਾਲਾ ਕੀਤਾ ਕਿਉਂਕਿ ਸ਼ਰਧਾਲੂ ਹਰ ਰੋਜ਼ ਗੁਰਦੁਆਰੇ ਕਥਾ ਸੁਣ ਕੇ ਬਹੁਤ ਪ੍ਰਭਾਵਿਤ ਹੋਏ। ਸੰਮਤ 1896, ਸੰਨ 1953 ਦੇ ਆਸ-ਪਾਸ ਜਨਮ ਵਾਲਾ ਮਕਾਨ ਵਿਕਦਾ ਵਿਕਦਾ ਇਕ ਸਹਿਜਧਾਰੀ ਦੀਨਾ ਨਾਥ ਕੋਲ ਆ ਗਿਆ ਸੀ। ਸਮੁੱਚੀ ਸਾਧ ਸੰਗਤ ਇਕੱਠੀ ਹੋ ਕੇ ਸਹਿਜਧਾਰੀ ਵੀਰ ਦੀਨਾ ਨਾਥ ਪਾਸ ਯਾਦਗਾਰ ਬਨਾਉਣ ਲਈ ਬੇਨਤੀ ਕੀਤੀ। ਸਹਿਜਧਾਰੀ ਵੀਰ ਦੀਨਾ ਨਾਥ ਜੀ ਭਾਈ ਸਾਹਿਬ ਭਾਈ ਸੰਤੋਖ ਸਿੰਘ ਦੀ ਮਹਿਮਾ ਕਾਫੀ ਸੁਣ ਚੁੱਕਾ ਸੀ। ਦੀਨਾ ਨਾਥ ਜੀ ਗਲ ਸੁਣ ਕੇ ਗੱਦ ਗੱਦ ਹੋ ਉਠੇ। ਸ਼ਰਧਾਲੂ ਲੋਕਾਂ ਨੇ ਮੋਖ ਦੀ ਗਲ ਕੀਤੀ ਤਾਂ ਦੀਨਾ ਨਾਥ ਝੱਟ ਬਿਨਾ ਮੋਖ ਦੇ ਜੋ ਉਸ ਪਾਸ ਕਵੀ ਸੰਤੋਖ ਸਿੰਘ ਦਾ ਜੱਦੀ ਮਕਾਨ ਸੀ ਸੰਗਤਾਂ ਨੂੰ ਦੇ ਦਿੱਤਾ। ਅੱਜ ਉਸ ਥਾਂ ਤੇ ਕਵੀ ਜੀ ਦੀ ਯਾਦ ਵਿਚ ਇਕ ਆਲੀਸ਼ਾਨ ਗੁਰਦੁਆਰਾ ਬਣ ਚੁੱਕਾ। ਇਸ ਦੇ ਨਾਲ ਪਿੰਡ ਨੂਰਦੀਨ ਸਰਾਂ ਦਾ ਨਾਮ ਬਦਲ ਕੇ ਪਿੰਡ ਦਾ ਨਾਮ 'ਕਿਲਾ ਕਵੀ ਸੰਤੋਖ ਸਿੰਘ' ਰੱਖ ਦਿੱਤਾ।

**ਗੁਰਪ੍ਰਤਾਪ ਸੂਰਜ ਗ੍ਰੰਥ**

ਲਗਭਗ ਅੱਠ ਸਾਲ ਦੀ ਸਖਤ ਸਾਧਨਾ ਤੋਂ ਬਾਅਦ ਇਸ ਗ੍ਰੰਥ ਦੀ ਸੰਪੂਰਣਤਾ ਕੀਤੀ। ਗੁਰੂ ਪ੍ਰਤਾਪ ਸੂਰਜ ਗ੍ਰੰਥ ਅਕਾਰ ਪੱਖੋਂ ਸਭ ਗ੍ਰੰਥਾਂ ਤੋਂ ਵੱਡਾ ਗ੍ਰੰਥ ਹੈ। ਕਵੀ ਅਨੁਸਾਰ ਸਿੱਖ ਗੁਰੂਆਂ ਦੇ ਪ੍ਰਤਾਪ ਅਤੇ ਗਿਆਨ ਰੂਪੀ ਸੂਰਜ ਦੀਆਂ ਕਿਰਨਾ ਅਤੇ ਅੰਧਕਾਰ ਨੂੰ ਦੂਰ ਕਰਨ ਵਾਲੀ ਰਚਨਾ ਹੈ। ਸ਼ਾਇਦ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕਰਨ ਦੀ ਪ੍ਰੇਰਨਾ ਭਾਈ ਗੁਰਦਾਸ ਜੀ ਤੋਂ ਮਿਲੀ ਪ੍ਰਤੀਤ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਗੁਰੂ ਮਹਿਮਾ ਦਾ ਵਰਨਣ ਇੰਝ ਕੀਤਾ ਹੈ—

ਸੂਰਜ ਪ੍ਰਕਾਸ਼ ਨਾਮ ਉਡਸਨ ਅਗਣਿਤ ਜਿਉ।
ਆਨ ਦੇਵ ਸੇਵ ਗੁਰੂ ਦੇਵ ਕੇ ਧਿਆਨ ਕੈ।
ਹਾਠ ਬਾਠ ਘਾਟ ਠਾਠ ਘਟੈ ਘਟੈ ਨਿਸਿ ਦਿਨ,
ਤੈਸੇ ਲੋਕ ਬੇਦ ਭੇਦ ਸਤਗੁਰੂ ਗਿਆਨ ਕੈ

ਕਵੀ ਸੰਤੋਖ ਸਿੰਘ ਜੀ ਨੇ ਇਸ ਗ੍ਰੰਥ ਵਿਚ ਸਿੱਖ ਗੁਰੂਆਂ ਦੀ ਕਥਾ ਨੂੰ ਗੰਗਾ ਸਮਾਨ ਪਵਿੱਤਰ ਦੱਸਦੇ ਹੋਏ ਇਕ ਸੁੰਦਰ ਰੂਪਕ ਦੀ ਯੋਜਨਾ ਕੀਤੀ ਹੈ। ਗੁਰੂ ਪ੍ਰਤਾਪ ਸੂਰਜ ਗ੍ਰੰਥ ਇਕ ਇਤਿਹਾਸਕ ਮਹੱਤਵ ਦੀ ਰਚਨਾ ਹੈ। ਇਸ ਦੀ ਭਾਵਨਾ ਪੌਰਾਣਿਕ ਹੈ। ਕਵੀ ਨੇ ਗੁਰੂਆਂ ਪ੍ਰਤੀ ਧਾਰਮਿਕ ਅਨੁਰਾਗ ਤੋਂ ਪ੍ਰੇਰਿਤ ਹੋ ਕੇ ਇਸ ਗ੍ਰੰਥ ਦੀ ਰਚਨਾ ਕੀਤੀ ਹੈ। ਇਸ ਲਈ ਗੁਰੂਆਂ ਨੂੰ ਅਵਤਾਰੀ ਅਥਵਾ ਦਿੱਵ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਗੁਰੂਆਂ ਦੀ ਜਿੱਥੇ ਮਹਿਮਾ ਦਾ ਗੁਣਗਾਣ ਕੀਤਾ ਗਿਆ ਹੈ। ਉੱਥੇ ਯੁੱਗ ਦੀ ਰਾਜਨੀਤਕ ਅਵਸਥਾ ਤੋਂ ਬਿਨਾ ਸੰਸਕ੍ਰਿਤਿਕ ਅਤੇ ਸਮਾਜਿਕ ਦਸ਼ਾ ਦਾ ਚਿਤਰਣ ਵੀ ਵਧੇਰੇ ਕੀਤਾ ਹੈ। ਗੁਰੂਆਂ ਵੱਲੋਂ ਲੰਗਰ ਦੀ ਪਾਈ ਪਰੰਪਰਾ ਦਾ ਵਰਨਣ ਕੀਤਾ ਹੈ। ਸੰਗਤ ਰੂਪ ਵਿਚ ਲੰਗਰ ਛਕਣਾ, ਕੀਰਤਨ ਸਰਵਨ ਕਰਨਾ ਖਾਸ ਤੌਰ 'ਤੇ ਗੁਰੂ ਅਮਰਦਾਸ ਦੇ ਅਜਿਹੇ ਦਰਬਾਰ ਦੀ ਸ਼ੋਭਾ ਦੱਸੀ ਹੈ। ਗੁਰੂ ਪ੍ਰਤਾਪ ਸੂਰਜ ਗ੍ਰੰਥ, ਇਕ ਧਾਰਮਿਕ, ਭਾਵਨਾ, ਪ੍ਰਮਾਣਿਤ ਕਥਾ ਪ੍ਰਧਾਨ ਕਾਵਿ ਹੈ। ਇਸ ਗ੍ਰੰਥ ਵਿਚ ਧਾਰਮਿਕ ਸਿਧਾਤਾਂ ਦੇ ਨਿਰਗੁਣ ਰੂਪ ਨੂੰ ਸਪੱਸ਼ਟ ਕੀਤਾ ਹੈ।

ਲੇਖਕ ਨੇ ਇਸ ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਨੌਂ ਗੁਰੂਆਂ ਦੇ ਜੀਵਨ ਬਾਰੇ ਅਤਿਅੰਤ ਵਿਸਥਾਰ ਨਾਲ ਵਰਨਣ ਕੀਤਾ ਹੈ। ਅੰਤ ਵਿਚ ਬੰਦਾ-ਬੈਰਾਗੀ ਦੇ ਜੀਵਨ ਚਰਿਤਰ 'ਤੇ ਵੀ ਅਤਿਅੰਤ ਵਿਸਥਾਰ ਨਾਲ ਪ੍ਰਕਾਸ਼ ਪਾਇਆ ਹੈ। ਇਸ ਗ੍ਰੰਥ ਵਿਚ 'ਗੁਰਮੱਤ' ਸਿਧਾਤਾਂ ਨੂੰ ਮੁੱਖ ਹੈ, ਰੱਖਦਿਆਂ ਇਸ ਦਾ ਪ੍ਰਚਾਰ ਕਰਨ ਵਿਚ ਯਤਨ ਕੀਤਾ ਹੈ। ਕਈ ਵਾਰ ਕੁਝ ਵਿਦਵਾਨਾਂ ਵੱਲੋਂ ਕਵੀ ਸੰਤੋਖ ਸਿੰਘ 'ਤੇ ਗ੍ਰੰਥ ਵਿਚ ਬ੍ਰਹਮਣ ਮੱਤ ਦੇ ਪ੍ਰਭਾਵ ਦਾ ਦੋਸ਼ ਲਾਇਆ ਜਾਂਦਾ ਹੈ। ਸਗੋਂ ਕਿਧਰੇ ਕਿਧਰੇ ਗੁਰਬਾਣੀ ਦਾ ਵੀ ਜ਼ਿਕਰ ਕੀਤਾ ਹੈ। ਜਿਸ ਦੀ ਸਮੁਚਿਤ ਕਥਾ ਪ੍ਰਸੰਗ ਵਿਚ ਵਿਆਖਿਆ ਕੀਤੀ ਗਈ ਹੈ।

ਕੁਝ ਵਿਦਵਾਨਾਂ ਅਤੇ ਵਿਰੋਧੀਆਂ ਵੱਲੋਂ ਬ੍ਰਹਮਣੀ ਅਸਰ ਦਾ ਦੋਸ਼ ਲਾ ਕੇ ਇਸ ਗ੍ਰੰਥ ਦਾ ਵਿਰੋਧ ਕੀਤਾ। ਜੇ ਅਸੀਂ ਗੁਰੂ ਪਤਾਪ ਸੂਰਜ ਗ੍ਰੰਥ ਦੀ ਪਹਿਲੀ "ਪੋਥੀ

ਜੀਵਨ" ਦੇ ਪੰਨਾ 148 ਨੂੰ ਗੌਰ ਨਾਲ ਵਾਚੀਏ ਤਾਂ ਇਸ ਪ੍ਰਤੀ ਬਹੁਤ ਸਾਰੇ ਸ਼ੰਕੇ ਆਪੇ ਹੀ ਨਵਿਰਤ ਹੋ ਜਾਣਗੇ। ਇਸ ਤੋਂ ਮੁੱਖ ਗੱਲ ਇਹ ਵੀ ਹੈ ਜੋ ਆਮ ਅੱਜ ਵੀ ਹੈ। ਰਾਜ ਦਰਬਾਰ ਵਿਚ ਜੇ ਕਿਸੇ ਦਾ ਸਤਿਕਾਰ ਵਧੇਰੇ ਹੋ ਜਾਵੇ ਤਾਂ ਦੋਖੀ ਲੋਗ ਵੀ ਪੈਦਾ ਹੋ ਜਾਂਦੇ ਹਨ। ਭਾਈ ਸੰਤੋਖ ਸਿੰਘ ਨਾਲ ਵੀ ਇੰਝ ਹੀ ਹੋਇਆ। ਭਾਈ ਸਾਹਿਬ ਜਦੋਂ ਗ੍ਰੰਥ ਲਿਖਦੇ ਸਨ ਉਨ੍ਹਾਂ ਨੂੰ ਰਾਜ ਦਰਬਾਰ ਵੱਲੋਂ ਕੁਝ ਸਹਾਇਕ ਮਿਲੇ ਸਨ। ਜਿਨ੍ਹਾਂ ਵਿਚ ਕੁਝ ਦਰਬਾਰੀ ਪੰਡਿਤ ਵੀ ਸਨ। ਇਹ ਪੰਡਿਤ ਕਵੀ ਵੱਲੋਂ ਲਿਖੇ ਜਾ ਰਹੇ ਗੁਰੂ ਪ੍ਰਤਾਪ ਸੂਰਜ ਗ੍ਰੰਥ 'ਤੇ ਨਿਰੰਕੁਸ਼ ਲਗਾਉਣਾ ਚਾਹੁੰਦੇ ਸਨ। ਇਹ ਵਿਦਵਾਨ ਪੰਡਿਤ ਤਾਂ ਲਗਾਏ ਸਨ, ਰਾਜ ਦਰਬਾਰ ਵੱਲੋਂ ਰਚਨਾ ਕਰਨ ਤੇ ਸਹਾਇਤਾ ਵਜੋਂ ਪਰ ਇਹ ਵਿਦਵਾਨ ਪੰਡਿਤ ਕਵੀ ਤੇ ਕੁੰਡਾ ਲਗਾਉਣ ਵਾਲਾ ਕੰਮ ਕਰਨ ਦੀ ਕੋਸ਼ਿਸ਼ ਕਰਦੇ ਸਨ। ਵਿਦਵਾਨ ਪੰਡਿਤ ਆਪਣੀ ਵਿਚਾਰਧਾਰਾ ਗ੍ਰੰਥ ਵਿਚ ਲਿਆਉਣਾ ਚਾਹੁੰਦੇ ਸਨ ਕਿਉਂਕਿ ਇਹ ਵਿਦਵਾਨ ਗੁਰਸਿੱਖੀ ਆਦਰਸ਼ ਤੋਂ ਅਭਿੱਝ ਸਨ। ਇਸ ਲਈ ਇਹ ਵਿਦਵਾਨ "ਗੁਰੂ ਪ੍ਰਤਾਪ ਸੂਰਜ ਗ੍ਰੰਥ" ਨੂੰ ਨਿਰੋਲ ਆਪਣੇ ਖਿਆਲਾਤ ਦਾ ਸ਼ੀਸ਼ਾ ਬਣਾਉਣਾ ਚਾਹੁੰਦੇ ਸਨ। ਪਰ ਕਵੀ ਸੰਤੋਖ ਸਿੰਘ ਜੀ ਡਾਹੀ ਨਹੀਂ ਸਨ ਦਿੰਦੇ। ਕਈ ਵਿਦਵਾਨ ਪੰਡਿਤ ਕਵੀ ਜੀ ਦੀਆਂ ਸ਼ਿਕਾਇਤਾਂ ਕੈਥਲ ਨਰੇਸ਼ ਉਦੈ ਸਿੰਘ ਪਾਸ ਕਰ ਦਿੰਦੇ। ਇਹਨਾਂ ਗੱਲਾਂ ਦਾ ਤੌਖਲਾ ਵੱਧ ਜਾਂਦਾ ਤਾਂ ਕਵੀ ਜੀ ਨੂੰ ਉਦਾਸ ਕਰ ਦਿੰਦੇ। ਕਈ ਵਾਰ ਉਹਨਾਂ ਸਰ-ਕੁੰਡੇ ਕਾਰਨ ਮਜ਼ਬੂਰੀ ਵੱਸ਼ ਸਮਝੌਤਾ ਕਰਕੇ ਕੁਝ ਪਾ ਵੀ ਦਿੰਦੇ ਤੇ ਕਦੇ ਇਨਕਾਰ ਕਰ ਦਿੰਦੇ। ਇਸ ਲਈ ਕਵੀ ਭਾਈ ਸੰਤੋਖ ਸਿੰਘ ਜੀ ਕੈਥਲ ਤੋਂ ਨਿਰਾਸ਼ ਹੋ ਕੇ ਚਲੇ ਜਾਂਦੇ। ਕੈਥਲ ਨਰੇਸ਼ ਭਾਈ ਉਦੈ ਸਿੰਘ ਜੀ ਭਾਈ ਸਾਹਿਬ ਨੂੰ ਮਨਾ ਕੇ ਵਾਪਿਸ ਲੈ ਆਉਂਦੇ। ਇਸ ਲਈ ਅੱਜ ਵੀ ਵਿਰੋਧੀ ਇਸ ਬ੍ਰਹਮਣੀ ਪ੍ਰਭਾਵ ਨੂੰ ਹੋਣ ਦਾ ਪ੍ਰਚਾਰ ਕਰਦੇ ਹਨ।

ਸਮੁੱਚੇ ਤੌਰ 'ਤੇ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਕਵੀ ਸੰਤੋਖ ਸਿੰਘ ਨੇ ਸਿੱਖ ਗੁਰੂਆਂ ਦੀ ਕਥਾ ਵਸਤੂ ਵਿਸਥਾਰ ਨਾਲ ਪੇਸ਼ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਸਾਖੀਆਂ, ਗੁਰੂ ਅੰਗਦ ਦੇਵ ਜੀ ਦੇ ਗੁਰੂ-ਗੱਦੀ ਦੇ ਵਿਰਾਜਮਾਨ ਹੋਣ ਅਤੇ ਬਾਕੀਆਂ ਗੁਰੂਆਂ ਦੇ ਨਾਲ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਦੱਖਣ ਵੱਲ ਪ੍ਰਸਥਾਨ ਅਤੇ ਉੱਥੇ ਹੀ ਪ੍ਰਲੋਕ ਗਮਨ ਦਾ ਇਤਿਹਾਸ, ਛੋਟੇ ਸਾਹਿਬਜ਼ਾਦਿਆਂ ਦੀ ਮੁਗਲਾਂ ਵਲੋਂ ਸ਼ਹੀਦ ਕਰਨਾ ਅਤੇ ਮਾਤਾ ਸੁੰਦਰੀ ਜੀ ਦੇ ਜੀਵਨ ਬਾਰੇ ਵਿਆਖਿਆ ਅੰਤ ਵਿਚ ਬੰਦਾ ਬਹਾਦੁਰ ਦੇ ਸੰਘਰਸ਼ਮਈ ਜੀਵਨ ਨੂੰ ਵਿਸਥਾਰ ਨਾਲ ਵਰਨਣ ਕੀਤਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਗਾਥਾ ਵਿਚ ਯੁੱਧ ਵਰਨਣ ਕਮਾਲ ਦਾ ਪੇਸ਼ ਕੀਤਾ ਹੈ। ਯੁੱਧ ਵਿਦਿਆ, ਯੁੱਧ ਨੀਤੀ ਅਤੇ ਯੁੱਧ ਕੌਸ਼ਲ ਦਾ ਢੁਕਵਾਂ ਵਰਨਣ ਹੈ। ਯੁੱਧ ਵਿੱਚ ਜਿੱਤ ਦੀ ਖੁਸ਼ੀ, ਨੱਸਦੀ ਸੈਨਾ ਦੀ ਦੁਰਦਸ਼ਾ ਦਾ ਚਿਤਰਣ ਕੀਤਾ ਹੈ ਅਤੇ ਸੈਨਿਕਾਂ ਦੇ ਮਨੋਵਿਗਿਆਨਿਕ ਤੇ ਵੀ ਪ੍ਰਕਾਸ਼ ਪਾਇਆ ਹੈ—

ਯੋਂ ਕਹਿ ਪੀਸ ਕੇ ਦਾਂਤ ਪਰੇ ਗੁਰੂ ਉਪਰ ਏਕ ਹੀ ਵਾਰਿ ਘਨੇ।
ਹੋਤਿ ਮਏ ਥਿਰ ਥੰਭ ਮਨੋ ਹਾਨ ਛੋਰਡਿ ਬਾਨ ਕੋ ਕੋਪ ਸਨੇ।
ਅਗ੍ਰਜ ਆਵਤਿ ਤਾਂ ਉਥਲਵਤਿ, ਜਿਓ ਧੜ ਗਾਜ ਮੁਨਾਰੇ ਹਨੇ।

ਕਾਨ ਪ੍ਰਮਾਨ ਲੌ ਤਾਨਿ ਬਲਾਵਿਤ ਮਾਰੇ ਅਨੇਕ ਹੀ ਕੌਨ ਗਿਨੇ।
ਤੁਰੰਗ ਛੋਰਿ ਡੋਰਿ ਕੈ, ਖੜੰਗ ਦਾਂਪ ਜੋਰਿ ਕੈ।
ਪ੍ਰਹਾਰਿ ਸ਼ਤ੍ਰ ਗੇਰਤੇ। ਪਰੇ ਬਿਹਾਲ ਟੇਰਤੈ॥

ਇਸੇ ਤਰ੍ਹਾਂ ਗ੍ਰੰਥ ਵਿਚ ਕਵੀ ਨੇ ਭਗਤੀ ਭਾਵਨਾ ਸੰਬੰਧੀ ਸਥਾਨ ਬਹੁਤ ਗਿਣਤੀ ਵਿਚ ਮਿਲਦੇ ਹਨ। ਉਹਨਾਂ ਵਿਚ ਪ੍ਰਮਾਤਮਾ ਦੇ ਮਹੱਤਵ, ਗਿਆਨ, ਭਗਤਾਂ ਦੀ ਦੀਨਤਾ, ਨਿਸ਼ਟਾ, ਸ਼ਰਧਾ, ਆਤਮ-ਸਮਰਪਣ ਦਾ ਜ਼ਿਕਰ ਹੈ।

ਤੋਸੋ ਨਹੀਂ ਦਾਤਾ ਕੋਉ, ਮੋਸੋ ਨ ਭਿਖਾਰੀ ਦੀਨ
ਤੋਸੋ ਨ ਦਿਆਲੁ ਦੁਖੀ, ਮੋਸੋ ਨਾ ਅਲਾਇਏ
ਤੁਮ ਸੋ ਬਡੋ ਹੈ ਕੌਣ, ਮੋ ਸੋ ਕੌਣ ਛੋਟੇ
ਤੁਮ ਸੋ ਖਰੇ ਹੈ ਕੌਣ, ਮੋ ਸੋ ਖੋਟੇ ਕੌਣ।

ਭਾਈ ਕਾਹਨ ਸਿੰਘ ਨਾਭਾ ਅਤੇ ਮੈਕਾਲਿਫ ਨੇ ਕਵੀ ਸੰਤੋਖ ਸਿੰਘ ਦੀ ਹੇਠ ਲਿਖੀਆਂ ਛੇ ਰਚਨਾਵਾਂ ਨੂੰ ਪ੍ਰਮਾਣਿਕ ਕੀਤਾ ਹੈ।

1. ਨਾਮਕੋਸ਼
2. ਸ੍ਰੀ ਗੁਰੂ ਨਾਨਕ ਪ੍ਰਕਾਸ਼
3. ਗਰਬ-ਗੰਜਨੀ (ਟੀਕਾ ਜਪੁਜੀ)
4. ਬਾਲਮੀਕੀ ਰਮਾਇਣ (ਅਨੁਵਾਦ)
5. ਆਤਮਪੁਰਾਣ (ਅਨੁਵਾਦ)
6. ਗੁਰ ਪ੍ਰਤਾਪ ਸੂਰਜ ਗ੍ਰੰਥ

ਭਾਈ ਵੀਰ ਸਿੰਘ ਨੇ ਇਨ੍ਹਾਂ ਛੇ ਰਚਨਾਵਾਂ ਤੋਂ ਇਲਾਵਾ ਦੋ ਹੋਰ ਰਚਨਾਵਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਦੇ ਹੇਠ ਲਿਖੇ ਅਨੁਸਾਰ ਨਾਮ ਹਨ—

1. ਸ੍ਰੀ ਗੁਰੂ ਗੋਬਿੰਦ ਸਿੰਘ ਪ੍ਰਸੰਗ।
2. ਸ੍ਰੀ ਗੁਰੂ ਉਸਤਤਿ।

ਭਾਈ ਸੰਤੋਖ ਸਿੰਘ ਨੇ ਆਪਣੀਆਂ ਰਚਨਾਵਾਂ ਦੇ ਸੰਬੰਧ ਵਿਚ ਇਕ ਜਗ੍ਹਾ ਤੇ ਆਪ ਜ਼ਿਕਰ ਇਸ ਤਰ੍ਹਾਂ ਕਰਦੇ ਹਨ—

ਪੂਰਬ ਮੈਂ ਸ੍ਰੀ ਨਾਨਕ ਕਥਾ, ਛੰਦਨ ਬਿਖੇ ਰਚੀ ਮਤਿ ਜਥਾ।
ਰਚਿਓ ਚਾਹਤੋ ਗੁਰਨ ਬਿਰਤਾਂਤ, ਨਹਿ ਪਾਇਓ ਤਿਸ ਤੇ ਪਸ਼ਚਾਤ।9।
ਪਰਾਲਬਧ ਕਰ ਕਿਤ ਕਿਤ ਰਹੇ, ਚਿਤ ਮਹਿੰ ਗੁਰਜਸ ਰਬਿਚਬੋ ਚਹੇ।
ਕਰਮ ਕਾਲ ਤੇ ਕੈਥਲ ਆਏ, ਥਿਤ ਹੋਈ 'ਜਪੁਜੀ' ਅਰਥ ਬਣਾਏ।10।
ਪੁਨਸੰਜੋਗ ਹੋਈ ਅਸ ਗਯੋ, ਰਾਮਚਹਿਤ ਕੋ ਮਨ ਹੁਲ ਸਯੋ।
'ਬਾਲਮੀਕ' ਕ੍ਰਿਤ ਕਥਾ ਸੁਨੀ ਜਬ, ਛੰਦ ਵਿਖੈ ਰਚੀ ਤਬ ਹਮ ਸਬਾ।11।
ਰਾਮ ਕਥਾ ਪਾਵਨ ਵਿਸਤਾਰੀ, ਸੁਨਿ ਸਭ ਨੀਕੀ ਰੀਤਿ ਉਤਾਰੀ
ਸੁੰਦਰ ਬਨਯੋ ਰਾਮਾਯਨ ਮਹਾਂ, ਤਤਛਿਨ ਲਿਖ ਲੀਨਸਿ ਜਾਹਿ ਕਹਾਂ।12।
ਪੁਨ ਵਿਦਾਂਤ ਕੋ ਗ੍ਰੰਥ ਮਹਾਨ, ਉਪਨਿਸ਼ਦਿਨ ਕੋ ਜਹਿ ਬਖਿਯਾਨ।
ਆਤਮ ਕੋ ਪੁਰਾਣ ਜਿਸ ਨਾਮ, ਸਫਲ ਬਨਾਯੋ ਸੋ ਅਭਿਰਾਮ।13।

ਬਹੁਤ ਬਰਸ ਬੀਤੇ ਜਬ ਲਹੈ, ਗੁਰ ਜਸ ਰਚਨਾ ਚਾਹਤੇ ਰਹੇ।
ਉਰ ਅਭਿਲਾਸ਼ਾ ਨਿਤ ਕੀ ਮੇਰੀ, ਸਤਿਗੁਰ ਕਿਰਪਾ ਦ੍ਰਿਸ਼ਟ ਰਹੇਗੀ।14।
ਭਯੋ ਅਚਾਨਕ ਸਚੈ ਆਈ, ਸਰਵ ਗੁਰਨ ਕੋ ਜਸ ਸਮੁਦਾਈ।
ਚਾਹਤ ਭਯੇ ਆਪ ਗੁਰ ਜਬਹੂੰ ਭਾ, ਸੰਚੈ ਦਸ ਗੁਰ ਜਸ ਸਭ ਹੂੰ।15।

ਰਾਸ 1, ਅੰਸੂ 5

ਇੰਝ ਕਵੀ ਸੰਤੋਖ ਸਿੰਘ ਨੇ ਆਪਣੇ ਆਪ ਉਪਰੋਕਤ ਪੰਜ ਰਚਨਾਵਾਂ ਦਾ ਨਾਨਕ ਪ੍ਰਕਾਸ਼, ਗਰਬ ਗੰਜਨੀ, ਬਾਲਮੀਕੀ ਰਮਾਇਣ, ਆਤਮ ਪੁਰਾਣ ਅਤੇ ਗੁਰੂ ਪ੍ਰਤਾਪ ਸੂਰਜ ਦਾ ਜ਼ਿਕਰ ਕੀਤਾ ਹੈ। ਇਸ ਲਈ ਇਹਨਾਂ ਰਚਨਾਵਾਂ ਬਾਰੇ ਕਿਸੇ ਨੂੰ ਕਿਸੇ ਕਿਸਮ ਦਾ ਸੰਦੇਹ ਨਹੀਂ ਹੋਣਾ ਚਾਹੀਦਾ। ਉਪਰੋਕਤ ਲਿਖਤ ਅਨੁਸਾਰ ਵੇਖਿਆ ਜਾਵੇ ਤਾਂ ਕਵੀ ਨੇ ਇਸ ਵਿਚ "ਨਾਮਕੋਸ਼" ਦਾ ਜ਼ਿਕਰ ਨਹੀਂ ਕੀਤਾ। ਪਰ ਇਸ ਦੀ ਪ੍ਰਮਾਣਿਕਤਾ ਤੇ ਸ਼ੱਕ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਸ ਰਚਨਾ ਵਿਚ ਇਸ ਦੇ ਨਾਮ ਦੀ ਛਾਪ ਹੈ ਅਤੇ ਭਾਸ਼ਾ ਸ਼ੈਲੀ ਵੀ ਬਾਕੀ ਰਚਨਾਵਾਂ ਦੇ ਬਰਾਬਰ ਹੈ—

'ਪਟਹੁ ਕੰਠ ਕਰ ਲਿਜਿਏ, ਕਵੀ ਸੰਤੋਖ ਸਿੰਘ ਗਾਈ।
ਕਵੀ ਸੰਤੋਖ ਸਿੰਘ ਪੜ੍ਹੇ ਹੋਈ ਅਧਿਕ ਬੁਧੀਵਾਨ'

**ਨਾਮਕੋਸ਼**

ਭਾਈ ਕਾਹਨ ਸਿੰਘ, ਭਾਈ ਵੀਰ ਸਿੰਘ ਅਤੇ ਮੈਕਾਲਿਫ ਆਦਿ ਵਿਦਵਾਨਾਂ ਨੇ ਇਸ ਨੂੰ ਭਾਈ ਸੰਤੋਖ ਸਿੰਘ ਦੀ ਪ੍ਰਮਾਣਿਕ ਰਚਨਾ ਮੰਨਿਆ ਹੈ। ਇਸ ਤੋਂ ਇਲਾਵਾ "ਗੁਰੂ ਗੋਬਿੰਦ ਸਿੰਘ ਪ੍ਰਸੰਗ" ਅਤੇ "ਗੁਰੂ ਉਸਤਤਿ" ਭਾਈ ਵੀਰ ਸਿੰਘ ਜੀ ਇਹਨਾਂ ਰਚਨਾਵਾਂ ਨੂੰ ਭਾਈ ਸੰਤੋਖ ਸਿੰਘ ਦੀ ਹੀ ਦੱਸਦੇ ਹਨ। ਪਰ ਕਵੀ ਸੰਤੋਖ ਸਿੰਘ ਇਸ ਬਾਰੇ ਆਪ ਇਨ੍ਹਾਂ ਬਾਰੇ ਕਿਧਰੇ ਜਿਕਰ ਨਹੀਂ ਕਰਦੇ। ਭਾਈ ਵੀਰ ਸਿੰਘ ਦਾ ਕਥਨ ਹੈ ਕਿ ਉਹਨਾਂ ਨੂੰ ਆਪਣੇ ਪਿਤਾ ਡਾ. ਚਰਨ ਸਿੰਘ ਦੇ ਸੰਗ੍ਰਹਿ ਤੋਂ ਇਹ ਰਚਨਾ ਪ੍ਰਾਪਤ ਹੋਈ। ਇਸ ਵਿਚ ਗੁਰੂ-ਮਹਿਮਾ ਦੇ ਸਿਰਫ ਪੰਜ ਛੰਦ ਹਨ। ਭਾਈ ਵੀਰ ਸਿੰਘ ਅਨੁਸਾਰ ਪਹਿਲਾ ਛੰਦ "ਬਾਲਮੀਕੀ ਰਮਾਇਣ" ਵਿਚ ਤੀਸਰਾ ਛੰਦ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਅਤੇ ਪੰਜਵਾ "ਨਾਨਕ ਪ੍ਰਕਾਸ਼" ਵਿਚ ਹੈ। ਇਹ ਸਾਰੇ ਛੰਦ ਸ੍ਰੀ ਗੁਰੂ ਉਸਤਤਿ ਵਿਚ ਦਰਜ ਮਿਲੇ ਹਨ। ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਪ੍ਰਸੰਗ ਵੀ ਇਕ ਲਘੂ ਰਚਨਾ ਹੈ ਜਿਸ ਵਿਚ "ਪੰਜ ਪਿਆਰਿਆਂ" ਦਾ ਗੁਰੂ ਗੋਬਿੰਦ ਸਿੰਘ ਦੁਆਰਾ "ਅੰਮ੍ਰਿਤ-ਛਕਾਣ" ਅਤੇ ਖਾਲਸਾ ਪੰਥ ਦੀ ਸਥਾਪਨਾ ਕਰਨ ਦਾ ਸੰਖੇਪ ਵਿਚ ਵਰਨਣ ਹੈ।

ਸੰਖੇਪ ਤੌਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਕਵੀ ਸੰਤੋਖ ਸਿੰਘ ਨੇ ਆਪਣੀਆਂ ਲਿਖਤਾਂ ਵਿਚ ਗੁਰਮਤਿ ਨੂੰ ਅਧਾਰ ਬਣਾ ਕੇ ਪੰਜਾਬ ਦੇ 300 ਸਾਲਾਂ ਦਾ ਧਾਰਮਿਕ, ਸੰਸਕ੍ਰਿਤਿਕ, ਸਮਾਜਿਕ, ਆਰਥਿਕ ਤੇ ਰਾਜਨੀਤਕ ਅਵਸਥਾ ਦਾ ਯਥਾਰਥਕ ਵਰਨਣ ਕੀਤਾ। ਭਾਈ ਸੰਤੋਖ ਸਿੰਘ ਇਕ ਯੁਗ ਪ੍ਰਵਰਤਿਕ ਕਵੀ ਸੀ ਜਿਸਨੇ ਯੁਗ ਪਰਿਵੇਸ਼ ਦਾ ਯਥਾਰਥ ਚਿਤਰਣ ਕਰਦੇ ਹੋਏ ਨਵੀਨ ਸੰਸਕ੍ਰਿਤਿਕ ਅਤੇ ਰਾਸ਼ਟਰੀ ਚੇਤਨਾ ਨੂੰ ਜਾਗ੍ਰਿਤ ਕੀਤਾ ਹੈ।



# ਸਾਹਿਤ ਗਗਨ ਦੇ ਸੂਰਜ ਅਤੇ ਵਿਸ਼ਵ ਦੇ ਸਰਵੋਤਮ ਕਵੀ ਭਾਈ ਸੰਤੋਖ ਸਿੰਘ ਜੀ

*—ਨਿਰਵੈਰ ਸਿੰਘ ਅਰਸ਼ੀ*

ਕਿਸੇ ਦੇਸ਼ ਜਾਂ ਕੌਮ ਦੇ ਧਨਵਾਨ ਹੋਣ ਦਾ ਅੰਦਾਜ਼ਾ ਉਸ ਦੀ ਮਾਲਕੀ ਹੇਠ ਸੋਨੇ-ਚਾਂਦੀ ਜਾਂ ਹੀਰੇ-ਪੰਨਿਆਂ ਦੇ ਭੰਡਾਰਾਂ, ਖ਼ੂਬਸੂਰਤ ਗੁਲਜ਼ਾਰਾਂ 'ਤੇ ਆਬਸ਼ਾਰਾਂ, ਸੈਰਗਾਹਾਂ ਅਥਵਾ ਤੋਪਾਂ ਤੇ ਟੈਂਕਾਂ ਦੇ ਜ਼ਖੀਰਿਆਂ ਤੋਂ ਨਹੀਂ ਲੱਗਦਾ, ਬਲਕਿ ਇਸ ਦਾ ਪੈਮਾਨਾ ਇਹ ਹੁੰਦਾ ਹੈ ਕਿ ਉਸ ਦੇਸ਼ ਜਾਂ ਕੌਮ ਨੇ ਕਿਤਨੇ ਕੁ ਸੰਤ, ਭਗਤ, ਵਿਦਵਾਨ, ਵਿਚਾਰਵਾਨ, ਸਾਹਿਤਕਾਰ ਤੇ ਕਲਾਕਾਰ ਸੰਸਾਰ ਨੂੰ ਦਿੱਤੇ ਹਨ, ਜਿਨ੍ਹਾਂ ਦੀ ਬਦੌਲਤ ਸੰਸਾਰ ਦੀਆਂ ਵੱਖ-ਵੱਖ ਕੌਮਾਂ ਤੇ ਜ਼ਾਤੀਆਂ ਵਿਚ ਏਕਤਾ ਤੇ ਭਰਾਤਰੀਭਾਵ ਦੀ ਸਾਂਝ ਪਈ ਹੈ।

ਵਿਦਵਾਨ ਕੌਮਾਂ ਦਾ ਅਸਲੀ ਸਰਮਾਇਆ ਹੁੰਦੇ ਹਨ ਅਤੇ ਕੌਮਾਂ ਨੂੰ ਸੇਧ, ਨੁਹਾਰ ਤੇ ਜ਼ਿੰਦਗੀ ਬਖਸ਼ਦੇ ਹਨ। ਜੇਕਰ ਅੱਜ ਹਿੰਦੂ ਕੌਮ ਜ਼ਿੰਦਾ ਹੈ ਤਾਂ ਇਹ ਚੱਕਰ-ਧਵਜ ਰਾਜਿਆਂ ਵਿਕ੍ਰਮਾਦਿੱਤ, ਚੰਦਰਗੁਪਤ ਮੋਰੀਆ, ਹਰੀਸ਼ ਚੰਦਰ ਜਾਂ ਹਰਸ਼ ਵਰਧਨ ਆਦਿ ਸਦਕਾ ਨਹੀਂ, ਬਲਕਿ ਆਪਣੇ ਵਿਦਵਾਨ ਅਚਾਰੀਆ ਰਿਸ਼ੀ ਬਾਲਮੀਕ, ਗੋਸਾਈਂ ਤੁਲਸੀ ਦਾਸ, ਵੇਦ ਬਿਆਸ ਅਤੇ ਕਾਲੀਦਾਸ ਆਦਿ ਦੇ ਮਹਾਨ ਗ੍ਰੰਥਾਂ ਕਾਰਨ ਹੈ। ਇੰਜ ਹੀ ਜੇਕਰ ਅੱਜ ਮੁਸਲਿਮ ਸ਼ਾਨ ਬੁਲੰਦ ਹੈ ਤਾਂ ਇਹ ਬਾਬਰ, ਅਕਬਰ ਜਾਂ ਔਰੰਗਜ਼ੇਬ ਆਦਿ ਦੀਆਂ ਵਾਹੀਆਂ ਤੇਗ਼ਾਂ ਦੀ ਬਦੌਲਤ ਨਹੀਂ, ਸਗੋਂ ਸ਼ੇਖ ਸਾਅਦੀ, ਅਮਾਮ ਗਜ਼ਾਲੀ, ਮੌਲਾਨਾ ਰੂਮੀ ਅਤੇ ਮੁਹੰਮਦ ਇਕਬਾਲ ਜਿਹੇ ਚਿੰਤਕਾਂ ਦੀਆਂ ਉਤਕ੍ਰਿਸ਼ਟ ਲਿਖਤਾਂ ਦੀ ਬਦੌਲਤ ਹੈ।

ਰਿਸ਼ੀ ਬਾਲਮੀਕ ਅਤੇ ਤੁਲਸੀ ਦਾਸ ਦੀ ਰਾਮਾਇਣ ਨੇ ਭਗਵਾਨ ਰਾਮ ਜੀ ਦੀ ਗਾਥਾ ਨੂੰ ਅਮਰ ਕਰ ਦਿੱਤਾ ਹੈ, ਭਾਗਵਤ ਗੀਤਾ ਦੇ ਪ੍ਰਵਚਨ ਜੁਗਾਂ-ਜੁਗਾਂ ਤੱਕ ਸ੍ਰੀ ਕ੍ਰਿਸ਼ਨ ਜੀ ਦੇ ਮਹਾਨ ਉਪਦੇਸ਼ਾਂ ਨੂੰ ਦੁਹਰਾਂਦੇ ਰਹਿਣਗੇ। ਇੰਜ ਹੀ ਬੋਧ ਧਰਮ ਆਪਣੇ ਸ਼ਿਲਾ-ਲੇਖਾਂ ਅਤੇ 'ਧਮਪਦ' ਗ੍ਰੰਥ 'ਚੋਂ ਪ੍ਰਾਪਤ ਰਹਿਨੁਮਾਈ ਕਾਰਨ ਹੀ ਆਪਣਾ ਅਸਤਿਤਵ ਕਾਇਮ ਰੱਖ ਸਕਿਆ ਹੈ। ਗੱਲ ਕੀ, ਕੌਮ ਆਪਣੇ ਵਿਦਵਾਨਾਂ ਸਦਕਾ ਅਤੇ ਵਿਦਵਾਨ ਆਪਣੀਆਂ ਸ਼ਾਹਕਾਰ ਕਿਰਤਾਂ ਸਦਕਾ ਹੀ ਜ਼ਿੰਦਗੀ ਮਾਣਦੇ ਹਨ ਅਤੇ ਉਹ ਵਿਦਵਾਨ ਤੇ ਵਿਚਾਰਵਾਨ ਹੀ ਵਧੇਰੇ ਸ਼ਰਧਾ, ਸਤਿਕਾਰ ਅਤੇ ਮਾਨ-ਸਨਮਾਨ ਦੇ ਪਾਤਰ ਬਣਦੇ ਹਨ, ਜਿੰਨ੍ਹਾਂ ਦੀਆਂ ਲਿਖਤਾਂ ਵਿਚ ਜਾਨ ਹੋਵੇ, ਕੋਈ ਚਿਰਸਥਾਈ ਰਹਿਣ ਵਾਲੀ ਗੱਲ ਕਹੀ ਗਈ ਹੋਵੇ ਅਤੇ

---

ਮਕਾਨ ਨੰ. 1/315, ਮੁਹਲਾ ਕੇਸਗੜ੍ਹ, ਆਨੰਦਪੁਰ ਸਾਹਿਬ ; 9888636413

ਜਿਸ ਤੋਂ ਸੇਧ ਤੇ ਅਗਵਾਈ ਲੈ ਕੇ ਕੌਮਾਂ ਹੋਰ ਵਧੇਰੇ ਪ੍ਰਫੁੱਲਤ ਅਤੇ ਉੱਨਤ ਹੋਣ ਦੇ ਸਮਰੱਥ ਹੋ ਸਕਣ।

ਉੱਚ ਵਿਚਾਰਾਂ ਦੀ ਅਨੁਭੂਤੀ ਕਾਰਨ ਹੀ ਯੂਨਾਨੀ ਲੋਕ ਅਫਲਾਤੂਨ (ਪਲੈਟੋ), ਸੁਕਰਾਤ ਤੇ ਅਰਸਤੂ ਉੱਤੇ ਭਾਰੀ ਫ਼ਖ਼ਰ ਕਰਦੇ ਹਨ, ਰੂਸੀ ਲੋਕ ਮਾਰਕਸ, ਗੋਰਕੀ ਤੇ ਟਾਲਸਟਾਇ ਨੂੰ ਰੱਬ ਵਾਂਗ ਪੂਜਦੇ ਹਨ, ਜਰਮਨਾਂ ਨੂੰ ਆਪਣੇ ਨਿਟਸ਼ੇ, ਕਾਂਟ ਅਤੇ ਸ਼ਾਪਨਹਾਵਰ ਉੱਤੇ ਮਾਣ ਹੈ। ਅੰਗਰੇਜ਼ ਕੀਥ, ਰੱਸਲ, ਸ਼ੈਕਸਪੀਅਰ ਅਤੇ ਬਰਨਾਰਡ ਸ਼ਾਅ ਤੋਂ ਫਿਦਾ ਹੋ ਰਹੇ ਹਨ ਅਤੇ ਅਮਰੀਕਨ ਅਬਰਾਹਮ ਲਿੰਕਨ, ਐਮਰਸਨ, ਥਾਮਸ ਪੇਨ ਤੇ ਵਾਲਟ ਵਿਟਮੈਨ ਤੋਂ ਕੁਰਬਾਨ ਜਾਂਦੇ ਹਨ। ਬੰਗਾਲੀ ਕੌਮ ਨੂੰ ਮਾਣ ਹੈ ਕਿ ਉਸ ਨੇ ਗੁਰਦੇਵ ਟੈਗੋਰ, ਬੰਕਮ ਚੰਦਰ ਚੈਟਰ ਜੀ, ਕ੍ਰਿਸ਼ਨ ਚੰਦਰ ਤੇ ਸ਼ਰਤ ਚੰਦਰ ਜਿਹੇ ਉੱਘੇ ਵਿਦਵਾਨ ਤੇ ਚਿੰਤਕ ਪੈਦਾ ਕੀਤੇ ਹਨ। ਇਸੇ ਪ੍ਰਕਾਰ ਦਸ ਗੁਰੂ ਸਾਹਿਬਾਨ ਦੀ ਵਰੋਸਾਈ ਸਿੱਖ ਕੌਮ ਵਿਚ ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ, ਗਿਆਨੀ ਗਿਆਨ ਸਿੰਘ ਜੀ, ਭਾਈ ਸੰਤੋਖ ਸਿੰਘ ਜੀ, ਭਾਈ ਵੀਰ ਸਿੰਘ ਜੀ ਤੇ ਪ੍ਰੋਫੈਸਰ ਪੂਰਨ ਸਿੰਘ ਜੀ ਆਦਿ ਉਹ ਕਲਮ ਦੇ ਧਨੀ ਅਤੇ ਧੁਰੰਧਰ ਵਿਦਵਾਨ ਮੌਜੂਦ ਹਨ, ਜਿਨ੍ਹਾਂ ਦੀਆਂ ਅਮਰ ਲਿਖਤਾਂ ਸਦਕਾ ਸਿੱਖ ਕੌਮ ਸੰਸਾਰ ਭਰ ਵਿਚ ਜਾਣੀ-ਪਹਿਚਾਣੀ ਗਈ ਹੈ ਅਤੇ ਪੰਜਾਬੀ ਸਾਹਿਤ ਦਾ ਵਿਸ਼ਵ ਸਾਹਿਤ ਵਿਚ ਵਿਕੋਲਿਤਰਾ, ਅਨੂਠਾ ਤੇ ਪ੍ਰਮੁੱਖ ਸਥਾਨ ਬਣ ਗਿਆ ਹੈ।

'ਗੁਰ ਪ੍ਰਤਾਪ ਸੂਰਜ' (ਸੂਰਜ ਪ੍ਰਕਾਸ਼) ਅਤੇ 'ਗੁਰੂ ਨਾਨਕ ਪ੍ਰਕਾਸ਼' ਆਦਿ ਮਹਾਨ ਗ੍ਰੰਥਾਂ ਦੇ ਕਰਤਾ ਮਹਾਂਕਵੀ ਭਾਈ ਸੰਤੋਖ ਸਿੰਘ ਜੀ, ਜਿਨ੍ਹਾਂ ਨੂੰ 'ਚੂੜਾਮਣਿ[1] ਕਵੀ' ਅਰਥਾਤ ਕਵੀਆਂ ਦੇ ਸਿਰਤਾਜ ਹੋਣ ਦਾ ਮਾਣ ਪ੍ਰਾਪਤ ਹੈ, ਪੰਜਾਬੀ ਦੇ ਇਕ ਉੱਚਕੋਟੀ ਦੇ ਕਵੀ ਹੋਏ ਹਨ ਅਤੇ ਜੇਕਰ ਇਨ੍ਹਾਂ ਦੀਆਂ ਕੁੱਲ ਰਚਨਾਵਾਂ ਦਾ ਗਿਣਾਤਮਕ (Quantitative) ਅਤੇ ਗੁਣਾਤਮਕ (Qualitative) ਪੱਖੋਂ ਸਹੀ ਤੌਰ ਉੱਤੇ ਮੁਲਾਂਕਣ ਕੀਤਾ ਜਾਵੇ ਤਾਂ ਆਪ ਸਮਸਤ ਸੰਸਾਰ ਦੇ ਮਹਾਂਕਵੀ ਸਥਾਪਤ ਕੀਤੇ ਜਾ ਸਕਦੇ ਹਨ, ਪ੍ਰੰਤੂ ਵਿਦਵਾਨਾਂ ਦੇ ਅਵੇਸਲੇਪਣ ਕਾਰਨ ਅਜੇ ਢੇਰ ਸਾਰਾ ਕੰਮ ਇਸ ਖੇਤਰ ਵਿਚ ਹੋਣਾ ਬਾਕੀ ਹੈ। ਫਿਰ ਵੀ ਆਸ ਕੀਤੀ ਜਾਂਦੀ ਹੈ ਕਿ ਆਉਣ ਵਾਲੇ ਸਮੇਂ ਵਿਚ ਯੂਨੀਵਰਸਿਟੀਆਂ ਦੇ ਪ੍ਰੋਫੈਸਰ ਅਤੇ ਵਿਦਵਾਨ ਆਪਣੇ ਫ਼ਰਜ਼ ਨੂੰ ਪਹਿਚਾਣ ਕੇ ਇਸ ਅਹਿਮ ਵਿਸ਼ੇ ਲਈ ਸਮਾਂ ਕੱਢਣਗੇ ਅਤੇ ਭਾਈ ਸੰਤੋਖ ਸਿੰਘ ਜੀ ਨੂੰ ਭਾਰਤ ਦਾ ਹੀ ਨਹੀਂ, ਬਲਕਿ ਕੁੱਲ ਸੰਸਾਰ ਦਾ ਸਰਵੋਤਮ ਕਵੀ ਹੋਣ ਦੇ ਨਾਤੇ ਦੁਨੀਆਂ ਸਾਹਵੇਂ ਪੇਸ਼ ਕਰਨਗੇ।

ਵਿਆਸ ਮੁਨੀ ਕ੍ਰਿਤ 'ਮਹਾਂਭਾਰਤ', ਜਿਸਨੂੰ ਸੰਸਾਰ ਦਾ ਸਭ ਤੋਂ ਵੱਡਾ ਗ੍ਰੰਥ ਮੰਨਿਆ ਜਾਂਦਾ ਹੈ, ਦੇ ਆਰੰਭ ਵਿਚ ਕੇਵਲ 8800 ਸਲੋਕ ਹੀ ਸਨ, ਜੋ ਕਿ ਵਧਦੇ-ਵਧਦੇ 90000 ਹੋ ਗਏ ਅਤੇ ਬੰਗਾਲ ਏਸ਼ੀਆਟਿਕ ਸੋਸਾਇਟੀ ਵੱਲੋਂ 'ਮਹਾਂਭਾਰਤ' ਦੀ ਜੋ ਐਡੀਸ਼ਨ ਛਾਪੀ ਗਈ ਹੈ, ਉਸ ਦੇ ਸਲੋਕਾਂ ਦੀ ਗਿਣਤੀ ***ਇਕ ਲੱਖ ਸੱਤ ਹਜ਼ਾਰ ਚਾਰ ਸੌ ਅੱਸੀ*** ਦੱਸੀ ਜਾਂਦੀ ਹੈ। ਸਪੱਸ਼ਟ ਹੈ ਕਿ ਅੱਜ ਇਸ ਵਿਚ ਭਾਰੀ ਰਲ-

ਗੱਡ ਹੋ ਚੁੱਕਾ ਹੈ ਅਤੇ ਸਾਰੀ ਰਚਨਾ ਇਕ ਕਵੀ ਦੀ ਕਰਾਰ ਨਹੀਂ ਦਿੱਤੀ ਜਾ ਸਕਦੀ। ਇਸ ਦੇ ਮੁਕਾਬਲੇ 'ਤੇ ਭਾਈ ਸੰਤੋਖ ਸਿੰਘ ਜੀ ਦੀ ਕਵਿਤਾ ਦੀਆਂ ਢਾਈ ਲੱਖ ਦੇ ਕਰੀਬ ਸਤਰਾਂ ਹਨ। ਅੰਗ੍ਰੇਜ਼ੀ, ਫ਼ਾਰਸੀ, ਸੰਸਕ੍ਰਿਤ ਤੇ ਹਿੰਦੀ ਕਿਸੇ ਭਾਸ਼ਾ ਵਿਚ ਵੀ ਇਕੱਲੇ ਲੇਖਕ ਦੀ ਇਤਨੀ ਰਚਨਾ ਹੋਈ ਨਹੀਂ ਮਿਲਦੀ। ਫ਼ਾਰਸੀ ਵਿਚ ਫਿਰਦੌਸੀ ਦੇ 'ਸ਼ਾਹਨਾਮੇ' ਨੂੰ ਅਕਾਰ ਪੱਖੋਂ ਵਿਸ਼ੇਸ਼ ਮੰਨਿਆ ਜਾਂਦਾ ਹੈ, ਪ੍ਰੰਤੂ ਉਸ ਦੇ ਕੇਵਲ 60 ਹਜ਼ਾਰ ਸ਼ੇਅਰ ਹਨ, ਜਦੋਂ ਕਿ ਭਾਈ ਸੰਤੋਖ ਸਿੰਘ ਜੀ ਦੀ ਰਚਨਾ ਵਿਚ 64 ਹਜ਼ਾਰ ਤੋਂ ਉੱਪਰ ਛੰਦ ਹੀ ਹਨ। ਇਤਨਾ ਹੀ ਨਹੀਂ ਆਪ ਜੀ ਦੀ ਕਵਿਤਾ ਛੰਦ-ਪ੍ਰਬੰਧ, ਬਿੰਬ ਵਿਧਾਨ, ਪ੍ਰਤੀਕ ਯੋਜਨਾ, ਬੋਲੀ, ਸ਼ੈਲੀ, ਰਸਾਂ ਤੇ ਅਲੰਕਾਰਾਂ ਆਦਿ ਪੱਖੋਂ ਵੀ ਅਨੂਪਮ ਅਤੇ ਸਰਵਸ੍ਰੇਸ਼ਟ ਹੈ, ਜੋ ਸੰਸਾਰ ਸਾਹਿਤ ਵਿਚ ਆਪਣਾ ਨਿਵੇਕਲਾ ਦਰਜਾ ਰੱਖਦੀ ਹੈ।

ਭਾਈ ਸੰਤੋਖ ਸਿੰਘ ਜੀ ਦਾ ਜਨਮ ਪੰਜਾਬ ਦੀ ਪਾਵਨ ਧਰਤੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਤਰਨਤਾਰਨ ਸਾਹਿਬ ਦੇ ਨਜ਼ਦੀਕ ਉੱਘੇ ਇਤਿਹਾਸਕ ਪਿੰਡ 'ਨੂਰ ਦੀ ਸਰਾਂ' ਵਿਖੇ 22 ਸਤੰਬਰ 1788 ਈਸਵੀਂ[2] (ਮੁਤਾਬਕ 7 ਅੱਸੂ ਸੰਮਤ 1844 ਬਿਕ੍ਰਮੀ) ਦਿਨ ਐਤਵਾਰ ਨੂੰ ਅੰਮ੍ਰਿਤ ਵੇਲੇ ਗੁਰੂ ਘਰ ਦੇ ਅੰਨਿਨ ਪ੍ਰੀਤਵਾਨ ਸ. ਦੇਵਾ ਸਿੰਘ (ਸਪੁੱਤਰ ਸ੍ਰ. ਗੁਲਾਬ ਸਿੰਘ) ਦੇ ਗ੍ਰਿਹਿ ਵਿਖੇ ਹੋਇਆ। ਆਪ ਜੀ ਦੀ ਮਾਤਾ ਦਾ ਨਾਮ ਰਾਜ ਦੇਵੀ ਸੀ, ਜਿਸ ਨੂੰ ਕੁਝ ਲੇਖਕਾਂ ਨੇ 'ਰਜਾਦੀ' ਵੀ ਲਿਖਿਆ ਹੈ। ਸ. ਦੇਵਾ ਸਿੰਘ ਜੀ ਦਾ ਜੱਦੀ ਪਿੰਡ 'ਬੂੜੀਆ' (ਅਜੋਕੇ ਹਰਿਆਣਾ ਪ੍ਰਾਂਤ ਵਿਚ ਜਗਾਧਰੀ ਨਗਰ ਪਾਸ) ਸੀ, ਜਿੱਥੇ ਭੰਗੀਆਂ ਦੀ ਮਿਸਲ ਦੇ ਰਈਸ ਵਾਸ ਕਰਦੇ ਸਨ। ਸ. ਦੇਵਾ ਸਿੰਘ ਜੀ ਗੁਰਮਤਿ ਦੇ ਗਿਆਤਾ ਤੇ ਗੁਰਬਾਣੀ ਦੇ ਚੰਗੇ ਰਸੀਏ ਸਨ। ਨਿਰਮਲੇ ਸਾਧੂਆਂ ਨਾਲ ਵੀ ਆਪ ਜੀ ਦਾ ਚੰਗਾ ਮੇਲ-ਜੋਲ ਸੀ। ਕੁਝ ਅਜਿਹੇ ਪਿਛੋਕੜ ਦਾ ਹੀ ਪ੍ਰਣਾਮ ਸੀ ਕਿ ਆਪ ਨੇ 'ਹੋਣਹਾਰ ਬਿਰਵਾਨ ਕੇ ਚਿਕਨੇ-ਚਿਕਨੇ ਪਾਤ' ਅਨੁਸਾਰ ਭਾਈ ਸੰਤੋਖ ਸਿੰਘ ਨੂੰ ਬਚਪਨ ਤੋਂ ਹੀ ਗੁਰਮਤਿ ਦੀ ਉੱਚੀ-ਸੁੱਚੀ ਸਿੱਖਿਆ-ਦੀਖਿਆ ਦੇਣ ਦੀ ਸੋਚ ਲਈ ਅਤੇ ਸਮੇਂ ਦੇ ਮਹਾਨ ਵਿਦਵਾਨ **ਗਿਆਨੀ ਸੰਤ ਸਿੰਘ ਜੀ**[3] ਪਾਸ ਅੰਮ੍ਰਿਤਸਰ ਲੈ ਆਂਦਾ। ਗਿਆਨੀ ਜੀ ਪਾਸੋਂ ਆਪ ਜੀ ਨੇ ਗੁਰਮਤਿ, ਗੁਰਬਾਣੀ ਅਤੇ ਗੁਰ ਇਤਿਹਾਸ ਦਾ ਭਰਪੂਰ ਗਿਆਨ ਹਾਸਲ ਕੀਤਾ ਅਤੇ ਗਿਆਨੀ ਜੀ ਹੱਥੋਂ ਹੀ ਅੰਮ੍ਰਿਤ ਦੀ ਅਮੋਲਕ ਦਾਤ ਪ੍ਰਾਪਤ ਕੀਤੀ। ਦਸ ਸਾਲ ਦੇ ਕਰੀਬ ਆਪ ਅੰਮ੍ਰਿਤਸਰ ਰਹੇ ਅਤੇ ਗਿਆਨੀ ਸੰਤ ਸਿੰਘ ਜੀ ਪਾਸੋਂ ਗੁਰਮੁਖੀ, ਹਿੰਦੀ, ਸੰਸਕ੍ਰਿਤ, ਗੁਰਬਾਣੀ, ਵਾਰਾਂ ਤੇ ਕਬਿੱਤ ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਦੀ ਫ਼ਾਰਸੀ ਵਿਚ ਰਚਨਾ, ਵੇਦਾਂਤ, ਕਾਵਿ-ਸ਼ਾਸਤਰ, ਪੁਰਾਣਾਂ ਅਤੇ ਸ਼ਾਸਤਰਾਂ ਦਾ ਡੂੰਘਾ ਅਧਿਐਨ ਕੀਤਾ। ਉਪਰੰਤ ਕਾਸ਼ੀ, ਬੂੜੀਏ, ਕੈਥਲ ਤੇ ਪਟਿਆਲੇ ਆਦਿ ਨਗਰਾਂ ਵਿਚ ਵਿਚਰਦੇ ਰਹੇ। 34 ਸਾਲ ਦੀ ਆਯੂ ਵਿਚ ਆਪ ਜੀ ਦਾ ਆਨੰਦਕਾਰਜ ਜਗਾਧਰੀ ਨਿਵਾਸੀ ਸ. ਦਿਆਲ ਸਿੰਘ ਜੀ ਦੀ ਸਪੁੱਤਰੀ ਰਾਮ ਕੌਰ ਨਾਲ ਹੋਈ। ਆਪ ਜੀ ਦੇ ਪੰਜ ਸਪੁੱਤਰ—ਅਜੈ ਸਿੰਘ, ਵਿਜੈ ਸਿੰਘ, ਮਕਸੂਦਨ ਸਿੰਘ, ਬਲਦੇਵ

ਸਿੰਘ ਤੇ ਅਨੁਰੁਧ ਸਿੰਘ ਅਤੇ ਤਿੰਨ ਸਪੁੱਤਰੀਆਂ—ਖੇਮ ਕੌਰ, ਮੋਮਨ ਕੌਰ ਅਤੇ ਮਾਨ ਕੌਰ ਸਨ।

ਬੂੜੀਆਂ ਨਿਵਾਸ ਦੌਰਾਨ ਆਪ ਜੀ ਨੇ ਸੰਸਕ੍ਰਿਤ ਦੇ ਗ੍ਰੰਥ 'ਅਮਰ ਕੋਸ਼' ਦਾ ਗੁਰਮੁਖੀ ਅਨੁਵਾਦ 'ਨਾਮ ਕੋਸ਼' 1821 ਈਸਵੀਂ ਵਿਚ ਪੂਰਾ ਕੀਤਾ। ਇਹ ਆਪ ਜੀ ਦੀ ਪਹਿਲੀ ਸਾਹਿਤਕ ਕ੍ਰਿਤ ਸੀ। ਉਪਰੰਤ 1823 ਈਸਵੀਂ ਵਿਚ 9700 ਛੰਦਾਂ ਦੇ ਮਹਾਨ ਪ੍ਰਬੰਧ ਕਾਵਿ 'ਗੁਰੂ ਨਾਨਕ ਪ੍ਰਕਾਸ਼' ਦੀ ਰਚਨਾ ਕੀਤੀ, ਜਿਸ ਲਈ ਆਪ ਜੀ ਨੂੰ ਭਾਰੀ ਮਿਹਨਤ ਕਰਨੀ ਪਈ ਅਤੇ ਕਈ ਪ੍ਰਕਾਰ ਦੀਆਂ ਘਰੋਗੀ, ਮਾਇਕ ਤੇ ਮਾਨਸਿਕ ਤੰਗੀਆਂ-ਤੁਰਸ਼ੀਆਂ ਵੀ ਆਈਆਂ, ਜਿਸ ਦਾ ਕੁਝ ਇਸ਼ਾਰਾ ਇਕ ਕਬਿੱਤ ਵਿਚ ਇਸ ਪ੍ਰਕਾਰ ਮਿਲਦਾ ਹੈ—

"ਛੂਟਿਓ ਹੈ ਪ੍ਰਾਕ੍ਰਮ, ਔ ਬਿਸਰਯੋ ਹੈ ਨੇਮ ਧਰਮ,
ਖੋਈ ਹਯਾਓ ਸਰਮ, ਅਤਿ ਦੁੱਖ ਪਾਈਅਤ ਹੈ।
ਘਰ ਕੇ ਰੁਸਾਨੇ, ਸਭ ਅਪਨੇ ਭਏ ਬਿਗਾਨੇ,
ਨਾਰੀ ਦੇਤ ਤਾਨ੍ਹੇ, ਸੁਨ ਸਿਰ ਨਿਯਾਈਅਤ ਹੈ।
ਮਿਤਰ ਹੂੰ ਛੁਪਾਏ ਨੈਨ, ਸੁਧੇ ਹੂੰ ਨ ਬੋਲਹਿ ਬੈਨ,
ਮਨ ਮੈ ਨ ਧਰੈ ਜਾ ਕੇ ਢਿਗ ਜਾਈਅਤ ਹੈ।
ਦਵਾਰ ਪੈ ਕਰਜ਼ਦਾਰ, ਠਾਂਢੇ ਮੁੱਖ ਦੇਤ ਗਾਰ,
ਬਿਨਾ ਰੋਜ਼ਗਾਰ, ਰੋਜ਼ ਗਾਰ ਖਾਈਅਤ ਹੈ।"

ਕੁਝ ਸਮਾਂ ਆਪ ਪਟਿਆਲੇ ਮਹਾਰਾਜਾ ਕਰਮ ਸਿੰਘ ਦੇ ਦਰਬਾਰ ਵਿਚ ਵੀ ਰਹੇ, ਜਿੱਥੋਂ ਆਪ ਨੂੰ ਕੈਥਲ ਪਤੀ ਮਹਾਰਾਜਾ ਉਦੈ ਸਿੰਘ ਨੇ ਆਪਣੇ ਪਾਸ ਬੁਲਾ ਲਿਆ ਅਤੇ ਬੜੇ ਸਨਮਾਨ ਨਾਲ ਦਰਬਾਰੀ ਕਵੀ ਦੇ ਤੌਰ ਉੱਤੇ ਰੱਖਿਆ। ਮਹਾਰਾਜਾ ਉਦੈ ਸਿੰਘ ਜੀ ਆਪ ਭਾਰੀ ਵਿਦਵਾਨ ਹੋਣ ਦੇ ਨਾਲ-ਨਾਲ ਵਿਦਵਾਨਾਂ ਦੇ ਕਦਰਦਾਨ ਵੀ ਸਨ, ਜਿਸ ਕਰਕੇ ਕੈਥਲ ਦੇਸ਼ ਭਰ ਦੇ ਪੰਡਤਾਂ ਤੇ ਵਿਦਵਾਨਾਂ ਦਾ ਕੇਂਦਰ ਬਣ ਚੁੱਕਾ ਸੀ। ਆਪ ਪੂਰਨ ਗੁਰਸਿੱਖ, ਨਿੱਤਨੇਮੀ ਅਤੇ ਉੱਚ ਆਚਾਰ ਦੇ ਧਾਰਨੀ ਸਨ। ਰਾਜਾ ਜਾਂ ਮਹਾਰਾਜਾ ਅਖਵਾਉਣ ਦੀ ਥਾਂ ਆਪਣੇ ਨਾਮ ਨਾਲ ਹਮੇਸ਼ਾ 'ਭਾਈ' ਸ਼ਬਦ ਲਗਵਾ ਕੇ ਖੁਸ਼ ਹੁੰਦੇ ਸਨ। ਹਵਾਲਾ ਮਿਲਦਾ ਹੈ ਕਿ ਇਕ ਵਾਰ ਕਿਸੇ ਨੇ ਆਪ ਨੂੰ ਚਿੱਠੀ ਲਿਖੀ ਜਿਸ ਦਾ ਸਿਰਨਾਵਾਂ ਸੀ—'ਰਾਜਾ ਉਦੈ ਸਿੰਘ', ਅਤੇ ਆਪ ਨੇ ਇਹ ਚਿੱਠੀ ਵਸੂਲ ਕਰਨ ਤੋਂ ਇਨਕਾਰ ਕਰ ਦਿੱਤਾ ਸੀ, ਕਿਉਂਕਿ ਨਾਮ ਨਾਲ 'ਭਾਈ' ਲਕਬ ਨਹੀਂ ਸੀ ਲਗਾਇਆ ਗਿਆ। ਆਪ ਜੀ ਦੇ ਉੱਚ ਸਦਾਚਾਰ ਦਾ ਪ੍ਰਮਾਣ ਇਸ ਘਟਨਾ ਤੋਂ ਵੀ ਮਿਲਦਾ ਹੈ ਕਿ ਇਕ ਦਿਨ ਆਪ ਮਹੱਲ ਦੀ ਉਪਰਲੀ ਛੱਤ ਉੱਤੇ ਟਹਿਲ ਰਹੇ ਸਨ ਕਿ ਘੁਮਿਆਰਾਂ ਦੀਆਂ ਮੁਟਿਆਰ ਕੁੜੀਆਂ ਮਹੱਲ ਦੇ ਗੇਟ ਪਾਸੋਂ ਲੰਘੀਆਂ। ਚੋਬਦਾਰ ਨੇ ਮੰਦ-ਭਾਵ ਨਾਲ ਖੰਘੂਰੇ ਮਾਰੇ ਤਾਂ ਆਪ ਨੇ ਤੁਰੰਤ ਹੇਠਾਂ ਆਣ ਕੇ ਚੋਬਦਾਰ ਨੂੰ ਪੁੱਛਿਆ ਕਿ ਕੀ ਖੰਘ ਲੱਗੀ ਹੋਈ ਹੈ ? ਜਦੋਂ ਚੋਬਦਾਰ ਦੀ ਮੰਦ-ਭਾਵਨਾ ਦਾ ਪਤਾ ਲੱਗਾ ਤਾਂ ਉਸ ਨੂੰ ਭਾਰੀ

ਤਾੜਨਾ ਕੀਤੀ ਅਤੇ ਸਜ਼ਾ ਵਜੋਂ ਉਸ ਦੀ ਡਿਊਟੀ ਵੀ ਬਦਲ ਦਿੱਤੀ ਗਈ। ਆਪ ਕਿਹਾ ਕਰਦੇ ਸਨ ਕਿ ਜੇਕਰ ਰਾਜ ਵਿਚ ਗਰੀਬਾਂ ਦੀ ਇੱਜ਼ਤ ਸੁਰੱਖਿਅਤ ਨਹੀਂ ਤਾਂ ਅਜਿਹਾ ਰਾਜ ਕਰਨ 'ਤੇ ਧਿਰਕਾਰ ਹੈ।

ਕੈਥਲ ਵਿਖੇ ਰਾਜ ਕਵੀ ਹੋਣ ਦੇ ਨਾਤੇ ਭਾਈ ਸੰਤੋਖ ਸਿੰਘ ਜੀ ਨੂੰ ਸਭ ਤਰ੍ਹਾਂ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਸਨ। ਹੋਰ ਤਾਂ ਹੋਰ, ਆਪ ਜੀ ਦੀ ਖੁਰਾਕ ਅਤੇ ਪੌਸ਼ਾਕ ਦਾ ਵੀ ਵਿਸ਼ੇਸ਼ ਧਿਆਨ ਰੱਖਿਆ ਜਾਂਦਾ ਸੀ। ਆਪ ਦੇ ਦੋਹਾਂ ਹੱਥਾਂ ਵਿਚ ਲਿਸ਼-ਲਿਸ਼ ਕਰਦੇ ਸੋਨੇ ਦੇ ਕੜੇ, ਕੰਨਾਂ ਵਿਚ ਸੋਨੇ ਦੇ ਹੀ ਕੁੰਡਲ ਅਤੇ ਗਲ ਵਿਚ ਸੁੱਚੇ ਮੋਤੀਆਂ ਦੀ ਮਾਲਾ ਹੁੰਦੀ। ਜਦੋਂ ਆਪ ਸੋਹਣੀ ਤਰ੍ਹਾਂ ਫਬ ਕੇ ਅਤੇ ਸੁੰਦਰ ਸ੍ਰੀ ਸਾਹਿਬ ਸਜਾ ਕੇ ਰਾਜ ਦਰਬਾਰ ਵਿਚ ਸੁਸ਼ੋਭਤ ਹੁੰਦੇ ਤਾਂ ਵੇਖਣ ਵਾਲੇ ਅਸ਼-ਅਸ਼ ਕਰ ਉੱਠਦੇ। ਕੈਥਲ ਵਿਖੇ ਇਕ ਸ਼ਾਨਦਾਰ ਹਵੇਲੀ ਆਪ ਨੂੰ ਨਿਵਾਸ ਲਈ ਮਿਲੀ ਹੋਈ ਸੀ। ਤਿੰਨ ਪਿੰਡਾਂ ਦੀ ਜਗੀਰ ਪ੍ਰਾਪਤ ਸੀ ਅਤੇ 'ਬਾਲਮੀਕੀ ਰਮਾਇਣ' ਦੇ ਅਨੁਵਾਦ ਤੋਂ ਖੁਸ਼ ਹੋ ਕੇ ਰਾਜਾ ਸਾਹਿਬ ਨੇ 'ਮੋਥਲੀ' ਨਾਮਕ ਪਿੰਡ ਵੀ ਆਪ ਨੂੰ ਇਨਾਮ ਵਜੋਂ ਬਖਸ਼ ਦਿੱਤਾ। ਕੈਥਲ-ਪਤੀ ਦੇ ਸਾਹਿਤਕ ਪ੍ਰੇਮ ਬਾਰੇ ਸੰਕੇਤ ਕਰਦੇ ਹੋਏ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ—

"ਉਦੈ ਸਿੰਘ ਬਡ ਭੂਪ ਬਹਾਦਰ।
ਕਵਿ ਬੁਲਾਇ ਰਾਖਯੋ ਢਿਗ ਸਾਦਰ।"

ਭਾਈ ਸੰਤੋਖ ਸਿੰਘ ਜੀ ਨੂੰ ਚਾਰ ਵਿਦਵਾਨ ਪੰਡਤ ਕਾਵਿ-ਰਚਨਾ ਲਿਖਣ ਲਈ ਸਹਾਇਤਾ ਵਜੋਂ ਮਿਲੇ ਹੋਏ ਸਨ। ਭਾਈ ਸਾਹਿਬ ਅੰਮ੍ਰਿਤ ਵੇਲੇ ਉਠ ਕੇ ਸੋਚ-ਇਸ਼ਨਾਨ ਉਪਰੰਤ ਨਿਤਨੇਮ ਤੇ ਭਜਨ-ਬੰਦਗੀ ਕਰਦੇ, ਉਪਰੰਤ ਧਾਰਮਿਕ ਅਤੇ ਇਤਿਹਾਸਕ ਗ੍ਰੰਥਾਂ ਦਾ ਅਧਿਐਨ ਕਰਦੇ। ਇਹ ਆਪ ਜੀ ਦੀ ਦੈਨਿਕ ਕਿਰਿਆ ਸੀ। ਕਾਵਿ-ਰਚਨਾ ਕਰਨ ਸਮੇਂ ਆਪ ਜੀ ਦੇ ਤੇੜ ਸਵੱਛ ਸਫੈਦ ਕਛਹਿਰਾ, ਗਲ ਅੱਧੀਆਂ ਬਾਹਾਂ ਵਾਲਾ ਖੁਲ੍ਹਾ ਕੁੜਤਾ ਅਤੇ ਸਿਰ 'ਤੇ ਛੋਟੀ ਦਸਤਾਰ ਹੁੰਦੀ। ਹੱਥ ਵਿਚ ਇਕ ਚਪਟੀ ਜਿਹੀ ਲੈ ਕੇ ਟਹਿਲਣ ਲੱਗ ਜਾਂਦੇ, ਚਪਟੀ ਦੂਜੇ ਹੱਥ ਉੱਤੇ ਮਾਰਦੇ ਜਾਂਦੇ, ਇਕ ਤੋਂ ਇਕ ਸੁੰਦਰ ਸ਼ਿਅਰ ਫੁਰਦੇ ਜਾਂਦੇ ਅਤੇ ਆਪ ਸਹਾਇਕ ਪੰਡਤਾਂ ਨੂੰ ਨਾਲ ਦੀ ਨਾਲ ਲਿਖਾਈ ਜਾਂਦੇ। ਦਿਨ ਭਰ ਵਿਚ ਜੋ ਕਾਵਿ-ਰਚਨਾ ਹੁੰਦੀ, ਸ਼ਾਮ ਨੂੰ ਆਪ ਹੀ ਉਸ ਦੀ ਕਥਾ ਕਰਦੇ। ਅਲੌਕਿਕ ਕਥਾ-ਵਾਰਤਾ ਸਰਵਣ ਕਰਨ ਲਈ ਦੂਰ-ਨੇੜੇ ਤੋਂ ਨੇਮੀ-ਪ੍ਰੇਮੀ ਵੀ ਵੱਡੇ ਉਤਸ਼ਾਹ ਨਾਲ ਪੁੱਜਿਆ ਕਰਦੇ ਸਨ।

ਕੈਥਲ ਵਿਖੇ ਆਪ ਜੀ ਦੀ ਸਾਲਾਂ ਭਰ ਦੀ ਕੀਤੀ ਕਠਿਨ ਮਿਹਨਤ ਰੰਗ ਲਿਆਈ ਅਤੇ ਆਪ ਜੀ ਨੇ 'ਗੁਰ ਪ੍ਰਤਾਪ ਸੂਰਜ' (ਸੂਰਜ ਪ੍ਰਕਾਸ਼) ਨਾਮਕ ਇਕ ਅਜਿਹਾ ਮਹਾਨ ਕਾਵਿ-ਗ੍ਰੰਥ ਰਚ ਕੇ ਗੁਰੂ ਪੰਥ ਦੀ ਭੇਟਾ ਕੀਤਾ, ਜਿਸ ਦਾ ਮਾਨੀ ਕੁੱਲ ਸੰਸਾਰ ਵਿਚ ਨਹੀਂ ਹੈ। ਅਕਾਰ ਤੇ ਪ੍ਰਕਾਰ ਹਰ ਪੱਖੋਂ ਇਹ ਗ੍ਰੰਥ ਆਪਣੀ ਮਿਸਾਲ ਆਪ ਹੈ। 'ਗੁਰ ਪ੍ਰਤਾਪ ਸੂਰਜ' ਅਤੇ 'ਬਾਲਮੀਕੀ ਰਮਾਇਣ' ਤੋਂ ਇਲਾਵਾ ਭਾਈ ਸਾਹਿਬ ਨੇ ਕੈਥਲ ਰਹਿੰਦਿਆਂ ਸੰਸਕ੍ਰਿਤ ਦੇ ਵੇਦਾਂਤ ਗ੍ਰੰਥ 'ਆਤਮ ਪੁਰਾਣ' ਦਾ

ਅਨੁਵਾਦ ਵੀ ਕੀਤਾ ਅਤੇ ਰਾਜਾ ਕੈਥਲ ਦੀ ਖਾਸ ਪ੍ਰੇਰਨਾ ਦੇਣ 'ਤੇ ਜਪੁਜੀ ਸਾਹਿਬ ਦਾ ਵਿਆਖਿਆਮਈ ਟੀਕਾ 'ਗਰਬ ਗੰਜਨੀ' ਤਿਆਰ ਕੀਤਾ, ਜਿਸ ਵਿਚ ਅਲੰਕਾਰਾਂ ਦੇ ਲੱਛਣ ਅਤੇ ਚਮਤਕਾਰਾਂ ਦਾ ਬਾਖ਼ੂਬੀ ਵਰਨਣ ਹੈ ਅਤੇ ਸਮੂਹ ਸ਼ੰਕਿਆਂ ਤੇ ਭਰਮਾਂ ਦੀ ਨਵਿਰਤੀ ਵੀ ਪ੍ਰਮਾਣਾਂ ਸਹਿਤ ਕੀਤੀ ਗਈ ਹੈ, ਇਸੇ ਕਾਰਨ ਹੀ ਇਸ ਟੀਕੇ ਦਾ ਨਾਮ 'ਗਰਬ ਗੰਜਨੀ' ਰੱਖਿਆ ਗਿਆ ਹੈ। ਭਾਈ ਸਾਹਿਬ ਇਸ ਪ੍ਰਥਾਇ ਖ਼ੁਦ ਲਿਖਦੇ ਹਨ ਕਿ ਰਾਜਾ ਸਹਿਬ ਨੇ ਕਿਹਾ—

"ਅਲੰਕਾਰ ਜੁਤ ਟੀਕਾ ਰਚੀਏ। ਨਿਰਨੈ ਅਰਥ ਕਰਹੁ ਮਤ ਖਚੀਏ।
ਹੋਤ ਅਸ਼ੰਕਾ ਯਾ ਮਹਿ ਜੇਤੀ। ਬੁਧਿ-ਬਲ ਕਰਹੁ ਹਰਹੁ ਅਬ ਤੇਤੀ।
ਸੁਨਿ ਕਰ ਬਚਨ ਨ੍ਰਿਪਤ ਕੋ ਨੀਕਾ। ਕਵੀ ਨੈ ਰੁਚਿਰ ਰਚਯੋ ਜਪੁ ਟੀਕਾ।"

ਉਪਰੋਕਤ ਤੋਂ ਇਲਾਵਾ ਦੋ-ਤਿੰਨ ਜੋਤਿਸ਼ ਗ੍ਰੰਥ ਵੀ ਆਪ ਜੀ ਵੱਲੋਂ ਰਚੇ ਦੱਸੇ ਜਾਂਦੇ ਹਨ।

ਕੈਥਲ-ਪਤੀ ਰਾਜਾ ਉਦੇ ਸਿੰਘ ਨੂੰ ਸਾਹਿਤ, ਖ਼ਾਸ ਕਰਕੇ ਪੰਜਾਬੀ ਸਾਹਿਤ ਨਾਲ ਬਹੁਤ ਸਨੇਹ ਸੀ। ਇਕ ਵਾਰ ਆਪ ਨੇ ਕਵੀ ਦਰਬਾਰ ਆਯੋਜਿਤ ਕੀਤਾ ਅਤੇ ਸਭ ਨੂੰ ਕ੍ਰਿਸ਼ਨ-ਲੀਲ੍ਹਾ ਦੇ ਸਬੰਧ ਵਿਚ ਕਵਿਤਾਵਾਂ ਸੁਨਾਉਣ ਲਈ ਕਿਹਾ ਗਿਆ। ਜਦੋਂ ਭਾਈ ਸੰਤੋਖ ਸਿੰਘ ਜੀ ਨੂੰ ਕਵਿਤਾ ਪੜ੍ਹਨ ਦਾ ਆਦੇਸ਼ ਹੋਇਆ ਤਾਂ ਆਪ ਨੇ ਭਰੇ ਦਰਬਾਰ ਵਿਚ ਬੇਝਿਜਕ ਕਿਹਾ ਕਿ 'ਮੇਰਾ ਆਦਰਸ਼ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ, ਇਸ ਲਈ ਮੈਂ ਸਰਵੋਤਮ ਕਵਿਤਾ ਕਲਗੀਧਰ ਪਿਤਾ ਜੀ ਬਾਰੇ ਹੀ ਬੋਲ ਸਕਦਾ ਹਾਂ।' ਇਸ ਮੌਕੇ ਦਸਮੇਸ਼ ਪਿਤਾ ਜੀ ਬਾਰੇ ਆਪ ਨੇ ਬਹੁਤ ਹੀ ਵਧੀਆ ਕਵਿਤਾ ਸੁਣਾਈ, ਜਿਸ 'ਤੇ ਆਪ ਜੀ ਨੂੰ ਇਕ ਸੌ ਰੁਪਏ ਤੇ ਦੋਸ਼ਾਲਾ ਇਨਾਮ ਮਿਲਿਆ ਅਤੇ 'ਰਾਜ ਕਵੀ' ਦੀ ਉਪਾਧੀ ਵੀ ਪ੍ਰਾਪਤ ਹੋਈ।

ਭਾਈ ਸਾਹਿਬ ਦੇ ਗੁਰਸਿੱਖੀ ਪਿਆਰ ਤੋਂ ਕੈਥਲ-ਪਤੀ ਵੀ ਕਾਇਲ ਸੀ। ਇਕ ਦਿਨ ਕਥਾ ਦੀ ਸਮਾਪਤੀ ਉਪਰੰਤ ਇਕ ਇਸਤਰੀ ਤੇ ਮਰਦ ਆਪ ਪਾਸ ਆਏ ਅਤੇ ਬੜੀ ਆਜਿਜੀ ਨਾਲ ਬਿਨੈ ਕੀਤੀ ਕਿ ਉਨ੍ਹਾਂ ਦੇ ਬਾਲਕ ਨੂੰ ਰਾਮ ਗਿਰ ਨਾਮਕ ਇਕ ਸੰਨਿਆਸੀ ਨੇ ਆਪਣਾ ਚੇਲਾ ਬਣਾ ਲਿਆ ਹੈ ਅਤੇ ਉਸ ਦੇ ਕੇਸ ਵੀ ਮੁੰਨ ਦਿੱਤੇ ਹਨ, ਜਿਸ ਤੋਂ ਸਾਡਾ ਮਨ ਬਹੁਤ ਦੁਖੀ ਹੋਇਆ ਹੈ। ਰਾਮ ਗਿਰ ਮਹਾਰਾਜਾ ਸਾਹਿਬ ਦਾ ਚਹੇਤਾ ਸਾਧੂ ਹੈ, ਸੋ ਤੁਸੀਂ ਹੀ ਸਾਡੀ ਫਰਿਆਦ ਉਨ੍ਹਾਂ ਤੱਕ ਪਹੁੰਚਾ ਕੇ ਸਾਡੀ ਸਮੱਸਿਆ ਹੱਲ ਕਰ ਸਕਦੇ ਹੋ। ਭਾਈ ਸਾਹਿਬ ਨੇ ਦੁਖੀ ਦੰਪਤੀ ਨੂੰ ਭਰੋਸਾ ਦਿੱਤਾ ਕਿ ਉਹ ਜ਼ਰੂਰ ਕੋਈ ਹੀਲਾ ਉਪਰਾਲਾ ਕਰਨਗੇ ਅਤੇ ਸਿੱਖੀ ਦੀ ਹਾਨੀ ਕਦਾਚਿਤ ਨਹੀਂ ਹੋਣ ਦੇਣਗੇ। ਜਦੋਂ ਇਸ ਸਬੰਧ ਵਿਚ ਆਪ ਨੇ ਰਾਜਾ ਸਾਹਿਬ ਨਾਲ ਗੱਲ ਕੀਤੀ ਅਤੇ ਉਨ੍ਹਾਂ ਅੱਗੋਂ ਕੋਈ ਦਿਲਚਸਪੀ ਨਾ ਵਿਖਾਈ ਤਾਂ ਭਾਈ ਸਾਹਿਬ ਦੇ ਦਿਲ ਨੂੰ ਗਹਿਰੀ ਠੇਸ ਪਹੁੰਚੀ ਅਤੇ ਉਸੇ ਸਮੇਂ ਨਗਰ ਛੱਡ ਕੇ ਤੁਰ ਪਏ। ਜਦੋਂ ਰਾਜਾ ਉਦੇ ਸਿੰਘ ਨੂੰ ਇਸ ਘਟਨਾ ਦੀ ਖ਼ਬਰ ਹੋਈ ਤਾਂ ਉਨ੍ਹਾਂ ਨੇ ਤੁਰੰਤ ਕਾਰਵਾਈ ਕਰਕੇ ਸੰਨਿਆਸੀ ਰਾਮ ਗਿਰ ਪਾਸੋਂ ਲੜਕੇ ਨੂੰ ਮੰਗਵਾਇਆ, ਭਾਈ ਸਾਹਿਬ ਦੇ ਡੇਰੇ ਭਿਜਵਾਇਆ ਅਤੇ ਖਿਮਾਂ-ਯਾਚਨਾ ਵੀ ਕੀਤੀ।

ਮਹਾਂਕਵੀ ਭਾਈ ਸੰਤੋਖ ਸਿੰਘ ਜੀ 6 ਕੱਤਕ ਸੰਮਤ 1900 ਬਿਕ੍ਰਮੀ, ਮੁਤਾਬਕ 21 ਅਕਤੂਬਰ 1843 ਈਸਵੀਂ ਨੂੰ 56 ਕੁ ਸਾਲ ਦੀ ਆਯੂ ਭੋਗ ਕੇ ਕੈਥਲ ਵਿਖੇ ਹੀ ਅਕਾਲ ਚਲਾਣਾ ਕਰ ਗਏ। ਜੇਕਰ ਆਪ ਜੀ ਕੁਝ ਹੋਰ ਸਮਾਂ ਜਿਊਂਦੇ ਰਹਿੰਦੇ ਤਾਂ ਪਤਾ ਨਹੀਂ ਹੋਰ ਕਿਤਨੀਆਂ ਮਹਾਨ ਕ੍ਰਿਤਾਂ ਦੀ ਰਚਨਾ ਕਰ ਜਾਂਦੇ। ਆਪ ਜੀ ਨੇ ਜਦੋਂ 'ਗੁਰੂ ਨਾਨਕ ਪ੍ਰਕਾਸ਼' ਦੀ ਰਚਨਾ ਕੀਤੀ ਤਾਂ ਗੁਰੂ ਮਹਾਰਾਜ ਦੇ ਸਨਮੁਖ ਅਰਦਾਸ ਕੀਤੀ ਕਿ ਬਾਕੀ ਨੌਂ ਗੁਰੂ ਸਾਹਿਬਾਨ ਦੇ ਅਦੁੱਤੀ ਜੀਵਨ-ਬਿਰਤਾਂਤ ਵੀ ਇਸੇ ਪ੍ਰਕਾਰ ਮੁਕੰਮਲ ਕਰਨ ਦਾ ਬਲ ਬਖਸ਼ਣਾ। ਇਹ ਸੰਯੋਗ ਹੀ ਕਿਹਾ ਜਾ ਸਕਦਾ ਹੈ ਕਿ 'ਗੁਰੂ ਨਾਨਕ ਪ੍ਰਕਾਸ਼' ਦੀ ਰਚਨਾ ਦੇ ਵੀਹ ਕੁ ਸਾਲ ਬਾਅਦ ਸੰਮਤ 1900 ਬਿਕ੍ਰਮੀ ਮੁਤਾਬਕ 1843 ਈਸਵੀਂ ਦੇ ਅੰਤ ਵਿਚ 'ਗੁਰ ਪ੍ਰਤਾਪ ਸੂਰਜ' ਗ੍ਰੰਥ ਦੀ ਰਚਨਾ ਮੁਕੰਮਲ ਹੋਈ ਅਤੇ ਇਸ ਤੋਂ ਤਿੰਨ ਕੁ ਮਹੀਨੇ ਬਾਅਦ ਆਪ ਵੀ ਆਪਣੀ ਜੀਵਨ-ਯਾਤਰਾ ਸਮਾਪਤ ਕਰਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ। ਸ਼ਾਇਦ ਸਤਿਗੁਰਾਂ ਨੇ ਆਪ ਜੀ ਪਾਸੋਂ ਜੋ ਅਨਮੋਲ ਸੇਵਾ ਲੈਣੀ ਸੀ, ਉਹ ਸੰਪੂਰਨ ਹੋ ਚੁੱਕੀ ਸੀ।

'ਗੁਰੂ ਨਾਨਕ ਪ੍ਰਕਾਸ਼' ਅਤੇ 'ਗੁਰ ਪ੍ਰਤਾਪ ਸੂਰਜ' ਉਹ ਪ੍ਰਮਾਣੀਕ ਇਤਿਹਾਸਕ ਗ੍ਰੰਥ ਹਨ, ਜਿਨ੍ਹਾਂ ਦੀ ਕਥਾ ਦੇਸ਼-ਵਿਦੇਸ਼ ਦੇ ਤਕਰੀਬਨ ਸਮੂਹ ਪ੍ਰਮੁੱਖ ਗੁਰਦੁਆਰਿਆਂ ਵਿਚ ਬੜੀ ਸ਼ਰਧਾ ਤੇ ਭਾਵਨਾ ਨਾਲ ਕੀਤੀ ਜਾਂਦੀ ਹੈ। ਸਾਲਾਂ ਬੱਧੀ ਇਨ੍ਹਾਂ ਗ੍ਰੰਥਾਂ ਦੀ ਲੜੀਵਾਰ ਕਥਾ ਚੱਲਦੀ ਹੈ, ਅਤੇ ਮੀਂਹ ਜਾਵੇ ਜਾਂ ਹਨ੍ਹੇਰੀ ਜਾਵੇ, ਗੁਰੂ ਕੇ ਪਿਆਰ ਵਾਲੀਆਂ ਸੰਗਤਾਂ ਹੁਮ-ਹੁਮਾ ਕੇ ਕਥਾ ਸਰਵਣ ਕਰਨ ਲਈ ਪੁੱਜਦੀਆਂ ਹਨ। ਇਨ੍ਹਾਂ ਦੋਹਾਂ ਗ੍ਰੰਥਾਂ ਵਿਚ ਮਹਾਂਕਵੀ ਜੀ ਨੇ ਉਹ-ਉਹ ਕਾਵਿ ਚਮਤਕਾਰ ਵਿਖਾਏ ਹਨ ਕਿ ਦਿਮਾਗ਼ ਦੰਗ ਹੋ ਜਾਂਦਾ ਹੈ। ਸਦੀਆਂ ਪੁਰਾਣੀਆਂ ਘਟਨਾਵਾਂ ਦਾ ਵਿਸਥਾਰ ਸਹਿਤ ਵਰਨਣ ਅਜਿਹੇ ਰੌਚਕ ਢੰਗ ਨਾਲ ਕੀਤਾ ਹੈ ਕਿ ਇਉਂ ਜਾਪਦਾ ਹੈ ਜਿਵੇਂ ਭਾਈ ਸਾਹਿਬ ਖੁਦ ਮੌਕੇ 'ਚ ਹਾਜ਼ਰ ਹੋਣ ਅਤੇ ਗੁਰੂ ਸਾਹਿਬਾਂ ਦੇ ਅੰਗ-ਸੰਗ ਵਿਚਰਦੇ ਹੋਏ ਗੁਰ ਇਤਿਹਾਸ ਲਿਖਣ ਲਈ ਸਭ ਮਸਾਲਾ ਇਕੱਤਰ ਕਰਦੇ ਰਹੇ ਹੋਣ। ਜੀਵਨ ਦੇ ਹਰੇਕ ਖੇਤਰ ਵਿਚ ਆਪ ਦੇ ਅਥਾਹ ਗਿਆਨ ਦੀ ਦਾਦ ਦੇਣੀ ਹੀ ਬਣਦੀ ਹੈ। ਜਿਸ ਵੀ ਵਿਸ਼ੇ ਉੱਤੇ ਆਪ ਜੀ ਦੀ ਕਲਮ ਤੁਰਦੀ ਹੈ, ਰਵਾਨੀ ਨਾਲ ਤੁਰੀ ਹੀ ਚਲੀ ਜਾਂਦੀ ਹੈ, ਕਿਤੇ ਵੀ ਅੱਕਦੀ-ਥੱਕਦੀ ਨਹੀਂ।

ਭਾਈ ਸੰਤੋਖ ਸਿੰਘ ਜੀ ਦੀ ਕਵਿਤਾ ਵਿਚ ਸਾਰੇ ਹੀ ਰਸ ਵਿਦਮਾਨ ਹਨ। ਸ਼ਿੰਗਾਰ ਰਸ, ਹਾਸ ਰਸ, ਵੀਰ ਰਸ, ਭਿਆਨਕ ਰਸ, ਰੌਦਰ ਰਸ, ਸ਼ਾਂਤ ਰਸ, ਕਰੁਣਾ ਰਸ ਕਿਹੜੇ-ਕਿਹੜੇ ਰਸ ਦੀ ਗੱਲ ਕਰੀਏ, ਸਮੂਹ ਕਾਵਿ-ਰਸਾਂ ਰੂਪੀ ਫੁੱਲਾਂ ਦਾ ਦਿਲਕਸ਼ ਗੁਲਦਸਤਾ ਹੈ, ਮਹਾਂਕਵੀ ਜੀ ਦਾ ਹਰੇਕ ਮਹਾਨ ਗ੍ਰੰਥ। ਗੁਰਬਾਣੀ ਵਿਚ ਦਰਸਾਏ ਕਿਸੇ ਸਿਧਾਂਤ ਦੀ ਵਿਆਖਿਆ ਕਰਨ ਲੱਗਦੇ ਹਨ ਤਾਂ ਸ਼ਾਂਤ ਰਸ ਅਤੇ ਭਾਵਾਂ ਦੀ ਸਪੱਸ਼ਟਤਾ ਸਾਫ਼ ਦਿੱਸ ਆਉਂਦੀ ਹੈ। ਇਵੇਂ ਹੀ ਜਦੋਂ ਕਿਸੇ ਜੰਗ-ਯੁੱਧ ਦਾ ਵਰਨਣ ਕਰਦੇ ਹਨ ਤਾਂ ਵੀਰ ਰਸ ਫੁੱਟ-ਫੁੱਟ ਕੇ ਨਿਕਲਦਾ ਹੈ। ਧੌਂਸਿਆਂ ਦੀ ਧੁੰਕਾਰ, ਘੋੜਿਆਂ ਦੀ ਹੁੰਕਾਰ, ਹਾਥੀਆਂ ਦੀ ਚਿੰਘਾੜ, ਯੋਧਿਆਂ ਦੀ ਭਿੜੰਤ, ਤੋਪਾਂ ਤੇ ਬੰਦੂਕਾਂ ਦੀ ਦਨਾ-ਦਨ ਤੇ ਤੜਾ-ਤੜ ਦੇ ਆਵਾਜ਼ੇ ਪ੍ਰਤੱਖ ਸੁਣਾਈ ਦਿੰਦੇ ਲੱਗਦੇ

ਹਨ। ਤੀਰਾਂ, ਤਲਵਾਰਾਂ ਤੇ ਨੇਜ਼ਿਆਂ ਦੀ ਚਮਕਾਰ ਜਿਵੇਂ ਅੱਖਾਂ ਨੂੰ ਚੁੰਧਿਆ ਰਹੀ ਹੋਵੇ, ਬਹਾਦਰ ਸੈਨਿਕਾਂ ਦੇ ਜੈਕਾਰੇ ਤੇ ਲਲਕਾਰੇ ਜਿਵੇਂ ਕੰਨਾਂ ਦੇ ਪੜਦੇ ਪਾੜ ਰਹੇ ਹੋਣ। ਯੁੱਧ ਵਰਨਣ ਵਿਚ ਜਿੱਥੇ ਕੜਕਵੀਂ ਤੇ ਗਰਜਵੀਂ ਸ਼ਬਦਾਵਲੀ ਅਤੇ ਤੇਜ਼ ਚਾਲ ਛੰਦਾਂ ਦੀ ਵਰਤੋਂ ਕੀਤੀ ਗਈ ਹੈ, ਉੱਥੇ ਭਿਆਨਕ, ਰੌਦਰ ਅਤੇ ਵੀਭਤਸ ਰਸ ਵੀ ਭਰਪੂਰ ਮਿਲਦਾ ਹੈ।

ਮਹਾਂਕਵੀ ਜੀ ਦੀਆਂ ਰਚਨਾਵਾਂ, ਵਿਸ਼ੇਸ਼ ਕਰਕੇ 'ਗੁਰੂ ਨਾਨਕ ਪ੍ਰਕਾਸ਼' ਅਤੇ 'ਗੁਰ ਪ੍ਰਤਾਪ ਸੂਰਜ' ਗ੍ਰੰਥ ਵਾਚਣ ਤੋਂ ਪਤਾ ਲੱਗਦਾ ਹੈ ਕਿ ਆਪ ਨਾ ਸਿਰਫ ਗੁਰਬਾਣੀ ਅਤੇ ਗੁਰ ਇਤਿਹਾਸ ਦੇ ਹੀ ਪੂਰਨ ਗਿਆਤਾ ਸਨ, ਬਲਕਿ ਲਗਭਗ ਸਮੂਹ ਇਲਮਾਂ ਦੇ ਵੀ ਆਲਮ-ਫਾਜ਼ਲ ਸਨ। ਵੈਦਿਕ, ਸੰਗੀਤ, ਛੰਦ-ਸ਼ਾਸਤਰ, ਸ਼ਸਤਰ ਵਿਦਿਆ, ਯੁੱਧ ਕੌਸ਼ਲ, ਰਾਜਨੀਤੀ, ਜੋਤਿਸ਼, ਦਰਸ਼ਨ, ਮਨੋਵਿਗਿਆਨ ਸਭ ਦਾ ਹੀ ਆਪ ਨੂੰ ਪੂਰਨ ਗਿਆਨ ਸੀ, ਜਿਸ ਦੇ ਚਮਤਕਾਰ ਆਪ ਜੀ ਰਚਿਤ ਗ੍ਰੰਥਾਂ ਵਿਚ ਪ੍ਰਤੱਖ ਮਿਲਦੇ ਹਨ। ਇਨ੍ਹਾਂ ਦੋ ਮਹਾਨ ਗ੍ਰੰਥਾਂ ਵਿਚ ਪੰਜਾਬ ਦਾ ਤਕਰੀਬਨ ਤਿੰਨ ਸੌ ਸਾਲ ਦਾ ਧਾਰਮਿਕ, ਸਮਾਜਿਕ, ਸੰਸਕ੍ਰਿਤਕ, ਰਾਜਨੀਤਕ ਤੇ ਆਰਥਿਕ ਇਤਿਹਾਸ ਵਿਸਥਾਰ ਸਹਿਤ ਕਲਮਬੰਦ ਕੀਤਾ ਹੋਇਆ ਹੈ। ਉਸ ਸਮੇਂ ਪ੍ਰਚਲਿਤ ਸਮੂਹ ਧਰਮਾਂ ਅਤੇ ਮੱਤ-ਮਤਾਂਤਰਾ ਨਾਲ ਸੰਬੰਧਤ ਸਿੱਧ, ਨਾਥ, ਜੋਗੀ, ਤਪੱਸਵੀਂ, ਜਤੀ, ਬ੍ਰਹਮਚਾਰੀ, ਸੰਨਿਆਸੀ, ਅਵਧੂਤ, ਵੈਰਾਗ਼ੀ, ਤਿਆਗੀ, ਸਾਧੂ, ਗਿਆਨੀ, ਭਗਤ, ਸੰਤ, ਮਹੰਤ, ਦਿਗੰਬਰ, ਵੈਸ਼ਣਵ, ਦੇਵੀ ਭਗਤ, ਸੂਫ਼ੀ, ਕਾਜ਼ੀ, ਮੁੱਲਾਂ, ਪੰਡਤ, ਪੀਰ-ਫ਼ਕੀਰ ਆਦਿ ਸਾਧਕਾਂ ਦੀ ਇਨ੍ਹਾਂ ਗ੍ਰੰਥਾਂ ਵਿਚ ਵਿਸਥਾਰਤ ਚਰਚਾ ਮਿਲਦੀ ਹੈ ਅਤੇ ਦੰਭੀਆਂ-ਪਖੰਡੀਆਂ ਦੇ ਭਰਮ ਜਾਲ ਨੂੰ ਵੀ ਭਲੀਭਾਂਤ ਉਘਾੜਿਆ ਹੈ। ਇਤਿਹਾਸਕ ਤੇ ਪੌਰਾਣਿਕ ਹਸਤੀਆਂ ਅਤੇ ਨਾਵਾਂ-ਥਾਵਾਂ ਦੇ ਹਵਾਲੇ ਵੀ ਥਾਂ-ਥਾਂ ਮਿਲਦੇ ਹਨ। ਇਸ ਤੋਂ ਇਲਾਵਾ ਗੁਰੂ ਸਾਹਿਬਾਨ ਦੇ ਸਮਕਾਲੀ ਸਿੱਖਾਂ-ਸੇਵਕਾਂ ਦੀਆਂ ਆਦਰਸ਼ਕ ਤੇ ਸਿੱਖਿਆਦਾਇਕ ਵਾਰਤਾਵਾਂ ਵੀ ਵਿਸਥਾਰ ਵਿਚ ਮਿਲਦੀਆਂ ਹਨ।

ਕਲਾ ਪੱਖ ਤੋਂ ਵੀ ਇਨ੍ਹਾਂ ਗ੍ਰੰਥਾਂ ਦਾ ਸੰਸਾਰ ਸਾਹਿਤ ਵਿਚ ਨਿਵੇਕਲਾ ਅਤੇ ਸ਼੍ਰੋਮਣੀ ਸਥਾਨ ਹੈ। ਕਿਸੇ ਕਵੀ ਦੀ ਰਚਨਾ ਸ਼ਾਂਤ ਰਸ ਪ੍ਰਧਾਨ ਹੁੰਦੀ ਹੈ ਤਾਂ ਦੂਜੇ ਦੀ ਰਚਨਾ ਵਿਚ ਬੀਰ ਰਸ ਭਾਰੂ ਹੁੰਦਾ ਹੈ, ਪ੍ਰੰਤੂ ਭਾਈ ਸੰਤੋਖ ਸਿੰਘ ਜੀ ਨੇ ਸਮੂਹ ਕਾਵਿ-ਰਸਾਂ ਦੀ ਵਰਤੋਂ ਬੜੀ ਸੁਚੱਜਤਾ ਨਾਲ ਕੀਤੀ ਹੈ। ਵਿਭਿੰਨ ਪ੍ਰਕਾਰ ਦੇ ਛੰਦਾਂ ਤੇ ਅਲੰਕਾਰਾਂ ਦੀ ਵਰਤੋਂ ਵਿਚ ਵੀ ਆਪ ਕੁੱਲ ਨਾਮਵਰ ਕਵੀਆਂ ਨੂੰ ਪਛਾੜ ਗਏ ਹਨ। ਆਪ ਜੀ ਦੀਆਂ ਰਚਨਾਵਾਂ ਵਿਚ ਕਾਵਿ-ਗੁਣਾਂ ਦੀ ਨਿਪੁੰਨਤਾ ਅਤੇ ਉੱਚਤਾ ਕਾਰਨ ਹੀ ਆਪ ਜੀ ਨੂੰ 'ਚੂੜਾਮਣਿ ਕਵੀ' ਦਾ ਦਰਜਾ ਦਿੱਤਾ ਗਿਆ ਹੈ। ਵਿਖਿਆਤ ਸਿੱਖ ਸਕਾਲਰ ਪ੍ਰੋਫੈਸਰ ਪਿਆਰਾ ਸਿੰਘ ਪਦਮ ਅਨੁਸਾਰ "ਜਾਇਸੀ ਵਾਲੀ ਕੋਮਲਤਾ, ਤੁਲਸੀ ਦਾਸ ਵਾਲੀ ਸਰਲਤਾ, ਸੂਰਦਾਸ ਵਾਲੀ ਮਧੁਰਤਾ ਅਤੇ ਕੇਸ਼ਵ ਦਾਸ ਵਾਲੀ ਵਿਦਵਤਾ ਦੀ ਚਮਕ ਜੇਕਰ ਅਸੀਂ ਕਿਸੇ ਥਾਂ ਇਕੱਠੀ ਵੇਖਣੀ ਹੋਵੇ ਤਾਂ ਭਾਈ ਸਾਹਿਬ ਦੀ ਕਾਵਿ-ਰਚਨਾ ਵਿਚ ਇਸ ਦੇ ਸਹਿਜੇ ਹੀ ਦਰਸ਼ਨ ਹੋ

ਜਾਂਦੇ ਹਨ। ਜਿਵੇਂ ਤੁਲਸੀ ਤੇ ਸੂਰਦਾਸ ਦੇ ਨਾਇਕ ਰਾਮ ਤੇ ਕ੍ਰਿਸ਼ਨ ਜੀ ਸਨ, ਇਵੇਂ ਹੀ ਭਾਈ ਸੰਤੋਖ ਸਿੰਘ ਜੀ ਦੇ ਕਾਵਿ-ਨਾਇਕ 'ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ' ਸਨ। ਆਪ ਇਕ ਛੋਟੀ ਜਿਹੀ ਰਿਆਸਤ ਕੈਥਲ ਵਿਚ ਨਿਵਾਸ ਰੱਖ ਕੇ ਵੀ ਵੱਡੇ-ਵੱਡੇ ਸ਼ਾਹੀ ਦਰਬਾਰਾਂ ਦੇ ਰਾਜ ਕਵੀਆਂ ਨੂੰ ਮਾਤ ਕਰ ਗਏ ਅਤੇ ਭਾਰਤੀ ਤੇ ਸੰਸਾਰ ਸਾਹਿਤ ਵਿਚ ਇਕ ਸ਼੍ਰੋਮਣੀ ਅਸਥਾਨ ਬਣਾ ਗਏ।"

ਭਾਈ ਸੰਤੋਖ ਸਿੰਘ ਜੀ ਬਾਰੇ ਸਿੱਖ ਪੰਥ ਵਿਚ ਮਸ਼ਹੂਰ ਸੀ ਕਿ ਆਪ ਜੀ ਦਾ ਮੁੱਖ ਸੂਰਜ ਅਤੇ ਕਵਿਤਾ ਕਿਰਨਾਂ ਹਨ। ਕਿਤਨਾ ਚੰਗਾ ਹੁੰਦਾ ਜੇਕਰ ਆਪ ਜੀ ਦੀ ਅਨਮੋਲ ਰਚਨਾ ਚੰਦਰਮਾ ਨੂੰ ਦਾਗ਼ ਲੱਗਣ ਦੀ ਤਰ੍ਹਾਂ ਕੁਝ ਕੁ ਗੁਰਮਤਿ ਵਿਰੋਧੀ ਅਤੇ ਬ੍ਰਾਹਮਣੀ ਰਹੁ-ਰੀਤਾਂ ਦੀ ਮਿਲਾਵਟ ਤੋਂ ਬਚੀ ਰਹਿੰਦੀ। ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ ਕਿ "ਭਾਈ ਸਾਹਿਬ ਨੂੰ ਗੁਰਮਤਿ ਵਿਚ ਪੂਰੀ ਸ਼ਰਧਾ ਤੇ ਪ੍ਰੇਮ ਸੀ, ਪਰ ਪੰਡਤਾਂ ਦੀ ਸੰਗਤ ਅਤੇ ਪ੍ਰੇਰਨਾ ਕਰਕੇ (ਕਿ ਜੇਕਰ ਆਪ ਗੁਰੂਆਂ ਦੀ ਕਥਾ ਨੂੰ ਪੌਰਾਣਿਕ ਰੀਤੀ ਅਨੁਸਾਰ ਅਵਤਾਰਾਂ ਜੇਹੀ ਲਿਖੋਗੇ ਅਤੇ ਸ਼ਾਸਤਰਾਂ ਤੋਂ ਵਿਰੁੱਧ ਆਪ ਦੇ ਪੁਸਤਕ ਨਹੀਂ ਹੋਣਗੇ ਤਾਂ ਉਨ੍ਹਾਂ ਦਾ ਬਹੁਤਾ ਪ੍ਰਚਾਰ ਹੋਊ ਅਤੇ ਸਭ ਆਪ ਦੀ ਰਚਨਾ ਨੂੰ ਆਦਰ ਨਾਲ ਪੜ੍ਹਨਗੇ) ਕਈ ਥਾਈਂ ਟਪਲਾ ਖਾ ਗਏ ਹਨ।" (ਮਹਾਨ ਕੋਸ਼)

ਪ੍ਰੰਤੂ ਇਹ ਦਲੀਲ ਨਿਆਏ-ਸੰਗਤ ਨਹੀਂ ਜਾਪਦੀ। ਇਹ ਤਾਂ ਉਹੋ ਗੱਲ ਹੋਈ ਜਿਵੇਂ ਸ਼ਹੀਦ ਭਗਤ ਸਿੰਘ ਬਾਰੇ ਅਕਸਰ ਕਿਹਾ ਜਾਂਦਾ ਹੈ ਕਿ ਉਸ ਦੇ ਕੁਝ ਨਜ਼ਦੀਕੀ ਸਾਥੀਆਂ ਨੇ ਉਸ ਨੂੰ ਇਹ ਸਲਾਹ ਦਿੱਤੀ ਸੀ ਕਿ ਜੇਕਰ ਤੂੰ ਸਰਦਾਰ ਬਣਿਆ ਰਹਿਣ ਦੀ ਥਾਂ ਘੋਨਾ-ਮੋਨਾ ਹੀ ਰਹੇ ਤਾਂ ਤੇਰੀ ਸ਼ਹਾਦਤ ਦਾ ਵਧੇਰੇ ਪ੍ਰਚਾਰ ਹੋਵੇਗਾ ਵਰਨਾ ਬਹੁਗਿਣਤੀ ਵਾਲੀ ਹਿੰਦੂ ਕੌਮ ਤੇਰੀ ਸ਼ਹਾਦਤ ਨੂੰ ਨਹੀਂ ਅਪਣਾਵੇਗੀ। ਲੇਕਿਨ ਅਜਿਹਾ ਸੋਚਣਾ ਬਿਲਕੁਲ ਫਜ਼ੂਲ ਹੈ ਅਤੇ ਭਾਈ ਸੰਤੋਖ ਸਿੰਘ ਜੀ ਵਰਗੀ ਮਹਾਨ ਹਸਤੀ ਸਿਰਫ ਵਧੇਰੇ ਸ਼ੋਹਰਤ ਮਿਲਣ ਦੇ ਲਾਲਚ ਵਿਚ ਆਪਣੀ ਅਦੁੱਤੀ ਰਚਨਾ ਵਿਚ ਜਾਣ-ਬੁੱਝ ਕੇ ਰਲੇ ਕਿਸੇ ਸੂਰਤ ਵਿਚ ਵੀ ਬਰਦਾਸ਼ਤ ਨਹੀਂ ਸੀ ਕਰ ਸਕਦੀ।

ਇਹ ਇਕ ਮੰਨੀ ਹੋਈ ਗੱਲ ਹੈ ਕਿ ਭਾਈ ਸਾਹਿਬ ਦੇ ਸਮੇਂ ਕੈਥਲ, ਜੋ ਕਿ ਹਿੰਦੂਆਂ ਦਾ ਪ੍ਰਾਚੀਨ ਤੀਰਥ ਅਸਥਾਨ ਵੀ ਹੈ, ਪੰਡਤਾਂ ਤੇ ਵਿਦਵਾਨਾਂ ਦਾ ਤਕੜਾ ਗੜ੍ਹ ਬਣ ਚੁੱਕਾ ਸੀ। ਪਹੋਵਾ ਤੇ ਕੁਰਖੇਤਰ ਜਿਹੇ ਪ੍ਰਸਿੱਧ ਤੀਰਥ ਅਸਥਾਨ ਵੀ ਇਸ ਦੇ ਗਵਾਂਢ ਵਿਚ ਹੀ ਸਨ ਜਿੱਥੇ ਸਨਾਤਨ ਮੱਤ ਦਾ ਪ੍ਰਚਾਰ ਤਾਂ ਹੁੰਦਾ ਹੀ ਸੀ, ਬਲਕਿ ਇਥੇ ਵੈਸ਼ਣਵ ਮੱਤ ਦਾ ਵੀ ਕਾਫੀ ਪ੍ਰਭਾਵ ਸੀ। ਭਾਈ ਸੰਤੋਖ ਸਿੰਘ ਜੀ ਦੀ ਹਿੰਮਤ ਅਤੇ ਦਲੇਰੀ ਦੀ ਤਾਂ ਸਗੋਂ ਦਾਦ ਦੇਣੀ ਬਣਦੀ ਹੈ ਜਿਨ੍ਹਾਂ ਨੇ ਏਨੇ ਵਿਰੋਧੀ ਅਤੇ ਅਨਮਤੀ ਵਾਯੂਮੰਡਲ ਵਿਚ ਰਹਿੰਦਿਆਂ ਹੋਇਆ ਵੀ ਆਪਣੇ ਰਚਨਾਤਮਕ ਕਾਰਜਾਂ ਨੂੰ ਨਿਰੰਤਰ ਜਾਰੀ ਰੱਖਿਆ ਅਤੇ ਸਫ਼ਲਤਾ ਸਹਿਤ ਸੰਪੂਰਨ ਵੀ ਕੀਤਾ। ਰਲੇ ਪੈਣ ਦੀ ਗੱਲ ਦਰਅਸਲ ਇਉਂ ਹੈ ਕਿ ਭਾਈ ਸਾਹਿਬ ਨੂੰ ਰਾਜਾ ਕੈਥਲ ਵੱਲੋਂ ਸਹਾਇਤਾ ਲਈ ਲਿਖਾਰੀ ਪੰਡਤ ਮਿਲੇ ਹੋਏ ਸਨ, ਉਨ੍ਹਾਂ ਦੀ ਭਾਵਨਾ ਠੀਕ ਨਹੀਂ ਸੀ ਅਤੇ ਆਪਣੀ ਬਦਨੀਤੀ ਕਰਕੇ ਗੁਰ ਇਤਿਹਾਸ ਵਿਚ ਬ੍ਰਾਹਮਣੀ ਖਿਆਲਾਂ ਅਤੇ

ਅਨਮਤੀ ਰਹੁ-ਰੀਤਾਂ ਦੀ ਮਿਲਾਵਟ ਕਰਨ ਦੇ ਕੁਝ ਯਤਨਾਂ ਵਿਚ ਹਮੇਸ਼ਾ ਤਤਪਰ ਰਹਿੰਦੇ ਸਨ। ਭਾਈ ਸਾਹਿਬ ਨੇ ਉਨ੍ਹਾਂ ਦੇ ਖੋਟਪੁਣੇ ਤੇ ਬਦਨੀਤੀ ਦਾ ਜ਼ਿਕਰ ਆਪਣੀ ਰਚਨਾ ਵਿਚ ਕਈ ਥਾਂ ਕੀਤਾ ਹੈ। ਮਿਸਾਲ ਵਜੋਂ 'ਗੁਰਪ੍ਰਤਾਪ ਸੂਰਜ' ਦੀ ਬਾਰ੍ਹਵੀਂ ਰਾਸ ਆਪ ਸਪੱਸ਼ਟ ਲਿਖਦੇ ਹਨ—

"ਨਿੰਦਕ ਮੂਰਖ ਮਤਸਰ ਧਾਰੀ। ਰਾਸ਼ਭ, ਮਹਿਖ, ਕੋਲ ਸਮ ਭਾਰੀ। (39)
ਖੌਰੂੰ ਪਾਹਿਂ ਕੁਬਚ ਕੋ ਭਾਖੈਂ। ਦੂਸ਼ਤ ਕਰਨ ਗਾਂਧਲੀ ਕਾਂਖੈਂ।
ਸੋ ਝਖ ਮਾਰਤ ਰਹੈਂ ਕੁਪੱਤੇ। ਬਿਗਰੈ ਨਹਿ ਕਬਹੂੰ ਰਸ ਅੱਤੇ।" (40)

ਦੇਵੀ ਅਰਾਧਨਾ ਦਾ ਪ੍ਰਸੰਗ ਆਦਿ ਵਾਧੂ ਗੱਲਾਂ ਇਨ੍ਹਾਂ ਵੱਲੋਂ ਦੁਸ਼ਟਤਾਈ ਕਾਰਨ ਚੋਰੀ ਹੀ ਪਾਈਆਂ ਲੱਗਦੀਆਂ ਹਨ, ਕਿਉਂਕਿ ਸੰਮਤ 1900 ਵਿਚ ਸਾਵਣ ਮਹੀਨੇ ਮਹਾਂਕਵੀ ਜੀ ਨੇ 'ਗੁਰਪ੍ਰਤਾਪ ਸੂਰਜ' ਗ੍ਰੰਥ ਸੰਪੂਰਨ ਕੀਤਾ ਅਤੇ ਇਸੇ ਸਾਲ ਕੱਤਕ ਦੇ ਮਹੀਨੇ ਆਪ ਜੀ ਨੂੰ ਦਰਗਾਹੀ ਸੱਦੇ ਆ ਗਏ ਅਤੇ ਸੋਧ-ਸੁਧਾਈ ਕਰਨ ਦਾ ਸ਼ਾਇਦ ਆਪ ਨੂੰ ਮੌਕਾ ਹੀ ਨਾ ਮਿਲ ਸਕਿਆ। ਕੁਝ ਹੋਰ ਕਾਰਨ ਇਹ ਵੀ ਬਣੇ ਕਿ 'ਗੁਰਪ੍ਰਤਾਪ ਸੂਰਜ' ਗ੍ਰੰਥ ਆਪਣੀ ਸੰਪੂਰਨਤਾ ਵੱਲ ਵੱਧ ਰਿਹਾ ਸੀ ਕਿ ਮਹਾਰਾਜਾ ਕੈਥਲ ਭਾਈ ਉਦੈ ਸਿੰਘ ਜੀ, ਜਿਨ੍ਹਾਂ ਦੇ ਸਹਿਯੋਗ ਨਾਲ ਸਭ ਕਾਰਜ ਚੱਲ ਰਹੇ ਸਨ, ਪਰਲੋਕ ਸਿਧਾਰ ਗਏ। ਉਪਰੰਤ ਰਿਆਸਤ ਨੂੰ ਅੰਗ੍ਰੇਜ਼ੀ ਸਰਕਾਰ ਨੇ ਜ਼ਬਤ ਕਰ ਲਿਆ, ਪੂਰੀ ਰਿਆਸਤ ਵਿਚ ਲੁੱਟ-ਮਾਰ ਤੇ ਅਫੜਾ-ਦਫੜੀ ਮੱਚ ਗਈ। ਭਾਈ ਸਾਹਿਬ ਦਾ ਸਰੀਰ ਵੀ ਸਾਥ ਨਹੀਂ ਸੀ ਦੇ ਰਿਹਾ, ਬਹੁਤ ਕਮਜ਼ੋਰੀ ਹੋ ਚੁੱਕੀ ਸੀ। ਅਜਿਹੇ ਹਾਲਾਤਾਂ ਵਿਚ ਗ੍ਰੰਥ ਦੀ ਸੋਧ-ਸੁਧਾਈ ਕਦੋਂ ਹੋਣੀ ਸੀ ਅਤੇ ਕਿਸ ਨੇ ਕਰਨੀ ਸੀ ?

ਆਪਣੀਆਂ ਸ਼ਾਹਕਾਰ ਰਚਨਾਵਾਂ, 'ਗੁਰੂ ਨਾਨਕ ਪ੍ਰਕਾਸ਼' ਅਤੇ 'ਗੁਰ ਪ੍ਰਤਾਪ ਸੂਰਜ' ਗ੍ਰੰਥ ਦੁਆਰਾ ਜੋ ਦਸ ਗੁਰੂ ਸਾਹਿਬਾਨ ਦਾ ਮੁਕੰਮਲ ਬਹੁਮੁੱਲਾ ਇਤਿਹਾਸ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ ਨੇ ਸਿੱਖ ਪੰਥ ਦੀ ਭੇਟਾ ਕੀਤਾ ਹੈ, ਇਸ ਦੇ ਫਲਸਰੂਪ ਆਪ ਜੀ ਦਾ ਨਾਮ ਰਹਿੰਦੀ ਦੁਨੀਆਂ ਤੱਕ ਧਰੂ ਤਾਰੇ ਵਾਂਗ ਚਮਕਦਾ ਤੇ ਦਮਕਦਾ ਰਹੇਗਾ ਅਤੇ ਆਪ ਜੀ ਦੀ ਅਦੁੱਤੀ ਕਾਵਿ-ਰਚਨਾ ਅਕਾਰ ਤੇ ਪ੍ਰਕਾਰ ਦੇ ਪੱਖੋਂ ਸਰਬੋਤਮ ਹੋਣ ਕਰਕੇ ਸੰਸਾਰ ਭਰ ਵਿਚ ਪਿਆਰੀ ਤੇ ਸਤਿਕਾਰੀ ਜਾਂਦੀ ਰਹੇਗੀ। ਅੰਤ ਵਿਚ ਮਹਾਂਕਵੀ ਜੀ ਨੂੰ ਕਾਵਿ-ਸ਼ਰਧਾਂਜਲੀ ਦੇ ਰੂਪ ਵਿਚ ਕੁਝ ਸਤਰਾਂ ਜ਼ਰੂਰ ਪੇਸ਼ ਕਰਨੀਆਂ ਚਾਹਾਂਗਾ—

"ਗੁਰੂ ਚਰਨਾ ਦੇ ਭੌਰੇ, ਆਲਮ-ਫ਼ਾਜ਼ਲ, ਪਰਮ ਗਿਆਨੀ।
ਮਹਾਂਕਵੀ ਸੰਤੋਖ ਸਿੰਘ ਜੀ ਦੀ ਹੈ ਘਾਲ ਲਾਸਾਨੀ।
ਗੁਰ-ਇਤਿਹਾਸ ਨੂੰ ਲਿਖਣ ਦੀ ਜੋ ਵੱਡਮੁੱਲੀ ਸੇਵ ਕਮਾਈ।
ਅੱਜ ਤੀਕਰ ਨਾ ਐਸੀ ਸ਼ੋਭਾ, ਕਿਸੇ ਦੇ ਹਿੱਸੇ ਆਈ।
ਦੇਸ਼-ਵਿਦੇਸ਼ ਦੇ ਗੁਰੂ-ਘਰਾਂ ਵਿਚ, ਹੋ ਰਹੀ ਕਥਾ ਰੋਜ਼ਾਨਾ।
ਤਾਹੀਉਂ ਕੁੱਲ ਜਹਾਨ ਉਜਾਗਰ, ਸਿੱਖ ਪੰਥ ਦੀਆਂ ਸ਼ਾਨਾਂ।
ਜਿਸ ਸ਼ਰਧਾ ਅਤੇ ਪਿਆਰ 'ਚ ਭਿੱਜ ਕੇ, ਗੁਰਾਂ ਦੀ ਮਹਿਮਾ ਗਾਈ।

ਕਵੀ ਰਾਜ ਜੀ ਨੂੰ ਵੀ ਦੇ ਗਈ, ਅਮਰ, ਅਨੰਤ ਵਡਾਈ।
ਰੋਮ-ਰੋਮ ਹੈ ਰਿਣੀ ਆਪ ਦਾ, ਕਲਗੀਧਰ ਦੇ ਪਿਆਰੇ।
'ਅਰਸ਼ੀ' ਦਿਲ ਦੀਆਂ ਗਹਿਰਾਈਆਂ ਤੋਂ ਸਦਕੇ ਤੇ ਬਲਿਹਾਰੇ।"

**ਫੁਟਨੋਟ**

1. ਚੂੜਾਮਣਿ=ਤਾਜ (ਮੁਕਟ) ਦੀ ਮਣੀ (ਰਤਨ), ਅਰਥਾਤ ਸਿਰਤਾਜ ਰਤਨ

2. ਆਪ ਜੀ ਦੇ ਜਨਮ-ਵਰ੍ਹੇ ਬਾਰੇ ਸਾਰੇ ਵਿਦਵਾਨ ਇਕ ਮੱਤ ਨਹੀਂ। ਕੁਝ ਇਕ ਨੇ ਜਨਮ 1785 ਈਸਵੀ ਅਤੇ 1787 ਈਸਵੀ ਵੀ ਲਿਖਿਆ ਹੈ, ਲੇਕਿਨ ਬਹੁਮਤ 1788 ਈਸਵੀਂ ਬਾਰੇ ਹੀ ਹੈ। ਇੰਜ ਹੀ ਮਹਾਂਕਵੀ ਜੀ ਵੱਲੋਂ ਲੰਬਾ ਅਰਸਾ ਅੰਮ੍ਰਿਤਸਰ ਅਤੇ ਬੂੜੀਆ ਰਿਹਾਇਸ਼ ਰੱਖਣ ਕਾਰਨ ਕੁਝ ਲੇਖਕ ਆਪ ਜੀ ਦਾ ਜਨਮ ਅੰਮ੍ਰਿਤਸਰ ਜਾਂ ਬੂੜੀਆ ਲਿਖਣ ਦਾ ਭੁਲੇਖਾ ਵੀ ਖਾ ਗਏ ਹਨ।

3. ਗਿ. ਸੰਤ ਸਿੰਘ ਜੀ, ਜੋ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਦੀ ਮਹਾਨ ਸੇਵਾ 'ਤੇ ਸੁਸ਼ੋਭਿਤ ਸਨ, ਸ੍ਰੀ ਹਰਿਮੰਦਰ ਸਾਹਿਬ ਵਿਖੇ ਕਥਾ ਕਰਨ ਤੋਂ ਇਲਾਵਾ ਇਸ ਅਸਥਾਨ ਦੀ ਚੱਲ ਰਹੀ ਉਸਾਰੀ ਦੀ ਕਾਰ ਸੇਵਾ ਵੀ ਕਰਾਇਆ ਕਰਦੇ ਸਨ। ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪ ਜੀ ਦੀ ਪ੍ਰੇਰਨਾ ਨਾਲ ਹੀ ਸ੍ਰੀ ਹਰਿਮੰਦਰ ਸਾਹਿਬ ਦੀ ਸੋਨੇ ਦੀ ਸੇਵਾ ਕਰਵਾਈ, ਜਿਸ ਦਾ ਹਵਾਲਾ ਉਥੇ ਲੱਗੇ ਪੱਤਰੇ ਤੋਂ ਮਿਲਦਾ ਹੈ। ਆਪ ਜੀ ਦਾ ਦੇਹਾਂਤ 1832 ਈਸਵੀਂ ਵਿਚ ਹੋਇਆ। ਅੰਮ੍ਰਿਤਸਰ ਵਿਖੇ 'ਕੱਟੜਾ ਭਾਈ ਸੰਤ ਸਿੰਘ' ਇਨ੍ਹਾਂ ਦੇ ਨਾਮ ਨਾਲ ਹੀ ਸਬੰਧਤ ਹੈ।

❑❑❑

# ਰੂਹਾਨੀਅਤ ਦਾ ਕਵੀ ਭਾਈ ਸੰਤੋਖ ਸਿੰਘ

*—ਡਾ. ਗੁਰਨਾਮ ਕੌਰ ਬੇਦੀ*

ਭਾਈ ਸੰਤੋਖ ਸਿੰਘ ਸਿੱਖ ਪੰਥ ਦਾ ਗੌਰਵ ਹਨ। ਆਪ ਉਹ ਚਾਨਣ-ਮੁਨਾਰਾ ਹਨ, ਜਿਨ੍ਹਾਂ ਨੇ ਗੁਰੂ-ਇਤਿਹਾਸ ਦੀ ਲਾਟ ਬਾਲ ਕੇ ਹਨ੍ਹੇਰੇ ਵਿੱਚ ਭਟਕਦੀ ਕੌਮ ਦਾ ਰਾਹ ਰੌਸ਼ਨ ਕੀਤਾ। ਉੱਤਰ ਮੱਧਕਾਲ, ਜਿਹੜਾ ਕਿ ਹਿੰਦੀ ਸਾਹਿਤ ਵਿਚ ਰੀਤੀਕਾਲ ਕਿਹਾ ਜਾਂਦਾ ਹੈ, ਜਦੋਂ ਬ੍ਰਜ ਭਾਸ਼ਾ ਵਿਚ ਕਵੀ ਸ਼ਿੰਗਾਰਕ ਰਚਨਾਵਾਂ ਲਿਖ ਰਹੇ ਸਨ ਤੇ ਦਰਬਾਰੀ ਕਵੀ ਆਪਣੇ ਸਰਪ੍ਰਸਤਾਂ ਦੇ ਜੱਸ ਗਾਇਨ ਵਿਚ ਲੀਨ ਸਨ, ਰੂਹਾਨੀਅਤ ਦੇ ਕਵੀ ਭਾਈ ਸੰਤੋਖ ਸਿੰਘ ਨੇ ਗੁਰੂ-ਜੱਸ ਗਾਇਨ ਕੀਤਾ। ਗੁਰਮਤਿ ਦੇ ਗੂੜ੍ਹ ਰਹੱਸ ਗੁਰੂ-ਜੀਵਨੀਆਂ ਰਾਹੀਂ ਆਪ ਨੇ ਇਤਨੇ ਰਗਾਤਮਕ ਢੰਗ ਨਾਲ ਪੇਸ਼ ਕੀਤੇ ਕਿ ਸਿੱਧਾਂਤਕ ਗੱਲਾਂ ਵਿਵਹਾਰਕ ਜੀਵਨ ਦਾ ਸਹਿਜ ਅੰਗ ਬਣ ਕੇ ਪ੍ਰਸਤੁਤ ਹੋਈਆਂ। ਭਾਈ ਸਾਹਿਬ ਦੇ ਨਾਇਕ ਦੱਸੇ ਗੁਰੂ ਹਨ, ਜਿਨ੍ਹਾਂ ਨੇ ਆਪਣੇ ਰੂਹਾਨੀ ਪ੍ਰਕਾਸ਼ ਨਾਲ ਕੁਲ ਆਲਮ ਨੂੰ ਮਾਨਵਤਾ ਦਾ ਸੰਦੇਸ਼ ਦਿੱਤਾ ਅਤੇ ਵਿਵਹਾਰਕ ਜੀਵਨ-ਜਾਂਚ ਸਿਖਾਈ। ਮੂਲ ਰੂਪ ਵਿਚ ਰੂਹਾਨੀਅਤ ਦਾ ਕਵੀ ਭਾਈ ਸੰਤੋਖ ਸਿੰਘ ਨਰੋਈ ਤੇ ਸਾਂਵੀ-ਸੁਚੱਜੀ ਜ਼ਿੰਦਗੀ ਦਾ ਰੂਹਾਨੀ ਕਦਰਾਂ-ਕੀਮਤਾਂ ਦਾ ਉਪਾਸਕ ਹੈ। ਭਾਰਤੀ ਸਭਿਆਚਾਰ, ਭਾਰਤੀ ਅਵਤਾਰਾਂ, ਪੀਰਾਂ-ਪੈਗ਼ੰਬਰਾਂ ਤੇ ਗੁਰੂਆਂ ਵਿਚੋਂ, ਜਿੱਥੋਂ ਵੀ ਉਨ੍ਹਾਂ ਨੂੰ ਰੂਹਾਨੀਅਤ ਦੀ ਝਲਕ ਪਈ, ਉੱਥੇ ਹੀ ਉਹ ਨਤ-ਮਸਤਕ ਹੋ ਗਏ ਤੇ ਬਿਨਾ ਝਿਜਕ ਉਨ੍ਹਾਂ ਦੇ ਉਪਦੇਸ਼ ਉਨ੍ਹਾਂ ਦੀਆਂ ਕਥਾਵਾਂ ਆਪਣੇ ਅੰਗ-ਸੰਗ ਕਰ ਲਈਆਂ। ਉਨ੍ਹਾਂ ਦੇ ਚਮਤਕਾਰ ਉਨ੍ਹਾਂ ਨੂੰ ਆਪਣੇ ਹੀ ਨਾਨਕ ਤੇ ਕਲਗੀਧਰ ਦੇ ਚਮਤਕਾਰ ਨਜ਼ਰ ਆਏ। ਬੇਸ਼ੱਕ ਭਾਈ ਸੰਤੋਖ ਸਿੰਘ ਦੀ ਕਲਮ ਇੱਕ ਸ਼ਰਧਾਲੂ ਸਿੱਖ ਦੀ ਕਲਮ ਹੈ, ਜਿਹੜੀ ਗੁਰੂ ਸਾਹਿਬਾਨ ਦੀਆਂ ਮਨੋਹਰ ਸ਼ਖਸੀਅਤਾਂ ਦੇ ਸਾਂਗੋ ਪਾਂਗ ਦ੍ਰਿਸ਼ ਉਲੀਕਦੀ ਹੈ ਪਰ ਇਸ ਕਲਮ ਕੋਲ ਕੱਟੜਤਾ ਨਾਮ ਦੀ ਕੋਈ ਚੀਜ਼ ਨਹੀਂ, ਪੂਰੇ ਭਾਰਤੀ ਸਭਿਆਚਾਰ ਵਿਚੋਂ, ਜਿੱਥੋਂ ਕਿੱਥੋਂ ਨੇਕੀ, ਪਿਆਰ ਤੇ ਉੱਚੀਆਂ-ਸੁੱਚੀਆਂ ਕਦਰਾਂ-ਕਮਤਾਂ ਦੀ ਝਲਕ ਪੈਂਦੀ ਹੈ, ਉੱਥੇ ਹੀ ਉਸ ਦੀ ਸਿਫ਼ਤ ਵਿਚ ਇਹ ਪਉਣ ਵਾਂਗ ਅਰੋਕ ਵਹਿ ਤੁਰਦੀ ਹੈ। ਇਹੀ ਨੇਕੀ ਤੇ ਪਵਿਤਰਤਾ ਗੁਰੂ-ਜੀਵਨ ਤੇ ਗੁਰ-ਉਪਦੇਸ਼ ਦਾ ਸਾਹਿਜ ਅੰਗ ਬਣ ਕੇ ਪੇਸ਼ ਹੁੰਦੀ ਹੈ। ਗੁਰੂ-ਕਾਲ ਦੇ ਵਿਚ ਜੋ ਕਾਰਜ ਭਾਈ ਗੁਰਦਾਸ ਜੀ ਨੇ ਕੀਤਾ ਤੇ ਗੁਰੂ ਸਤੋਤਰ ਲਿਖ ਕੇ ਜਿਸ ਤਰ੍ਹਾਂ ਭੱਟਾਂ ਨੇ ਸੰਗਤਾਂ ਦਾ ਮਾਰਗ-ਦਰਸ਼ਨ ਕੀਤਾ, ਉਹੀ ਕਾਰਜ ਆਪਣੇ ਕਾਲ ਵਿਚ ਗੁਰੂ ਇਤਿਹਾਸ ਲਿਖ ਕੇ ਭਾਈ ਸੰਤੋਖ ਸਿੰਘ ਜੀ ਨੇ ਕੀਤਾ।

---

ਪ੍ਰਿੰਸੀਪਲ-ਸਰੂਪ ਰਾਣੀ ਸਰਕਾਰੀ ਕਾਲਜ (ਇ) ਅਮ੍ਰਿਤਸਰ ; 9356133665

'ਗੁਰੂ ਗ੍ਰੰਥ ਸਾਹਿਬ' ਤੇ 'ਦਸਮ ਗ੍ਰੰਥ' ਤੋਂ ਬਾਅਦ ਸਿੱਖ ਸੰਗਤਾਂ ਨੇ ਜਿਸ ਗ੍ਰੰਥ ਨੂੰ ਸਭ ਤੋਂ ਵੱਧ ਪਿਆਰ ਤੇ ਸਤਿਕਾਰ ਦਿੱਤਾ ਹੈ। ਉਹ **'ਗੁਰੂ ਪ੍ਰਤਾਪ ਸੂਰਜ'** ਗ੍ਰੰਥ ਹੈ।

ਇਸ 'ਸੂਰਜ ਪ੍ਰਕਾਸ਼' ਦੇ ਰਚੇਤਾ ਭਾਈ ਸੰਤੋਖ ਸਿੰਘ 1787 ਈ. ਵਿਚ ਜ਼ਿਲ੍ਹਾ ਅੰਮ੍ਰਿਤਸਰ, ਤਹਿਸੀਲ ਨੂਰ-ਦੀ ਸਰਾਂ, ਜਿਸ ਨੂੰ ਕਿ ਹੁਣ 'ਕਿਲ੍ਹਾ ਸੰਤੋਖ ਸਿੰਘ' ਵਜੋਂ ਯਾਦ ਕੀਤਾ ਜਾਂਦਾ ਹੈ। ਭਾਈ ਦੇਵਾ ਸਿੰਘ ਤੇ ਮਾਤਾ ਰਜਾਦੀ ਦੇ ਘਰ ਜਨਮੇ। ਮੁੱਢਲੀ ਵਿਦਿਆ ਆਪ ਨੇ ਆਪਣੇ ਪਿਤਾ ਜੀ ਪਾਸੋਂ ਹੀ ਪ੍ਰਾਪਤ ਕੀਤੀ ਤੇ ਫਿਰ ਅੰਮ੍ਰਿਤਸਰ ਨਿਵਾਸੀ ਭਾਈ ਸੰਤ ਸਿੰਘ ਕੋਲ ਵਿਦਿਆ ਪ੍ਰਾਪਤੀ ਵਾਸਤੇ ਆਏ। ਆਗਮ-ਨਿਗਮ ਦੇ ਗਿਆਤਾ ਭਾਈ ਸੰਤ ਸਿੰਘ ਸੰਸਕ੍ਰਿਤ, ਬ੍ਰਜ ਤੇ ਗੁਰਬਾਣੀ ਦੇ ਪ੍ਰਕਾਂਡ ਪੰਡਿਤ ਸਨ। ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਆਪ ਦੀ ਵਿਦਵਤਾ ਦੀ ਮੁਕਤ-ਕੰਠ ਪ੍ਰਸ਼ੰਸਾ ਕੀਤੀ ਹੈ—

ਆਗਮ ਪ੍ਰਮਾਣ ਸ੍ਰੁਤਿ ਸਿੰਮ੍ਰਿਤਿ ਪ੍ਰਮਾਣ ਦੇਤ
ਬਯਾਸ ਕੇ ਸਮਾਨ ਕਥਾ ਕਰੇਂ ਮਨ ਹਰੇਂ ਹੈਂ
ਜਨਕ ਸੇ ਗਯਾਨਵਾਨ ਵਿਸ੍ਵਾਮਿਤ੍ਰ ਸੇ ਮਹਾਨ
ਭੀਸ਼ਮ ਪ੍ਰਮਾਨ ਧੀਰ ਧਾਰਬੇ ਕੋ ਖਰੇ ਹੈਂ

(ਨਾਨਕ ਪ੍ਰਕਾਸ਼, ਅਧਿਆਇ-੧)

ਅੰਮ੍ਰਿਤਸਰ ਆਪ ਦਸ ਸਾਲ ਰਹੇ। ਇਸ ਤੋਂ ਬਾਅਦ ਸੰਸਕ੍ਰਿਤ ਦੀ ਉਚੇਰੀ ਵਿਦਿਆ ਪ੍ਰਾਪਤ ਕਰਨ ਲਈ ਬਨਾਰਸ ਚਲੇ ਗਏ। ਜਿੱਥੇ ਆਪ ਨੇ ਪੰਜ ਸਾਲ ਸ਼ਾਸਤਰਾਂ ਦਾ ਅਧਿਐਨ ਕੀਤਾ। ਆਪ ਨੇ ਸੰਸਕ੍ਰਿਤ ਦੀ ਪ੍ਰਸਿੱਧ ਪੁਸਤਕ 'ਅਮਰ ਕੋਸ਼' ਦਾ ਕਵਿਤਾ ਵਿਚ ਅਨੁਵਾਦ ਕੀਤਾ ਤੇ ਇਸ ਦਾ ਨਾਂ 'ਨਾਮ ਕੋਸ਼' ਰੱਖਿਆ। ਬਨਾਰਸ ਤੋਂ ਵਾਪਸ ਆ ਕੇ ਆਪ ਨੇ ਆਪਣੇ ਇੱਕ ਬਜ਼ੁਰਗ ਦੀ ਪ੍ਰੇਰਣਾ ਨਾਲ ਬੂੜੀਏ ਰਿਹਾਇਸ਼ ਕੀਤੀ। ਇੱਥੇ ਰਹਿੰਦਿਆਂ ਹੀ ਆਪ ਦੀ ਸ਼ਾਦੀ ਜਗਾਧਰੀ ਵਿਚ ਬੀਬੀ ਰਾਮ ਕੌਰ ਨਾਲ ਹੋਈ ਤੇ ਆਪ ਸਾਹਿਬੇ ਔਲਾਦ ਹੋਏ। ਬੂੜੀਏ ਰਹਿੰਦਿਆਂ ਆਪ ਦੀ ਆਰਥਿਕ ਹਾਲਤ ਚੰਗੀ ਨਹੀਂ ਸੀ, ਮਾਲ ਔਕੜਾਂ ਕਾਰਨ ਕੁਝ ਸਮਾਂ ਇੱਧਰ-ਉੱਧਰ ਵੀ ਭਟਕਦੇ ਰਹੇ, ਕੁਝ ਸਮਾਂ ਪਟਿਆਲੇ ਵੀ ਰਹੇ। ਆਪਣੀ ਇਸ ਅਵਸਥਾ ਦਾ ਵਰਨਣ ਆਪ ਨੇ ਆਪਣੇ ਇੱਕ ਕਬਿੱਤ ਵਿਚ ਕੀਤਾ ਹੈ—

ਛੂਟਿਓ ਹੈ ਪ੍ਰਾਕ੍ਰਮ ਔ ਬਿਸਰਯੋ ਹੈ ਨੇਮ ਧਰਮ,
ਖੋਈ ਹਯਾਉ ਸ੍ਰਮ ਅਤਿ ਦੁਖ ਪਾਈਅਤ ਹੈ।
ਘਰ ਕੇ ਗੁਸਾਨੇ ਸਭ ਆਪ ਨੇ ਭਏ ਬਿਗਾਨੇ,
ਨਾਰੀ ਦੇਤ ਤਾਨੇ ਸੁਨ ਸਿਰ ਨਿਯਾਈਅਤ ਹੈ।
ਮਿਤ੍ਰ ਹੂ ਛੁਪਾਇ ਨੈਨ, ਸੂਧੇ ਹੂੰ ਨ ਬੋਲਹਿ ਬੈਨ,
ਮਨ ਮੈਂ ਨ ਧਰੈਂ ਜਾਂ ਕੇ ਢਿਗ ਜਾਈਅਤ ਹੈ।
ਦਵਾਰ ਪੈ ਕਰਜ਼ਦਾਰ ਠਾਂਢੇ ਮੁਖ ਦੇਤ ਗਾਰ
ਬਿਨਾ ਰੋਜ਼ਗਾਰ ਰੋਜ਼ ਗਾਰ ਖਾਈਅਤ ਹੈ।

ਆਪਣੇ ਜੀਵਨ ਦੇ ਅਤਿ ਕਠੋਰਤਮ ਦਿਨਾਂ ਵਿਚ ਆਪ ਆਪਣਾ ਸਮਾਂ ਗੁਰੂ ਇਤਿਹਾਸ ਲਿਖਣ ਤੇ ਖੋਜਣ ਵਿਚ ਲਗਾਉਂਦੇ ਰਹੇ। ਇਸ ਸਮੇਂ ਆਪ ਨੇ 'ਸ੍ਰੀ ਨਾਨਕ ਪ੍ਰਕਾਸ਼' ਦੀ ਰਚਨਾ ਕੀਤੀ। ਦੋ ਭਾਗਾਂ ਵਿਚ ਰਚੀ ਆਪ ਦੀ ਇਸ ਰਚਨਾ ਦੇ ਪੂਰਵਾਰਧ ਦੇ 73 ਤੇ ਉਤਰਾਰਧ ਦੇ 57 ਅਧਿਆਇ ਹਨ। ਕੁੱਲ ਛੰਦਾਂ ਦੀ ਗਿਣਤੀ 9700 ਹੈ। ਮਹਾਂਨਾਇਕ ਸਤਿਗੁਰੂ ਨਾਨਕ ਦੇਵ ਜੀ ਦੀ ਸਦ-ਗੁਣ ਭਰਪੂਰ, ਅਲੌਕਿਕ, ਲੋਕ ਕਲਿਆਣਕਾਰੀ ਦਿਬ-ਸ਼ਖਸੀਅਤ ਨੂੰ ਚਿਤ੍ਰਦੀ ਇਹ ਰਚਨਾ ਰੋਜ਼ਾਨਾ ਕਥਾ ਸੁਣਨ ਵਾਲਿਆਂ ਨੂੰ ਗੁਰਦੁਆਰਿਆਂ ਵਿਚ ਮੰਤਰ-ਮੁਗਧ ਕਰਦੀ ਆਈ ਹੈ। ਬੂੜੀਏ ਨਿਵਾਸ ਕਾਲ ਵਿਚ ਆਪ 'ਸ੍ਰੀ ਨਾਨਕ ਪ੍ਰਕਾਸ਼' ਲਿਖ ਚੁੱਕੇ ਸਨ ਤੇ ਬਾਕੀ ਗੁਰੂਆਂ ਦਾ ਸੰਪੂਰਣ ਇਤਿਹਾਸ ਲਿਖਣ ਲਈ ਉਤਾਵਲੇ ਸਨ। ਇਸ ਸਮੇਂ ਇੱਕ ਖੁਸ਼ਗਵਾਰ ਘਟਨਾ ਆਪ ਦੀ ਜ਼ਿੰਦਗੀ ਵਿਚ ਇਹ ਵਾਪਰੀ ਕਿ ਆਪ ਦੀ ਕੀਰਤੀ ਸੁਣ ਕੇ ਕੈਥਲ ਨਰੇਸ਼ ਉਦੈ ਸਿੰਘ ਨੇ ਸਾਦਰ ਆਪ ਨੂੰ ਆਪਣੇ ਕੋਲ ਬੁਲਾ ਲਿਆ ਤੇ ਇਸ ਤਰ੍ਹਾਂ ਆਪ ਘਰੇਲੂ ਚਿੰਤਾਵਾਂ ਤੋਂ ਮੁਕਤ ਹੋ ਕੇ ਦਰਬਾਰੀ ਕਵੀ ਤੇ ਵਿਦਵਾਨ ਦੇ ਰੂਪ ਵਿਚ ਆਪਣੀ ਜ਼ਿੰਦਗੀ ਦੇ ਅੰਤਿਮ ਸਮੇਂ 1843 ਈ. ਤੱਕ ਇੱਥੇ ਰਹੇ। ਰਾਜਾ ਉਦੈ ਸਿੰਘ ਗੁਰੂ ਘਰ ਦੇ ਪ੍ਰੇਮੀ ਤੇ ਵਿਦਵਾਨਾਂ ਦੇ ਕਦਰ-ਸ਼ਨਾਸ ਸਨ। 1826 ਈ. ਵਿਚ ਰਾਜਾ ਸਾਹਿਬ ਦੀ ਫ਼ਰਮਾਇਸ਼ ਤੇ ਹੀ ਆਪ ਨੇ ਜਪੁਜੀ ਦਾ ਟੀਕਾ 'ਗਰਬ ਗੰਜਨੀ' ਲਿਖਿਆ। ਇਸ ਟੀਕੇ ਦੀ ਰਚਨਾ ਦਾ ਕਾਰਨ ਸਾਧੂ ਆਨੰਦਘਨ ਦਾ ਰਚਿਆ ਜਪੁਜੀ ਦਾ ਟੀਕਾ ਬਣਿਆ। ਸਾਧੂ ਆਨੰਦਘਨ, ਜਿਹੜੇ ਕਿ ਭਾਈ ਸਾਹਿਬ ਦੇ ਸਮਕਾਲੀ ਸਨ, ਨੇ ਜਪੁਜੀ ਦੇ ਅਰਥ ਮਨਮਰਜ਼ੀ ਦੇ ਕਰਕੇ ਕਈ ਗੱਲਾਂ ਗੁਰੂ ਸਾਹਿਬ ਦੀ ਸ਼ਾਨ ਦੇ ਖਿਲਾਫ਼ ਲਿਖੀਆਂ। ਕੈਥਲ ਦੇ ਰਾਜੇ ਉਦੈ ਸਿੰਘ ਨੇ ਜਦ ਇਹ ਪੋਥੀ ਦੇਖੀ ਤਾਂ ਉਸ ਨੇ ਭਾਈ ਸਾਹਿਬ ਨੇ ਕਿਹਾ ਕਿ ਇਸ ਪੋਥੀ ਵਿਚਲੀਆਂ ਗੁਮਰਾਹਕੁੰਨ ਗੱਲਾਂ ਦਾ ਉੱਤਰ ਦੇਂਦੇ ਹੋਏ ਜਪੁਜੀ ਦਾ ਅਲੰਕਾਰ ਯੁਕਤ, ਸ਼ੁਧ ਤੇ ਸਪੱਸ਼ਟ ਟੀਕਾ, ਗੁਰਮਤਿ ਦੀ ਰੌਸ਼ਨੀ ਵਿਚ ਰਚੋ ਕਿਉਂਕਿ ਇਸ ਸ਼੍ਰੋਮਣੀ ਬਾਣੀ ਦੇ ਗੂੜ੍ਹ ਤੱਤ ਨੂੰ ਸਮਝਣਾ ਆਮ ਇਨਸਾਨ ਲਈ ਔਖਾ ਹੈ—

ਉਦੈ ਸਿੰਘ ਬਡ ਭੂਪ ਬਹਾਦਰੁ। ਕਾਵਿ ਬੁਲਾਇ ਰਖਯੋ ਢਿਗ ਸਾਦਰ।
ਸ੍ਰੀ ਗ੍ਰੰਥ ਸਾਹਿਬ ਗੁਰਬਾਨੀ। ਸ੍ਰਬ ਸਿਰੋਮਨਿ ਜਪੁਜੀ ਜਾਨੀ।੧੪।
ਅਰਥ ਗੰਭੀਰ ਮਹਾਨ ਮਹਾਨੇ। ਅਸ ਲਖਿ ਕਵਿ ਸੋ ਬਚਨ ਬਖਾਨੇ।
ਅਲੰਕਾਰ ਯੁਤ ਟੀਕਾ ਰਚੀਏ। ਨਿਰਨੈ ਅਰਥ ਧਰਹੁ ਮਤਿ ਖਚੀਏ।੧੫।
ਹੋਤ ਅਸ਼ੰਕਾ ਯਾ ਮਹਿ ਜੇਤੀ। ਬੁਧਿ ਬਲ ਕਰਹੁ ਹਰਹੁ ਅਬ ਤੇਤੀ।
ਸੁਨਿ ਕਰ ਬਚਨ ਨਿਪਤ ਕੋ ਨੀਕਾ। ਕਾਵਿ ਨੇ ਰੁਚਿਰ ਰਚਯੋ ਜਪੁ ਟੀਕਾ।੧੬।

ਭਾਈ ਸਾਹਿਬ ਦਾ ਵਿਸ਼ਵਾਸ ਸੀ ਕਿ ਇਸ ਟੀਕੇ ਨੂੰ ਪੜ੍ਹਣ ਨਾਲ ਹੰਕਾਰੀਆਂ ਦਾ ਹੰਕਾਰ ਟੁਟੇਗਾ। ਇਸੇ ਲਈ ਇਸ ਟੀਕੇ ਦਾ ਨਾਂ 'ਗਰਬ ਗੰਜਨੀ' ਹੈ। ਇਸ ਟੀਕੇ ਵਿਚ ਆਪ ਨੇ ਪਹਿਲੇ ਟੀਕਾਕਾਰਾਂ ਦੀਆਂ ਅਨੇਕ ਗਲਤੀਆਂ ਨੂੰ ਫੜਿਆ ਹੈ ਤੇ ਦਰੁਸਤ ਕੀਤੀਆਂ ਹਨ। ਜਿਵੇਂ **'ਸੁਣਿਐ ਜੋਗ ਜੁਗਤ ਤਨ ਭੇਦ'** ਅਤੇ **'ਵਾਰਿਆ ਨ ਜਾਵਾ ਏਕ ਵਾਰ'** ਦਾ ਤੁਲਨਾਤਮਕ ਅਧਿਐਨ ਵੇਖਿਆ ਜਾ ਸਕਦਾ ਹੈ।

'ਗਰਬ ਗੰਜਨੀ' ਗਦ ਰਚਨਾ ਹੈ। ਸਮੇਂ ਦੇ ਰਿਵਾਜ ਅਨੁਸਾਰ ਇਹ ਸਾਧ ਭਾਸ਼ਾ ਵਿਚ ਹੈ, ਜਿਸ ਵਿਚ ਸਮਕਾਲੀ ਪੰਡਿਤ ਤੇ ਸਾਧੂ ਸ਼ਾਸਤ੍ਰਾਰਥ ਕਰਦੇ ਸਨ। ਇਸ ਟੀਕੇ ਵਿਚ ਪਹਿਲਾਂ ਹਰ ਤੁੱਕ ਦੇ ਅਰਥ ਹਨ ਤੇ ਫਿਰ ਅਲੰਕਾਰ, ਧੁਨੀ ਦੱਸ ਕੇ ਹਰ ਪਉੜੀ ਦਾ ਕਾਵਿਕ ਵਿਸ਼ਲੇਸ਼ਣ ਕੀਤਾ ਹੈ। ਇਸ ਟੀਕੇ ਦੀ ਬੋਲੀ, ਇਸ ਦਾ ਤਰਜ਼ੇ-ਬਿਆਨ ਉਕਤੀਆਂ-ਯੁਕਤੀਆਂ ਪੰਡਤਾਈ ਭਰਪੂਰ ਹਨ। ਭਾਈ ਸਾਹਿਬ ਦੇ ਸਮੇਂ ਵੇਦਾਂਤ ਤੇ ਯੋਗਾਭਿਆਸ ਦਾ ਬਹੁਤ ਬੋਲਬਾਲਾ ਸੀ। ਭਾਈ ਸਾਹਿਬ ਨੇ ਗੁਰਮਤਿ ਸਿਧਾਤਾਂ ਨੂੰ ਹਰਮਨ ਪਿਆਰਾ ਬਣਾਉਣ ਲਈ ਵੇਦਾਂਤ ਨੂੰ ਇੱਕ ਸਾਧਨ ਵਜੋਂ ਵਰਤਿਆ ਤਾਂ ਕਿ ਹਿੰਦੂ ਜਨਤਾ ਗੁਰਬਾਣੀ ਨੂੰ ਵੇਦ-ਬਾਣੀ ਸਮਝ ਲਵੇ।

'ਗਰਬ ਗੰਜਨੀ' ਦੀ ਰਚਨਾ ਦੇ ਕੁਝ ਸਮੇਂ ਬਾਅਦ ਭਾਈ ਸੰਤੋਖ ਸਿੰਘ ਨੇ ਇੱਕ ਵਾਰ ਫਿਰ ਆਪਣੇ ਸਰਪ੍ਰਸਤ ਦੀ ਮੰਗ ਤੇ 'ਬਾਲਮੀਕ ਰਾਮਾਇਣ' ਦਾ ਬਹੁਤ ਹੀ ਸਰਲ ਤੇ ਮਧੁਰ ਬ੍ਰਜ ਭਾਸ਼ਾ ਵਿਚ ਛੰਦ-ਬੱਧ ਅਨੁਵਾਦ ਕੀਤਾ। ਇਸ ਵਿਚਲੀ ਕਥਾ ਦਾ ਸਰੂਪ, ਭਾਵਾਂ ਦਾ ਪ੍ਰਗਟਾਅ ਤੇ ਵਸਤੂ ਵਰਨਣ ਬਾਲਮੀਕੀ ਰਾਮਾਇਣ ਮੁਤਾਬਿਕ ਹੀ ਹੈ। ਭਾਵਾਂ ਦੀ ਮਾਰਮਿਕਤਾ, ਸਜੀਵ ਸ਼ੈਲੀ, ਸਰਸਤਾ ਤੇ ਸੁੰਦਰ ਦ੍ਰਿਸ਼ ਚਿਤਰਣ ਇਸ ਰਚਨਾ ਦੀਆਂ ਵਿਸ਼ੇਸ਼ ਖਾਸੀਅਤਾਂ ਹਨ।

ਭਾਈ ਸੰਤੋਖ ਸਿੰਘ ਨੇ ਸੰਸਕ੍ਰਿਤ ਦੇ ਵੇਦਾਂਤ ਗ੍ਰੰਥ 'ਆਤਮ ਪੁਰਾਣ' ਦਾ ਵੀ ਹਿੰਦੀ ਵਾਰਤਕ ਵਿਚ ਅਨੁਵਾਦ ਕੀਤਾ ਪਰ ਜਿਹੜੀ ਰਚਨਾ ਭਾਈ ਸਾਹਿਬ ਦੀ ਅਮਰ ਤੇ ਲਾਸਾਨੀ ਕੀਰਤੀ ਦਾ ਕਾਰਨ ਬਣੀ, ਉਹ ਹੈ ਸ੍ਰੀ ਗੁਰੂ ਪ੍ਰਤਾਪ ਸੂਰਜ, ਜਿਸ ਦਾ ਪ੍ਰਸਿੱਧ ਨਾਮ ਸੂਰਜ ਪ੍ਰਕਾਸ਼ ਹੈ। ਇਸ ਕਿਰਤੀ ਨੇ ਆਪ ਦੀ ਪ੍ਰਤਿਭਾ ਤੇ ਪ੍ਰਸਿੱਧੀ ਨੂੰ ਬੁਲੰਦੀ ਤੇ ਪਹੁੰਚਾਇਆ 'ਨਾਨਕ ਪ੍ਰਕਾਸ਼' ਆਪ ਪਹਿਲਾਂ ਹੀ ਲਿਖ ਚੁੱਕੇ ਸਨ। ਇਸ ਮਹਾਨ ਗ੍ਰੰਥ ਵਿਚ ਸਵਿਸਤਾਰ ਨੌਂ ਗੁਰੂਆਂ ਦੀ ਕਥਾ ਬਿਆਨੀ ਗਈ ਹੈ। 1823 ਤੋਂ ਲੈ ਕੇ 1843 ਤੱਕ ਪੂਰੇ ਵੀਹ ਸਾਲ ਆਪ ਨੇ ਇਸ ਰਚਨਾ ਲਈ ਘਾਲਣਾ ਘਾਲੀ। ਅਕਾਰ ਪੱਖੋਂ, ਕਿਸੇ ਇਕੱਲੇ ਵਿਅਕਤੀ ਦੁਆਰਾ ਰਚਿਆ ਇਹ ਮਹਾਨ ਗ੍ਰੰਥ ਹੈ। ਇਹ ਵੀਹ ਭਾਗਾਂ ਵਿਚ ਵੰਡਿਆ ਹੋਇਆ ਹੈ ਅਤੇ ਇਸ ਵਿਚ 12 ਰਾਸਾਂ ਅਤੇ 6 ਰੁੱਤਾਂ ਤੇ ਦੋ ਐਨਾਂ ਹਨ। ਛੇ ਰੁੱਤਾਂ 'ਤੇ ਦੋ ਐਨਾਂ ਵਿਚ ਦਸ਼ਮੇਸ਼ ਜੀ ਦਾ ਜੀਵਨ ਹੈ 12 ਰਾਸਾਂ ਵਿਚ ਨੌਂ ਗੁਰੂ ਸਾਹਿਬਾਨ ਦੀ ਕਥਾ ਹੈ। ਇਸ ਦੇ 1150 ਅਧਿਆਇ ਹਨ। ਭਾਈ ਸਾਹਿਬ ਨੇ ਇਸ ਕਾਰਜ ਨੂੰ ਨੇਪਰੇ ਚੜ੍ਹਾਉਣ ਲਈ ਗੁਰ-ਇਤਿਹਾਸ ਦੇ ਮਿਲਦੇ ਹਰ ਸਰੋਤ ਤੇ ਸੀਨਾ-ਬ-ਸੀਨਾ ਚਲੀਆਂ ਆ ਰਹੀਆਂ ਸਾਖੀਆਂ ਨੂੰ ਇਕੱਤਰ ਕੀਤਾ। ਬਹੁਤ ਡੂੰਘੀ ਛਾਣ-ਬੀਣ ਤੋਂ ਬਾਅਦ ਉਨ੍ਹਾਂ ਨੇ ਇਸ ਸਮੱਗਰੀ ਨੂੰ ਅੰਤਿਮ ਰੂਪ ਦਿੱਤਾ। ਉਨ੍ਹਾਂ ਨੇ ਇਤਿਹਾਸ ਜਿਹੇ ਖੁਸ਼ਕ ਵਿਸ਼ੇ ਨੂੰ ਆਪਣੀ ਕਲਾ ਦੀ ਛੋਹ ਨਾਲ ਰਸਾਤਮਕ ਤੇ ਮਾਰਮਿਕ ਬਣਾਇਆ ਉਸ ਸਮੇਂ ਬ੍ਰਜ ਭਾਸ਼ਾ ਉੱਤਰੀ ਭਾਰਤ ਦੀ ਮੰਨੀ-ਪ੍ਰਮੰਨੀ ਸਾਹਿਤਿਕ ਭਾਸ਼ਾ ਸੀ। ਭਾਈ ਸੰਤੋਖ ਸਿੰਘ ਨੇ ਬ੍ਰਜ ਭਾਸ਼ਾ ਵਿਚ ਇਹ ਰਚਨਾ ਕਰਕੇ ਇਸ ਦਾ ਖੇਤਰ ਵਿਸ਼ਾਲ ਤੇ ਵਿਆਪਕ ਬਣਾਇਆ। ਇਸ ਨਾਤੇ ਭਾਈ ਸਾਹਿਬ ਭਾਰਤੀ ਸਾਹਿਤਕਾਰ ਹਨ

ਤੇ ਉਨ੍ਹਾਂ ਦੀ ਇਹ ਰਚਨਾ ਮਹਾਰਾਜਾ ਰਣਜੀਤ ਸਿੰਘ ਕਾਲ ਵਿਚ ਗੁਰਮੁਖੀ ਲਿਪੀ ਵਿਚ ਮਿਲਦੀ ਹਿੰਦੀ ਦੀ ਸਰਵੋਤਮ ਰਚਨਾ ਹੈ। ਕਲਾ ਦੀ ਦ੍ਰਿਸ਼ਟੀ ਤੋਂ ਇਹ ਉੱਚ ਕੋਟੀ ਦੀ ਕਾਵਿ-ਕਿਰਤ ਹੈ। ਇਸ ਵਿਚਲੇ ਕੁਦਰਤੀ-ਚਿੱਤਰ, ਖਟ-ਰਿੱਤੂ ਵਰਨਣ, ਇਸ ਦਾ ਛੰਦ-ਵਿਧਾਨ, ਅਲੰਕਾਰ ਯੋਜਨਾ ਤੇ ਰਸ-ਨਿਸ਼ਪੱਤੀ ਸਭ ਇੱਕ ਤੋਂ ਵੱਧ ਇੱਕ ਚਮਤਕਾਰਕ ਹਨ। ਇਤਨੀ ਲੰਮੀ ਰਚਨਾ ਵਿਚ ਭਾਈ ਸਾਹਿਬ ਦੀ ਕਲਮ ਗੁਰੂ ਪਿਆਰ ਵਿਚ ਉਛਲਦੀ ਆਪਣਾ ਸੁਹਜ-ਸੁਆਦ ਬਰਕਰਾਰ ਰੱਖਦੀ ਹੈ।

'ਗੁਰੂ ਪ੍ਰਤਾਪ ਸੂਰਜ' ਦਾਰਸ਼ਨਿਕ ਰਚਨਾ ਹੈ। ਇਸ ਵਿਚ ਆਪ ਨੇ ਅਕਾਲ ਪੁਰਖ, ਜੀਵ, ਜਗਤ ਗਿਆਨ, ਭਗਤੀ, ਕਰਮ ਤੇ ਗੰਭੀਰ ਚਰਚਾ ਕੀਤੀ ਹੈ। ਹਉਮੈ, ਗੁਰਮੁਖ, ਮਨਮੁਖ, ਸੰਤ-ਸੇਵਾ, ਪਰਉਪਕਾਰ, ਸਿੱਖੀ ਦੇ ਆਦਰਸ਼ ਤੇ ਜ਼ਿੰਦਗੀ ਦੇ ਯਥਾਰਥ ਆਪ ਅਛੋਪਲੇ ਹੀ ਕਥਾ ਦਾ ਅੰਗ ਬਣਾ ਕੇ ਪੇਸ਼ ਕਰ ਦਿੰਦੇ ਹਨ। ਮਿਸਾਲ ਵਜੋਂ ਰਾਸੀ ਵਿਚਲੀ ਇੱਕ ਚੌਪਈ ਹੈ—

ਨਾਮ ਦੇਹਿ, ਧਨ ਦੇਹਿ ਨ ਜਨ ਕੌ, ਧਨ ਵਿਹੀਨ ਜਨ ਜਗਨ ਸੁਹਾਇ।
ਜੇ ਧਨ ਦੇਹਿਂ, ਨਾਮ ਨਹੀਂ ਦੇਵੈਂ, ਨਾਮ ਬਿਨਾਜਨ ਜਮਪੁਰਿ ਜਾਇ॥
(ਰਾਸੀ 1: 50, 24)

ਭਾਈ ਸੰਤੋਖ ਸਿੰਘ ਜੀ ਦਾ ਸਾਹਿਤ ਤੇ ਉਨ੍ਹਾਂ ਦਾ ਅਨੁਭਵ ਉਨ੍ਹਾਂ ਦੀ ਆਤਮਿਕ ਉੱਚਤਾ ਦਾ ਪ੍ਰਮਾਣ ਹੈ। ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਮਹਾਂਪੁਰਖਾਂ ਦਾ ਜੀਵਨ ਲਿਖਣ, ਉਨ੍ਹਾਂ ਦੇ ਉੱਚੇ ਆਦਰਸ਼ਾਂ ਨੂੰ ਬਿਆਨ ਕਰਨ ਤੇ ਉਨ੍ਹਾਂ ਦੀ ਘਾਲਣਾ ਨੂੰ ਕਲਮਬੰਦ ਕਰਨ ਵਿਚ ਲਗਾ ਦਿੱਤੀ। ਕੌਮਾਂ ਦਾ ਇਤਿਹਾਸ ਕਲਮ ਦੇ ਧਨੀ ਮਹਾਂਪੁਰਸ਼ਾਂ ਦੀਆਂ ਘਾਲਣਾਵਾਂ ਸਦਕਾ ਜ਼ਿੰਦਾ ਰਹਿੰਦਾ ਹੈ। ਮਹਾਰਾਜਾ ਰਣਜੀਤ ਸਿੰਘ ਕਾਲ ਇਸ ਪੱਖੋਂ ਵੀ ਰੌਸ਼ਨ ਹੈ ਕਿ ਇਸ ਕਾਲ ਨੂੰ ਜਗਮਗਾਉਣ ਵਾਲਾ ਸੂਰਜ ਭਾਈ ਸੰਤੋਖ ਸਿੰਘ ਹੈ। ਸਿੱਖ ਪੰਥ ਭਾਈ ਸੰਤੋਖ ਸਿੰਘ ਦਾ ਇਸ ਪੱਖੋਂ ਹਮੇਸ਼ਾ ਰਿਣੀ ਰਹੇਗਾ ਕਿ ਉਨ੍ਹਾਂ ਨੇ ਪੰਥ ਦੇ ਸੁਨਹਿਰੀ ਇਤਿਹਾਸ ਨੂੰ ਇਤਨੇ ਸੁੰਦਰ ਤੇ ਸਰਸ ਮਹਾਂਕਾਵਿ ਦੇ ਰੂਪ ਵਿਚ ਘਰ-ਘਰ ਪਹੁੰਚਾਇਆ।

❑❑❑

# ਭਾਈ ਸੰਤੋਖ ਸਿੰਘ ਰਚਿਤ 'ਸੂਰਜ ਗ੍ਰੰਥ' ਦਾ ਕਾਵਿ-ਕਲਾ ਪਰਿਪੇਖ

*—ਡਾ. ਰਾਮ ਮੂਰਤੀ*

ਮਹਾਂਕਵੀ ਭਾਈ ਸੰਤੋਖ ਸਿੰਘ ਦਾ ਯੋਗਦਾਨ ਸਿੱਖ ਇਤਿਹਾਸ ਅਤੇ ਸਿੱਖ ਚਿੰਤਨ ਨੂੰ ਸਾਂਭਣ-ਸੰਭਾਲਣ ਵਿੱਚ ਲਾਸਾਨੀ ਹੈ। ਇਸ ਸਬੰਧੀ ਆਪ ਨੇ ਇੱਕ ਸੰਸਥਾ ਜਿੰਨ੍ਹਾਂ ਕਾਰਜ ਕੀਤਾ ਹੈ। ਏਨੀ ਸੰਜੀਦਗੀ, ਪ੍ਰਤਿਬੱਧਤਾ ਅਤੇ ਨਿਸ਼ਠਾ ਕਿਸੇ ਵਿਰਲੇ ਸਿੱਖ ਕਵੀ ਵਿੱਚ ਹੀ ਨਜ਼ਰ ਆਉਂਦੀ ਹੈ। ਆਪ ਤੋਂ ਬਾਅਦ ਭਾਈ ਵੀਰ ਸਿੰਘ ਜੀ ਨੇ ਸਿੱਖ ਮਰਿਯਾਦਾ ਨੂੰ ਸੰਭਾਲਣ ਦੇ ਵੱਡੇ ਕਾਰਜ ਜ਼ਰੂਰ ਕੀਤੇ ਹਨ ਪਰ ਉਨ੍ਹਾਂ ਦੀ ਪ੍ਰੇਰਨਾ ਵੀ ਮਹਾਂਕਵੀ ਭਾਈ ਸੰਤੋਖ ਸਿੰਘ ਦੁਆਰਾ ਰਚਿਆ ਸਾਹਿਤ ਹੀ ਬਣਦਾ ਹੈ। ਆਪ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਜ ਗ੍ਰੰਥ, ਨਾਮ ਕੋਸ਼, ਬਾਲਮੀਕੀ ਰਾਮਾਇਣ ਆਦਿ ਦੀ ਰਚਨਾ ਕਾਵਿਮਈ ਅੰਦਾਜ਼ ਵਿੱਚ ਕੀਤੀ। ਇਸ ਤੋਂ ਇਲਾਵਾ ਆਤਮ ਪੁਰਾਣ, ਟੀਕਾ ਸ੍ਰੀ ਜਪੁ ਜੀ ਸਾਹਿਬ-ਗਰਬ ਗੰਜਨੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਸੰਗ, ਸ੍ਰੀ ਗੁਰੂ ਉਸਤਤੀ, ਪ੍ਰਸ਼ਨ ਵਿਧੀ, ਮਕਾਨ ਬਣਾਉਣ ਦੀ ਵਿਧੀ ਆਦਿ ਦਾ ਸਿਰਜਣ ਵਾਰਤਕ ਵਿੱਚ ਕੀਤਾ। ਇਨ੍ਹਾਂ ਸਭ ਰਚਨਾਵਾਂ ਵਿੱਚੋਂ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ' ਆਪ ਜੀ ਦੀ ਮਹਾਨ ਸਿਰਜਣਾ ਹੈ ਜੋ ਚੌਦਾਂ ਜ਼ਿਲਦਾ ਵਿੱਚ ਦਰਜ ਮਿਲਦੀ ਹੈ। ਇਸ ਗ੍ਰੰਥਾਵਲੀ ਦੁਆਰਾ ਆਪ ਨੇ ਸਿੱਖ ਗੁਰੂ ਸਾਹਿਬਾਨ ਦੇ ਜੀਵਨ-ਇਤਿਹਾਸ ਅਤੇ ਉਨ੍ਹਾਂ ਦੁਆਰਾ ਸਿਰਜਤ ਚਿੰਤਨ ਨੂੰ ਸੰਭਾਲਣ ਦਾ ਮਹਾਨ ਉਪਰਾਲਾ ਕੀਤਾ ਹੈ। ਉਨ੍ਹਾਂ ਦੀ ਇਸ ਦੇਣ ਅਤੇ ਘਾਲਣਾ ਸਬੰਧੀ ਭਾਈ ਵੀਰ ਸਿੰਘ ਲਿਖਦੇ ਹਨ—

> ਉਹ ਆਦਮੀ ਜਿਸ ਨੇ ਰੱਬ ਦੀ ਦਿੱਤੀ ਅਕਲ ਤੇ ਲਿਆਕਤ
> ਨਾਲ ਉਸ ਸਮੇਂ ਦੇ ਅਨੁਸਾਰ ਜੋ ਆਪਣੀ (ਸਿੱਖ) ਕੌਮ ਦੀ
> ਇਤਿਹਾਸਕ ਤੇ ਸਾਹਿਤਕ ਸੇਵਾ ਕੀਤੀ ਚਾਹੇ ਉਹ ਕੁਝ ਕਮੀਆਂ
> ਆਪਣੇ ਆਪ ਵਿੱਚ ਰੱਖਦੀ ਹੋਵੇ ਇੱਕ ਮਹਾਨ ਸੇਵਾ ਹੈ।
> ਉਸ ਦਾ ਭਾਵ ਇਤਿਹਾਸ ਨੂੰ ਆਪਣੀ ਸਮਝ ਮੂਜਬ ਨਿਰੋਲ
> ਕਰਨ ਦਾ ਤੇ ਗੁਮ ਹੋਣੋ ਬਚਾਉਣ ਦਾ ਸੀ, ਉਸ ਨੂੰ ਸਿਰੇ
> ਚਾੜ੍ਹਿਆ, ਤੇ ਸੱਚ ਹੈ ਕਿ ਜੇ ਸਾਰਾ ਸਾਮਾਨ ਉਹ ਕੱਠਾ ਨਾ
> ਕਰ ਜਾਂਦੇ ਤਾਂ ਅਜ ਇੰਨਾ ਕੁਝ ਮਿਲ ਸਕਣਾ ਵੀ ਕਠਿਨ ਸੀ।[1]

ਉਪਰੋਕਤ ਕਥਨ ਤੋਂ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ' ਦਾ ਇਤਿਹਾਸਕ ਮਹੱਤਵ ਸੁਤੇ ਸਿੱਧ ਸਾਕਾਰ ਹੋ ਜਾਂਦਾ ਹੈ। ਗੁਰੂ ਸਾਹਿਬਾਨ ਦੇ ਜੀਵਨ-ਪਿਛੋਕੜ, ਜੀਵਨ-ਚਰਿੱਤਰ, ਯਾਤਰਾਵਾਂ, ਉਪਦੇਸ਼ ਅਤੇ ਉਨ੍ਹਾਂ ਦੁਆਰਾ ਕੀਤੇ ਗਏ ਸਿੱਖੀ ਦ

---

ਅਸਿਸਟੈਂਟ ਪ੍ਰੋਫ਼ੈਸਰ, ਏ. ਡੀ. ਕਾਲਜ, ਧਰਮਕੋਟ (ਮੋਗਾ) ; 97795-91765

ਪ੍ਰਚਾਰ ਅਤੇ ਪਾਸਾਰ ਦੇ ਜੀਵੰਤ ਅਖਿਆਨ ਪੜ੍ਹਨ ਨੂੰ ਮਿਲਦੇ ਹਨ ਅਤੇ ਲਾਸਾਨੀ ਕੁਰਬਾਨੀਆਂ ਭਰਿਆ ਇਤਿਹਾਸ ਵੀ ਕਵਿਤਾ ਰਾਹੀਂ ਚਿਤਰਤ ਹੁੰਦਾ ਦਰਸਾਇਆ ਗਿਆ ਹੈ।

ਭਾਈ ਵੀਰ ਸਿੰਘ ਨੇ ਉਨ੍ਹਾਂ ਦੁਆਰਾ ਰਚਿਤ ਗ੍ਰੰਥਾਵਲੀ ਨੂੰ ਸੰਪਾਦਤ ਕਰਕੇ ਸੋਨੇ ਉੱਪਰ ਸੁਹਾਗੇ ਵਾਲਾ ਕਾਰਨਾਮਾ ਕੀਤਾ ਹੈ। ਉਨ੍ਹਾਂ ਨੇ ਦਰਜ ਇਤਿਹਾਸਕ ਤੇ ਮਿਥਿਹਾਸਕ ਸੰਕੇਤਾਂ ਦੀ ਫੁੱਟ ਨੋਟਾਂ ਰਾਹੀਂ ਦੀਰਘ ਵਿਆਖਿਆ ਦੇ ਕੇ ਸਿੱਧ ਕਰ ਵਿਖਾਇਆ ਕਿ ਇਹ ਰਚਨਾ ਕਿੰਨੇ ਬਹੁ-ਪਾਸਾਰੀ, ਬਹੁ-ਦਿਸ਼ਾਵੀ ਤੇ ਵਿਸ਼ਾਲ ਗਿਆਨ ਭੰਡਾਰ ਨੂੰ ਸੰਭਾਲੀ ਬੈਠੀ ਹੈ। ਇਹ ਗ੍ਰੰਥਾਵਲੀ ਵਿਸ਼ਵ-ਭਰ ਵਿੱਚ ਫੈਲੀ ਗੁਰੂ ਮਹਿਮਾ ਨੂੰ ਦਰਸਾ ਕੇ ਸਾਡਾ ਪੰਜਾਬੀਆਂ ਦਾ ਸਿਰ ਮਾਣ ਨਾਲ ਉੱਚਾ ਕਰ ਦਿੰਦੀ ਹੈ। ਸਾਨੂੰ ਇਸ ਗ੍ਰੰਥਾਵਲੀ ਦੁਆਰਾ ਹੀ ਬੋਧ ਹੁੰਦਾ ਹੈ ਕਿ ਤਿਬਤ ਦੇਸ਼ ਦੇ ਵਾਸੀ ਲਾਂਮੇ (ਮਹਾਂਪੁਰਸ਼) ਵੀ ਗੁਰੂ ਨਾਨਕ ਦੇਵ ਜੀ ਦਾ ਨਾਮ ਹੀ ਜਪਦੇ ਹਨ ਅਤੇ ਉਨ੍ਹਾਂ ਨੂੰ ਹੀ ਆਪਣਾ ਇਸ਼ਟ ਗੁਰੂ ਮੰਨਦੇ ਹਨ। ਇਸ ਤੱਥ ਨੂੰ ਸਾਕਾਰ ਕਰਦਾ ਪ੍ਰਮਾਣ ਇਸ ਪ੍ਰਕਾਰ ਹੈ—

> ਸ਼ਹਿਰ ਲਿਪਾ ਦਾ 'ਦੇਵੀ ਰਾਮ' ਨਾਮ ਦਾ ਲਾਮਾ ਆਪਣੇ ਸਮੇਂ ਵਿੱਚ ਬੜਾ ਵਿਦਵਾਨ ਤੇ ਤੇਜਸਵੀ ਹੋਇਆ ਹੈ। ਇੱਕ ਵੇਰ 'ਕਾਨਮ' ਦਾ 'ਤਵਾਰਕ' ਨਾਮੇ ਲਾਂਮਾ (ਤਿਬਤ ਵਿੱਚ ਲਾਮਾ ਧਾਰਮਕ ਆਗੂ ਨੂੰ ਕਹਿੰਦੇ ਹਨ) ਤੇ ਕੁਝ ਹੋਰ ਲਾਂਮੇ ਆਏ ਇਕੱਠੇ ਹੋਏ ਹੋਏ ਸਨ, ਇਹਨਾਂ ਤੇ ਪ੍ਰਸ਼ਨ ਕੀਤਾ ਗਿਆ ਕਿ 'ਭੱਦਰਾ ਗੁਰੂ' ਕੌਣ ਹੈ ਜਿਸ ਦੀ ਤੁਸੀਂ ਪੂਜਾ ਕਰਦੇ ਹੋ ? ਉਹਨਾਂ ਸਾਰਿਆਂ ਨੇ ਦੇਵੀ ਰਾਮ ਵੱਲ ਵੇਖਿਆ ਤੇ ਉੱਤਰ ਦੇਣ ਲਈ ਕਿਹਾ। ਦੇਵੀ ਰਾਮ ਨੇ ਉੱਤਰ ਵਿੱਚ ਦੱਸਿਆ ਕਿ ਭੱਦਰਾ ਗੁਰੂ ਪੰਜਾਬ ਵਿੱਚ ਹੋਇਆ ਹੈ। ਦੇਵੀ ਰਾਮ ਤੋਂ ਪੁੱਛਿਆ ਕਿ ਉਹ ਦਾ ਨਾਮ ਕੀ ਹੈ ? ਤਦ ਉਸ ਨੇ ਕਿਹਾ ਗੁਰੂ ਪਤੀ ਹੈ ਤੇ ਅਸੀਂ ਉਹਦੀਆਂ ਚੇਲੀਆਂ ਹਾਂ। ਪੰਜਾਬ ਵਿੱਚ ਕੋਈ ਇਸਤਰੀ ਆਪਣੇ ਪਤੀ ਦਾ ਨਾਮ ਨਹੀਂ ਲੈਂਦੀ, ਸੋ ਅਸੀਂ ਗੁਰੂ ਦਾ ਨਾਮ ਕਿਸ ਤਰ੍ਹਾਂ ਲੈ ਸਕਦੇ ਹਾਂ ? ਫਿਰ ਪੁੱਛਿਆ ਗਿਆ ਕਿ ਕੁਝ ਪਤਾ ਦੱਸੋ ਤੁਹਾਡਾ ਗੁਰੂ ਕਿਹੜਾ ਹੈ ? ਤਦ ਦੇਵੀ ਰਾਮ ਲਾਂਮਾ ਨੇ ਕਿਹਾ ਕਿ ਸਾਡਾ ਭੱਦਰਾ ਉਹ ਗੁਰੂ ਹੈ ਜਿਸ ਨੇ ਮੱਕਾ ਫੇਰਿਆ, ਜਿਸ ਨੇ ਰੀਠੇ ਮਿੱਠੇ ਕੀਤੇ, ਜਿਸ ਨੇ ਸਿੱਧਾ ਨਾਲ ਗੋਸਟ ਕਰਕੇ ਉਹਨਾਂ 'ਤੇ ਵਿਜੈ ਪਾਈ, ਜਿਸ ਨੇ ਦਸ ਜਾਮੇ ਧਾਰੇ.........।[2]

ਉਪਰੋਕਤ ਬਿਰਤਾਂਤ ਭਾਵੇਂ 'ਸ੍ਰੀ ਗੁਰ ਨਾਨਕ ਪ੍ਰਕਾਸ਼' ਦੀ ਕਵਿਤਾ ਵਿੱਚ ਇਸ਼ਾਰਾ ਮਾਤਰ ਹੀ ਆਇਆ ਅਤੇ ਭਾਈ ਵੀਰ ਸਿੰਘ ਜੀ ਨੇ ਬਾਬੇ ਨਾਨਕ ਦੀ ਸੁਮੇਰ ਯਾਤਰਾ ਦੇ ਵਿਖਿਆਨ ਨੂੰ ਖੋਲਦਿਆਂ ਵੱਧ ਵਿਸਥਾਰ ਦਿੱਤਾ ਹੈ। ਇਹ ਇਸ ਲਈ ਜ਼ਰੂਰੀ ਸੀ ਤਾਂ ਕਿ ਬਾਬਾ ਨਾਨਕ ਦੀ ਤਿਬਤ ਯਾਤਰਾ ਦੇ ਪਏ ਪ੍ਰਭਾਵਾਂ ਨੂੰ ਅੰਕਿਤ ਕੀਤਾ ਜਾ ਸਕੇ। ਉੱਥੇ ਵਸਦੇ ਲਾਂਮੇ ਕੇਸਾਧਾਰੀ ਹਨ, ਹੱਥ 'ਚ ਸਿੱਪ ਦਾ ਕੜਾ ਪਹਿਨਦੇ ਹਨ, ਕੰਨ ਪਾਟੇ ਜੋਗੀਆਂ ਤੋਂ ਦੂਰ ਰਹਿੰਦੇ ਹਨ ਅਤੇ ਤੰਬਾਕੂ ਪੀਣ ਵਾਲਿਆਂ ਨੂੰ ਸਖ਼ਤ ਨਫ਼ਰਤ ਕਰਦੇ ਹਨ। ਇਸ ਤਰ੍ਹਾਂ ਸਰਹੱਦੀ ਤਿੱਬਤ ਤੇ ਗੜਤੋਕ ਦੇ ਇਲਾਕੇ ਵਿੱਚ ਗੁਰੂ ਨਾਨਕ ਦੇਵ ਜੀ ਦੀ ਯਾਤਰਾ ਦੇ ਪੂਰੇ ਨਿਸ਼ਾਨ ਅਤੇ ਪ੍ਰਭਾਵ ਹੁਣ ਤੱਕ ਮੌਜੂਦ ਹਨ।

ਭਾਵੇਂ ਇਹ ਗ੍ਰੰਥਾਵਲੀ ਜਨਮ ਸਾਖੀਆਂ ਅਤੇ ਹੋਰ ਇਤਿਹਾਸਕ ਸ੍ਰੋਤਾਂ 'ਚੋਂ ਮਿਲਦੀ ਸਮੱਗਰੀ ਉੱਪਰ ਆਧਾਰਿਤ ਹੈ ਪਰ ਇਸ ਵਿੱਚ ਕਵੀ ਦੀ ਕਲਪਨਾ ਸ਼ਕਤੀ, ਕਾਵਿ-ਉਡਾਰੀ, ਸਿਰਜਣਾਤਮਕਤਾ, ਛੰਦ-ਚੋਣ, ਅੰਲਕਾਰ ਅਤੇ ਰਸ ਨਿਸ਼ਪੱਤੀ ਆਦਿ ਕਾਵਿ-ਜੁਗਤਾਂ ਦੇ ਸ਼ੁਮੱਨਵਯ ਰਾਹੀਂ ਗੁਰੂ ਜਸ ਗਾਇਨ ਨੂੰ ਚਾਰ ਚੰਨ ਲਾਏ ਹਨ। ਜਨਮ ਸਾਖੀਆਂ ਵਿੱਚ ਆਉਂਦੇ ਕੁਝ ਪਾਤਰ ਘਟਾ ਦਿੱਤੇ ਹਨ। ਪਰ ਏਥੇ ਜਨਮ ਸਾਖੀਆਂ ਦੇ ਸਮਾਨੰਤਰ ਗੋਸ਼ਟਾਂ ਵੀ ਚੱਲਦੀਆਂ ਹਨ ਜੋ ਬੜੇ ਸੁੰਦਰ ਕਾਵਿ-ਰੂਪ ਵਿੱਚ ਅਤੇ ਛੰਦ-ਨਿਭਾਅ ਰਾਹੀਂ ਅੱਗੇ ਵੱਧਦੀਆਂ ਹਨ।

ਗੁਰੂ ਸਾਹਿਬਾਂ ਦੀ ਮਹਿਮਾ ਦਾ ਜਸ ਗਾਣ ਦੇ ਨਾਲ-ਨਾਲ ਭਾਈ ਸਾਹਿਬ ਨੇ ਭਾਰਤੀ-ਮਿਥਿਹਾਸ ਵਿੱਚੋਂ ਬਹੁਤ ਸਾਰੀਆਂ ਮਿਥ ਕਥਾਵਾਂ ਵੀ ਛੰਦ ਰੂਪ ਵਿੱਚ ਪੁਨਰ-ਸਿਰਜਿਤ ਕੀਤੀਆਂ ਹਨ। ਇਨ੍ਹਾਂ ਵਿੱਚ ਪ੍ਰਹਲਾਦ ਦੀ ਆਦਿ ਕਥਾ, ਬੈਰਾਹ ਅਵਤਾਰ ਦੀ ਪੌਰਾਣਕ ਕਥਾ, ਧਰੂਵ ਦੀ ਪੌਰਾਣਿਕ ਕਥਾ ਆਦਿ ਪ੍ਰਮੁੱਖ ਹਨ। ਦਰਅਸਲ ਇਹ ਮਿਥ ਕਥਾਵਾਂ ਕਵੀ ਨੇ ਪ੍ਰਮਾਤਮਾ ਦੀ ਸਰਬਵਿਆਪਕਤਾ ਅਤੇ ਸਰਬ ਸ਼ਕਤੀਮਾਨਤਾ ਨੂੰ ਸਾਕਾਰ ਕਰਨ ਹਿੱਤ ਪੇਸ਼ ਕੀਤੀਆਂ ਹਨ ਜੋ ਲੋਕ ਚੇਤਿਆਂ ਦੇ ਨਾਲ-ਨਾਲ ਲਿਖਿਤ ਰੂਪ ਵਿੱਚ ਵੀ ਸਦਾ ਲਈ ਸਾਂਭ ਦਿੱਤੀਆਂ ਹਨ। ਭਾਰਤੀ ਨੈਤਿਕ-ਸ਼ਾਸਤਰ ਦੇ ਇਹ ਦੁਰਲਭ ਨਮੂਨੇ ਮਹਾਂਕਵੀ ਭਾਈ ਸੰਤੋਖ ਸਿੰਘ ਦੇ ਕਾਵਿ-ਏ-ਕਮਾਲ ਨਾਲ ਹੋਰ ਵੀ ਦਿਲਚਸਪ ਬਣ ਕੇ ਪ੍ਰਗਟ ਹੋਏ ਹਨ।

ਇਸ ਗ੍ਰੰਥਾਵਲੀ ਦਾ ਸਾਹਿਤਕ ਅਤੇ ਕਲਾਤਮਿਕ ਮਹੱਤਵ ਵੀ ਉੱਚਕੋਟੀ ਦਾ ਹੈ। ਪਿੰਗਲ ਸੁਹਸਤਰ ਉੱਪਰ ਭਾਈ ਸਾਹਿਬ ਸੰਤੋਖ ਸਿੰਘ ਜੀ ਨੂੰ ਆਬਰੂ ਹਾਸਲ ਸੀ। ਇਸ ਲਈ ਉਨ੍ਹਾਂ ਨੇ ਪਿੰਗਲ ਦੇ ਬਹੁਤ ਸਾਰੇ ਛੰਦਾਂ ਨੂੰ ਬੜੀ ਬਾਕਾਇਦਗੀ ਨਾਲ ਸਫ਼ਲਤਾਪੂਰਵਕ ਵਰਤਿਆ ਹੈ। ਜਿਵੇਂ ਹਰਿਗੀਤਕਾ ਛੰਦ, ਮਤਦੁਮਲਾ, ਨਰਾਜ ਛੰਦ, ਛਪਯ, ਸੰਕਰ ਛੰਦ, ਚੌਪਈ, ਦੋਹਰਾ, ਅੜਿਲ, ਦੁਵੱਯਾ ਛੰਦ, ਮਰਹਰੀ ਛੰਦ ਤੋਟਕ ਛੰਦ, ਚੂਲਕਾ ਛੰਦ, ਕੁੰਡਲੀਆਂ ਛੰਦ, ਸ੍ਵੈਯਾ, ਭੁਜੰਗ ਛੰਦ, ਕਬਿੱਤ, ਸੋਰਠਾ ਆਦਿ। ਉਪਰੋਕਤ ਛੰਦਾਂ ਵਿੱਚੋਂ ਦੋਹਰਾ ਤੇ ਚੌਪਈ ਭਾਈ ਸਾਹਿਬ ਦੀ ਜ਼ੁਬਾਨ 'ਤੇ ਚੜ੍ਹੇ ਹੋਏ ਸਨ ਅਤੇ ਉਨ੍ਹਾਂ ਨੂੰ ਅਧਿਕਤਰ ਕਵਿਤਾ ਉਤਰਦੀ ਹੀ ਇਨ੍ਹਾਂ ਛੰਦਾਂ

ਵਿੱਚ ਸੀ। ਇਸੇ ਲਈ ਇਸ ਗ੍ਰੰਥਾਵਲੀ ਦੀ ਬਹੁਤੀ ਕਵਿਤਾ ਇਨ੍ਹਾਂ ਛੰਦਾਂ ਵਿੱਚ ਹੀ ਰਚੀ ਗਈ ਮਿਲਦੀ ਹੈ। ਬਾਕੀ ਛੰਦਾਂ ਨੂੰ ਵੀ ਭਾਈ ਸਾਹਿਬ ਨੇ ਬੜੀ ਨਿਪੁੰਨਤਾ ਸਹਿਤ ਸਿਰਜਿਆ ਹੈ। ਜਿੱਥੇ ਆਪ ਨੇ 'ਤੋਟਕ ਛੰਦ' ਵਰਗੇ ਛੋਟੀ ਬਹਿਰ ਦੇ ਛੰਦ ਲਿਖੇ ਉੱਥੇ 'ਕੁੰਡਲੀਆਂ ਛੰਦ' ਵਰਗਾ ਲੰਮੀ ਬਹਿਰ ਦਾ ਛੰਦ ਵੀ ਸਫ਼ਲਤਾ ਸਹਿਤ ਸਿਰਜਿਆ। ਤੋਟਕ ਛੰਦ ਦਾ ਇੱਕ ਉਦਾਹਰਣ ਹੇਠਾਂ ਪੇਸ਼ ਹੈ—

ਗੁਰੂ ਨਾਨਕ ਧਯਾਨ ਸਦਾ ਕਰਿਯੈ।
ਭਵ ਬੰਧਨ ਮੈਂ ਪੁਨਿ ਨਾ ਪਰਿਯੈ।
ਸੁਖ ਸਾਗਰ ਰੂਪ ਉਜਾਗਰ ਜੋ।
ਸਭ ਜੀਤਨ ਦੰਭਹਿ ਆਗਰ ਜੋ॥੧॥
ਦੁਖ ਦਾਰਿਦ ਦੋਖ ਨਿਕੰਦਨ ਹੈ।
ਅਰਬਿੰਦ ਦੁਤੰ ਪਦ ਬੰਦਨ ਹੈ।
ਸੁਖ ਕੰਦ ਮੁਕੰਦ ਗਯਾਨ-ਘਨੰ।
ਸ਼ਰਨਾਗਤਿ ਕੇ ਅਘ ਓਘ ਹਨੰ॥੨॥ ਅਧਿਆਇ-38॥ (ਪੂ)[3]

ਅਸੀਂ ਦੇਖ ਸਕਦੇ ਹਾਂ ਕਿ ਇਸ ਛੰਦ ਦੀਆਂ ਕੁੱਲ ਚਾਰ ਤੁਕਾਂ ਹੁੰਦੀਆਂ ਹਨ। ਪਹਿਲੀਆਂ ਦੋ ਤੁਕਾਂ ਦਾ ਤੁਕਾਂਤ ਆਪਣਾ ਅਤੇ ਮਗਰਲੀਆਂ ਚਾਰ ਤੁਕਾਂ ਦਾ ਤੁਕਾਂਤ ਆਪਣਾ ਹੁੰਦਾ ਹੈ। ਇਹ ਇੱਕ ਮਾਤ੍ਰਿਕ ਛੰਦ ਹੈ। ਜਿਸ ਦੀ ਹਰ ਇੱਕ ਸਤਰ ਦੀਆਂ ਸੋਲਾਂ ਮਾਤ੍ਰਾਵਾਂ ਹੁੰਦੀਆਂ ਹਨ ਅਤੇ ਇਹ ਚਾਰ ਸਤਰਾਂ ਦੇ ਇੱਕ ਬੰਦ ਦੇ ਰੂਪ ਵਿੱਚ ਰਚਿਆ ਜਾਂਦਾ ਹੈ।

'ਕੁੰਡਲੀਆਂ ਛੰਦ' ਨਿਭਾਉਣਾ ਤੇ ਇਸ ਨੂੰ ਗਾਉਣਾ ਆਪਣੇ ਆਪ ਵਿੱਚ ਹੀ ਇੱਕ ਚੁਣੌਤੀ ਮੰਨੀ ਜਾਂਦੀ ਹੈ। ਯੂ. ਪੀ. ਵਿੱਚ ਪੈਦਾ ਹੋਏ ਸੰਤ ਪਲਟੂ ਸਾਹਿਬ ਨੇ ਆਪਣੀ ਸਮੁੱਚੀ ਅਧਿਆਤਮਿਕ ਕਵਿਤਾ ਏਸੇ ਛੰਦ ਵਿੱਚ ਲਿਖੀ ਹੈ। ਇਹ ਛੰਦ ਛੇ ਤੁਕਾਂ ਦਾ ਹੁੰਦਾ ਹੈ। ਦੂਸਰੀ ਤੁਕ ਦੀ ਮਗਰਲੀ ਅੱਧੀ ਤੁਕ, ਤੀਜੀ ਤੁਕ ਵਿੱਚ ਦੁਹਰਾਈ ਜਾਂਦੀ ਹੈ। ਭਾਈ ਸਾਹਿਬ ਜੀ ਨੇ ਵੀ ਇਸ ਛੰਦ ਦੀ ਵਰਤੋਂ ਕਿਤੇ-ਕਿਤੇ ਕੀਤੀ ਹੈ। ਉਨ੍ਹਾਂ ਦੁਆਰਾ ਰਚਿਤ 'ਕੁੰਡਲੀਆਂ ਛੰਦ' ਦਾ ਇੱਕ ਉਦਾਹਰਣ ਪੇਸ਼ ਹੈ—

"ਨਿਜ ਖੇਤੀ 'ਕਰਵਾਇਯੇ ਕਾਮੇਂ ਦੇਉ" ਰਖਾਇ।
ਨਹਿਂ ਹਾਲਾ ਲੇਵੈਂ ਕਛ, ਸਭਿਹਿ ਇਨਾਮ ਕਰਾਇ।
ਸਭਿਹਿ ਇਨਾਮ ਕਰਾਇ, ਸਦਨ ਨਿਜ ਰਹੁ ਦੁਖ ਕਦਨਾ।
ਮਾਤਾ ਬਿਰਹਿ ਅਧੀਨ ਹੋਤਿ, ਨਹਿ ਪੇਖਤਿ ਬਦਨਾ।"
ਸੁਨਿ ਬੁਲਾਰ ਕੇ ਬਚਨ ਕੋ, ਦੀਨਾ ਨਾਥ ਸੁਭਾਇ।
ਸ੍ਰੀ ਮੁਖਿ ਖੇਤੀ ਬਿਧਿ ਕਹੀ, ਸੋਰਠ ਰਾਗ ਉਠਾਇ[4]॥8॥

ਅਧਿਆਇ-42॥ (ਪੂ)

ਇਹ ਇੱਕ ਮਾਤ੍ਰਿਕ ਛੰਦ ਹੈ ਜਿਸ ਦਾ ਪਹਿਲਾ ਬਿਸ੍ਰਾਮ ਤੇਰਾ ਮਾਤਰਾ 'ਤੇ ਅਤੇ ਦੂਜਾ ਬਿਸ੍ਰਾਮ ਗਿਆਰਾਂ ਮਾਤਰਾ ਤੇ ਹੁੰਦਾ ਹੈ। ਤੁਕਾਂਤ ਮੇਲ ਪਹਿਲੀਆਂ ਦੋ ਸਤਰਾਂ, ਦੂਜੀਆਂ ਦੋ ਸਤਰਾਂ ਅਤੇ ਤੀਜੀਆਂ ਦੋ ਸਤਰਾਂ ਦਾ ਹੁੰਦਾ ਹੈ।

ਕਿਤੇ-ਕਿਤੇ ਛੰਦਾਂ ਦੇ ਨਾਮਕਰਣ ਅਤੇ ਨਿਭਾਓ ਵਿੱਚ ਗ਼ਲਤੀ ਵੀ ਲੱਗੀ ਹੈ।

ਇਹ ਲਿਖਾਈ ਭੁੱਲ (Proof Reading) ਦੀ ਗ਼ਲਤੀ ਵੀ ਹੋ ਸਕਦੀ ਹੈ। ਜਿਵੇਂ 'ਮਾਤ੍ਰਿਕ ਦੁਰਮਿਲ' ਛੰਦ ਨੂੰ 'ਮਤਦੂਮਲਾ ਛੰਦ' ਲਿਖ ਦਿੱਤਾ ਗਿਆ ਹੈ। ਭਾਈ ਵੀਰ ਸਿੰਘ ਜੀ ਨੇ ਇਸ ਉਕਾਈ ਵੱਲ ਇਸ਼ਾਰਾ ਕੀਤਾ ਹੈ।[5] 'ਇਹ ਛੰਦ ਸਵੈਯੇ ਦਾ ਇੱਕ ਰੂਪ ਹੈ, ਜਿਸ ਦਾ ਨਾਮ ਹੈ 'ਮਾਤ੍ਰਿਕ ਦੁਰਮਿਲ'। ਇਹ 32 (ਬੱਤੀ) ਮਾਤਰਾ ਦਾ ਹੈ, ਜਿਸ ਦਾ ਰੂਪ ਇਹ ਹੈ—10+8+14 ਅਤੇ ਦੋ ਲਘੂ ਤੇ ਤਿੰਨ ਗੁਰੂ (1, 1, S, S, 5,) ਇਹ ਮਤਦੂਮਿਲਾ ਛੰਦ ਨਹੀਂ ਹੈ ਜੋ 30 ਮਾਤਰਾ ਦਾ ਹੁੰਦਾ ਹੈ। ਉਸ ਦਾ ਰੂਪ ਹੈ 8+8+8+6 ਅੰਤ ਗੁਰੂ (S)। ਕਿਤੇ ਕਿਸੇ ਲਿਖਾਰੀ ਦੀ ਭੁੱਲ ਹੋਈ ਜਾਪਦੀ ਹੈ ਜੋ ਟੁਰ ਰਹੀ ਹੈ। 'ਮਾਤ੍ਰਿਕ ਦੁਰਮਿਲ' ਛੰਦ ਦੀ ਇਹ ਉਦਾਹਰਣ ਇਸ ਪ੍ਰਕਾਰ ਹੈ—

*ਉਰ ਡਰਿ ਮਰਦਾਨੇ ਬਚਨ ਬਖਾਨੇ ਕੇਚਿਤ ਨਰ, ਇਉਂ ਬੈਨ ਕਹੈਂ।
ਇਹ ਡੂੰਮ ਤਾਂਹੀ ਭਾ ਜ ਕੁਰਾਹੀ-ਨਹਿਂ ਰਬਾਬ ਕੋ ਦੇਨਿ ਚਹੈਂ।
ਦੁਰਮਤਿ ਭ੍ਰਮ ਭੂਲੇ, ਜਸੁ ਪ੍ਰਤਿਕੂਲੇ, ਸਠ ਮੁਖ ਤੇ ਨਿੰਦ ਬਖਾਨੇ।
ਹੌਂ ਮਨ ਇਹ ਚਾਹੌਂ ਰਸਿਓ ਲਯਾਵੌਂ, ਸੋ ਪਾਏ ਨ ਨਗਰ ਖੁਜਾਨੇ[6] ॥18॥

ਅਧਿਆਇ-35। (ਪ੍ਰ)

ਇਸ ਤਰ੍ਹਾਂ ਅਸੀਂ ਦੇਖ ਸਕਦੇ ਹਾਂ ਕਿ ਇਸ ਗ੍ਰੰਥਾਵਲੀ ਦਾ ਛੰਦ ਪਰਿਪੇਖ ਬੜਾ ਉੱਤਮ ਤੇ ਅਮੀਰ ਕਿਸਮ ਦਾ ਹੈ। ਇਸ ਦਾ ਅਧਿਆਤਮਕ, ਇਤਿਹਾਸਕ ਅਤੇ ਸਾਹਿਤਕ ਮਹੱਤਵ ਤਾਂ ਹੈ ਹੀ ਨਾਲ ਦੀ ਨਾਲ ਇਸ ਦਾ ਕਲਾਤਮਕ ਪਰਿਪੇਖ ਵੀ ਬੜਾ ਉੱਚ ਪਾਏ ਦਾ ਹੈ। ਭਾਰਤ ਵਰਸ਼ ਵਿੱਚ ਲਿਖੀ ਜਾਂਦੀ ਹੋਰ ਭਾਸ਼ਾਵਾਂ ਦੀ ਕਵਿਤਾ ਅਤੇ ਬ੍ਰਜ-ਭਾਸ਼ਾ ਵਿੱਚ ਵਰਤੇ ਜਾਂਦੇ ਲਗਪਗ ਸਾਰੇ ਛੰਦਾਂ ਦੀ ਵਰਤੋਂ ਭਾਈ ਸੰਤੋਖ ਸਿੰਘ ਜੀ ਨੇ ਕੀਤੀ ਹੈ। "ਕਵੀ ਜੀ ਨੇ ਇਹ ਜੋ ਮਹਾਨ ਕਾਵਿ ਗ੍ਰੰਥ ਲਿਖਿਆ ਉਹ ਸ੍ਰੀ ਗੁਰੂ ਨਾਨਕ ਪ੍ਰਕਾਸ਼ ਸਮੇਤ ਸੰਪੂਰਨ ਗੁਰ ਪ੍ਰਤਾਪ ਸੂਰਜ ਗ੍ਰੰਥ ਸਦਾਉਂਦਾ ਹੈ। ਜਿਸ ਦਾ ਪ੍ਰਸਿੱਧ ਨਾਮ 'ਸੂਰਜ ਪ੍ਰਕਾਸ਼ ਹੈ। ਇਸ ਮਹਾਂਕਾਵਿ ਗ੍ਰੰਥ ਦੀ ਰਚਨਾ ਵਿੱਚ ਕਵੀ ਜੀ ਨੇ ਕਾਵਿ ਕਲਾ ਦੇ ਸਾਰੇ ਅਲੰਕਾਰ, ਸਾਰੇ ਬਹਿਰ ਅਤੇ ਛੰਦ ਅਤੇ ਸਾਰੇ ਰਸ ਵਰਤੇ ਹਨ, ਇਸ ਮਹਾਨ ਗ੍ਰੰਥ ਦੇ ਬਾਹਠ ਹਜ਼ਾਰ ਛੰਦ ਹਨ, ਇਸ ਦੀਆਂ 211 ਲੱਖ (ਦੋ ਕਰੋੜ ਗਿਆਰਾਂ ਲੱਖ) ਪੰਗਤੀਆਂ ਹਨ। ਛੇ ਹਜ਼ਾਰ ਸਫ਼ਾ ਤੇ ਚੌਦਾਂ ਜ਼ਿਲਦਾਂ ਹਨ। ਕਵੀ ਜੀ ਨੇ ਆਪਣੀ ਆਯੂ ਦਾ ਇੱਕ-ਇੱਕ ਮਿੰਟ ਇਸ ਗੁਰੂ ਜਸ ਗਾਉਣ ਵਿੱਚ ਖਰਚ ਕੀਤਾ। ਇਹ ਸਾਰੇ ਸੰਸਾਰ ਵਿੱਚ ਕਵਿਤਾ ਦਾ ਇੱਕ ਮੁੱਖੀ ਤੇ ਮਹਾਨ ਗ੍ਰੰਥ ਹੈ।"[7] ਪਰ ਅਸੀਂ ਅੱਜ ਆਪਣੇ ਇਸ ਮਹਾਨ ਵਿਰਾਸਤੀ ਖ਼ਜ਼ਾਨੇ ਵੱਲ ਪਿੱਠ ਕੀਤੀ ਹੋਈ ਹੈ। ਅੱਜ ਦੀ ਕਵਿਤਾ ਦਾ ਮਿਆਰ ਏਸੇ ਲਈ ਬਹੁਤ ਗਿਰ ਗਿਆ ਹੈ ਅਤੇ ਅੱਜ ਕਵਿਤਾ ਦੇ ਪਾਠਕ ਨਾਂਹ ਦੇ ਬਰੋਬਰ ਹਨ। ਇਹ ਜਿਹੜੇ ਛੰਦ ਕਵੀ ਜੀ ਨੇ ਵਰਤੇ ਹਨ। ਸਾਡੇ ਲਈ ਨਵੀਨ ਹਨ ਕਿਉਂ ਜੋ ਅਸੀਂ ਇਨ੍ਹਾਂ ਤੋਂ ਹੁਣ ਤੱਕ ਅਣਜਾਣ ਅਤੇ ਅਗਿਆਨੀ ਹੀ ਰਹੇ ਸਾਂ। ਅਗਰ ਅਸੀਂ ਕਵਿਤਾ ਲਿਖਣ ਸਮੇਂ

* ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰੁਛੰਦ ਦਿਵਾਕਰ' ਵਿਚ ਇਸ ਛੰਦ ਨੂੰ 'ਮੱਤਦੁਰਮਿਲਾ' ਅਧੀਨ ਦਰਜ ਕੀਤਾ ਹੈ ਅਤੇ ਇਸ ਨੂੰ 'ਸ਼ੋਕਹਰ' ਭੀ ਆਖਦੇ ਹਨ। —ਸੰਪਾਦਕ

ਅਜਿਹੇ ਛੰਦਾਂ ਦੀ ਵਰਤੋਂ ਕਰੀਏ ਤਾਂ ਸਾਡੀ ਭਾਸ਼ਾ ਸਮਰੱਥਾ ਅਤੇ ਕਾਵਿ-ਕਲਾ ਵਿੱਚ ਫੇਰ ਵਾਧਾ ਹੋ ਸਕਦਾ ਹੈ ਅਤੇ ਸਾਨੂੰ ਪਾਠਕ ਵੀ ਮਿਲ ਸਕਦੇ ਹਨ। ਇਸ ਤਰ੍ਹਾਂ ਇਸ ਖ਼ਜ਼ਾਨੇ ਤੋਂ ਅੱਜ ਦੇ ਕਵੀਜਨ ਬੜੀ ਵੱਡੀ ਪ੍ਰੇਰਣਾ ਲੈ ਸਕਦੇ ਹਨ।

**ਬਿੰਬ ਵਿਧਾਨ**—ਇਹ ਕਾਵਿ ਸਨਾਤਨੀ-ਕਾਵਿ ਪਰੰਪਰਾ ਦੀ ਨਿਰੰਤਰਤਾ ਨੂੰ ਕਾਇਮ ਰੱਖਦਾ ਹੋਇਆ ਬੜੀ ਭਾਵਪੂਰਤ, ਸਜਿੰਦ ਅਤੇ ਸੁਹਜ ਭਰਪੂਰ ਬਿੰਬਾਵਲੀ ਦਾ ਸਿਰਜਨ ਕਰਦਾ ਹੈ। ਇਸ ਵਿੱਚ ਸਿਰਜਤ ਬਿੰਬਾਵਲੀ ਤੋਂ ਜਿੱਥੇ ਤਤਕਾਲੀ ਸਮਾਜਿਕ ਹਾਲਤ, ਧਾਰਮਿਕ-ਮਾਹੌਲ ਅਤੇ ਸਭਿਆਚਾਰਕ ਹਾਲਾਤ ਦੇ ਸਾਜਿੰਦ ਦ੍ਰਿਸ਼ ਚਿਤਰਨ ਦੇਖਣ ਨੂੰ ਮਿਲਦੇ ਹਨ, ਉੱਥੇ ਇਸ ਦੀ ਕਾਵਿਕ ਅਮੀਰੀ ਨੂੰ ਵੀ ਸਾਕਾਰ ਕਰ ਜਾਂਦੇ ਹਨ। ਕਵੀ ਭਾਈ ਸੰਤੋਖ ਸਿੰਘ ਜੀ ਦੀ ਸਫ਼ਲਤਾ ਦਾ ਰਾਜ਼ ਹੀ ਇਹ ਹੈ ਕਿ ਆਪ ਜਨਮ ਸਾਖੀਆਂ ਵਿੱਚ ਪੇਸ਼ ਸਮਾਜਿਕ, ਸੱਭਿਆਚਾਰਕ ਅਤੇ ਧਾਰਮਿਕ ਹਾਲਾਤ ਨੂੰ ਆਤਮਸਾਤ ਕਰ ਲੈਂਦੇ ਸਨ ਅਤੇ ਆਪਣੇ ਮਾਨਸਿਕ ਸੰਸਾਰ ਵਿੱਚ ਘਟਨਾਵਾਂ ਨੂੰ ਵਾਪਰਦਿਆਂ ਦੇਖਦੇ ਸਨ ਅਤੇ ਕਾਵਿ-ਦ੍ਰਿਸ਼ਾਂ ਵਿੱਚ ਬੰਨ੍ਹਦੇ ਸਨ। ਲਗਪਗ ਹਰ ਪ੍ਰਕਾਰ ਦੇ ਬਿੰਬਾਂ ਦਾ ਸਿਰਜਣ ਉਨ੍ਹਾਂ ਦੇ ਕਾਵਿ ਵਿੱਚ ਹੋਇਆ ਮਿਲਦਾ ਹੈ। ਇਨ੍ਹਾਂ ਵਿੱਚ **ਨਾਦ-ਬਿੰਬ**, **ਸਪੱਰਸ਼-ਬਿੰਬ**, **ਰਸ-ਬਿੰਬ**, **ਦ੍ਰਿਸ਼-ਬਿੰਬ**, **ਗੰਧ-ਬਿੰਬ** ਆਦਿ ਦੀ ਸਿਰਜਣਾ ਸਮਾਜਿਕ, ਧਾਰਮਿਕ ਤੇ ਸੱਭਿਆਚਾਰਕ ਪਰਿਪੇਖ ਵਿੱਚ ਹੋਈ ਮਿਲਦੀ ਹੈ।

**ਨਾਦ-ਬਿੰਬ ਦਾ ਇੱਕ ਉਦਾਹਰਣ ਇਸ ਪ੍ਰਕਾਰ ਹੈ—**

ਰੌਰ ਪਰੀ ਪੁਰਿ ਮਾਂਹਿ ਨਾਰਿ ਨਰ ਸਗਰ ਮੈਂ।
ਘਰ ਘਰ ਕਰਤਿ ਵਿਚਾਰ ਕੁਲਾਹਲ ਨਗਰ ਮੈਂ।
ਰੰਕ, ਧਨੀ, ਬ੍ਰਿਧ ਬਾਲ ਤਰੁਨ ਦੌਰਤਿ ਚਲੇ।
ਹੋ ਨਾਨਕ ਹੁਇ ਹੈ ਤੁਰਕਬਾਤ ਇਹ ਨਹਿੰ ਭਲੇਂ।[8]

**ਦ੍ਰਿਸ਼-ਬਿੰਬ** ਦਾ ਹੇਠ ਲਿਖਿਆ ਉਦਾਹਰਣ ਵੀ ਪੜ੍ਹਨ ਤੇ ਮਾਨਣ ਵਾਲਾ ਹੈ। ਇਸ ਰਾਹੀਂ ਕਵੀ ਨੇ ਮਸੀਤ ਦੇ ਅੰਦਰਲਾ ਖ਼ੂਬਸੂਰਤ ਦ੍ਰਿਸ਼ ਇਉਂ ਪੇਸ਼ ਕੀਤਾ ਹੈ—

ਸੁੰਦਰ ਅਧਿਕ ਮਸੀਤ ਚਿੱਤਰ ਭਿਤ ਜਾਨਿਯੇ
ਚਾਮੀਕਰ ਜਹਿ ਲਿਖਯੋ ਦਿਪਤਿ ਪਹਿਚਾਨਿਯੇ।
ਤਹਾਂ ਜਾਇ ਭਾਠਾਂਢ ਜੁਖਾਨ ਨ੍ਰਿਪਾਲ ਸੋਂ।
ਹੋ ਸਭਾ ਆਪਨੀ ਸਹਿਤਿ ਜਿ ਬੈਸ ਬਿਸਾਲ ਸੋ[9]।

ਪੂਰਾ ਸਤਿਗੁਰੂ ਜਿਸ ਥਾਂ 'ਤੇ ਵੀ ਪੈਰ ਧਰਦਾ ਹੈ, ਹਰਿਆਵਲੀ ਹੋ ਜਾਂਦੀ ਹੈ। ਇਸ ਦਾ ਭਾਵ ਇਹ ਹੈ ਕਿ ਜਿਸ ਦੇਹੀ ਅੰਦਰ ਗੁਰੂ ਦੀ ਮੂਰਤ ਵਸ ਜਾਂਦੀ ਹੈ ਉਹ ਦੇਹੀ ਵੀ ਹਰਿਆਵਲੀ ਅਤੇ ਅਰੋਗ ਹੋ ਜਾਂਦੀ ਹੈ ਅਤੇ ਅਜਿਹੇ ਮਨੁੱਖ ਦਾ ਇਸ ਸੰਸਾਰ 'ਤੇ ਆਉਣਾ ਸਫ਼ਲ ਹੋ ਜਾਂਦਾ ਹੈ। **ਸਪੱਰਸ਼ ਬਿੰਬ** ਦੇ ਸਿਰਜਣ ਦੁਆਰਾ ਕਵੀ ਭਾਈ ਸੰਤੋਖ ਸਿੰਘ ਜੀ ਨੇ ਇਹੋ ਭਾਵ ਅੰਕਿਤ ਕੀਤੇ ਹਨ—

ਉੱਤਮ ਸੰਤ ਏਕ ਚਲਿ ਆਯੋ।
ਸੂਕੇ ਉਪਧਨ ਪਗਜਬ ਪਾਯੋ।
ਹਰਿਆ ਹੋਤ....ਭਯੋ ਤਤਕਾਲਾ।
ਜਿਹ ਕੋ ਦਰਸ਼ਨ ਕਰਤਿ ਨਿਹਾਲਾ[10] ॥

ਦੁਨੀਆਂ ਦੇ ਤਮਾਮ ਰਸ ਬੰਦੇ ਨੂੰ ਮਿੱਠੇ ਲੱਗਦੇ ਹਨ ਪਰ ਨਾਮਰਸ ਦੇ ਅੱਗੇ ਇਹ ਸਭ ਫਿੱਕੇ ਹੀ ਹਨ। ਨਾਮਰਸ ਮਹਾਰਸ ਮਿੱਠਾ ਹੈ। ਇਸ ਦਾ ਮੁਕਾਬਲਾ ਦੁਨਿਆਵੀ ਰਸ ਕਦੇ ਕਰ ਹੀ ਨਹੀਂ ਸਕਦੇ। ਇਸ ਅਧਿਆਤਮਕ ਤੱਥ ਨੂੰ ਭਾਈ ਸਾਹਿਬ ਨੇ **ਰਸ-ਬਿੰਬ** ਦੀ ਸਿਰਜਣਾ ਕਰਦਿਆਂ ਇਉਂ ਪ੍ਰਗਟ ਕੀਤਾ ਹੈ—

ਰਸ ਕਸ ਸਾਦ ਬਾਦ ਏ ਜਾਨੋ।
ਨਾਮ ਮਹਾਰਸ ਸੁਖਦਾ ਮਾਨੋ।
ਫਸੇ ਜਿ ਉਨ ਮਹਿ ਹੋਤਿ ਬਿਕਾਰਾ।
ਅਹ ਨਾਮ ਕੋ ਰਸ ਅਵਿਕਾਰਾ[11]॥

**ਅਲੰਕਾਰ**—ਸਰਵੋਤਮ ਸਨਾਤਨੀ ਕਾਵਿ ਹੋਣ ਸਦਕਾ ਇਸ ਕਾਵਿ ਦੀ ਸ਼ੈਲੀ ਬੜੀ ਅਲੰਕ੍ਰਿਤ ਹੈ। ਇਸ ਗ੍ਰੰਥ ਦਾ ਘੇਰਾ ਦਸੀਹ ਹੋਣ ਸਦਕਾ ਇਸ ਵਿੱਚ ਲਗਪਗ ਸਾਰੇ ਅਲੰਕਾਰ ਹੀ ਆ ਗਏ ਹਨ। ਇਸ ਦੇ ਬਾਵਜੂਦ ਇਸ ਦੀ ਜਵਾਨੀ ਅਤੇ ਵਹਾਓ ਸਰਲ ਤੇ ਕੁਦਰਤੀ ਹੈ। ਇਸ ਕਾਵਿ ਵਿੱਚ ਉਪਮਾ, ਰੂਪਕ, ਯਮਕ, ਅਨੁਪ੍ਰਾਸ, ਦ੍ਰਿਸ਼ਟਾਂਤ, ਉਲੇਖ, ਅਤਿ-ਕਥਨੀ ਆਦਿ ਅਲੰਕਾਰਾਂ ਦੀ ਵਰਤੋਂ ਕੀਤੀ ਗਈ ਹੈ। ਕੁਝ ਉਦਾਹਰਣਾਂ ਇਸ ਪ੍ਰਕਾਰ ਹਨ—

(ੳ) ਤਨ ਤਾਪਨ ਕੋ ਤਾਵਨ ਤਾਯਾ।
ਗੁਰ ਉਪਦੇਸ਼ ਸਮਾਇਨ ਪਾਯਾ[12]।

(ਅ) ਦੰਭ ਕੋ ਨਿਕੰਦ, ਗੁਰ ਕਿੰਕਰ ਮੁਕੰਦ
ਸੁਨਿ ਬੋਲੇ ਗੋਪੀ ਚੰਦ, ਸੋ ਅਨੰਦ ਕੰਦ ਦਾਈਏ[13]। (ਅਨੁਪ੍ਰਾਸ)

ਮੰਦ ਮੰਦ ਬਿਗਸਤਿ ਸ੍ਰੀ ਬਦਨਾ।
ਕਲੀਕੁੰਦ ਜਿਉਂ ਉੱਜਲ ਰਦਨਾ। (ਉਪਮਾ)

ਪੁਨ ਇੱਕ ਦਿਨ ਮਰਨਾ ਹੈ ਸਾਚੋ।
ਜਯੋਂ ਜਲ ਬਿਖੈ ਹੋਇ ਘਟ ਕਾਚੋ[14]।
ਚਹੁੰਦਿਸ਼ ਜਿਸ ਕੇ ਉਪਬਨ ਸੋਹੈਂ।
ਕੁਸਮ ਬਾਟਿਕਾ ਬਹੁਮਨ ਮੋਹੈਂ।
ਕੰਚਨ ਕੋ ਗਢ ਵਡੋ ਬਿਰਾਜੈ।
ਨਾਨਾ ਰੰਗ ਜਰੇ ਨਗ ਛਾਜੈਂ।
ਊਚੀ ਅਟਾ ਕਲਸ ਮਨ ਭਾਵਨ।
ਦਰ ਪਰ ਤੋਰਣ ਬਧੀ ਸੁਹਾਵਨ।
ਚੰਦਨ ਕੇ ਕਪਾਟ ਵਡ ਸ਼ੋਭਾ।
ਜਿਨ ਕੇ ਪਿਖਿ ਦੇਵਨ ਮਨ ਲੋਭਾ।
ਜਗਮਗ ਚਮਤਕਾਰ ਛਬਿ ਪਾਈ।
ਮਨਹੁ ਚਢੇ ਬਹੁਤੇ ਦਿਨ ਗਈ[15]। (ਦ੍ਰਿਸ਼ਟਾਂਤ)

ਗੁਰੂ ਸਾਹਿਬਾਨ ਦੀ ਮਹਿਮਾ ਅਤੇ ਉਨ੍ਹਾਂ ਦੇ ਜਸ, ਕੀਰਤੀ ਅਤੇ ਪ੍ਰਭਾਵ ਨੂੰ ਉਜਾਗਰ ਕਰਨ ਲਈ ਕਵੀ ਨੇ ਅਨੇਕ ਥਾਵਾਂ 'ਤੇ ਅਤਿਕਥਨੀ ਅਲੰਕਾਰ ਦੀ ਸਹਾਇਤਾ ਲਈ ਹੈ। ਉਦਾਹਰਣ ਪੇਸ਼ ਹੈ—

ਚਰਨ ਕਮਲ ਜਬ ਤਿੰਹ ਠਾਂ ਪਾਏ।
ਸੂਕੇ ਬਿਪਟ ਹਰੇ ਹ੍ਵੈ ਆਏ।
ਸੁੰਦਰ ਸ਼ਾਖਾ ਦਲ ਫਲ ਫੂਲਾ।
ਸੋਹਤਿ ਭਾ ਸਭਿ ਮਨ ਅਨਕੂਲਾ[16]।

**ਰਸ**—ਸੰਪੂਰਨ ਤੇ ਸਨਾਤਨੀ ਕਾਵਿ ਹੋਣ ਸਦਕਾ ਇਸ ਦਾ ਰਸ-ਵਿਧਾਨ ਵੀ ਮਾਨਣ ਵਾਲਾ ਹੈ। ਇਸ ਵਿੱਚ ਸ਼ਿੰਗਾਰ ਰਸ, ਕਰੁਣਾ ਰਸ, ਸ਼ਾਂਤ ਰਸ, ਬੀਰ ਰਸ, ਰੌਧਰ ਰਸ, ਵਿਭਤਸ ਰਸ, ਹਾਸ ਰਸ, ਭਿਆਨਕ ਰਸ ਅਤੇ ਅਦਭੁਤ ਰਸ ਨੌ ਰਸਾਂ ਦੀ ਨਿਸ਼ਪੱਤੀ ਇਸ ਕਾਵਿ ਵਿੱਚੋਂ ਹੋਈ ਦੇਖੀ ਜਾ ਸਕਦੀ ਹੈ। ਉਦਾਹਰਣ ਸਰੂਪ ਸ਼ਿੰਗਾਰ-ਰਸ ਦਾ ਇੱਕ ਉਦਾਹਰਣ ਹੇਠਾਂ ਪੇਸ਼ ਹੈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਗਾ ਬੰਦਰ ਪਹੁੰਚਦੇ ਹਨ ਤਾਂ ਉੱਥੋਂ ਦਾ ਰਾਜਾ ਉਨ੍ਹਾਂ ਦੀ ਪ੍ਰੀਖਿਆ ਵਾਸਤੇ ਉਨ੍ਹਾਂ ਦੀ ਸੇਵਾ ਵਿੱਚ ਇੱਕ ਪਦਮਿਨੀ ਸ਼੍ਰੇਣੀ ਦੀ ਔਰਤ ਨੂੰ ਭੇਜਦਾ ਹੈ ਜੋ ਗੁਰੂ ਜੀ ਨੂੰ ਆਪਣੀ ਕਾਮ-ਆਭਾ ਵਿੱਚ ਭਿਉਂ ਦੇਣ ਦਾ ਯਤਨ ਕਰਦੀ ਹੈ ਪਰ ਅਸਫ਼ਲ ਰਹਿੰਦੀ ਹੈ। ਗੁਰੂ ਜੀ ਉਸ ਨੂੰ ਸ਼ਬਦ ਦਾ ਭੇਦ ਦਿੰਦੇ ਹਨ ਤੇ ਉਹ ਉਨ੍ਹਾਂ ਦੀ ਸਿਸ਼ ਬਣ ਜਾਂਦੀ ਹੈ। ਭਾਈ ਸੰਤੋਖ ਸਿੰਘ ਜੀ ਨੇ ਉਸ ਇਸਤਰੀ ਦੇ ਸੰਦਰ ਸਰੂਪ ਨੂੰ ਸ਼ਿੰਗਾਰ ਰਸ ਪੈਦਾ ਕਰਦਿਆਂ ਇਉਂ ਪੇਸ਼ ਕੀਤਾ ਹੈ—

ਰੈਨਿ ਭਏ ਪਦਮਨਿ ਬੁਲਵਾਈ।
ਭੂਪਤਿ ਤਿਹ ਸੋਂ ਗਿਰਾ ਅਲਾਈ।
ਸੁੰਦਰ ਸਖੀਆਂ ਲੇਕਰਿ ਸੰਗਾ।
ਤਾਂਹਿ ਸੰਤ ਉਪਜਾਉ ਅਨੰਗਾ।
ਤਿੰਨ ਸੁਨ ਨਵਸਤ ਕੀਨ ਸ਼ਿੰਗਾਰਾ।
ਭੂਖਨ ਪਟ ਸੁਠ ਅੰਜਨ ਤਾਰਾ।
ਉਪਬਨ ਵਿਖੈ ਆਨਿ ਤਤਕਾਲਾ।
ਰੂਪ ਅਨੁਪਮ ਰੁਚਿਤ ਬਿਸਾਲਾ।
ਗੋਰ ਰੰਗ ਕੰਚਨ ਗਜਗੌਨੀ।
ਕਚ ਮੇਚਕ ਜਨੁ ਕੰਦ੍ਰਪ ਛੌਨੀ।
ਪੀਨਉਰੋਜਨ, ਖੰਜਨ ਨੈਨੀ।
ਕਟ ਜਿਨ ਛੀਨ ਕੋਕਲਾ ਬੈਨੀ।
ਬਰਖ ਚਤੁਰ ਦਸ ਕੀ ਕਿਹ ਬੈਸਾ।
ਕੇ ਖੋੜਸ ਕੀ ਰੂਪ ਸੁਦੇਸ਼ਾ।
ਚਲਤਿ ਹੋਤਿ ਭੂਖਨ ਝੁਨਕਾਰਾ।
ਮਨਹੁ ਮਦਨ ਕੋ ਬਜਤਿ ਨਗਾਰਾ[17]॥

ਅੰਤ ਵਿੱਚ ਇਹੋ ਕਿਹਾ ਜਾ ਸਕਦਾ ਹੈ ਕਿ ਇਸ ਕਾਵਿ ਦੀ ਮਹਿਮਾ ਕਰ ਸਕਣੀ ਬੜੀ ਕਠਿਨ ਹੈ। ਅਸਲ ਵਿੱਚ ਇਹ ਆਪਣੇ ਆਪ ਵਿੱਚ ਭਾਰਤੀ ਕਾਵਿ-ਸ਼ਾਸਤਰ ਦਾ ਇੱਕ ਮੁਜੱਸਮਾ ਹੈ। ਇਹ ਕਾਵਿ ਇਸ ਤੱਥ ਦਾ ਪ੍ਰਤੱਖ ਪ੍ਰਮਾਣ ਹੈ ਕਿ ਭਾਈ ਸੰਤੋਖ ਸਿੰਘ ਜੀ ਨੇ ਕਲਾ ਦੀ ਦੇਵੀ ਸਰਸਵਤੀ ਨੂੰ ਸਿੱਧ ਕੀਤਾ ਹੋਇਆ ਸੀ। ਦਰਅਸਲ ਉੱਚੇ-ਸੁੱਚੇ ਗੁਰੂ ਜਸ ਨੂੰ ਅਜਿਹੇ ਉੱਚੇ-ਸੁੱਚੇ ਕਾਵਿ ਰਾਹੀਂ ਹੀ ਗਾਇਆ ਜਾ ਸਕਦਾ ਸੀ। ਇਹ ਊਣਾ ਕੋਈ ਕਾਵਿ ਗੁਰੂ ਜਸ ਦੇ ਮੇਚ ਕਿਵੇਂ ਆ ਸਕਦਾ ਸੀ ? ਜਿਵੇਂ ਸ਼ੇਰਨੀ ਦੇ ਦੁੱਧ ਨੂੰ ਸੋਨੇ ਦੇ ਭਾਂਡੇ ਵਿੱਚ ਰੱਖਿਆ ਜਾਂਦਾ ਹੈ, ਇਹ ਮਿਸਾਲ ਇਸ ਕਾਵਿ 'ਤੇ ਵੀ ਇੰਨ ਬਿੰਨ ਪੂਰੀ ਉਤਰਦੀ ਹੈ। ਇਹ ਇੱਕ ਉੱਤਮ ਤੇ ਅਮਰ ਕਾਵਿ ਹੈ ਜੋ ਸਾਡੀਆਂ ਆਉਣ ਵਾਲੀਆਂ ਪੁਸ਼ਤਾਂ ਦੀ ਵੀ ਧਾਰਮਿਕ, ਅਧਿਆਤਮਕ ਅਤੇ ਕਲਾਤਮਿਕ ਅਗਵਾਈ ਕਰਦਾ ਰਹੇਗਾ। ਸਿੱਖ ਕੌਮ ਦਾ ਹੀ ਨਹੀਂ ਸਮੁੱਚੇ ਪੰਜਾਬੀ ਭਾਈਚਾਰੇ ਦਾ ਇਹ ਇੱਕ ਅਖ਼ੁੱਟ ਭੰਡਾਰ ਹੈ ਜਿਸ ਤੋਂ ਕੋਈ ਵੀ ਲਾਭ ਉਠਾ ਸਕਦਾ ਹੈ।

### ਹਵਾਲੇ ਅਤੇ ਟਿੱਪਣੀਆਂ


1. ਗਿਆਨੀ ਖ਼ਜ਼ਾਨ ਸਿੰਘ ਜੀ ਪ੍ਰਧਾਨ, ਜੀਵਨ ਕਥਾ, ਚੂੜਾਮਣਿ ਕਾਵਿ ਭਾਈ ਸੰਤੋਖ ਸਿੰਘ ਜੀ, ਪੰਨਾ. 05 'ਤੇ ਉਧਰਿਤ
2. ਭਾਈ ਵੀਰ ਸਿੰਘ (ਸੰਪਾ.), ਸ੍ਰੀ ਗੁਰ ਨਾਨਕ ਪ੍ਰਕਾਸ਼ (ਪੂਰਬਾਰਧ ਦੀ ਦੂਜੀ ਪੋਥੀ), ਪੰਨਾ. 691
3. ਉਹੀ, ਪੰਨਾ: 445
4. ਉਹੀ, ਪੰਨਾ: 480
5. ਉਹੀ ਪੰਨਾ: 423
6. ਉਹੀ
7. ਗਿਆਨ ਖ਼ਜ਼ਾਨ ਸਿੰਘ ਜੀ ਪ੍ਰਧਾਨ, ਜੀਵਨ ਕਥਾ, ਚੂੜਾਮਣਿ ਕਵਿ ਭਾਈ ਸੰਤੋਖ ਸਿੰਘ ਜੀ, ਪੰਨਾ. 38
8. ਭਾਈ ਵੀਰ ਸਿੰਘ (ਸੰਪਾ.), ਸ੍ਰੀ ਗੁਰੂ ਨਾਨਕ ਪ੍ਰਕਾਸ਼ (ਪੂਰਬਾਰਧ ਦੀ ਦੂਜੀ ਪੋਥੀ), ਪੰਨਾ: 394
9. ਉਹੀ, ਪੰਨਾ: 396
10. ਉਹੀ, ਪੰਨਾ: 519
11. ਉਹੀ, ਪੰਨਾ: 520
12. ਉਹੀ, ਪੰਨਾ: 704
13. ਉਹੀ, ਪੰਨਾ: 663
14. ਉਹੀ, ਪੰਨਾ: 605
15. ਉਹੀ, ਪੰਨਾ: 605-606
16. ਉਹੀ, ਪੰਨਾ: 519
17. ਉਹੀ, ਪੰਨਾ: 521-522




# ਸ੍ਰੀ ਜਪੁਜੀ ਸਾਹਿਬ ਗਰਬ ਗੰਜਨੀ ਟੀਕਾ ਇੱਕ ਆਲੋਚਨਾਤਮਕ ਪਰਿਚਯ

*—ਡਾ. ਗੁਰਮੁਖ ਸਿੰਘ*

ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਮਹਾਂਕਵੀ, ਗੁਰ ਇਤਿਹਾਸ ਦੇ ਪਰਮ ਗਿਆਤਾ, ਭਾਰਤੀ ਚਿੰਤਨ ਦੇ ਗਿਆਨੀ ਕਾਵਿ ਸ਼ਾਸਤਰ ਦੇ ਮਰਮ ਨੂੰ ਸਮਝਣ ਵਾਲੇ, ਗੁਰਮਤਿ ਸਾਹਿਤ ਦੀਆਂ ਰਮਜ਼ਾਂ ਨੂੰ ਸਮਝਣ ਵਾਲੇ ਮਹਾਂਗਿਆਨੀ ਸਨ। ਜਿਹਨਾਂ ਨੇ ਆਪਣਾ ਸਾਰਾ ਜੀਵਨ ਸਿੱਖ ਧਰਮ ਨੂੰ ਸਮਰਪਿਤ ਕੀਤਾ ਤੇ ਇੰਨੀ ਸੇਵਾ ਕੀਤੀ ਕਿ ਉਹ ਅਮਰ ਹੋ ਗਏ। ਉਹਨਾਂ ਦੇ ਕਦਰਦਾਨ ਭਾਈ ਉਦੈ ਸਿੰਘ ਕੈਥਲ ਦੇ ਮਹਾਰਾਜਾ ਸਨ, ਜਿਹਨਾਂ ਦੇ ਦਰਬਾਰੀ ਕਵੀ ਵਜੋਂ ਆਪ ਨੇ ਉਹਨਾਂ ਪਾਸ ਜ਼ਿੰਦਗੀ ਦਾ ਲੰਮਾ ਸਮਾਂ ਗੁਜ਼ਾਰਿਆ ਸੀ। ਕਾਵਿ ਗ੍ਰੰਥਾਂ ਦੀ ਰਚਨਾ ਕਰਕੇ ਮਾਨ ਸਨਮਾਨ ਪ੍ਰਾਪਤ ਕੀਤਾ।

ਛਾਪਾ ਖਾਨਾ ਆਉਣ ਤੋਂ ਪਹਿਲਾਂ ਵਿਦਵਾਨ ਸਾਹਿਤਕਾਰ ਆਪਣੀਆਂ ਰਚਨਾਵਾਂ ਦੀਆਂ ਹੱਥ ਲਿਖਿਤ ਪ੍ਰਤੀਆਂ ਤਿਆਰ ਕਰ ਜਾ ਕਰਵਾ ਕੇ ਵਿਦਵਾਨਾਂ ਪਾਸ ਉਹਨਾਂ ਦੇ ਵਿਚਾਰ ਜਾਣਨ ਲਈ ਅਤੇ ਰਾਜਿਆਂ ਮਹਾਰਾਜਿਆਂ ਦੇ ਦਰਬਾਰਾਂ ਵਿਚ ਇਨਾਮ ਆਦਿ ਪ੍ਰਾਪਤ ਕਰਨ ਦੀ ਆਸ ਨਾਲ ਭੇਜਦੇ ਸਨ। ਸਾਧੂ ਆਨੰਦਘਨ ਨੇ ਆਪਣੀ ਵਿਦਵਤਾ ਦੀ ਨੁਮਾਇਸ਼ ਕਰਨ ਲਈ ਸ਼ਰਧਾਲੂ ਸਿੰਘ ਭਾਈ ਉਦੈ ਸਿੰਘ ਕੈਂਥਲ ਨਰੇਸ਼ ਨੂੰ ਆਪਣੇ ਜਪੁਜੀ ਸਾਹਿਬ ਦੇ ਟੀਕੇ ਦੀ ਇੱਕ ਕਾਪੀ ਭੇਜੀ ਜਿਸ ਨੂੰ ਪੜ੍ਹ ਕੇ ਉਹਨਾਂ ਮਹਿਸੂਸ ਕੀਤਾ ਕਿ ਇਸ ਟੀਕੇ ਵਿਚ ਬਹੁਤ ਸਥਾਨਾਂ ਤੇ ਗੁਰਮਤਿ ਦਰਸ਼ਨ ਦੀ ਮੂਲ-ਭਾਵਨਾ ਦੇ ਬਿਲਕੁਲ ਵਿਪਰੀਤ ਵਿਚਾਰ ਅੰਕਿਤ ਕੀਤੇ ਗਏ ਹਨ ਅਤੇ ਇਹ ਟੀਕਾ ਸਿੱਖਾ ਦੇ ਮਨਾਂ ਨੂੰ ਠੇਸ ਪਹੁੰਚਣ ਵਾਲਾ ਗ੍ਰੰਥ ਹੈ। ਜਿਸ ਦਾ ਖੰਡਨ ਕਰਨਾ ਲਾਜ਼ਮੀ ਹੈ। ਉਹਨਾਂ ਨੇ ਆਪਣੇ ਦਰਬਾਰੀ ਮਹਾਂਵਿਦਵਾਨ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੂੰ ਆਖਿਆ ਕਿ ਜਪੁਜੀ ਸਾਹਿਬ ਦਾ ਪ੍ਰਮਾਣਿਕ ਟੀਕਾ ਤਿਆਰ ਕਰੋ ਅਤੇ ਆਨੰਦਘਨ ਦੇ ਗੁਰਮਤਿ ਵਿਰੋਧੀ ਵਿਚਾਰਾਂ ਦਾ ਖੰਡਨ ਕਰੋ—

ਉਦੇ ਸਿੰਘ ਬਡ ਭੂਪ ਬਹਾਦੁਰ।
ਕਵਿ ਬੁਲਾਇ ਰਾਖਯੋ ਢਿਗ ਸਾਦਰ।
ਸ੍ਰੀ ਗ੍ਰੰਥ ਸਾਹਿਬ ਗੁਰਬਾਨੀ।
ਸਰਬ ਸ੍ਰੋਮਣੀ ਜਪੁਜੀ ਜਾਨੀ ॥14॥
ਅਰਥ ਗੰਭੀਰ ਮਹਾਨ ਮਹਾਨੇ।

---

ਕੋਠੀ ਨੰ : 8, ਦਸ਼ਮੇਸ਼ ਨਗਰ, ਪੁਲਸ ਲਾਇਨ ਰੋਡ, ਪਟਿਆਲਾ; *ਮੋ. 97794-43223*

ਅਸ ਲਖ ਕਵਿ ਸੋਂ ਬਚਨ ਬਖਾਨੇ:
ਅਲੰਕਾਰ ਯੁਤ ਟੀਕਾ ਰਚੀਏਂ।
ਨਿਰਨੈ ਅਰਥ ਧਰਹੁ ਅਤਿ ਖਚੀਏ॥15॥
ਹੋਤ ਅਸੰਕਾ ਯਾ ਮਹਿ ਜੇਤੀ।
ਬੁਧਿ ਬਲ ਕਰਹੁ ਹਰਹੁ ਅਬ ਤੇਤੀ।
ਸੁਨਿ ਕਰਿ ਬਚਨ ਨ੍ਰਿਪਤਿਕੋ ਕੇ ਨੀਕਾ।
ਕਵਿ ਨੇ ਰੁਚਿਕ ਰਚਯੋ ਜਪੁ ਟੀਕਾ॥

ਇੰਜ ਭਾਈ ਸਾਹਿਬ ਨੇ ਭਾਈ ਉਦੈ ਸਿੰਘ ਦੀ ਇੱਛਾ ਅਨੁਸਾਰ ਜਪੁਜੀ ਸਾਹਿਬ ਦਾ ਦਾਰਸ਼ਨਿਕ, ਸਿਧਾਂਤਕ, ਸਾਹਿਤਕ ਤੇ ਅਲੰਕਾਰ ਯੁਕਤ ਟੀਕਾ ਕੀਤਾ ਤੇ ਨਾਲ ਹੀ ਆਨੰਦਘਨ ਦੀਆਂ ਗਲਤ ਤੇ ਗੁਰਮਤਿ ਵਿਰੋਧੀ ਧਾਰਨਾਵਾਂ ਦਾ ਕਰੜੇ ਸ਼ਬਦਾਂ ਵਿਚ ਖੰਡਨ ਕੀਤਾ ਤੇ ਉਸ ਦੇ ਅਹੰਕਾਰ ਨੂੰ ਤੋੜਿਆ।

ਭਾਈ ਸਾਹਿਬ ਨੇ ਆਪਣੇ ਟੀਕੇ ਦੇ ਉਦੇਸ਼ ਨੂੰ ਬੜੇ ਸਪੱਸ਼ਟ ਸ਼ਬਦਾਂ ਵਿਚ ਪਹਿਲਾਂ ਪ੍ਰਗਟ ਕੀਤਾ ਹੈ ਕਿ ਮੈਂ ਇਸ ਮਹਾਨ ਬਾਣੀ-ਜਪੁਜੀ ਸਾਹਿਬ ਦੇ ਸੰਭਾਵਿਤ ਅਰਥ ਅਤੇ ਸਾਹਿਤਕ ਗੁਣਾ ਨੂੰ ਉਜਾਗਰ ਕਰਾਂਗਾ, ਆਪ ਦੇ ਸ਼ਬਦ ਹਨ–

ਬਯੰਗ ਲੱਛਨਾ ਬਹੁਰ ਧੁਨਿ ਨੀਕੇ ਦੇਉਂ ਦਿਖਾਇ
ਅਲੰਕਾਰ ਸਭ ਤੁਕਨਿ ਕੇ ਲਿਖਹੋਂ ਪਰਖ ਬਨਾਇ॥21॥
ਏਕ ਦੋਇ ਤ੍ਰੈ ਚਾਰ ਤੇ ਫੁਰੈਂ ਅਰਥ ਮਤਿ ਜੋਇ
ਜੇ ਸਿਖਯਨ ਤੇ ਸ਼ੁਤ੍ਰ ਸੁਨੈ ਸਰਬ ਲਿਖੋਂ ਮੈਂ ਸੋਇ॥22॥
ਸ੍ਰੀ ਗੁਰਬਾਨੀ ਕੇ ਬਿਖੈ ਕਾਵ੍ਯ ਰੀਤਿ ਸਭ ਆਹਿ
ਕਿਨਹੂੰ ਪ੍ਰਗਟ ਨਾ ਕਰੀ ਜਗਅਸ ਪਿਖਿ ਮਮ ਭਈ ਚਾਹਿ॥23॥
ਧਰਨੀ ਹੀਰਨਿ ਕੀ ਸਰਸ ਗੁਰਬਾਨੀ ਮਤਿ ਮੋਲ॥
ਖਨਵਾਰੀ ਜਯੋਂ ਖੋਜਿ ਕੈ ਅਰਸ ਦਿਖਾਊਂ ਅਮੋਲ॥24॥

ਉਪਰੋਕਤ ਕਥਨ ਤੋਂ ਸਵੈ-ਸਪੱਸ਼ਟ ਹੈ ਕਿ ਭਾਈ ਸਾਹਿਬ ਨੇ ਜਪੁਜੀ ਸਾਹਿਬ ਦੇ ਸ਼ੁੱਧ ਅਰਥ ਤੇ ਸਾਹਿਤਕ ਗੁਣਾਂ ਨੂੰ ਉਜਾਗਰ ਕਰਨਾ ਹੀ ਆਪਣੀ ਇਸ ਰਚਨਾ ਦਾ ਪ੍ਰਯੋਜਨ ਮੰਨਿਆ ਹੈ।

ਆਨੰਦਘਨ ਦੇ ਟੀਕੇ ਵਿਚ ਕੀ ਭਾਵ ਅਜਿਹਾ ਸੀ ਜਿਸ ਨੂੰ ਭਾਈ ਉਦੈ ਸਿੰਘ ਨੂੰ ਤੇ ਬਾਅਦ ਵਿਚ ਸ਼ਰਧਾਲੂ ਸਿੱਖਾਂ ਨੂੰ ਦੁੱਖ ਦਿੱਤਾ। ਉਸ ਬਾਰੇ ਸੰਖੇਪ ਵਿਚਾਰ ਕਰਨੀ ਜ਼ਰੂਰੀ ਹੈ–

1. ਆਨੰਦਘਨ ਨੂੰ ਗੁਰੂ ਨਾਨਕ ਬੰਸ ਵਿਚ ਪੈਦਾ ਹੋਣ ਤੇ ਆਪਣੀ ਵਿਦਵਤਾ ਤੇ ਬਹੁਤ ਮਾਣ ਤੇ ਗਿਆਨ ਦਾ ਅਹੰਕਾਰ ਸੀ।
2. ਉਸ ਨੇ ਸਮਕਾਲੀ ਸਿੱਖ ਵਿਦਵਾਨਾਂ ਜਾਂ ਟੀਕਾਕਾਰਾਂ ਨੂੰ ਨਖਿਧ ਮੰਨਿਆ ਤੇ ਉਹਨਾਂ ਬਾਰੇ ਕਈ ਅਪ ਸ਼ਬਦਾਂ ਦਾ ਪ੍ਰਯੋਗ ਕੀਤਾ ਜਿਵੇਂ ਅਜ ਬੰਗੀ, ਵਾਕਵਾਦੀ ਹੈ ਮੂਰਖ ਹੈ, ਕੂਪ ਮੂੰਡਨ (ਖੂਹ ਦੇ ਡੱਡੂ) ਮੂਮ ਮੁੱਖ ਚਪੇਟਕਾ ਆਦਿ।

3. ਉਸ ਨੇ ਜਪੁਜੀ ਸਾਹਿਬ ਦੀ "ਅਮੁਲ ਗੁਣ ਅਮੁਲ ਵਾਪਾਰ" (26ਵੀਂ ਪਉੜੀ) ਤੇ ਸਮਾਪਤੀ ਮੰਨੀ ਤੇ ਬਾਕੀ ਪਉੜੀਆਂ ਨੂੰ ਪਿੱਛੋਂ ਕੀਤੇ ਵਾਧੇ ਮੰਨਿਆ ਹੈ।
4. ਉਹ ਇਸ ਮਹਾਨ ਬਾਣੀ ਨੂੰ ਸਾਹਿਤਕ ਪੱਖੋਂ ਹੀਣ ਮੰਨਦਾ ਹੈ।
5. ਉਸ ਨੇ ਗੁਰੂ ਨਾਨਕ ਸਾਹਿਬ ਦੇ ਛੇ ਗੁਰੂ ਮੰਨੇ ਹਨ ਜੋ ਕਪੋਲ ਕਲਪਨਾ ਹੈ।
6. ਉਹ ਗੁਰੂ ਨਾਨਕ ਸਾਹਿਬ ਬਾਰੇ ਕਹਿੰਦਾ ਹੈ ਕਿ ਉਹ ਮੁਕਤ ਨਹੀਂ ਸਨ ਹੋਏ ਜਦੋਂ ਕਿ ਸਿੱਖ ਜਗਤ ਉਹਨਾਂ ਨੂੰ ਜਗਤ-ਮੁਕਤੀਦਾਤਾ ਮੰਨਦਾ ਹੈ।
7. ਉਸ ਦੇ ਟੀਕੇ ਵਿਚ ਅਨਸੰਗਿਕ ਪੌਰਾਣਿਕ ਕਥਾਵਾਂ/ਸਾਖੀਆਂ, ਕਲਪਿਤ ਕਥਾਵਾਂ ਦੀ ਭਰਮਾਰ ਹੈ।
8. ਉਸ ਦੀ ਭਾਸ਼ਾ ਵਿਚ ਮਿਠਾਸ ਨਹੀਂ ਹੈ ਸਗੋਂ ਉਸ ਦਾ ਪੰਡਤਾਊਪੁਣਾ ਭਾਰੂ ਹੈ ਕਿਉਂਕਿ ਉਸ ਦਾ ਮਨੋਰਥ ਆਪਣੇ ਅਰਜਿਤ ਗਿਆਨ ਦਾ ਪ੍ਰਕਾਸ਼ ਕਰਕੇ ਜਨਤਾ ਨੂੰ ਆਪਣੀ ਵਿਦਵਤਾ ਨਾਲ ਪ੍ਰਭਾਵਿਤ ਕਰਨਾ ਹੈ। ਟੀਕਾ ਪੜ੍ਹਦਿਆਂ ਇਸ ਤਰ੍ਹਾਂ ਹੀ ਪ੍ਰਤੀਤ ਹੁੰਦਾ ਹੈ।
9. ਉਸ ਦੇ ਆਪਣੇ ਟੀਕੇ ਵਿਚ ਹਿੰਦੂ ਧਰਮ ਸ਼ਾਸਤਰ ਤੇ ਵੇਦਾਂਤ ਦਾ ਗੂੜ੍ਹਾ ਪ੍ਰਭਾਵ ਹੈ ਤੇ ਉਹ ਥਾਂ-ਥਾਂ ਬਾਣੀ ਦੀ ਬਜਾਏ ਹਿੰਦੂ ਦਰਸ਼ਨ ਨੂੰ ਵਡਿਆਉਂਦਾ ਹੈ।
10. ਉਹ ਗੁਰਬਾਣੀ ਨੂੰ ਗੌਣ ਅਤੇ ਹਿੰਦੂ ਧਰਮ ਸ਼ਾਸਤਰ ਚਿੰਤਨ ਪ੍ਰਣਾਲੀ ਨੂੰ ਮੁੱਖ ਮੰਨਦਾ ਹੈ ਭਾਵ ਉਹ ਹਰ ਹਾਲਾਤ ਵਿਚ ਵੇਦਾਂਤ ਜਾਂ ਅਦਵੈਤ ਦਰਸ਼ਨ ਦੀ ਮਹਿਮਾ ਦਾ ਗਾਨ ਕਰਦਾ ਹੈ ਆਦਿ।

ਭਾਈ ਸਾਹਿਬ ਨੇ ਆਪਣੇ ਟੀਕੇ ਦਾ ਨਾਮ ਗਰਬ-ਗੰਜਨੀ ਰੱਖਿਆ ਜਿਸ ਦਾ ਅਰਥ ਹੈ ਅਹੰਕਾਰ ਨੂੰ ਤੋੜਨ ਵਾਲਾ। ਆਪਨੇ ਇਸ ਟੀਕੇ ਦੁਆਰਾ ਆਨੰਦਘਨ ਦਾ ਵਿਦਿਆ ਤੇ ਕੁੱਲ ਅਹੰਕਾਰ ਨੂੰ ਚੂਰ-ਚੂਰ ਕੀਤਾ ਹੈ ਪਰ ਇੱਕ ਦੂਸਰਾ ਭਾਵ ਵੀ ਹੈ ਕਿ ਜਦੋਂ ਸਿੱਖ ਸੰਗਤਾਂ ਇਸ ਟੀਕੇ ਦਾ ਅਧਿਐਨ ਕਰਨਗੀਆਂ ਤਾਂ ਉਹਨਾਂ ਦੇ ਮਨ ਵਿਚਲੀ ਹਉਮੈ ਜਾਂ ਅਹੰਕਾਰ ਦੀ ਭਾਵਨਾ ਦਾ ਨਾਸ਼ ਹੋ ਜਾਵੇਗਾ ਤੇ ਉਹਨਾਂ ਨੂੰ ਮੁਕਤੀ ਮਿਲ ਜਾਵੇਗੀ। ਗੁਰਮਤਿ ਅਨੁਸਾਰ ਮੁਕਤੀ ਜਾਂ ਸੱਚਖੰਡ ਦੀ ਪ੍ਰਾਪਤੀ ਦੇ ਰਾਹ ਦਾ ਵੱਡਾ ਰੋੜਾ ਹਉਮੈਂ ਜਾਂ ਅਹੰਕਾਰ ਹੈ ਜਿਸ ਦਾ ਵਿਨਾਸ਼ ਹੋ ਜਾਵੇਗਾ। ਭਾਈ ਸਾਹਿਬ ਦੇ ਸ਼ਬਦ ਹਨ—

"ਗਰਬ ਗੰਜਨੀ ਕੋ ਅਰਥ : ਇਸ ਕੇ ਪਦਨ ਕੋ ਵਿਚਾਰਨਵਾਰੇ ਕੇ ਅਗਾਰੀ, ਜੇ ਕੋਈ ਅਰਥਨ ਕੋ ਗਰਬ ਕਰੈ ਤਿਸ ਕੋ ਗੰਜਨ ਹੋਇ ਜਾਤ ਹੈ, ਕਯਾ ਤਿਸ ਕੇ ਗਰਬ ਕੋ ਦੂਰ ਕਰ ਦੇਤ ਹੈ। ਦੂਸਰੇ ਅਰਥ ਔਰ—ਇਸ ਕੋ ਪਢਿਕੈ ਆਪਨੇ ਗਰਬ ਕੋ ਗੰਜਨ ਕਰੈ, ਗਰੀਬੀ ਕੋ ਗਹਿ ਕਰਿ ਮੁਕਤਿ ਕੇ ਮਾਰਗ ਪਰੈ, ਯਾਂਤੇ ਇਸ ਟੀਕੇ ਕੋ ਨਾਮ 'ਗਰਬ ਗੰਜਨੀ' ਧਰਯੋ।"

ਭਾਈ ਸਾਹਿਬ ਨੇ ਆਪਣੇ ਟੀਕੇ ਵਿਚ ਆਨੰਦਘਨ ਦਾ ਖੰਡਨ ਕਈ ਸਥਾਨਾਂ ਤੇ ਕੀਤਾ ਹੈ ਤੇ ਉਸ ਲਈ ਕਈ ਵਾਰੀ ਸਖਤ ਸ਼ਬਦਾਂ ਦੀ ਵਰਤੋਂ ਵੀ ਕੀਤੀ ਹੈ। ਕੁਝ ਉਦਾਹਰਨਾਂ ਦੇਖੋ—

"ਗੁਰੂ ਈਸ਼ਰ ਗੁਰੂ ਗੋਰਖ ਇਸ ਤੁੱਕ ਕੇ ਅਰਥ ਮੈਂ ਆਨੰਦਘਨ ਨੇ ਅਧਿਕ ਹੀ ਨੀਰ ਮਥਯੋ ਹੈ। ਜਿਤਨੋ ਕਹਯੋ ਹੈ।..........ਉਪਮਾ ਉਪਮੇਯ ਕੀ ਭੀ ਸੋਝੀ......।"

"ਇੱਕ ਟੀਕਾ ਸ੍ਰੀ ਜਪੁਜੀ, ਆਨੰਦਘਨ ਨੇ ਕਰਯੋ ਹੈ ਜੋ ਗੁਰ ਨਿਸਚੇ ਤੇ ਹੀਨ ਹੈ ਨਰ, ਅਲਮਬੁੱਧੀ ਤਿੰਨ ਕੋ ਪਰਚਾ", ਆਦਿ।

ਭਾਈ ਸਾਹਿਬ ਨੂੰ ਅੰਤਾਂ ਦੀ ਤਕਲੀਫ ਹੋਈ ਜਦੋਂ ਉਹਨਾਂ ਨੇ ਆਨੰਦਘਨ ਦੁਆਰਾ ਗੁਰੂ ਨਾਨਕ ਦੀ ਨਿੰਦਾ ਵਾਲਾ ਪ੍ਰਸੰਗ ਪੜ੍ਹਿਆ ਕਿ ਗੁਰੂ ਨਾਨਕ ਸਾਹਿਬ ਆਪ ਮੁਕਤ ਨਹੀਂ ਹੋਏ ਤੇ ਅਗਲੇ ਜਨਮਾਂ 'ਚ ਹੋਣਗੇ ਜੋ ਇਸ਼ਟ ਨਿੰਦਾ ਦਾ ਵੱਡਾ ਪ੍ਰਮਾਣ ਹੈ। ਆਪ ਇਸ ਬਾਰੇ ਲਿਖਦੇ ਹਨ—

*"ਬਹੁਰ ਲਿਖਯੋ ਹੈ ਕਿ ਸ੍ਰੀ ਨਾਨਕ ਜੀ ਕੋ ਮੁਕਤਿ ਨਹੀਂ ਪ੍ਰਾਪਤ ਭਈ, ਕਦੇ ਅਗਾਰੀ ਮੁਕਤਿ ਹੋਹਿੰਗੇ, ਇਤਯਾਦਿ ਅਜੋਗ ਬਾਤੇਂ ਹੈਂ।" ਸ੍ਰੀ ਪ੍ਰਮੇਸ਼ਰ ਜੀ ਕੇ ਅਵਤਾਰਨਿ ਕੀ ਨਿੰਦਾ ਕਰਨੀ, ਤਿਸ ਕੋ ਫਲ ਪ੍ਰਗਟ ਹੀ ਹੈ।"*

ਅੱਗੇ ਜਾ ਕੇ ਭਾਈ ਸਾਹਿਬ ਨੇ ਕਿਹਾ ਹੈ ਕਿ ਆਨੰਦਘਨ ਪਾਰਬ੍ਰਹਮ ਗੁਰੂ ਨਾਨਕ ਸਾਹਿਬ ਦੀ ਬਾਣੀ ਨੂੰ ਰਿਸ਼ੀਆਂ-ਮੁਨੀਆਂ ਦੇ ਬਚਨਾਂ ਨਾਲੋਂ ਛੋਟੀ ਸਮਝਦਾ ਹੈ ਤੇ ਉਹ ਪ੍ਰਮਾਣ ਦੇਣ ਲੱਗਿਆ ਇਹਨਾਂ ਰਿਸ਼ੀਆਂ-ਮੁਨੀਆਂ ਜਾਂ ਪੁਰਾਣਾ-ਸ਼ਾਸਤਰਾਂ ਨੂੰ ਪ੍ਰਮੁੱਖ ਮੰਨਦਾ ਹੈ ਤੇ ਗੁਰਬਾਣੀ ਨੂੰ ਗੌਣ ਮੰਨਦਾ ਹੈ ਜਦੋਂ ਇੱਕ ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਸਭ ਪਾਸੇ ਦ੍ਰਿਸ਼ਟਮਾਨ ਹੈ ਤੇ ਇਹਨਾਂ ਨੂੰ ਕੋਈ ਜਾਣਦਾ ਵੀ ਨਹੀਂ ਹੈ। ਭਾਈ ਸਾਹਿਬ ਦੇ ਸ਼ਬਦ ਹਨ—

*"ਬਹੁਰੋਂ ਸ੍ਰੀ ਨਾਨਕ ਜੀ ਸਰਬੱਗਯ, ਜੋ ਜਥਾਰਥ ਹੋਏ ਤਿਸਕੇ ਬਕਤਾ। ਆਨੰਦਘਨ ਕੇ ਨਿਸਚੇ ਕੋ ਖੁਲਾਸਾ ਐਸੇ ਜਾਨੀਤਾ ਹੈ : ਸ੍ਰੀ ਨਾਨਕ ਜੀ ਕੇ ਬਚਨ ਨੂਨ ਲਖੇ, ਰਿਖੋਂ ਕੇ ਵਾਕ ਊਚੇ ਜਾਣੇ। ਜੋ ਤਿਨ ਕੋ ਪ੍ਰਮਾਣ ਸੋਂ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਬਾਨੀ ਪ੍ਰਸਿੱਧ ਹੋਇ ਅਰ ਲੋਕ ਜਥਾਰਥ ਜਾਨੇ। ਇਹ ਤੋਂ ਐਸੀ ਰੀਤਿ ਭਈ: ਜੋ ਦੀਪਕ ਬਹੁਤੇ ਬਾਲ ਕਰਿ ਤਿਨ ਕੇ ਚਾਨਣੇ ਸੇ ਕੋਈ ਸੂਰਜ ਦਿਖਾਵੇ....."*

*ਇਸ ਵਿਚਾਰ ਦੀ ਲੰਮੀ ਤੇ ਡੂੰਘੀ ਵਿਆਖਿਆ ਕਰਨ ਮਗਰੋਂ ਆਨੰਦਘਨ ਦੀ ਅਗਿਆਨਤਾ ਬਾਰੇ ਸਪੱਸ਼ਟ' ਲਿਖਿਆ ਹੈ—*

*"ਯਾਂਤੇ ਜਾਨੀਤਾ ਹੈ ਗੁਰ ਲਛ ਸੋਂ ਆਨੰਦਘਨ ਪਢਯੋ ਨਹੀਂ। ਅਰੁ ਬੁਧਿ ਗੁਰੂ ਜੀ ਕੀ ਬਾਣੀ ਕੇ ਅਰਧ ਲਖਨੇ ਉਚਿਤ ਨਹੀਂ। ਕਥਾ ਕਾਸ਼ੀ ਮੇਂ ਪੁਰਾਣੋਂ ਕੀ ਬਹੁਤ ਹੋਤ ਹੈ, ਤਹਾ ਤੇ ਸੁਨਿ ਸੁਨਿ ਸਲੋਕ ਲਿਖਾ ਦੀਏ ਹੈਂ, ਅਖਰ ਅਰਥ ਜਾਨਯੋ ਨਹੀਂ....ਜੈਸੇ ਕੋਈ ਭੰਗ ਖਾਇ ਬੋਲਤ ਹੈ ਤੈਸੇ ਅਰਥ ਕਰਤ ਭਯੋ ਔਰ ਤਿਸ ਕੇ ਅਨਜਾਨਪਨੋ ਕਹਾਂ ਤੱਕ ਕਹੈਂ ?"*

ਭਾਈ ਸਾਹਿਬ ਦੇ ਮਨ ਵਿਚ ਸਤਿਗੁਰੂ ਨਾਨਕ ਸਾਹਿਬ ਲਈ ਅਥਾਹ ਸ਼ਰਧਾ

ਸੀ। ਜਿਸ ਕਾਰਨ ਉਹਨਾਂ ਨੇ ਸਤਿਗੁਰੂ ਨੂੰ ਪ੍ਰਭੂ ਦਾ ਅਵਤਾਰ ਮੰਨਿਆ ਹੈ ਤੇ ਇਹ ਆਖਿਆ ਹੈ ਅਵਤਾਰੀ ਪੁਰਸ਼ ਨੂੰ ਕਿਸੇ ਗੁਰੂ ਦੀ ਜ਼ਰੂਰਤ ਨਹੀਂ ਹੈ। ਉਹ ਆਪ ਤਰੈਕਾਲ ਦਰਸੀ ਸਨ। ਉਹਨਾਂ ਨੇ ਬਾਣੀ ਇਸ ਲਈ ਉਚਾਰੀ ਕਿ ਲੋਕਾਂ ਦਾ ਕਲਿਆਣ ਹੋ ਸਕੇ। ਭਾਈ ਸਾਹਿਬ ਦੇ ਸ਼ਬਦਾਂ ਵਿਚ—

*"ਗੁਰੂ ਜੀ ਕੋ ਬਾਣੀ ਕਰਣ ਕੋ ਏਕ ਹੀ ਕਾਰਨ ਹੈ—ਜੋ ਲੋਕਨ ਕੋ ਕਲਯਾਨ ਹੋਇ॥"*

ਭਾਈ ਸੰਤੋਖ ਸਿੰਘ ਦਾ ਵਿਚਾਰ ਹੈ ਕਿ ਸਤਿਗੁਰੂ ਨਾਨਕ ਸਾਹਿਬ ਨੇ ਕਲਯੁਗੀ ਜੀਵਾਂ ਦੇ ਉਧੱਾਰ ਲਈ ਭਾਰਤੀ ਧਰਮ-ਚਿੰਤਨਧਾਰਾ ਦੇ ਵਿਚਾਰਾਂ ਨੂੰ ਦੇਸ਼-ਭਾਸ਼ਾ ਵਿਚ ਪ੍ਰਗਟ ਕੀਤਾ ਕਿਉਂਕਿ ਲੋਕਾਂ ਨੂੰ ਸੰਸਕ੍ਰਿਤ ਭਾਸ਼ਾ ਦਾ ਗਿਆਨ ਨਹੀਂ ਸੀ। ਇਹ ਸਤਿਗੁਰੂ ਦਾ ਉਪਕਾਰ ਸੀ।

ਭਾਈ ਸਾਹਿਬ ਨੇ ਬ੍ਰਹਮ ਨੂੰ ਸਤਿਚਿਤ ਆਨੰਦ ਸਰੂਪ ਮੰਨਿਆ ਹੈ। ਉਹ ਪਰਿਵਰਤਨਸ਼ੀਲ ਨਹੀਂ ਹੈ। ਸਦੀਵ ਕਾਲ ਇੱਕ ਰਸ ਇੱਕ ਰੂਪ ਰਹਿੰਦਾ ਹੈ। ਆਪ ਦੇ ਵਿਚਾਰ ਵੇਦਾਂਤ ਦੇ ਅਦ੍ਵੈਤ ਸਿਧਾਂਤ ਨਾਲ ਮੇਲ ਖਾਂਦੇ ਹਨ। ਇਸ ਸਿਧਾਂਤ ਅਨੁਸਾਰ ਮਾਇਆ ਬ੍ਰਹਮ ਨੂੰ ਵਿਆਪਦੀ ਹੈ ਤੇ ਉਹ ਬ੍ਰਹਮ ਕਰਤਾ ਪੁਰਖ ਬਣ ਕੇ ਸ੍ਰਿਸ਼ਟੀ ਰਚਨਾ ਕਰਦਾ ਹੈ। ਉਹ ਹੁਕਮ ਨੂੰ ਸ੍ਰਿਸ਼ਟੀ ਰਚਨਾ ਦਾ ਕਾਰਨ ਮੰਨਦੇ ਹਨ। ਇਸ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਮਾਇਆ ਆਪ ਕੁਝ ਨਹੀਂ ਕਰ ਸਕਦੀ। ਸਗੋਂ ਪਰਮਾਤਮਾ ਦੇ ਹੁਕਮ ਅਨੁਸਾਰ ਜਾਂ ਹੁਕਮ ਅਧੀਨ ਕਾਰਜ ਕਰਦੀ ਹੈ। ਇਉਂ ਸਪੱਸ਼ਟ ਹੋ ਜਾਂਦਾ ਹੈ ਆਪ ਨੇ ਮਾਇਆ ਨੂੰ ਸਵਤੰਤਰ ਨਹੀਂ ਮੰਨਿਆ।

ਭਾਈ ਸਾਹਿਬ ਨੇ ਗੁਰਮਤਿ ਅਨੁਸਾਰ ਜੀਵ ਦੇ ਸੰਕਲਪ ਬਾਰੇ ਆਪਣੇ ਵਿਚਾਰ ਪ੍ਰਗਟਾਏ ਹਨ ਕਿ ਜੀਵਾਤਮਾ ਪਾਰਬ੍ਰਹਮ ਦਾ ਰੂਪ ਹੈ ਪਰ ਮਾਇਆ ਦੇ ਕੁਪ੍ਰਭਾਵ ਕਾਰਨ ਆਪਣੇ ਆਪ ਨੂੰ ਉਸ ਤੋਂ ਵੱਖਰਾ ਮਹਿਸੂਸ ਕਰਦਾ ਹੈ। ਮਾਇਆ ਦੇ ਪ੍ਰਭਾਵ ਕਾਰਨ ਅਗਿਆਨ ਵੱਸ ਨਾਮ ਤੇ ਨਾਮੀ ਜੀਵ ਤੇ ਬ੍ਰਹਮ ਵੱਖ-ਵੱਖ ਨਜ਼ਰ ਆਉਂਦੇ ਹਨ।

ਗੁਰਮਤਿ ਵਿਚ ਸਿੱਖ ਸਾਧਕ ਦਾ ਪਰਮ ਲਕਸ਼ ਮੁਕਤਿ ਦੀ ਪ੍ਰਾਪਤੀ ਹੈ ਤੇ ਭਾਈ ਸਾਹਿਬ ਨੇ ਵੀ ਅਜਿਹੇ ਵਿਚਾਰ ਪ੍ਰਗਟ ਕੀਤੇ ਹਨ ਕਿ ਮੁਕਤੀ ਦੇ ਅਭਿਲਾਸ਼ੀ ਜੀਵ ਨੂੰ ਗੁਰੂ ਇਸ ਦੀ ਪ੍ਰਾਪਤੀ ਲਈ ਮਾਰਗ ਦੱਸਦਾ ਹੈ। ਮੁਕਤੀ ਦਾ ਭਾਵ ਹੈ ਜਨਮ-ਮਰਨ ਦੇ ਚੱਕਰ ਤੋਂ ਛੁਟਕਾਰਾ। ਇਹ ਪਰਮ ਪਦ ਦੀ ਪ੍ਰਾਪਤੀ ਪ੍ਰਭੂ-ਨਾਮ-ਸਿਮਰਨ ਨਾਲ ਹੁੰਦੀ ਹੈ। ਭਾਈ ਜੀ ਦੇ ਸ਼ਬਦਾਂ ਵਿਚ—

*"ਜੋ ਆਪ ਨੇ ਜਾਪਕ ਕੇ ਅਭੇਦ ਸਰੂਪ ਕੀ ਪ੍ਰਾਪਤਿ ਕਰਤੁ ਹੈ ਜਿਸ ਤੇ ਬਹੁੜ ਆਵਾਗੌਣ ਨਹੀਂ ਹੋਤ ਹੈ, ਇਤਯਾਦੀ ਜੋ ਬਡਾਈ ਹੈ ਤਿਨੋ ਕਰਿ ਸਤਿਨਾਮ ਸਰਬ ਤੇ ਉੱਚਾ ਹੈ।"*

ਜੀਵ ਕਰਮ ਕਰਦਾ ਹੈ ਪਰ ਉਹ ਕਰਮ ਪਰਮਾਤਮਾ ਦੇ ਅਧੀਨ ਰਹਿ ਕੇ ਕਰਦਾ ਹੈ। ਜੀਵ ਨੂੰ ਹਰ ਕਰਮ ਦਾ ਫਲ ਭੋਗਣਾ ਪੈਂਦਾ ਹੈ ਤੇ ਜੇਕਰ ਉਹ ਇਹ ਫ਼ਲ

ਪ੍ਰਮਾਤਮਾ ਦੇ ਭਾਣੇ ਵਿਚ ਰਹਿ ਕੇ ਸਹਿਜ ਭਾਵ ਨਾਲ ਭੋਗੇ ਤਾਂ ਉਹ ਪ੍ਰਸੰਨ ਹੁੰਦਾ ਹੈ। ਇਸ ਤਰ੍ਹਾਂ ਲਈ ਦੇਖੋ–ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ" ਪੰਗਤੀ ਦੇ ਅਰਥ।

ਜੀਵ ਆਵਾਗਵਨ ਦੇ ਚੱਕਰ ਵਿਚ ਪਰਮਾਤਮਾ ਦੀ ਰਜ਼ਾ ਅਨੁਸਾਰ ਪਿਆ ਰਹਿੰਦਾ ਹੈ। ਜਨਮ-ਮਰਨ ਦਾ ਚੱਕਰ ਕਰਮਾਂ ਅਨੁਸਾਰ ਫਲ ਭੋਗਣ ਲਈ ਚੱਲਦਾ ਰਹਿੰਦਾ ਹੈ ਪਰ ਇਹ ਗੱਲ ਸਪੱਸ਼ਟ ਹੈ ਪਰਮਾਤਮਾ ਜੀਵ ਨਾਲ ਕਦੇ ਅਨਿਆਂ ਨਹੀਂ ਕਰਦਾ। ਆਪਣੇ ਕਰਮਾਂ ਨਾਲ ਮੁਕਤੀ ਨਹੀਂ ਪ੍ਰਾਪਤੀ ਹੋ ਸਕਦੀ, ਕੇਵਲ ਹੋਰ ਜਨਮ ਤੇ ਹੋਰ ਸਰੀਰ ਮਿਲ ਸਕਦਾ ਹੈ। ਕਰਮਾਂ ਅਨੁਸਾਰ ਨਰਕ ਸੁਰਗ ਦੀ ਪ੍ਰਾਪਤੀ ਹੁੰਦੀ ਹੈ। ਇਹੀ ਕਾਰਨ ਹੈ ਆਪ ਨੇ ਕਰਮਾਂ ਨੂੰ ਬੰਧਨ ਮੰਨਿਆ ਹੈ। ਭਾਈ ਸਾਹਿਬ ਦੇ ਸ਼ਬਦਾਂ ਵਿਚ–

*"ਯਾਂਤੇ ਕਰਮ ਜੋ ਹੈਂ ਸੋ ਬੰਧਨ ਹੈ। ਸ਼ੁਭ ਕਰਮ ਸੁਇਨ ਕੀ ਬੇੜੀ ਹੈ। ਅਸ਼ੁਭ ਕਰਮ ਲੋਹੇ ਕੀ ਬੇੜੀ ਹੈ ਪ੍ਰੰਤੂ ਮੋਖ ਨਹੀਂ। ਕਿਆ ? ਛੂਟ ਕੇ ਨਹੀਂ।"* ਇਉਂ ਸਵੈ ਸਪੱਸ਼ਟ ਹੈ ਕਰਮਾਂ ਆਸਰੇ ਮੁਕਤੀ ਪ੍ਰਾਪਤ ਕਰਨੀ ਸੰਭਵ ਨਹੀਂ ਹੈ।

ਸਿੱਖ ਧਰਮ ਸਾਧਨਾਂ ਵਿਚ ਨਾਮ ਸਿਮਰਨ ਦਾ ਸਿਧਾਂਤ ਸਭ ਤੋਂ ਉੱਤਮ ਸਾਧਨਾ ਹੈ ਜਿਸ ਦੀ ਪ੍ਰਾਪਤੀ ਪਰਮਾਤਮਾ/ਸਤਿਗੁਰੂ ਦੀ ਰਹਿਮਤ ਨਾਲ ਸੰਭਵ ਹੈ। ਨਾਮ ਸਾਧਨਾ ਹੀ ਸਿੱਖ ਜਿਗਿਆਸੂ ਸਾਧਕ ਨੂੰ ਮੁਕਤੀ ਦਾ ਅਧਿਕਾਰੀ ਬਣਾਉਂਦੀ ਹੈ। ਭਾਈ ਸਾਹਿਬ ਅਨੁਸਾਰ *"ਗੁਰੂ ਜੀ ਕੋ ਮਤ ਕਰਮਨ ਕੇ ਕਰਨ ਕੋ ਮੁੱਖ ਨਹੀਂ, ਗੌਣ ਹੈ, ਮੁਖ ਸਤਿਨਾਮ ਸਿਮਰਨ ਹੈ।"* ਸਤਿਨਾਮ ਦਾ ਸਿਮਰਨ ਕਰਨ ਨਾਲ ਸਿਮਰਨ ਦੀ ਪ੍ਰਾਪਤੀ ਹੁੰਦੀ ਹੈ। ਗਿਆਨ ਮੁਕਤੀ ਵਿਚ ਸਹਾਈ ਹੁੰਦਾ ਹੈ।

ਗੁਰਮਤਿ ਅਨੁਸਾਰ ਗ੍ਰਹਿਸਤ ਵਿਚ ਰਹਿੰਦਿਆਂ ਸਾਧ-ਸੰਗਤ ਜਾਂ ਸਤਿਸੰਗਤ ਕਰਕੇ ਅਹੰਕਾਰ ਤੇ ਸਤਿਨਾਮ ਦਾ ਸਿਮਰਨ ਕਰਕੇ ਸਹਿਜ ਸੁਭਾ ਪਰਮ ਲਕਸ਼ ਦੀ ਪ੍ਰਾਪਤੀ ਹੋ ਜਾਂਦੀ ਹੈ। ਭਾਈ ਸਾਹਿਬ ਸਤਿ ਸੰਗਤ ਨੂੰ ਬਹੁਤ ਅਹਿਮ ਮੰਨਦੇ ਹਨ। ਆਪ ਦੇ ਸ਼ਬਦ ਹਨ–*ਸਿੱਖ ਜੋ ਹੈ ਸੋ ਸਗਲ ਜਮਾਤੀ ਬਨੇ। ਸਰਬ ਜੋ ਸਾਧ-ਸੰਗਤ ਹੈ, ਕਿਸੀ ਭੇਸ ਵਾਰੇ ਸੰਤ ਹੋਇ, ਸਰਬ ਮੈਂ ਮਿਲਯੋ ਰਹੇ, ਬਿਰੋਧ ਕਾਹੂੰ ਸਿਉਂ ਨਾ ਕਰੇਂ, ਸਰਬ ਕੇ ਮਿਲਨ ਤੇ ਸਗਲ ਜਮਾਤੀ ਰਹੇ।"*

ਗੁਰਮਤਿ ਧਰਮ ਸਾਧਨਾ ਵਿਚ ਇੱਕ ਅਕਾਲ ਪੁਰਖ ਨੂੰ ਹੀ ਪੂਜਣਯੋਗ ਮੰਨਿਆ ਹੈ ਤੇ ਦੇਵੀ-ਦੇਵਤਿਆਂ ਦੀ ਪੂਜਾ ਅਰਚਾ ਕਰਨ ਤੋਂ ਵਰਜਿਆ ਗਿਆ ਹੈ। ਭਾਈ ਸਾਹਿਬ ਨੇ ਇਸ ਵਿਚਾਰ ਨੂੰ ਬੜੇ ਵਿਸਥਾਰ ਸਹਿਤ ਸਪੱਸ਼ਟ ਕੀਤਾ ਹੈ ਤੇ ਸਿੱਖਾਂ ਨੂੰ ਪਰਮਾਤਮਾ ਤੇ ਪਰਮਾਤਮਾ ਦੇ ਰੂਪ ਗੁਰੂ ਨਾਲ ਜੁੜਨ ਦੀ ਪ੍ਰੇਰਨਾ ਦਿੱਤੀ ਹੈ। ਇਹਨਾਂ ਵਿਚਾਰਾਂ ਲਈ ਵੇਖੋ ਜਪੁਜੀ ਸਾਹਿਬ ਦੀ ਪੰਜਾਬੀ ਪਉੜੀ ਦਾ ਟੀਕਾ ਜਿਸ ਵਿਚ ਦੇਵੀ-ਦੇਵਤਿਆਂ ਦੀ ਹੈਸੀਅਤ ਬਾਰੇ ਗੁਰਬਾਣੀ 'ਚੋਂ ਪ੍ਰਭਾਵ ਦੇ ਕੇ ਸਿਧਾਂ ਨੂੰ ਇਹਨਾਂ ਦੀ ਬਜਾਏ ਪਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਦਿੱਤੀ ਗਈ ਹੈ।

ਭਾਈ ਸੰਤੋਖ ਸਿੰਘ ਜੀ ਗੁਰੂ ਘਰ ਦੇ ਅਥਾਹ ਸ਼ਰਧਾਲੂ ਵਿਦਵਾਨ ਸਨ।

ਜਿਹਨਾਂ ਨੇ ਟੀਕਾ ਕਰਦਿਆਂ ਸ਼ਰਧਾਲੂ ਬਿਰਤੀ ਹੀ ਅਪਣਾਈ ਹੈ। ਆਪ ਦਾ ਦ੍ਰਿੜ ਵਿਸ਼ਵਾਸ ਹੈ ਕਿ ਜੇਕਰ ਜਪੁਜੀ ਸਾਹਿਬ ਦਾ ਵਿਧੀਵਤ ਪਾਠ ਕਰੇ ਤਾਂ ਉਸ ਨੂੰ ਮਨ ਬਾਂਛਿਤ ਫਲਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਇਉਂ ਉਹਨਾਂ ਨੇ ਬਾਣੀ ਨੂੰ ਮੰਤਰ ਕੋਟੀ ਵਿਚ ਰੱਖਿਆ ਹੈ—

*ਬਿਧਿ ਪ੍ਰਪੰਚ ਮੈਂ ਜੇਅ ਹੈਂ ਊਚ ਨੀਚ ਸੁਰ ਪ੍ਰੇਤ॥*
*ਜਪੁ ਸੇਵਕੁ ਕੇ ਬਿਘਨ ਕੋ ਕਰਿ ਨ ਸਕੈਂ ਕਛੁ ਹੇਤ॥28॥*
*ਇਸ ਤੇ ਊਪਰ ਔਰੁ ਨਹਿੰ ਸਭ ਮੰਤ੍ਰਨਿ ਸਿਰਮੌਰ॥*
*ਜਪੁ ਸੇਵਕ ਦ੍ਵੈ-ਲੋਕ ਮੈਂ ਸਨਮਾਨਤ ਸਭ ਠੌਰ॥29॥*

ਭਾਵੇਂ ਸਿੱਖ ਪੰਥ ਵਿਚ ਬਾਣੀ ਨੂੰ ਮੰਤਰ ਮੰਨ ਕੇ ਸਿਧੀਆਂ ਪ੍ਰਾਪਤ ਕਰਨਾ ਵਰਜਿਤ ਹੈ।

ਅੱਜ ਗੁਰਬਾਣੀ ਦੇ ਸ਼ਰਧਾਲੂ ਤੇ ਵਿਦਵਾਨ ਇਸ ਗੱਲ ਤੇ ਪਹਿਰਾ ਦੇ ਰਹੇ ਹਨ ਕਿ ਬਾਣੀ ਦੇ ਅਰਥ ਕੇਵਲ ਇੱਕ ਹੀ ਹਨ ਤੇ ਇੱਕ ਤੋਂ ਵੱਧ ਅਰਥ ਨਹੀਂ ਹੋਣੇ ਜਾਂ ਕੀਤੇ ਜਾਣੇ ਚਾਹੀਦੇ ਪਰ ਉਨ੍ਹੀਵੀਂ ਸਦੀ ਵਿਚ ਗੁਰਬਾਣੀ ਦੇ ਇਸ ਤੋਂ ਵੱਧ ਅਰਥ ਕਰਨ ਦਾ ਰਿਵਾਜ਼ ਸੀ। ਭਾਈ ਸਾਹਿਬ ਨੇ ਵੀ ਜਪੁਜੀ ਦੀਆਂ ਕਈ ਤੁਕਾਂ ਦੇ ਇੱਕ ਤੋਂ ਵੱਧ ਅਰਥ ਕੀਤੇ ਹਨ ਜਿਸ ਬਾਰੇ ਆਪ ਨੇ ਪਹਿਲਾਂ ਹੀ ਸਪੱਸ਼ਟ ਕਿਹਾ ਸੀ—

*ਏਕ ਦੋਇ ਤ੍ਰੈ ਚਾਰ ਤੇ ਫੁਰੈਂ ਅਰਥ ਮਤ ਜੋਇ॥*
*ਜੋ ਸਿਖਯਨ ਤੇ ਸ਼ੁਤ੍ਰ ਸੁਨੇ ਸਰਬ ਲਿਖੋਂ ਮੈਂ ਸੋਇ॥22॥*

ਸੰਪਰਦਾਈ ਟੀਕਾਕਾਰਾਂ ਵਿਚ ਇਹ ਪ੍ਰਵਿਰਤੀ ਪ੍ਰਮੁੱਖ ਹੈ ਤੇ ਉਹਨਾਂ ਇੱਕ ਤੁਕ ਦੇ ਵੱਧ ਤੋਂ ਵੱਧ ਅਰਥ ਕਰਨ ਨੂੰ ਵਿਦਵਤਾ ਦਾ ਪ੍ਰਮਾਣ ਮੰਨਿਆ ਹੈ।

ਆਨੰਦਘਨ ਨੇ ਜਪੁਜੀ ਸਾਹਿਬ ਵਿਚ ਸਾਹਿਤਕ ਗੁਣਾਂ ਦਾ ਅਭਾਵ ਮੰਨਦਿਆਂ ਇਸ ਨੂੰ ਸਾਹਿਤਕ ਪੱਖੋਂ ਨੀਵੇਂ-ਪੱਧਰ ਦੀ ਰਚਨਾ ਆਖਿਆ ਸੀ ਪਰ ਭਾਈ ਸੰਤੋਖ ਸਿੰਘ ਜੀ ਨੇ ਇਸ ਦੋਸ਼ ਨੂੰ ਨਿਰਾਧਾਰ ਆਖ ਕੇ ਜਪੁਜੀ ਸਾਹਿਬ ਦੇ ਕੁਝ ਕੁ ਸਾਹਿਤਕ ਗੁਣਾਂ ਨੂੰ ਉਜਾਗਰ ਕਰਕੇ ਆਪਣੇ ਸਾਹਿਤ ਆਚਾਰੀਆ ਹੋਣ ਦਾ ਅਕੱਟ ਪ੍ਰਮਾਣ ਪੇਸ਼ ਕੀਤਾ।

ਭਾਈ ਸਾਹਿਬ ਦਾ ਪੂਰਨ ਵਿਸ਼ਵਾਸ ਹੈ ਕਿ ਜਪੁਜੀ ਸਾਹਿਬ ਵਿਚ ਭਾਰਤੀ ਕਾਵਿ ਸ਼ਾਸਤਰੀ ਰੀਤੀਆਂ ਵਿਦਮਾਨ ਹਨ ਜਿਵੇਂ ਸ਼ਬਦ ਸ਼ਕਤੀਆਂ, ਅਲੰਕਾਰ ਆਦਿ ਹਰ ਪੰਗਤੀ ਵਿਚ ਉਹਨਾਂ ਨੇ ਪ੍ਰਗਟ ਕੀਤੀਆਂ ਹਨ। ਉਹਨਾਂ ਨੇ ਪਹਿਲਾਂ ਤਾਂ ਇਹਨਾਂ ਰੀਤੀਆਂ ਦੇ ਸ਼ਾਸਤਰੀ ਸਰੂਪ ਨੂੰ ਸਪੱਸ਼ਟ ਕੀਤਾ ਹੈ ਫਿਰ ਉਹਨਾਂ ਨੂੰ ਜਪੁਜੀ ਸਾਹਿਬ ਦੀਆਂ ਪੰਗਤੀਆਂ ਵਿਚ ਦਰਸਾਇਆ ਹੈ। ਆਪ ਰਸਵਾਦੀ ਸਿਧਾਂਤ ਦੇ ਧਾਰਨੀ ਸਨ। ਜਿਸ ਕਾਰਨ ਆਪ ਨੇ ਅਲੰਕਾਰ ਨੂੰ ਰਸ ਧੁਨੀ ਤੋਂ ਵਿਭਿੰਨ ਮੰਨਦਿਆਂ ਰਸ ਦਾ ਸਹਾਇਕ ਮੰਨਿਆ ਹੈ। ਆਪ ਦੀ ਧਾਰਨਾ ਹੈ ਕਿ ਘੱਟ ਤੋਂ ਘੱਟ ਸ਼ਬਦਾਂ ਵਿੰਚ ਵੱਧ ਤੋਂ ਵੱਧ ਅਰਥ ਸੁਝਾਉਣ ਵਾਲਾ ਕਾਵਿ ਉੱਤਮ ਕਾਵਿ ਹੁੰਦਾ ਹੈ। ਆਪ

ਨੇ ਭਾਰਤੀ ਅਲੰਕਾਰ ਸੰਪਰਦਾਇ ਨਾਲ ਸੰਬੰਧਤ ਸੰਸਕ੍ਰਿਤ ਗ੍ਰੰਥਾਂ ਦਾ ਡੂੰਘਾ ਅਧਿਐਨ ਕਰਕੇ ਅਲੰਕਾਰਾਂ ਦੇ ਲੱਛਣ ਛੰਦਬੱਧ ਰੂਪ ਵਿਚ ਪ੍ਰਗਟ ਕੀਤੇ ਹਨ। ਫਿਰ ਹਰ ਅਲੰਕਾਰ ਨੂੰ ਪਰਿਭਾਸ਼ਿਤ ਕਰਨ ਉਪਰੰਤ ਉਸ ਦੀ ਉਦਾਹਰਣ ਜਪੁਜੀ ਸਾਹਿਬ ਵਿਚੋਂ ਤੁਕ ਦੇ ਕੇ ਆਪਣੇ ਸਾਹਿਤ ਸ਼ਾਸਤਰੀ ਗਿਆਨ ਦਾ ਪਰਿਚਯ ਦਿੱਤਾ ਹੈ। ਭਾਈ ਸਾਹਿਬ ਦਾ ਇੱਕ ਕਮਾਲ ਵੇਖਣ ਯੋਗ ਹੈ ਕਿ ਕਈ ਥਾਵਾਂ ਤੇ ਆਪ ਨੇ ਜਪੁਜੀ ਸਾਹਿਬ ਦੀ ਇੱਕ ਤੁਕ ਵਿਚ ਪੰਜ ਛੇ ਜਾਂ ਸੱਤ ਅਲੰਕਾਰ ਲੱਭ ਕੇ ਪ੍ਰਗਟ ਕੀਤੇ ਹਨ। ਇਹਨਾਂ ਗੁਣਾਂ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਆਪ ਨੇ ਸੰਸਕ੍ਰਿਤ ਸਾਹਿਤ ਸ਼ਾਸਤਰ ਨਾਲ ਸੰਬੰਧਿਤ ਗ੍ਰੰਥਾਂ ਦਾ ਡੂੰਘਾ ਅਧਿਐਨ ਕੀਤਾ ਹੈ ਜਿਵੇਂ ਸਾਹਿਤਯ ਦਰਪਣ, ਕਾਵਿਯ ਪ੍ਰਕਾਸ਼, ਚੰਦ੍ਰਲੋਕ ਆਦਿ। ਆਪ ਨੇ ਜਹਿਤ ਸਾਧਯਾਵਸਾਨਾ, ਅਜਹਿਤਿ ਲਕਸ਼ਣਾਂ, ਪੁਨਉਕਤੀ ਦੋਸ਼, **ਅਕਾਂਡ ਪ੍ਰਕਥਨ ਦੋਸ਼**, ਸੁਨੁਚਿਤਾਰਥ ਦੋਸ਼, ਅਪੁਸ਼ਟਾਰਥ ਦੋਸ਼, ਅਵਾਚਕ ਦੋਸ਼, ਅਨਵਸਥਾ ਦੋਸ਼, ਅਧਿਕ ਪਦ ਦੋਸ਼ ਆਦਿ ਵੀ ਵਿਚਾਰ ਕੀਤਾ ਹੈ ਜੋ ਆਪ ਦੀ ਸੂਖਮ ਸਾਹਿਤ ਦੀ ਸਮਝ ਦੀ ਦੱਸ ਪਾਉਂਦੀ ਹੈ। ਜਪੁਜੀ ਸਾਹਿਬ ਵਿਚ ਆਏ ਜਿਹਨਾਂ ਅਲੰਕਾਰਾਂ ਦਾ ਉਲੇਖ ਭਾਈ ਸਾਹਿਬ ਨੇ ਕੀਤਾ ਹੈ ਉਹਨਾਂ ਦੇ ਨਾਮ ਹਨ—

ਉਕਤ ਨਮਿਤਾ ਵਿਸ਼ੇਖੋਕਤ, ਉੱਤਰ, ਉਪਮਾ, ਉਲੇਖ, ਉਭਯਾਬ੍ਰਿਤ ਦੀਪਕ, ਅਚਿੰਤ ਨਮਿਤਾ ਵਿਸ਼ੇਖੋਕਤ, ਅਧਿਕ, ਅਨਗਨ, ਅਨੁਕਤਿਨਮਿਤਾ ਵਿਸ਼ੇਖੋਕਤ, ਅਨੁਪ੍ਰਾਸ, ਅਰਥਾਂਤਰ ਨਯਾਸ, ਅਰਧਾਬ੍ਰਿਤ ਦੀਪਕ, ਆਬ੍ਰਿਤਾ ਦੀਪਕ, ਐਤਿਹਯ, ਅਨਯੋਕਤਿ, ਏਕਾਵਲੀ, ਸਮ; ਸਮੁਚਯ, ਸ਼ਲੇਖ, ਸਾਰ, ਸਾਵੈਵ ਰੂਪਕ, ਸੁਭਾਵੋਕਤਿ ਸੰਸ੍ਰਿਸ਼ਟ, ਸੰਭਾਵਨਾ, ਸ਼੍ਰੁਤਯਾਨੁਪ੍ਰਾਸ, ਕਾਕੋਕਤਿ, ਕਾਰਕ ਦੀਪਕ, ਕਾਰਨਮਾਲਾ, ਕਾਵਯਲਿੰਗ, ਕਾਵਯਾਰਥਾਪਤਿ, ਚਿੱਤ, ਤੁਲਯਯੋਗਤਾ, ਦ੍ਰਿਸ਼ਟਾਂਤ, ਪਰਕਰ, ਪ੍ਰਸਿੱਧ, ਪ੍ਰਸੰਖਯਾ ਪ੍ਰਹਰਸਨ, ਪ੍ਰਯਾਯ, ਪ੍ਰਯਾਯੋਕਤਿ, ਪ੍ਰੇਯਸ਼੍ਰਤ, ਪੁਨਰੁਕਤਿਵਦਾਭਾਸ, ਬਿਸੇਖ, ਬਿਕਸ੍ਵਰ, ਬਿਖਮ ਬਿਧਿ, ਬਿਨੋਕਤਿ, ਬਿਭਾਵਨਾ, ਬਿਰੋਧ, ਬੀਪਸਾ, ਮਾਲੋ ਉਪਮਾ, ਮੀਲਤ, ਯਮਕ, ਰਸਵਤ, ਰੂਪਕ, ਲਲਿਤ, ਵਿਸ਼ੇਸ਼, ਵਿਸ਼ੇਖੋਕਤਿ, ਵਿਖਮ, ਵਿਧਿ, ਵਿਨੋਕਤਿ, ਵਿਭਾਵਨਾ, ਵਿਰੋਧ ਆਦਿ।

ਭਾਈ ਸਾਹਿਬ ਨੇ ਬ੍ਰਿਤੀ ਲੱਛਮ ਨੂੰ ਪਰਿਭਾਸ਼ਤ ਕਰਕੇ ਉਹਨਾਂ ਦੀਆਂ ਉਦਾਹਰਣਾਂ ਵੀ ਦਿੱਤੀਆਂ ਹਨ ਜਿਵੇਂ—

**ਉਪਲੱਛਣਾ, ਸਾਧਯਵਸਾਨਾ, ਜਹਿਤੀ ਲੱਛਣਾ, ਧੁਨਿ, ਵਿਅੰਗ ਆਦਿ।**

ਭਾਰਤੀ ਸਾਹਿਤਚਾਰੀਆਂ ਨੇ ਕਾਵਿਦੋਸ਼ਾ ਦਾ ਉਲੇਖ ਵੀ ਕੀਤਾ ਹੈ ਜਿਹਨਾਂ ਬਾਰੇ ਭਾਈ ਸਾਹਿਬ ਨੇ ਵੀ ਲਿਖਿਆ ਹੈ—

ਅਕਾਂਡ ਪ੍ਰਕਾਸਨ, ਅਨੁਚਿਤਾਰਥ, ਅਪੁਸ਼ਟਾਰਥ ਅਭਵਨਮਤ, ਅਵਾਚਕ, ਗਤਿਸੰਸਕ੍ਰਿਤ ਆਦਿ।

ਭਾਈ ਸਾਹਿਬ ਨੇ ਗਰਬ ਗੰਜਨੀ ਟੀਕੇ ਵਿਚ ਗੁਰਬਾਣੀ ਦੀਆਂ ਲਗਾ ਮਾਤਰਾਵਾਂ ਬਾਰੇ ਵੀ ਵਿਚਾਰ ਕੀਤੀ ਹੈ। ਆਪ ਨੇ ਸਪੱਸ਼ਟ ਕੀਤਾ ਹੈ ਕਿ

ਲਗਾਮਾਤਰਾਵਾਂ ਦੇ ਲਘੂ ਗੁਰੂ ਹੋ ਜਾਣ ਨਾਲ ਅਰਥਾਂ ਵਿਚ ਫ਼ਰਕ ਪੈ ਜਾਂਦਾ ਹੈ ਜਿਵੇਂ—

*"ਬਿੰਦਾ ਔਰ ਅਧਿਕ ਉਪਰਲੀ ਇਨ ਦੋਊ ਕੋ ਆਦਿ ਗ੍ਰੰਥ ਸਾਹਿਬ ਮੇਂ ਅਭਾਵ ਹੈ, ਪਠਨਿ ਮੈਂ ਆਵਤ ਹੈ ਜੋ ਨਾ ਪੜ੍ਹੇ ਤੋ ਅਰਥ ਤੇ ਅਨਰਥ ਹੋਤ ਹੈ। ਪ੍ਰਮਾਣ— ਵੱਡਾ ਸਾਹਿਬ ਵੱਡੀ ਨਾਈ। ਇਸ ਮੈਂ "ਨਾਂਈ" ਪਠਨ ਮੈਂ ਅਰਥ ਆਛੋ ਹੋਤ ਹੈ।'*

ਇਉਂ ਭਾਈ ਸਾਹਿਬ ਨੇ ਜਪੁਜੀ ਸਾਹਿਬ ਦੇ ਕਈ ਸਾਹਿਤਕ ਗੁਣਾਂ ਨੂੰ ਪਹਿਲੀ ਵਾਰ ਉਜਾਗਰ ਕੀਤਾ ਹੈ।

ਭਾਈ ਸੰਤੋਖ ਸਿੰਘ ਨੇ ਇਸ ਟੀਕੇ ਵਿਚ ਉਸ ਭਾਸ਼ਾ ਦਾ ਪ੍ਰਯੋਗ ਕੀਤਾ ਹੈ ਜੋ ਉਸ ਕਾਲ ਵਿਚ ਧਰਮ ਤੇ ਬਾਣੀ ਦੀ ਵਿਆਖਿਆ ਕਰਨ ਲਈ ਵਿਦਵਾਨ ਤੇ ਸਾਧੂ-ਸੰਤ ਵਰਤਦੇ ਸਨ। ਇਸ ਨੂੰ ਸਾਧ ਭਾਸ਼ਾ, ਸਧੂਕੜੀ, ਗੁਰਮੁਖੀ ਭਾਸ਼ਾ ਆਖਿਆ ਜਾ ਸਕਦਾ ਹੈ। ਇਸ ਨੂੰ ਪੁਰਾਤਨ ਪੰਜਾਬੀ ਵੀ ਆਖਿਆ ਜਾਣਾ ਗਲਤ ਨਹੀਂ ਹੋਵੇਗਾ। ਭਾਈ ਸਾਹਿਬ ਦੀ ਭਾਸ਼ਾ ਬ੍ਰਜਭਾਸ਼ਾ ਤੋਂ ਬਹੁਤ ਪ੍ਰਭਾਵਿਤ ਹੈ ਜਿਸ ਵਿਚ ਪੰਜਾਬੀ ਸੰਸਕ੍ਰਿਤ, ਹਿੰਦੀ, ਫਾਰਸੀ, ਅਰਬੀ ਆਦਿ ਭਾਸ਼ਾਵਾਂ ਦੀ ਸ਼ਬਦਾਵਲੀ ਦਾ ਪ੍ਰਯੋਗ ਹੋਇਆ ਹੈ ਜੋ ਸਹਿਜ ਜਾਪਦਾ ਹੈ। ਇਹਨਾਂ ਵਿਦਵਾਨਾਂ ਦਾ ਪ੍ਰਯੋਜਨ ਆਪਣੇ ਵਿਚਾਰ ਸ਼ੁੱਧ ਤੇ ਸਪੱਸ਼ਟ ਰੂਪ ਵਿਚ ਪ੍ਰਗਟ ਕਰਕੇ ਗੁਰਮਤਿ ਦਾ ਪ੍ਰਚਾਰ ਕਰਨਾ ਸੀ ਤੇ ਉਹ ਇਸ ਵਿਚ ਪੂਰੀ ਤਰ੍ਹਾਂ ਕਾਮਯਾਬ ਵੀ ਹੋਏ ਹਨ।

ਭਾਈ ਸਾਹਿਬ ਨੇ ਇਹ ਟੀਕਾ ਕਰਦਿਆਂ ਭਾਰਤੀ ਪਰੰਪਰਾ ਦਾ ਅਨੁਸਰਣ ਕਰਦਿਆਂ ਇਸ ਦਾ ਆਰੰਭ ਮੰਗਲਾਚਣ ਨਾਲ ਕੀਤਾ ਹੈ। ਪਹਿਲਾ ਅਕਾਲਪੁਰਸ਼ ਫਿਰ ਗੁਰੂ ਸਾਹਿਬਾਨ ਫਿਰ ਆਪਣੇ ਵਿਦਿਆ ਗੁਰੂ ਦੀ ਮਹਿਮਾ ਦਾ ਗਾਨ ਕੀਤਾ ਹੈ ਤੇ ਇਸ ਕਾਰਜ ਦੀ ਸਫ਼ਲਤਾ ਲਈ ਅਰਜ ਕੀਤੀ ਹੈ। ਫਿਰ ਆਪਣੇ ਆਸਰੇ ਦਾਤਾ ਭਾਈ ਉਦੈ ਸਿੰਘ ਦੀ ਸਿਫ਼ਤ ਸਲਾਹ ਕਰਨ ਉਪਰੰਤ ਇਸ ਟੀਕੇ ਨੂੰ ਕਰਨ ਦੇ ਪ੍ਰਯੋਜਨ ਬਾਰੇ ਦੱਸਿਆ ਹੈ। ਇਸ ਮਗਰੋਂ ਆਪ ਨੇ ਜਪੁਜੀ ਸਾਹਿਬ ਦੀ ਇੱਕ ਇੱਕ ਤੁਕ ਲੈ ਕੇ ਉਸ ਦੀ ਦਾਰਸ਼ਨਿਕ, ਧਾਰਮਿਕ ਤੇ ਸਾਹਿਤਕ ਵਿਆਖਿਆ ਕੀਤੀ ਹੈ। ਅਖੀਰ ਵਿਚ ਬਾਣੀ ਦੇ ਪਾਠ ਦਾ ਮਹਾਤਮ ਦੱਸਿਆ ਹੈ। ਇਹ ਵਿਧੀ ਆਪ ਦੇ ਪਰਵਰਤੀ ਟੀਕਾਕਾਰਾਂ ਨੇ ਵੀ ਅਪਨਾਈ ਹੈ।

ਭਾਈ ਸਾਹਿਬ ਨੇ ਆਪਣੇ ਟੀਕੇ ਦਾ ਨਾਮ ਰੱਖਿਆ ਹੈ : ਸ੍ਰੀ ਜਪੁ ਸਾਹਿਬ ਗਰਬ ਗੰਜਨੀ ਟੀਕਾ ਪਰ ਇਹ ਟੀਕਾ ਨਹੀਂ ਜਪੁਜੀ ਸਾਹਿਬ ਤੇ ਭਾਸ਼ਯ ਹੈ ਕਿਉਂਕਿ ਆਮ ਟੀਕੇ ਵਿਚ ਬਾਣੀ ਦੇ ਕੇਵਲ ਅਰਥ ਦਿੱਤੇ ਜਾਂਦੇ ਹਨ। ਜਦੋਂ ਕਿ ਇਸ ਵਿਚ ਭਾਈ ਸਾਹਿਬ ਨੇ ਇੱਕ-ਇੱਕ ਤੁਕ ਦੀ ਡੂੰਘੀ ਦਾਰਸ਼ਨਿਕ ਤੇ ਸਾਹਿਤਿਕ ਵਿਆਖਿਆ ਕੀਤੀ ਹੈ ਜਿਸ ਨੂੰ ਭਾਸ਼ਯ ਸ਼੍ਰੇਣੀ ਵਿਚ ਹੀ ਰੱਖਿਆ ਜਾਣਾ ਚਾਹੀਦਾ ਹੈ। ਸਿੱਖ ਸ਼ਬਦਾਵਲੀ ਵਿਚ ਇੱਕ ਨੂੰ ਪਰਮਾਰਥ ਆਖਿਆ ਜਾ ਸਕਦਾ ਹੈ—

ਇਸ ਟੀਕੇ ਦੀ ਇਹ ਵਿਸ਼ੇਸ਼ਤਾ ਵੀ ਹੈ ਕਿ ਭਾਈ ਸਾਹਿਬ ਨੇ ਬਾਣੀ ਦੀ ਵਿਆਖਿਆ ਕਰਦਿਆਂ ਭਾਰਤੀ ਧਰਮ ਦਰਸ਼ਨ ਨਾਲ ਸੰਬੰਧਿਤ ਗ੍ਰੰਥਾਂ ਦੇ ਪ੍ਰਮਾਣ ਦਿੱਤੇ ਹਨ ਪਰ ਗੁਰਬਾਣੀ ਮੰਨਿਆ ਹੈ।

ਪਹਿਲੀ ਵਾਰ ਭਾਈ ਸਾਹਿਬ ਨੇ ਗੁਰਬਾਣੀ ਦੀ ਸਾਹਿਤਕ ਵਿਆਖਿਆ ਕੀਤੀ ਹੈ ਤੇ ਆਉਣ ਵਾਲੇ ਬਹੁਤ ਸਾਰੇ ਵਿਦਵਾਨਾਂ ਲਈ ਚਾਨਣ ਮੁਨਾਰੇ ਬਣੇ ਹਨ। ਆਪ ਤੋਂ ਪਹਿਲਾਂ ਮਿਲਦੇ ਟੀਕਿਆਂ ਵਿਚ ਸਾਹਿਤਿਕ ਗੁਣਾਂ ਬਾਰੇ ਇੱਕ ਸ਼ਬਦ ਵੀ ਉਪਲੱਬਧ ਨਹੀਂ ਹੈ।

ਪਹਿਲੀ ਵਾਰੀ ਆਪ ਨੇ ਗੁਰਮਤਿ ਸਿਧਾਤਾਂ ਵਿਰੁੱਧ ਲਿਖਣ ਵਾਲੇ ਕਿਸੇ ਵਿਦਵਾਨ ਦੀ ਸਖਤ ਸ਼ਬਦਾਂ ਵਿਚ ਆਲੋਚਨਾ ਕੀਤੀ ਹੈ ਤੇ ਆਪਣੇ ਮਤਿ ਨੂੰ ਪੂਰੇ ਅਧਿਕਾਰ ਸਹਿਤ ਸਥਾਪਿਤ ਕੀਤਾ ਹੈ। ਆਪ ਮਗਰੋਂ ਟੀਕੇ ਕਰਨ ਵਾਲੇ ਜਾਂ ਬਾਣੀ ਦੇ ਪ੍ਰਚਾਰਕਾਂ ਨੇ ਇਹ ਵਿਧੀ ਅਪਨਾ ਕੇ ਬਾਣੀ ਤੇ ਹਮਲਾ ਕਰਨ ਵਾਲਿਆਂ ਨੂੰ ਤਰਕ ਦੇ ਪੱਧਰ ਤੇ ਨਿਰੁਤਰ ਕੀਤਾ ਹੈ।

ਇਉਂ ਗਰਬ ਗੰਜਨੀ ਟੀਕਾ ਕਈ ਪੱਖਾਂ ਤੋਂ ਮਹਾਨ ਹੈ ਅਤੇ ਅਗਲੀਆਂ ਪੀੜ੍ਹੀਆਂ ਲਈ ਚਾਨਣ ਮੁਨਾਰਾ ਬਣਿਆ ਹੈ।

ਜਪੁਜੀ ਸਾਹਿਬ ਦੇ ਲਗਭਗ ਦੋ ਸੌ ਟੀਕੇ ਹੋਏ ਹਨ ਪਰ ਉਹਨਾਂ ਟੀਕਿਆਂ ਵਿਚ ਇਸ ਟੀਕੇ ਦਾ ਸਥਾਨ ਅੱਜ ਤੱਕ ਮਹੱਤਵਪੂਰਨ ਬਣਿਆ ਹੋਇਆ ਹੈ। ਇਹ ਇਸ ਟੀਕੇ ਦੀ ਵਡਿਆਈ ਦਾ ਪ੍ਰਮਾਣ ਹੈ।

**ਸਾਹਿਤਕ ਸਮੱਗਰੀ**


1. ਗਿਆਨੀ ਬਲਵੰਤ ਸਿੰਘ ਕੋਠਾ ਗੁਰੂ, ਭਾਈ ਸੰਤੋਖ ਸਿੰਘ (ਖੋਜ ਪਤਰ)
2. ਗਿਆਨੀ ਖਜਾਨ ਸਿੰਘ, ਗਰਬ ਗੰਜਨੀ ਟੀਕਾ (ਸੰਪਾਦਕ)
3. ਜੈ ਭਗਵਾਨ ਗੋਇਲ, ਮਹਾਂਕਵੀ ਭਾਈ ਸੰਤੋਖ ਸਿੰਘ
4. ਡਾ. ਰਤਨ ਸਿੰਘ ਜਗੀ, ਗੁਰਬਾਣੀ ਟੀਕੇ ਆਨੰਦਘਨ
5. ਗਿਆਨੀ ਖਜ਼ਾਨ ਸਿੰਘ, ਜੀਵਨ-ਕਥਾ, ਚੂੜਾਮਣਿ ਕਵਿ ਭਾਈ ਸੰਤੋਖ ਸਿੰਘ (ਸੰਪਾਦਕ)।




# ਮਹਾਂਕਵੀ ਸੰਤੋਖ ਸਿੰਘ ਦੀ ਪੰਜਾਬੀ ਕਵਿਤਾ

*ਆਸ਼ਾ ਨੰਦ ਵੋਹਰਾ*

ਪੰਜਾਬ ਦੀ ਮੱਧਕਾਲੀਨ ਕਾਵਿ ਧਾਰਾ ਵਿਚ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਦਾ ਨਾਂ ਕਿਸੇ ਜਾਣ-ਪਛਾਣ ਦਾ ਮੁਥਾਜ ਨਹੀਂ। ਉਨ੍ਹਾਂ ਬਾਰੇ ਹੁਣ ਤੱਕ ਇਹੋ ਹੀ ਧਾਰਣਾ ਪ੍ਰਚਲਿਤ ਰਹੀ ਹੈ ਕਿ ਉਹ ਕੇਵਲ ਬ੍ਰਜਭਾਸ਼ਾ ਦੇ ਹੀ ਚੰਗੇ ਕਵੀ ਸਨ। ਸ਼ਾਇਦ ਇਹੋ ਕਾਰਨ ਹੈ ਕਿ ਪੰਜਾਬੀ ਸਾਹਿਤ ਦੇ ਕਿਸੇ ਇਤਿਹਾਸਕਾਰ ਨੇ ਉਨ੍ਹਾਂ ਦੀ ਪੰਜਾਬੀ ਕਵਿਤਾ ਦਾ ਥਹੁ ਪਤਾ ਲਾਉਣ ਦਾ ਕੋਈ ਯਤਨ ਨਹੀਂ ਕੀਤਾ। ਪਰ ਵਾਸਤਵ ਵਿਚ ਭਾਈ ਸੰਤੋਖ ਸਿੰਘ ਬਹੁਭਾਸ਼ੀ ਕਵੀ ਸਨ। ਜਿਨ੍ਹਾਂ ਨੇ ਬ੍ਰਜ ਤੋਂ ਬਿਨਾ ਪੰਜਾਬੀ ਵਿਚ ਵੀ ਉੱਚਕੋਟੀ ਦੀ ਕਵਿਤਾ ਰਚੀ ਅਤੇ ਇਸੇ ਰਚਨਾ ਤੋਂ ਪਾਠਕਾਂ ਨੂੰ ਜਾਣੂ ਕਰਾਉਣਾ ਇਸ ਖੋਜ-ਨਿਬੰਧ ਦਾ ਮੁੱਖ ਆਸ਼ਾ ਹੈ।

ਮਹਾਂਕਵੀ ਸੰਤੋਖ ਸਿੰਘ ਨੇ ਭਾਵੇਂ ਬ੍ਰਜ-ਭਾਸ਼ਾ ਵਿਚ ਹੀ ਆਪਣੇ ਦੋ ਮਹਾਂਕਾਵਿ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਅਤੇ 'ਸ੍ਰੀ ਗੁਰੂ ਪ੍ਰਤਾਪ ਸੂਰਜ' ਲਿਖੇ ਪਰ ਉਨ੍ਹਾਂ ਦਾ ਪੰਜਾਬੀ ਭਾਸ਼ਾ ਅਤੇ ਕਵਿਤਾ ਤੇ ਵੀ ਪੂਰਾ ਅਧਿਕਾਰ ਸੀ। ਉਨ੍ਹਾਂ ਪੰਜਾਬ ਦੀ ਪਾਵਨ ਧਰਤੀ (ਪਿੰਡ ਨੂਰ ਦੀ ਸਰਾਂ, ਵਰਤਮਾਨ ਨਾਂ, ਕਿਲ੍ਹਾ ਭਾਈ ਸੰਤੋਖ ਸਿੰਘ) ਤੇ ਜਨਮ ਲਿਆ ਅਤੇ ਬਚਪਨ ਵਿਚ ਅੰਮ੍ਰਿਤਸਰ ਰਹਿ ਕੇ ਗਿਆਨੀ ਸੰਤ ਸਿੰਘ ਜੀ ਪਾਸੋਂ ਜਿੱਥੇ ਸੰਸਕ੍ਰਿਤ ਆਦਿ ਹੋਰ ਭਾਸ਼ਾਵਾਂ ਦਾ ਅਧਿਐਨ ਕੀਤਾ ਉੱਥੇ ਪੰਜਾਬੀ ਸਾਹਿਤ ਦਾ ਵੀ ਡੂੰਘਾ ਅਧਿਐਨ ਕੀਤਾ। ਬ੍ਰਜਭਾਸ਼ਾ ਮੱਧਕਾਲੀਨ ਪੰਜਾਬ ਦੇ ਹਿੰਦੂ ਸਿੱਖ ਕਵੀਆਂ ਦੀ ਸਾਹਿਤਕ ਭਾਸ਼ਾ ਹੋਣ ਕਰਕੇ ਇਸ ਦੀ ਸਹਿਜ ਮਿਠਾਸ ਅਤੇ ਸੰਗੀਤਾਤਮਕਤਾ ਵੱਲ ਇਨ੍ਹਾਂ ਦਾ ਝੁਕਾ ਹੋਣਾ ਵੀ ਸੁਭਾਵਿਕ ਸੀ। ਕਵੀ ਸੰਤੋਖ ਸਿੰਘ ਬਾਲਕਾਲ ਵਿਚ ਹੀ ਇਸ ਵਿਚ ਕਵਿਤਾ ਕਰਨ ਲੱਗ ਪਏ ਅਤੇ ਅੱਗੇ ਚੱਲ ਕੇ ਇਸ ਵਿਚ ਹੀ ਇਨ੍ਹਾਂ ਆਪਣੀ ਕਾਵਿ-ਸਾਧਨਾ ਦੇ ਕਮਾਲ ਵਿਖਾਏ। ਪਰ ਪੰਜਾਬੀ ਭਾਸ਼ਾ ਵੱਲ ਆਪਣੇ ਸੁਭਾਵਿਕ ਮੋਹ ਨੂੰ ਤਿਆਗ ਸਕਣਾ ਵੀ ਇਨ੍ਹਾਂ ਲਈ ਮੁਮਕਿਨ ਨਹੀਂ ਸੀ। ਸੋ, ਜਦੋਂ ਕਦੀ ਵੀ ਇਨ੍ਹਾਂ ਨੂੰ ਮੌਕਾ ਮਿਲਦਾ ਇਹ ਪੰਜਾਬੀ ਕਵਿਤਾ ਵੀ ਲਿਖਦੇ। ਇਨ੍ਹਾਂ ਦੀ ਇਹ ਕਵਿਤਾ ਕੇਵਲ ਜਨਤਾ ਹੀ ਨਹੀਂ ਸਲਾਹੁੰਦੀ ਸੀ ਸਗੋਂ ਮਹਾਰਾਜਾ ਪਟਿਆਲਾ ਦੇ ਦਰਬਾਰ ਵਿਚ ਵੀ ਇਨ੍ਹਾਂ ਦੀ ਕਾਵਿਕ ਪ੍ਰਤਿਭਾ ਦੀ ਧਾਂਕ ਪੈ ਗਈ ਤੇ ਇਨ੍ਹਾਂ ਦੀ ਕਾਫੀ ਪ੍ਰਸਿੱਧੀ ਹੋ ਗਈ। ਇਨ੍ਹਾਂ ਦੀ ਕਵਿਤਾ ਦੀ ਸਿਫਤ ਸੁਣ ਕੇ ਹੀ ਮਹਾਰਾਜਾ ਕੈਥਲ ਨੇ ਇਨ੍ਹਾਂ ਨੂੰ ਆਪਣੇ ਪਾਸ ਸੱਦ ਲਿਆ ਸੀ। ਇਕ ਅਗਿਆਤ ਕਵੀ ਨੇ ਵੀ ਇਨ੍ਹਾਂ ਦੀ ਕਵਿਤਾ ਦੀ ਸਿਫਤ ਕਰਦਿਆਂ ਹੇਠ ਲਿਖੀਆਂ ਪੰਕਤੀਆਂ ਲਿਖੀਆਂ ਸਨ—

ਕਬਿਤ— ਕਵਿਤਾ ਅਪਾਰ ਹੈ ਕਿ ਗੁਨ ਕੋ ਪਹਾਰ ਹੈ
ਕਿ ਮਾਧੁਰੀ ਅਗਾਰ ਹੈ ਕਿ ਭਾਵ ਕਾਵ ਕੋਸ਼ ਹੈ।
ਭੂਖਨ ਹੈਂ ਕਵਿ ਕੇ, ਕਿ ਦੂਖਨ ਹਾ ਕਵਿ ਕੇ
ਬਿਦੂਖਨ ਕੇ ਬੀਚ ਬੀ ਪ੍ਰਸਿੱਧ ਹਰਿ ਦੋਸ਼ ਹੈ।
ਬਾਨੀ ਹੀ ਉਤੰਗ ਹੈ, ਸੁ ਅੰਕ ਹੋਉ ਰੰਗ ਹੈ
ਅਨੰਗ ਅੰਗ ਭੰਗ ਕੇ ਬਿਸੂਤ੍ਰਨ ਨਿਸੇਸ ਹੈ।
ਨਾਨਕ ਅਰਥ ਜੋਊ ਕੀਨੋ ਕਲੀ ਕਲ ਸੋਊ
ਨਾਮ ਤੇ ਸੰਤੋਖ ਸਿੰਘ ਧੀਜਵਰ ਕੋਸ਼ ਹੈ ॥4 ॥[1]

ਬ੍ਰਜਭਾਸ਼ਾ ਵਿਚ ਕਾਵਿ ਰਚਨਾ ਕਰਦੇ ਸਮੇਂ ਕਵੀ ਜੀ ਨੇ ਜਿੱਥੇ ਸੰਸਕ੍ਰਿਤ ਅਤੇ ਅਰਬੀ-ਫ਼ਾਰਸੀ ਦੀਆਂ ਕਾਵਿਕ-ਸ਼ੈਲੀਆਂ ਨੂੰ ਅਪਣਾਇਆ ਉੱਥੇ ਪ੍ਰਾਦੇਸ਼ਿਕ ਭਾਸ਼ਾਵਾਂ ਵੱਲ ਵੀ ਪੂਰਾ ਧਿਆਨ ਦਿੱਤਾ। ਇਸ ਤਰ੍ਹਾਂ ਕਵੀ ਜੀ ਨੇ ਆਪਣੀ ਭਾਸ਼ਾ ਵਿਚ ਵਿਵਿਧਿਤਾ ਲਿਆ ਕੇ ਦੇਸ਼ ਵਿਚ ਭਾਵਾਤਮਕ ਏਕਤਾ ਦੀ ਸਥਾਪਨਾ ਵਿਚ ਪੂਰਾ ਯੋਗਦਾਨ ਦਿੱਤਾ। ਕੈਥਲ ਵਿਚ ਰਹਿੰਦੇ ਹੋਏ ਉਨ੍ਹਾਂ ਜਿੱਥੇ ਹਰਿਆਣਵੀ ਭਾਸ਼ਾ ਦੇ ਸ਼ਬਦਾਂ ਦਾ ਖੁੱਲ੍ਹਾ ਪ੍ਰਯੋਗ ਆਪਣੀ ਕਵਿਤਾ ਵਿਚ ਕੀਤਾ ਉੱਥੇ ਪੰਜਾਬੀ ਭਾਸ਼ਾ ਤੇ ਉਸ ਦੀਆਂ ਉਪਬੋਲੀਆਂ (ਜਿਵੇਂ ਪਹਾੜੀ, ਮੁਲਤਾਨੀ ਆਦਿਕ) ਦਾ ਸ਼ਬਦ ਭੰਡਾਰ ਵਰਤਣ ਵਿਚ ਵੀ ਸੰਕੋਚ ਨਹੀਂ ਕੀਤਾ। ਪੰਜਾਬੀ ਭਾਸ਼ਾ ਅਤੇ ਉਸ ਦੀ ਲਿਪੀ ਗੁਰਮੁਖੀ ਨਾਲ ਉਨ੍ਹਾਂ ਦਾ ਪਿਆਰ ਹੋਣਾ। ਇਕ ਗੁਰਸਿੱਖ ਹੋਣ ਕਾਰਨ ਵੀ ਸੁਭਾਵਿਕ ਸੀ। ਇਸੇ ਲਈ ਉਨ੍ਹਾਂ ਆਪਣੇ ਗ੍ਰੰਥਾਂ ਨੂੰ ਗੁਰਮੁਖੀ ਲਿਪੀ ਵਿਚ ਲਿਖਿਆ। ਇਸ ਦੇ ਇਲਾਵਾ ਉਹ ਹਿਦੂ ਸਿੱਖ ਏਕਤਾ ਦੇ ਵੀ ਹਾਮੀ ਹੋਣ ਕਾਰਨ ਆਪਣੇ ਵਿਰਸੇ ਵਜੋਂ ਪ੍ਰਾਪਤ ਸਾਹਿਤ ਨੂੰ ਗੁਰਮੁਖੀ ਲਿਪੀ ਵਿਚ ਰੂਪਾਂਤਰਿਤ ਕਰਨ ਦਾ ਜਤਨ ਕਰਦੇ ਰਹੇ। ਇਸੇ ਕੜੀ ਵਿਚ ਉਨ੍ਹਾਂ ਬਾਲਮੀਕ ਰਚਿਤ 'ਰਾਮਾਇਣ' ਅਤੇ ਅਮਰ ਸਿੰਘ ਰਚਿਤ 'ਅਮਰ ਕੋਸ਼' ਦਾ ਕਾਵਿ-ਅਨੁਵਾਦ ਪੇਸ਼ ਕੀਤਾ। ਆਪਣੇ ਉਕਤ ਮਹਾਂਕਾਵਿਆਂ ਵਿਚ ਉਨ੍ਹਾਂ ਪੰਜਾਬੀ ਦੇ ਸ਼ਬਦ-ਭੰਡਾਰ ਦੀ ਹੀ ਵਰਤੋਂ ਨਹੀਂ ਕੀਤੀ ਸਗੋਂ ਪੰਜਾਬੀ ਦੇ ਉੱਘੇ ਛੰਦ ਸਿਰਖੰਡੀ ਵਿਚ ਕਈ ਥਾਵਾਂ ਤੇ ਸੁੰਦਰ ਕਵਿਤਾ ਵੀ ਲਿਖੀ ਹੈ। ਇਸ ਬਾਰੇ ਡਾ. ਭਾਈ ਵੀਰ ਸਿੰਘ ਜੀ ਨੇ ਵੀ ਇਕ ਥਾਂ ਤੇ ਸੰਕੇਤ ਕਰਦਿਆਂ ਲਿਖਿਆ ਹੈ "ਕਿਤੇ ਟਾਵੇਂ ਟਾਵੇਂ ਥਾਈਂ ਪੰਜਾਬੀ ਦੇ ਪਦਾਂ ਦੀ ਜੜਤਕਾਰੀ ਬੀ ਇਕ ਆਪਣੀ ਮਿੱਠੀ ਮਿੱਠੀ ਝਿਲਮਿਲਕਾਰੀ ਆਭਾ ਦੇ ਰਹੀ ਭਾਸਦੀ ਹੈ। ਕਈ ਥਾਈਂ ਆਪ ਨੇ ਛੰਦ ਵੀ ਪੰਜਾਬੀ ਦੇ ਰਚ ਕੇ ਵਿਚ ਮੀਨਾਕਾਰ ਕੀਤੇ ਹਨ।"[2] ਉਨ੍ਹਾਂ ਦੀ ਪੰਜਾਬੀ ਕਵਿਤਾ ਦਾ ਸ਼ਬਦ-ਵਿਧਾਨ ਅਤੇ ਛੰਦ-ਵਿਧਾਨ ਵੀ ਪੰਜਾਬੀ ਕਾਵਿ-ਰੂਪਾਂ ਵਾਲਾ ਹੈ। ਇਸ ਕਵੀ ਦੀ ਪੰਜਾਬੀ ਕਵਿਤਾ ਭਾਵੇਂ ਮਾਤਰਾ ਵਿਚ ਘੱਟ ਹੈ ਪਰ ਇਹ ਗੁਣ ਦੇ ਪੱਖੋਂ ਕਿਸੇ ਮੱਧਕਾਲੀਨ ਪੰਜਾਬੀ ਕਵਿਤਾ ਦੇ ਕਵੀ ਨਾਲੋਂ ਘੱਟ ਨਹੀਂ, ਸਗੋਂ ਇਸ ਦੇ ਅਨੁਕੂਲ ਹੈ।

ਮਹਾਂਕਵੀ ਸੰਤੋਖ ਸਿੰਘ ਇਕ ਉੱਚਕੋਟੀ ਦੇ ਕਵੀ ਸਨ। ਉਨ੍ਹਾਂ ਆਪਣੀ

ਕਵਿਤਾ ਰਾਹੀਂ ਦਸ ਗੁਰੂ ਸਾਹਿਬਾਨ ਦੇ ਜੀਵਨ-ਇਤਿਹਾਸ ਨੂੰ ਪੇਸ਼ ਕੀਤਾ ਹੈ। ਗੁਰੂ ਸਾਹਿਬਾਨ ਦੇ ਜੀਵਨ-ਵਰਨਣ ਦੇ ਨਾਲ-ਨਾਲ ਉਨ੍ਹਾਂ ਦੇ ਸੰਦੇਸ਼ ਦੀ ਵਿਆਖਿਆ ਵੀ ਪੇਸ਼ ਕਰਕੇ ਇਨ੍ਹਾਂ ਆਪਣੀ ਦਾਰਸ਼ਨਿਕ ਵਿਦਵਤਾ ਦਾ ਵੀ ਪਰੀਚੇ ਦਿੱਤਾ ਹੈ। ਕਈ ਥਾਵਾਂ ਤੇ ਆਦਿ-ਗ੍ਰੰਥ ਦੀਆਂ ਪੰਕਤੀਆਂ ਦੀ ਵਿਆਖਿਆ ਵੀ ਆਪਣੀ ਕਵਿਤਾ ਵਿਚ ਪੇਸ਼ ਕੀਤੀ ਹੈ। ਭਾਵੇਂ ਉਨ੍ਹਾਂ ਤੋਂ ਪਹਿਲਾ ਕਈ ਕਾਵਿ-ਗ੍ਰੰਥ ਲਿਖੇ ਜਾ ਚੁੱਕੇ ਸਨ ਪਰ ਕਵਿਤਾ ਦਾ ਜੋ ਕਮਾਲ ਇਨ੍ਹਾਂ ਦੇ ਰਚੇ ਗ੍ਰੰਥ 'ਗੁਰੂ ਪ੍ਰਤਾਪ ਸੂਰਜ' ਵਿਚ ਮਿਲਦਾ ਹੈ ਉਹ ਹੁਣ ਤੱਕ ਲਿਖੇ ਗਏ ਕਿਸੇ ਕਾਵਿ-ਗ੍ਰੰਥ ਵਿਚ ਵੇਖਣ ਨੂੰ ਨਹੀਂ ਮਿਲਦਾ। ਭਾਰਤੀ ਸੰਸਕ੍ਰਿਤੀ ਦੇ ਵਿਆਖਿਆਕਾਰ, ਇਸ ਕਵੀ ਦੀ ਬਾਣੀ ਵਿਚ ਜੋ ਮਿਠਾਸ ਅਤੇ ਰਸ ਹੈ ਉਹ ਹੋਰ ਕਿਸੇ ਕਵੀ ਵਿਚ ਮਿਲ ਸਕਣਾ ਦੁਰਲੱਭ ਹੈ। ਉਨ੍ਹਾਂ ਦੀ ਕਵਿਤਾ ਭਾਂਤ ਭਾਂਤ ਦੇ ਛੰਦਾਂ ਤੇ ਅਲੰਕਾਰਾਂ ਨਾਲ ਸਜੀ ਧਜੀ ਹੋਈ ਹੈ। ਜੇ ਸ਼ਬਦਾਂ ਦੀ ਨਜ਼ਾਕਤ ਅਤੇ ਠੁਮਕ ਠੁਮਕ ਵੇਖਣੀ ਹੋਵੇ ਤਾਂ ਇਨ੍ਹਾਂ ਦੀ ਕਵਿਤਾ ਪੜ੍ਹੀ ਜਾ ਸਕਦੀ ਹੈ। ਇਨ੍ਹਾਂ ਦੇ ਪ੍ਰਾਕਿਰਤੀ-ਚਿਤ੍ਰਣ ਅਤੇ ਵਸਤੂ-ਵਰਨਣ ਨੂੰ ਪੜ੍ਹ ਕੇ ਪਾਠਕ ਝੂਮ ਉਠਦੇ ਹਨ।

ਮਹਾਂਕਵੀ ਸੰਤੋਖ ਸਿੰਘ ਜੀ ਦੀ ਕਵਿਤਾ ਦੇ ਉਕਤ ਗੁਣ ਉਨ੍ਹਾਂ ਦੀ ਪੰਜਾਬੀ ਕਵਿਤਾ ਵਿਚ ਵੀ ਵੇਖੇ ਜਾ ਸਕਦੇ ਹਨ। 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿਚ ਉਨ੍ਹਾਂ ਦੀ ਪੰਜਾਬੀ ਕਵਿਤਾ ਦੇ ਉਦਾਹਰਣ ਨਹੀਂ ਦੇ ਬਰਾਬਰ ਹਨ। ਪਰ ਮਹਾਂਕਾਵਿ 'ਸ੍ਰੀ ਗੁਰੂ ਪ੍ਰਤਾਪ ਸੂਰਜ' ਵਿਚ ਅਨੇਕ ਥਾਵਾਂ ਤੇ ਇਹ ਉਦਾਹਰਣ ਵੇਖਣ ਨੂੰ ਮਿਲਦੇ ਹਨ। ਜਿਨ੍ਹਾਂ ਦਾ ਸੰਕਲਨ ਇੱਥੇ ਕੀਤਾ ਜਾ ਰਿਹਾ ਹੈ ਤਾਂ ਜੋ ਉਨ੍ਹਾਂ ਦੀ ਇਸ ਪੰਜਾਬੀ ਕਵਿਤਾ ਦਾ ਮੁਲਆਂਕਣ ਕੀਤਾ ਜਾ ਸਕੇ। ਉਨ੍ਹਾਂ ਦੀ ਪੰਜਾਬੀ ਕਵਿਤਾ ਦੇ ਵਧੇਰੇ ਉਦਾਹਰਣ ਯੁੱਧਾਂ ਦੇ ਵਰਨਣਾਂ ਵਿਚ ਮਿਲਦੇ ਹਨ। ਇਹ ਉਦਾਹਰਣ ਸਿਰਖੰਡੀ ਛੰਦ ਵਿਚ ਲਿਖੇ ਗਏ ਹਨ। ਉਨ੍ਹਾਂ ਤੋਂ ਪਹਿਲਾ 'ਦਸਮ ਗ੍ਰੰਥ' ਵਿਚ ਇਸ ਛੰਦ ਦੀ ਵਰਤੋਂ ਹੋ ਚੁੱਕੀ ਸੀ। 'ਦਸਮ ਗ੍ਰੰਥ' ਦੇ ਯੁੱਧ ਵਰਨਣ ਦਾ ਆਦਰਸ਼ ਇਨ੍ਹਾਂ ਦੇ ਸਾਹਮਣੇ ਸੀ ਜਿਸ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਵੀ ਇਸ ਕਾਵਿਕ ਸ਼ੈਲੀ ਦੀ ਵਰਤੋਂ ਆਪਣੇ ਮਹਾਂਕਾਵਿ ਵਿਚ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਵੀਰ ਰਸੀ ਭਾਵਨਾ ਨੂੰ ਜਾਗ੍ਰਿਤ ਕਰਨ ਲਈ ਹੀ 'ਚੰਡੀ ਦੀ ਵਾਰ' ਆਦਿਕ ਬਾਣੀਆਂ ਦੀ ਰਚਨਾ ਕੀਤੀ ਸੀ। ਭਾਈ ਸੰਤੋਖ ਸਿੰਘ ਵੀ ਇਸ ਰਚਨਾ ਦੇ ਜਾਦੂ ਭਰੇ ਪ੍ਰਭਾਵ ਤੋਂ ਜਾਣੂ ਸਨ ਅਤੇ ਇਸੇ ਲਈ ਉਨ੍ਹਾਂ ਨੇ ਵੀ ਗੁਰੂ ਜੀ ਦੇ ਅਨੇਕ ਯੁੱਧਾਂ ਵਿਚ ਇਸੇ ਦੀ ਸ਼ੈਲੀ ਦਾ ਅਨੁਸਰਣ ਕੀਤਾ। ਭਾਵੇਂ ਇਸ ਤੋਂ ਇਲਾਵਾ ਉਨ੍ਹਾਂ ਦੇ ਮਹਾਂਕਾਵਿਆਂ ਵਿਚ 'ਜਾਪ ਸਾਹਿਬ' ਆਦਿਕ ਬਾਣੀਆਂ ਦੀ ਸਤੋਤ੍ਰ-ਸ਼ੈਲੀ ਦਾ ਵੀ ਪ੍ਰਭਾਵ ਵੇਖਿਆ ਜਾ ਸਕਦਾ ਹੈ ਪਰ ਉਕਤ ਵੀਰ-ਰਸੀ ਬਾਣੀ (ਚੰਡੀ ਦੀ ਵਾਰ) ਦਾ ਪ੍ਰਭਾਵ ਉਨ੍ਹਾਂ ਤੇ ਸਭ ਤੋਂ ਡੂੰਘਾ ਸੀ। ਇਸ ਤੋਂ ਇਲਾਵਾ ਦਸਮ-ਗ੍ਰੰਥ ਦੇ ਛੰਦ-ਵਿਧਾਨ ਦਾ ਵੀ ਉਨ੍ਹਾਂ ਦੀਆਂ ਰਚਨਾਵਾਂ ਤੇ ਪ੍ਰਭਾਵ ਵੇਖਿਆ ਜਾ ਸਕਦਾ ਹੈ। ਅਸੀਂ ਇੱਥੇ ਉਨ੍ਹਾਂ ਦੇ ਵੀਰ-ਰਸੀ ਪੰਜਾਬੀ ਕਾਵਿ ਨੂੰ ਪੇਸ਼ ਕਰਕੇ ਇਹ ਵੀ ਸਪੱਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਇਸ

ਵਿਚ 'ਚੰਡੀ ਦੀ ਵਾਰ' ਦੇ ਨਿਰੇ ਛੰਦ-ਵਿਧਾਨ ਨੂੰ ਹੀ ਨਹੀਂ ਅਪਣਾਇਆ ਗਿਆ ਸਗੋਂ ਉਸ ਦੇ ਕੜਕਵੇਂ ਸ਼ਬਦਾਂ ਦੀ ਵੀ ਵਰਤੋਂ ਕੀਤੀ ਗਈ ਹੈ। ਜਿਨ੍ਹਾਂ ਰਾਹੀਂ ਕਵੀ ਨੇ ਭਿਆਨਕ, ਰੌਦ੍ਰ ਅਤੇ ਬੀਭਤਸ ਰਸ ਦੀ ਅਭਿਵਿਅਕਤੀ ਕੀਤੀ ਹੈ। ਆਓ ਕੁਝ ਉਦਾਹਰਨਾਂ ਰਾਹੀਂ ਉਨ੍ਹਾਂ ਦੀ ਪੰਜਾਬੀ ਕਵਿਤਾ ਦੇ ਸੁਹਜ-ਸੁਆਦ ਨੂੰ ਮਾਨਣ ਦਾ ਯਤਨ ਕਰੀਏ।

'ਸ੍ਰੀ ਗੁਰੂ ਪ੍ਰਤਾਪ ਸੂਰਜ' ਦੇ ਯੁੱਧ ਵਰਨਣਾਂ ਵਿਚੋਂ ਪਹਿਲਾਂ ਪਹਿਲ ਜਮਤੁੱਲੇ ਦੇ ਯੁੱਧ ਵਰਨਣ ਦੇ ਪ੍ਰਸੰਗ ਵਿਚ ਸਾਨੂੰ ਭਾਈ ਸੰਤੋਖ ਸਿੰਘ ਜੀ ਦੀ ਪੰਜਾਬੀ ਕਵਿਤਾ ਦੇ ਦਰਸ਼ਨ ਹੁੰਦੇ ਹਨ। ਇਸ ਵਰਨਣ ਨੂੰ ਪੜ੍ਹ ਕੇ ਉਸ ਸਮੇਂ ਦੇ ਯੁੱਧ ਦੇ ਚਿਤਰਾਂ ਨੂੰ ਕਵੀ ਜੀ ਦੀ ਕਲਪਨਾ ਅਨੁਸਾਰ ਵੇਖੋ–

ਗਰਜੇ ਪੁੰਜ ਪਹਾੜੀ ਭੜਥੂ ਘੱਤਿਆ।
ਕੁਝ ਨ ਮੁੜੇ ਪਿਛਾੜੀ ਖਡਗ ਪ੍ਰਹਾਰ ਤੇ।
ਢਾਲੈਂ ਓਡਿ ਅਗਾੜੀ ਸੰਮੁਖ ਆਂਵਦੇ।
ਲਹੂ ਕਿਰਪਾਣ ਉਘਾੜੀ ਪਕੜਿ ਨਚਾਂਵਦੇ॥੧੧॥
ਇਤ ਤੇ ਛਾਲੀ ਉਠੇ ਸਿੰਘ ਸੁਹਾਂਵਦੇ।
ਗੋਰੀ ਤੀਰਨ ਵੁਠੇ ਛਹਿਬਰ ਸੀ ਲਗੀ।
ਹਥਾਵੱਥ ਹੁਇ ਕੁੱਠੇ ਅਗੇ ਆਂਵਦੇ।
ਤੜਫਤਿ ਧਰ ਪਰ ਲੁੱਠੇ ਪੜੇ ਕਰਾਂਹਦੇ॥੧੨॥
ਮਿਲਿ ਮਿਲਿ ਹੇਲਾਂ ਘਾਲਹਿ, ਛਾਲਹਿ ਉਛਲੈਂ।
ਮੁੱਛੈ ਬੰਕ ਬਿਸਾਲੈ ਤਛੇਂ ਤਤਛਿਨੈਂ
ਰਛੈਂ ਗੱਛ ਉਛਾਲੈਂ ਢਾਲੈਂ ਛੈਲ ਜੇ।
ਕੱਛੈਂ ਪੱਛ ਕਰਾਲੈਂ ਆਮਿਖ ਛਕ ਰਹੇ॥੧੩॥
ਤਛਾ ਮੁੱਛ ਬਨ ਅੰਗੀ ਛੱਡਯੋ ਕ੍ਰੱਧਨਾ।
ਬਾਣੇ ਰੰਗੀ ਸੁਰੰਗੀ ਸ੍ਰੋਣਤ ਸੋਂ ਭਰੇ।
ਉਛਲੋਂ ਛੈਲ ਛਲੰਗੀ ਛਾਲੈਂ ਛੋਭਤੇ।
ਕੱਛੈਂ ਕੇਸ਼ ਭੁਜੰਗੀ ਜੰਗੀ ਸ਼ੋਭਦੇ॥੧੪॥
ਲਾਇ ਲਾਇ ਬਲ ਉਠੇ ਲੋਥ ਨ ਉੱਠੀਆਂ।
ਅਪਰ ਲੋਥ ਭਟ ਭਾਰੇ ਮਰਿ ਕਰ ਗਨ ਭਈ।
ਮਾਨ ਸਿੰਘ ਅਸਿ ਧਾਰੇ ਰਹਯੋ ਨਿਸ਼ਾਨ ਪੈ।
ਗੁਰਪ੍ਰਤਾਪ ਤੇ ਮਾਰੇ ਛੇਰੈ ਗ੍ਰਾਮਕੀ॥੧੫॥
ਮਿਲਿ ਮਿਲਿ ਹੁਇ ਤਰਵਾਰੀ ਲਰਿ ਲਰਿਹਟ ਪਰ।
ਰਖਯੋ ਖੇਤ ਗੁਰ ਭਾਰੀ ਸਿੰਘਨਿ ਮਾਰਿ ਕੈ।
ਥਿਰਯੋ ਨਿਸ਼ਾਨ ਅਗਾਰੀ ਨਾਹਿੰਨ ਹਾਲਿਓ।
ਹਾਰੀ ਚੰਮੂ ਪਹਾਰੀ ਪੀਛੇ ਹਟਿ ਭਈ॥੧੬॥[3]

ਇਸ ਯੁੱਧ ਵਰਨਣ ਵਿਚ ਭੜਥੂ ਘੱਤਣ ਦੇ ਚਿੱਤਰ ਦੇ ਨਾਲ ਨਾਲ ਅਨੁਪ੍ਰਾਸ ਆਦਿਕ ਅਲੰਕਾਰਾਂ ਦੇ ਵੀ ਸੁੰਦਰ ਚਿੱਤਰ ਅੰਕਿਤ ਹਨ। ਦ੍ਰੁੱਤ ਅੱਖਰਾਂ ਦੀ ਵਰਤੋਂ ਨਾਲ ਯੁੱਧ ਦੇ ਭਿਆਨਕ ਵਾਤਾਵਰਨ ਦੀ ਉਸਾਰੀ ਕੀਤੀ ਗਈ ਹੈ। ਇਸੇ ਯੁੱਧ ਵਰਨਣ ਵਿਚ ਅੱਗੇ ਚਲ ਕੇ ਪਹਾੜੀ ਸਿਪਾਹੀਆਂ ਦੀ ਦੁਰਦਸ਼ਾ ਦੇ ਚਿੱਤਰ ਵੀ ਅੰਕਿਤ ਹਨ। ਸਿੱਖ ਸੂਰਵੀਰਾਂ ਦੀ ਬਹਾਦਰੀ ਦੀ ਸ਼ਲਾਘਾ ਕਰਦਿਆਂ ਕਵੀ ਦੀ ਕਲਮ ਥੱਕਦੀ ਨਹੀਂ। ਅਜਿਹੇ ਦ੍ਰਿਸ਼ਾਂ ਵਿਚ ਖ਼ਾਲਸੇ ਦਾ ਜੋਸ਼ ਵੇਖਣ ਯੋਗ ਹੈ। ਭਾਈ ਦਯਾ ਸਿੰਘ ਦੀ ਆਗਿਆ ਨਾਲ ਸਿੰਘ ਜਦੋਂ ਰਾਤੀਂ ਮੋਰਚਾ ਮਾਰਦੇ ਹਨ ਤਾਂ ਉਸ ਸਮੇਂ ਸਿੰਘਾਂ ਦੀ ਸੂਰਵੀਰਤਾ ਦਾ ਕਵੀ ਕਿੰਨਾ ਮਾਰਮਿਕ ਚਿੱਤਰ ਪੇਸ਼ ਕਰਦਾ ਹੈ। ਵੇਖਦੇ ਹੀ ਬਣਦਾ ਹੈ—

ਜੁੱਟ ਗਈ ਤਰਵਾਰੀ ਰੌਰ ਪੁਕਾਰਤੇ।
ਲੋਥ ਲੋਥ ਪਰ ਡਾਰੀ ਉਪਰ ਕੋ ਤਰੇ।
ਭੁਜੈਂ ਪਸਾਰੀ ਉਭਾਰੀ ਮਾਰਤੀ ਜ਼ੋਰ ਤੇ।
ਹਟੀ ਤੁਪਕ ਤਿਸ ਬਾਰੀ ਨਹੀਂ ਚਲਾਂਵਦੇ॥੨੧॥
ਬਰਛੀ ਸਾਂਗ ਪਰੋਏ ਫੇਰ ਨਿਕਾਸੀਆਂ।
ਗੁੱਥ ਹਥਾਵਥ ਹੋਏ ਜਮਧਰ ਮਾਰਦੇ।
ਉਚੇ ਨਾਦਤਿ ਰੋਏ ਪਰੇ ਪਹਾਰੀਏ।
ਬਡੀ ਨੀਂਦ ਇਕ ਸੋਏ ਬਹੁਰ ਨ ਜਾਗਦੇ॥੨੨॥
ਮਚੀ ਮਾਰ ਬਿਕਰਾਲੀ ਤੜਫਤਿ ਛਿਤ ਪਰੇ।
ਸੁੱਧ ਨਹਿਂ ਕਿਨਹੁਂ ਸੰਭਾਲੀ ਮੂਰਖ ਕਟ ਗਿਰੇ।
ਨਹਿਂ ਕਰਵਾਰ ਨਿਕਾਲੀ ਚਲੇ ਪਲਾਇਕੈ।
ਘਾਲੀ ਧੂਮ ਬਿਸਾਲੀ ਮਾਰੇ ਮੋਰਚਾ॥੨੩॥
ਭੀਮ ਚੰਦ, ਹੰਡੂਰੀ ਸੁਧ ਕੋ ਪਾਇ ਕੈ।
ਸੁਨਿ ਪੁਕਾਰ ਭਟ ਭੂਰੀ ਔਚਕ ਜਾਗਿ ਕੈ।
-ਸੈਨ ਰਾਤਿ ਮੈਂ ਚੂਰੀ ਸਿੰਘ ਆਇ ਕੈ।
'ਮਾਰਹੁ ਪਹੁੰਚਿ ਜ਼ਰੂਰੀ ਜਾਹੁ ਸ਼ਿਤਾਬਤੇ॥੨੪॥
ਦੋਲਹੁਂ ਗਿਰਪਤਿ ਜਾਗੇ ਸੁਭਟ ਪਠਾਂਵਦੇ।
ਜਾਇ ਬਚਾਵਹੁ ਆਗੇ ਬਿਲਮ ਨ ਕੀਜੀਏ।
ਸੁਨੀਅਤਿ ਆਵਤਿ ਭਾਗੇ ਤਜਿ ਕਰਿ ਮੋਰਚਾ।
ਸੁਨਿ ਭਟ ਆਯੁਧ ਲਾਗੇ ਨਿਕਸੇ ਸਿਵਰ ਤੇ॥੨੫॥
ਨਾਂਹਿਨ ਜਾਨਯੋ ਜਾਈ ਕੇਤਿਕ ਖਾਲਸਾ।
ਰਹੇ ਦੂਰ ਅਰਗਾਈ ਨੇਰੇ ਨਹਿ ਢੁਕੇ।
ਮੁਰਚੇ ਮਹਿਂ ਸਮੁਦਾਈ ਕਟੀਆ ਸੋ ਕਰੇ।
ਕੇਤਿਕ ਭਏ ਪਲਾਈ ਪ੍ਰਾਨ ਬਚਾਇ ਕੈ॥੨੬॥

ਧਰਧਰਾਤਿ ਰਿਪੁ ਛਾਤੀ ਬੋਲਯੋ ਜਾਇ ਨਾ।
ਬਿਖਰੇ ਲਖਿ ਕਰਿ ਘਾਤੀ ਇਕੱਠੇ ਹੋਇ ਨਾ।
-ਕਾਟਹਿ ਆਨਿ ਅਰਾਤੀ ਧੀਰਜ ਪਾਇ ਨਾ।
ਸ਼੍ਰੋਣਤ ਲੋਥ ਪਪਾਤੀ ਹਾਇ ਅਲਹਾਇ ਨਾ॥੨੭॥
ਭਟ ਸਿੰਘਨ ਬਹੁ ਮਾਰੇ ਬਹੁਰੇ ਮੁਰਿ ਚਲੇ।
ਉਦੇ ਸਿੰਘ ਲਲਕਾਰੇ ਕਰੇ ਅਵਾਹਿਨਾ।
'ਕਾਰਜ ਸਿੱਧ ਤੁਮਾਰੇ ਹਟਿਅਹਿ ਖਾਲਸਾ।
ਅਪਨੇ ਥਾਨ ਮਝਾਰੇ ਆਵਨ ਸਭਿ ਲਗੇ॥੨੮॥
ਕੋ ਘਾਇਲ ਸੰਘਾਰੇ ਸਿੰਘ ਸੰਭਾਲਿ ਕੈ।
ਆਏ ਬੀਰ ਜੁਝਾਰੇ ਹਤਿ ਗਨ ਸ਼ੱਤ੍ਰੂ ਕੇ।
ਸਤਿਗੁਰ ਫਤੇ ਉਚਾਰੇ ਗਰਜਤਿ ਖਾਲਸਾ।
ਆਨੰਦ ਨਗਰ ਮਝਾਰੇ ਅਨੰਦ ਸੋ ਬਰੇ॥੨੯॥
ਝਾਰ ਮਤਾਬੀ ਜਾਰੇ ਬਹੁਰਿ ਪਹਾਰੀਆਂ।
ਪੁੰਜ ਮਸਾਲ ਉਜਾਰੇ ਤਿਮਰ ਨਸਾਇਕੈ।
ਆਇ ਮੋਰਚੇ ਭਾਰੇ ਲਗੇ ਬਿਲੋਕਿ-ਬੇ।
ਮਰੈ ਸਮੂਹ ਨਿਹਾਰੇ ਲੋਥਾਂ ਡਿੱਗੀਆਂ॥੩੦॥
ਬਚੇ ਮਰਨ ਤੇ ਸੋਊ ਗਏ ਪਲਾਇਕੈ।
ਅਵਲੋਕਤਿ ਸਭਿ ਕੌਊ ਮ੍ਰਿਤਕ ਡਰਾਵਣੇ।
ਲਾਲ ਥਾਨ ਜਹਿੰ ਜੌਊ ਸ੍ਰੋਣਤ ਪਸਰਿਗਾ।
ਕਿਤ ਇਕੱਠੇ ਤ੍ਰੈ ਦੋਊ ਲੋਥਾਂ ਗੁੱਥੀਆਂ॥੩੧॥[4]

ਇਸ ਯੁੱਧ ਵਰਨਣ ਵਿਚ ਖ਼ਾਲਸੇ ਦੇ ਯੁੱਧ ਕੌਸ਼ਲ ਦਾ ਚਿਤ੍ਰਾਤਮਕ ਵਰਨਣ ਮਿਲਦਾ ਹੈ। ਕਿਵੇਂ ਖ਼ਾਲਸਾ ਪਹਾੜੀ ਫੌਜਾਂ ਦੀ ਦੁਰਗਤੀ ਕਰਕੇ ਆਪਣੀ ਜਿੱਤ ਦੇ ਜੈਕਾਰੇ ਲਗਾਉਂਦਾ ਵਾਪਿਸ ਆਉਂਦਾ ਹੈ। ਇਹ ਭਾਈ ਸੰਤੋਖ ਸਿੰਘ ਦੀ ਕਲਪਨਾ ਸ਼ਕਤੀ ਦਾ ਹੀ ਕਮਾਲ ਹੈ। ਇੰਜ ਜਾਪਦਾ ਹੈ ਜਿਵੇਂ ਕਵੀ ਕਿਸੇ ਅੱਖੀਂ ਡਿੱਠੇ ਦ੍ਰਿਸ਼ ਦਾ ਚਿਤਰ ਪੇਸ਼ ਕਰ ਰਿਹਾ ਹੈ। ਇਸੇ ਤਰ੍ਹਾਂ ਦਾ ਇਕ ਹੋਰ ਚਿੱਤਰ ਵੇਖੋ। ਇਸ ਵਿਚ ਭਾਈ ਉਦੈ ਸਿੰਘ ਦੀ ਬਹਾਦਰੀ ਦਾ ਜੀਉਂਦਾ ਜਾਗਦਾ ਚਿੱਤਰ ਅੰਕਿਤ ਹੈ—

ਉਦੈ ਸਿੰਘ ਤਬਿ ਧਾਯੋ ਬਰਛਾ ਹਾਥ ਲੈ।
ਮੋਰ ਮਨਿੰਦ ਨਚਾਯੋ ਬਾਗ ਉਠਾਇ ਕਰਿ।
ਲਲਕਾਰਤਿ ਰਣ ਆਯੋ ਬਾਹਰ ਨਿਕਸਿ ਕੈ।
ਜਥਾ ਸ਼ੇਰ ਗਰਜਾਯੋ ਦੇਖਿ ਮਤੰਗ ਗਣ॥੧੩॥
ਬਿਚਰਤਿ ਗਨ ਮਤਵਾਲਾ ਬਾਰਨ ਚਢਿ ਰਹੀ।
ਸ੍ਰੋਣਤ ਬਹਿਤ ਬਿਸ਼ਾਲਾ ਘਾਵਨ ਭੇਦਿਓ।

ਇਤ ਉਤ ਫਿਰਹਿ ਬਿਹਾਲਾ ਦਰੜਤਿ ਲੋਥਗਨ।
ਫੇਰਤਿ ਸੁੰਡ ਕਰਾਲਾ ਕਾਟਤਿ ਸੁਭਟ ਦਲ॥੧੪॥[5]

ਇਸ ਛੰਦ ਵਿਚ ਬਰਛੇ ਦੇ ਨਚਾਉਣ ਨੂੰ ਮੋਰ ਦੇ ਨਾਚ ਵਾਂਗ ਕਹਿਣਾ, ਲਲਕਾਰ ਨੂੰ ਸ਼ੇਰ ਦੀ ਗਰਜਨਾ ਵਾਂਗ ਦਸਣਾ ਆਦਿਕ ਬੇਸ਼ੱਕ ਪਾਰੰਪਰਿਕ ਉਪਮਾਵਾਂ ਹਨ ਪਰ ਉਨ੍ਹਾਂ ਦੀ ਵਰਤੋਂ ਵਿਚ ਅਨੂਠਾਪਨ ਝਲਕਦਾ ਹੈ। ਭਾਈ ਉਦੈ ਸਿੰਘ ਦੀ ਸੂਰਵੀਰਤਾ ਨੂੰ ਇਹ ਉਪਮਾਵਾਂ ਸਜੀਵਤਾ ਪ੍ਰਦਾਨ ਕਰਦੀਆਂ ਹਨ।

ਪਹਾੜੀ ਰਾਜੇ ਜਦੋਂ ਆਪ ਕੁਝ ਨਹੀਂ ਕਰ ਸਕਦੇ ਤਾਂ ਜਾ ਕੇ ਵਜ਼ੀਰ ਖਾਂ ਨੂੰ ਭੜਕਾਉਣ ਲੱਗਦੇ ਹਨ ਪਰ ਉਨ੍ਹਾਂ ਨੂੰ ਇਹ ਯਾਦ ਨਹੀਂ ਰਹਿੰਦਾ ਕਿ ਇਧਰ ਗੁਰੂ ਜੀ ਵੀ ਕੋਈ ਘਟ ਸੂਰਵੀਰ ਨਹੀਂ। ਉਨ੍ਹਾਂ ਨੇ ਆਪਣੇ ਖ਼ਾਲਸੇ ਵਿਚ ਅਜਿਹੀ ਸ਼ਕਤੀ ਭਰ ਦਿੱਤੀ ਸੀ ਕਿ ਉਹ ਕਿਸੇ ਕੋਲੋਂ ਵੀ ਹਾਰ ਨਹੀਂ ਖਾ ਸਕਦਾ ਸੀ। ਉਹ ਬਲੀਦਾਨ ਦਾ ਪੁਤਲਾ ਸੀ। ਮਰਨਾ ਤੇ ਮਾਰਨਾ ਉਹ ਚੰਗੀ ਤਰ੍ਹਾਂ ਜਾਣਦਾ ਸੀ। ਇਸੇ ਪ੍ਰਸੰਗ ਵਿਚ ਕਵੀ ਸਾਹਿਬ ਚੰਦ ਦੀ ਸ਼ਹਾਦਤ ਦਾ ਚਿੱਤਰ ਪੇਸ਼ ਕਰਦਾ ਹੈ। ਇਸ ਸਮੇਂ ਦੇ ਯੁੱਧ ਵਿਚ ਕਿਵੇਂ ਸੂਰਵੀਰਾਂ ਦੀਆਂ ਡਾਰਾਂ ਵਿਕਰਾਲ ਰੂਪ ਧਾਰਨ ਕਰਦੀਆਂ ਹਨ। ਕਵੀ ਜੀ ਦੇ ਹੀ ਸ਼ਬਦਾਂ ਵਿਚ ਵੇਖੋ—

ਕਹਿ ਕਹਿ ਕੜਕਤਿ ਕਾਲੀ ਆਮਿਖ ਭੱਖਣਾ।
ਧੂੜ ਉਤੰਗ ਬਿਸਾਲੀ ਸੂਰਜ ਛਪਿ ਗਯੋ।
ਚਮੂੰ ਭਈ ਬਿਕਰਾਲੀ ਮੁੱਖ ਪਰ ਖੇਹ ਤੇ
ਲੋਹੂ ਕਪਟ ਕਰਾਲੀ ਆਂਤ੍ਰੈ ਗਿਰਪਰੀ॥੫੩॥
ਕੂਕਾਂ ਜੰਬੁਕ ਕੂਕੀ, ਸਵਾਨ ਪੁਕਾਰਤੇ।
ਗ੍ਰਿਝਾਂ ਉਡ ਉਡਿ ਢੁਕੀ, ਕਾਕਨਿ ਕੰਕਸੋ।
ਗੁਲਕਾਂ ਚਲਿ ਚਲਿ ਸ਼ੂੰਕੀ ਉਰ ਸਿਰ ਫੋੜਤੀ।
ਜੀਵਣ ਆਸ਼ਾ ਚੁਕੀ ਭੜਥੂ ਘੱਤਣਾ॥੫੪॥
ਜਿਰਹਿੰ ਸੰਜੋਵਾਂ ਟੂਟੀ ਗਰ ਤੇ ਗਿਰ ਪਰੀ।
ਲਰਤਯੋ ਚੰਮੂ ਨਿਖੁਟੀ ਹੁਈ ਓਜ ਤੇ।
ਛਾਤੀ ਅਖੀਆਂ ਫੂਟੀ ਲਗਿ ਲਗਿ ਗੋਰੀਆਂ।
ਬਹੁਤੀ ਬਾਛੜ ਸੂਟੀ ਕਸਿਕਸ ਤੁਪਕ ਕੋ॥੫੫॥
ਕਹਿੰ ਲਗ ਕਥੌਂ ਲਰਾਈ ਭਾਰਥ ਜਨੁ ਭਯੋ।
ਮਿਟੇ ਨ ਭਟ ਬਰਿਆਈ ਕਟਿ ਕਟਿ ਕਾਟਿ ਤੇ।
ਲੋਥਨਿ ਅਵਿਨੀ ਛਾਈ ਜੋ ਰਛ ਖੇਤ ਕੀ।
ਘਾਇਲ ਹਵੈ ਸਮੁਦਾਈ ਭਾਗੇ ਕੇਤਿਨੇ॥੫੬॥[6]

ਇਸ ਕਵਿਤਾ ਨੂੰ ਪੜ੍ਹ ਕੇ ਉਨ੍ਹਾਂ ਦੀ ਕਾਵਿ-ਪ੍ਰਤਿਭਾ ਦਾ ਇਕ ਤਰ੍ਹਾਂ ਨਾਲ ਹੋਰ ਪਰੀਚੈ ਮਿਲਦਾ ਹੈ। ਉਨ੍ਹਾਂ ਦੀ ਇਹ ਓਜ ਪੂਰਨ ਸ਼ੈਲੀ ਇਹ ਵੀ ਸਿੱਧ ਕਰਦੀ ਹੈ ਕਿ ਉਹ ਨਿਰੇ ਵੀਰ-ਰਸ ਦੀ ਹੀ ਕਵਿਤਾ ਨਹੀਂ ਲਿਖਦੇ ਸਨ ਸਗੋਂ ਹੋਰ ਰਸਾਂ

ਦੀ ਵੀ ਉੱਚਕੋਟੀ ਦੀ ਕਵਿਤਾ ਕਰਨ ਵਿਚ ਸਮਾਨ ਰੂਪ ਵਿਚ ਸਫਲ ਸਨ। ਅਜਿਹੇ ਵਰਨਣਾਂ ਵਿਚ ਰੌਦ੍ਰ, ਭਿਆਨਕ ਅਤੇ ਬੀਭਤਸ ਆਦਿ ਰਸਾਂ ਦੇ ਚਿੱਤਰ ਮਿਲਦੇ ਹਨ।

'ਸ੍ਰੀ ਗੁਰੂ ਪ੍ਰਤਾਪ ਸੂਰਜ' ਇਕ ਪ੍ਰਬੰਧ ਕਾਵਿ ਹੈ। ਇਸ ਲਈ ਇਸ ਵਿਚ ਰਸ ਸਮੱਗਰੀ ਦੇ ਨਾਲ ਨਾਲ ਕਥਾ-ਪ੍ਰਵਾਹ ਦਾ ਵੀ ਖਾਸ ਧਿਆਨ ਰਖਿਆ ਗਿਆ ਹੈ। ਇਸ ਦੀ ਸ਼ੈਲੀ ਭਾਵੇਂ ਵਧੇਰੇ ਕਰਕੇ ਵਰਨਣਾਤਮਕ ਹੀ ਹੈ ਪਰ ਉਕਤ ਕਵਿਤਾ ਵਿਚ ਕਾਵਿਕ-ਸੌਂਦਰਯ ਦੀ ਵੀ ਘਾਟ ਨਹੀਂ। ਅਲੰਕਾਰਕ ਸੌਂਦਰਯ ਨਿਰੂਪਣ ਦੇ ਨਾਲ ਨਾਲ ਇਸ ਵਿਚ ਸਰਸਤਾ ਵੀ ਕਾਫੀ ਹੈ। ਪਾਠਕ ਉਕਤ ਵਰਨਣਾਂ ਨੂੰ ਪੜ੍ਹ ਕੇ ਜੋਸ਼ ਵਿਚ ਭਰ ਜਾਂਦਾ ਹੈ। ਕਵੀ ਵੀਰ-ਰਸ ਦੇ ਉਦ੍ਰੇਕ ਲਈ ਅਜਿਹੇ ਸ਼ਬਦ-ਚਿੱਤਰ ਪੇਸ਼ ਕਰਦਾ ਹੈ ਕਿ ਪਾਠਕ ਦੇ ਸਹਿਜੇ ਹੀ ਡੌਲੇ ਫੜਕ ਉੱਠਦੇ ਹਨ। ਵਜ਼ੀਦ ਖਾਂ ਨਾਲ ਹੋਏ ਜੰਗ ਦਾ ਇਕ ਹੋਰ ਚਿੱਤਰ ਵੇਖੋ—

ਸਿੰਘ ਕ੍ਰੋਧ ਕਰਿ ਜੁੱਟੇ ਜਵਾਲਾ ਬੌਨਿ ਲੈ।
ਬਹੁਤਨਿ ਕੇ ਸਿਰ ਫੁੱਟੇ ਲਗਿ ਲਗਿ ਗੋਰੀਆਂ।
ਕੇਚਿਤ ਕਟ ਪਗ ਟੁੱਟੇ ਗਿਰੇ ਪਵੰਗਮਾ।
ਕੈ ਸਊਰ ਹਯ ਸੁੱਟੇ ਡਰ ਡਰ ਸ਼ਬਦ ਤੇ॥੩੦॥
ਮਿਲਿ ਗੇ ਦਲ ਸਮੁਦਾਏ ਸੇਲਨਿ ਸਾਂਗ ਤੇ।
ਤੀਛਨ ਤੀਰ ਚਲਾਏ ਸ਼ੂੰਕਤਿ ਮਾਰਤੇ।
ਤੋਮਰ ਹਾਥ ਭਰਮਾਏ ਸਨਮੁਖ ਧਾਂਵਦੇ।
ਸ਼ਤ੍ਰੁਨਿ ਦੇਹਿ ਧਸਾਏ ਬਰਮੀ ਸਰਪ ਜਿਉਂ॥੩੧॥
ਬਰਛੀ ਅਰੁ ਤਰਵਾਰੀਂ ਭੱਜ਼ਥੁ ਮਚਿਆ।
ਲੋਹੂ ਨਾਲ ਪਖਾਰੀ ਚਮਕਤਿ ਲਾਲ ਹਵੈ।
ਜਨੁ ਸੂਹੀ ਧਰਿ ਸਾਰੀ ਜੋਗਣ ਦਾਰੁਣਾ।
ਚਰਬੇ ਪਾਨ ਸੁਪਾਰੀ ਜਮ ਕੀ ਜੀਹ ਕੇ॥੩੨॥
ਤੋਪੈਂ ਦੂਰ ਪਿਛਾਰੀ ਤਜਿ ਕੈ ਅਗ੍ਰ ਹਵੈ।
ਲਸ਼ਕਰ ਆਇ ਅਗਾਰੀ ਸੰਘਰ ਰਚਿਆ।
ਤੁਪਕ ਸੰਬੂਹ ਸੰਭਾਰੀ ਭੜਭੜ ਮਚਰ ਰਹੀ।
ਤਕ ਤਕ ਗੁਲਕਾਂ ਮਾਰੀ ਸ਼ਬਦ ਉਠੰਤਿ ਬਡ॥੩੩॥
ਉਠੈ ਗਜ ਛਣਕਾਰੇ ਗੋਰੀ ਠੋਕਤੇ।
ਧੁਖੇ ਪਲੀਤੇ ਭਾਰੇ ਤੋੜੇ ਡਾਂਭਤੇ।
ਦਸਤਰਵਾਂ ਕਰ ਧਾਰੇ ਛੋਰੇ ਤਾਕਿ ਕੈ।
ਬਹੁਰ ਬਰੂਦਹਿਂ ਡਾਰੇ ਤੂਰਨ ਤਯਾਰ ਹਿਤ॥੩੪॥[7]

ਉਕਤ ਵਰਨਣ ਵਿਚ ਕਵੀ ਨੇ ਨਾ ਤਾਂ ਪ੍ਰਾਚੀਨ ਪਰੰਪਰਾ ਅਨੁਸਾਰ ਅਰਥਹੀਣ ਸ਼ਬਦਾਂ ਦੀ ਆਵ੍ਰਿਤੀ ਦੀ ਹੀ ਵਰਤੋਂ ਕੀਤੀ ਹੈ ਅਤੇ ਨਾ ਹੀ ਜ਼ਬਰਦਸਤੀ

ਡਕਾਰ-ਡਕੋਰ ਵਾਲੇ ਸ਼ਬਦਾਂ ਨੂੰ ਹੀ ਅਸੁਭਾਵਿਕ ਰੂਪ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਚਮਕੌਰ ਦੇ ਯੁੱਧ[8] ਵਿਚ ਭਾਵੇਂ ਅਜਿਹੇ ਕੁਝ ਸ਼ਬਦ ਮਿਲ ਵੀ ਜਾਂਦੇ ਹਨ ਪਰ ਉਹ ਵੀਰ-ਰਸ ਨੂੰ ਜਗਾਉਣ ਵਿਚ ਸਹਾਇਕ ਹੀ ਸਿੱਧ ਹੁੰਦੇ ਹਨ। ਅਜਿਹੇ ਵਰਨਣਾਂ ਵਿਚ ਵੀਰ-ਰਸੀ ਵਾਰਾਂ ਦੀ ਉਹਾਤਮਕ ਪੱਧਤੀ ਦਾ ਅਨੁਸਰਨ ਵੇਖਣ ਨੂੰ ਮਿਲ ਸਕਦਾ ਹੈ ਪਰ ਕਵੀ ਕਿਧਰੇ ਵੀ ਚਮਤਕਾਰਵਾਦੀ ਕਵੀਆਂ ਵਾਂਗ ਅਤਿਰੰਜਿਤ ਸ਼ੈਲੀ ਨੂੰ ਵਧੇਰੇ ਗ੍ਰਹਿਣ ਨਹੀਂ ਕਰਦਾ। ਉਕਤ ਯੁੱਧਾਂ ਦੇ ਚਿੱਤਰਾਂ ਵਿਚ ਵੀਰਾਂ ਦੇ ਦੁਰਗਮ ਉਤਸ਼ਾਹ ਅਤੇ ਫੌਜਾਂ ਦੀ ਮਾਰ ਕਾਟ ਦੇ ਚਿੱਤਰ ਪੇਸ਼ ਕਰਕੇ ਕਵੀ ਆਪਣੇ ਆਪ ਨੂੰ ਇਕ ਸਫ਼ਲ ਵਾਰਕਾਰ ਸਿੱਧ ਕਰਦਾ ਹੈ। ਤੁਰਕਾਂ ਨਾਲ ਖਿਦਰਾਣੇ ਵਿਖੇ ਹੋਏ ਜੰਗ ਦੇ ਵਰਨਣ ਵਿਚ ਕਵੀ ਦਾ ਇਹ ਰੂਪ ਹੋਰ ਵੀ ਉਜਾਗਰ ਹੋ ਉਠਦਾ ਹੈ। ਤਲਵਾਰਾਂ ਦੀ ਕੜਕੜਾਹਟ ਅਤੇ ਗੋਲੀਆਂ ਦੀ ਵਰਖਾ, ਨਗਾਰਿਆਂ ਦਾ ਸ਼ੋਰ, ਵੀਰਾਂ ਦੀਆਂ ਲਲਕਾਰਾਂ ਆਦਿਕ ਦੇ ਅਨੇਕ ਚਿੱਤਰ ਕਵੀ ਦੀ ਪੰਜਾਬੀ ਕਵਿਤਾ ਵਿਚ ਮਿਲਦੇ ਹਨ। ਉਕਤ ਚਿੱਤਰਾਂ ਵਿਚ ਉਨ੍ਹਾਂ 'ਚੰਡੀ ਦੀ ਵਾਰ' ਦੀ ਪਰੰਪਰਾ ਨੂੰ ਨਿਭਾਉਂਦੇ ਹੋਏ ਪਾਰੰਪਰਿਕ ਰੂਪ ਵਿਚ ਭੂਤਾਂ, ਪ੍ਰੇਤਾਂ, ਜੋਗਿਨੀਆਂ, ਕਾਵਾਂ, ਗਿਦੜਾਂ ਆਦਿ ਦੇ ਵਰਨਣਾਂ ਨਾਲ ਅਸਲ ਵਿਚ ਡਰਾਉਣਾ ਵਾਤਾਵਰਨ ਹੀ ਉਲੀਕਣ ਦਾ ਯਤਨ ਕੀਤਾ ਗਿਆ ਹੈ। ਇਸ ਤਰ੍ਹਾਂ ਦੇ ਚਿੱਤਰ ਤੇ ਬਚਿੱਤਰ ਨਾਟਕ (ਦਸਮ ਗ੍ਰੰਥ) ਆਦਿ ਦਾ ਵੀ ਡੂੰਘਾ ਪ੍ਰਭਾਵ ਵੇਖਿਆ ਜਾ ਸਕਦਾ ਹੈ। ਸਾਡੇ ਇਸ ਕਵੀ ਨੇ ਜਨਤਾ ਵਿਚ ਧਾਰਮਿਕ ਜਾਗ੍ਰਿਤੀ ਪੈਦਾ ਕਰਨ ਵਾਸਤੇ ਅਤੇ ਉਸ ਵਿਚ ਸੂਰਵੀਰਤਾ ਦੀ ਭਾਵਨਾ ਨੂੰ ਜਗਾਉਣ ਲਈ ਹੀ ਅਜਿਹੇ ਜੋਸ਼ੀਲੇ ਚਿੱਤਰ ਪੇਸ਼ ਕੀਤੇ ਹਨ।

'ਸ੍ਰੀ ਗੁਰੂ ਪ੍ਰਤਾਪ ਸੂਰਜ' ਵਿਚ ਉਕਤ ਸਿਰਖੰਡੀ ਛੰਦ ਦੀ ਪੰਜਾਬੀ ਕਵਿਤਾ ਤੋਂ ਇਲਾਵਾ ਕਬਿੱਤ ਛੰਦ ਵਿਚ ਵੀ ਕਵੀ ਜੀ ਨੇ ਇਕ ਦੋ ਪਦ ਲਿਖੇ ਹਨ। ਵੇਖੋ—

ਅਨੰਦ ਦਾ ਵਾਜਾ ਨਿਤ ਵੱਜਦਾ ਅਨੰਦਪੁਰਿ,
ਸੁਣਿ ਸੁਣਿ ਸੁਧਿ ਭੁੱਲਦੀ ਏ ਨਰਨਾਹ ਦੀ।
ਭੌਂ ਭਯਾ ਬਿਭੀਛਣੇ ਨੂੰ ਲੰਕਾ ਗੜ ਵੱਸਣੇ ਦਾ
ਫੇਰ ਅਸਵਾਰੀ ਆਂਵਦੀ ਏ ਮਹਾਂ ਬਾਹੁ ਦੀ।
ਬਲ ਛਡ ਬਲਿ ਜਾਇ ਛਪਿਆ ਪਤਾਲ ਬਿਚ
ਫਤੇ ਦੀ ਨਿਸ਼ਾਨੀ ਜੈਂ ਦੇ ਵਾਰ ਦਰਗਾਹ ਦੀ।
ਸਵਣ ਨ ਦੇਂਦੀ ਸੁੱਖ ਦੁੱਖਣਾ ਨੂੰ ਰਾਤ ਦਿਨ
ਨੌਬਤ ਗੋਬਿੰਦ ਸਿੰਘ ਗੁਰੂ ਪਾਤਸ਼ਾਹ ਦੀ॥੮॥[10]

ਪੰਜਾਬੀ ਕਵਿਤਾ ਦੇ ਇਸ ਕਬਿਤ ਵਿਚ ਬ੍ਰਜਭਾਸ਼ਾ ਵਾਲੀ ਸੁਭਾਵਿਕ ਕੋਮਲਤਾ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਇਸ ਵਿਚ ਆਏ ਪੁਰਾਣਿਕ ਅਤੇ ਮਿਥਿਹਾਸਕ ਹਵਾਲੇ ਭਾਵੇਂ ਸਾਧਾਰਨ ਪਾਠਕਾਂ ਨੂੰ ਬਹੁਤਾ ਸੁਹਜ ਸੁਆਦ ਨਾ ਦੇ ਸਕਣ ਪਰ ਇਸ ਵਿਦਵਾਨ ਕਵੀ ਦੀ ਕਵਿਤਾ ਵਿਦਵਾਨ ਪਾਠਕ ਨੂੰ ਰਸ-ਵਿਭੋਰ ਕਰਨ ਵਿਚ ਅਦੁੱਤੀ ਕਮਾਲ ਰੱਖਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਜਿਵੇਂ ਉਨ੍ਹਾਂ

ਦੀਆਂ ਸਿਫਤਾਂ ਕਰਦੇ ਨਹੀਂ ਥਕਦੇ ਸਨ ਤਿਵੇਂ ਹੀ ਸਾਡਾ ਇਹ ਕਵੀ ਵੀ ਉਨ੍ਹਾਂ ਦੀ ਸੂਰਵੀਰਤਾ, ਦਾਨਵੀਰਤਾ ਆਦਿ ਦੀਆਂ ਸਿਫਤਾਂ ਕਰਦਾ ਨਹੀਂ ਥਕਦਾ। ਮੰਗਲ ਕਵੀ ਦੇ ਵਿਚਾਰਾਂ ਦੀ ਤਰਜਮਾਨੀ ਆਪਣੀ ਪੰਜਾਬੀ ਕਵਿਤਾ ਦੇ ਕਬਿਤ ਰਾਹੀਂ ਕਿੰਨੀ ਸੁੰਦਰਤਾ ਨਾਲ ਕਰਦਾ ਹੈ। ਵੇਖੋ—

ਸਮੁੰਦਰ ਦੇ ਵਾਰਪਾਰ, ਵਿਚ ਮਹੀ ਮੰਡਲ ਦੇ,
ਜੈਂ ਦਾ ਜਸ ਦੇਸ਼ ਦੇਸ਼ ਸੱਭੇ ਲੋਕ ਗਾਂਵਦੇ।
ਸੇਂਵਦੇ ਭਿਖਾਰੀ ਸੇਈ ਹੋਂਦੇ ਨੇ ਹਜਾਰੀ ਹੁਣ,
ਵਾਰੀ ਵਾਰੀ ਪਢਿਕੇ ਕਬਿੱਤ ਨੀ ਸੁਨਾਂਵਦੇ।
ਚਾਰੋਂ ਹੀ ਬਰਨ ਖਟ ਦਰਸ਼ਨ ਜੈਂ ਦੇ ਦਵਾਰ
'ਮੰਗਲ ਸੁ ਕਬਿ' ਮਨ ਇੱਛਾ ਫਲ ਪਾਂਵਦੇ।
ਵੇਖੀਂ ਬਲ ਵਾਂਗੂੰ ਕੋਈ ਛਲੀ ਗੁਰੂ ਗੋਬਿੰਦ ਜੀ
ਇਕ ਲੈ ਲੈ ਜਾਂਦੇ ਇਕ ਲੇਵਣੇ ਨੂੰ ਆਂਵਦੇ॥੧੮॥[11]

ਇਸ ਕਬਿੱਤ ਵਿਚ ਮੁਕਤਕ-ਕਾਵਿ ਦੇ ਗੁਣ ਵਿਰਾਜਮਾਨ ਹਨ। ਇਸ ਦੇ ਤੁਕਾਂਤ ਵਿਚ ਅੰਤਯ ਅਨੁਪ੍ਰਾਸ ਵਾਲੀ ਲੈ, ਸੰਗੀਤਾਤਮਕਤਾ, ਸ਼ਾਬਦਿਕ ਕੋਮਲਤਾ ਆਦਿ ਸਭ ਕੁਝ ਕਾਵਿ-ਰਸਿਕਾਂ ਨੂੰ ਮਿਲ ਜਾਂਦਾ ਹੈ। ਇਨ੍ਹਾਂ ਉਕਤ ਕਵਿਤਾਵਾਂ ਤੇ 'ਦਸਮ ਗ੍ਰੰਥ' ਅਤੇ ਗੁਰੂ ਜੀ ਦੇ ਦਰਬਾਰੀ ਕਵੀਆਂ ਦੀ ਸ਼ੈਲੀ ਦਾ ਪ੍ਰਭਾਵ ਸਪੱਸ਼ਟ ਝਲਕਦਾ ਹੈ।

ਅੰਤ ਵਿਚ ਸਿੱਟੇ ਵਜੋਂ ਇਹ ਕਿਹਾ ਜਾ ਸਕਦਾ ਹੈ ਕਿ ਭਾਈ ਸੰਤੋਖ ਸਿੰਘ ਜੀ ਨੇ ਪ੍ਰਸੰਗ ਅਤੇ ਰਸ ਵਰਨਣ ਦੇ ਅਨੁਕੂਲ ਆਪਣੀ ਪੰਜਾਬੀ ਕਵਿਤਾ ਦੀ ਰਚਨਾ ਵਿਚ ਨਾ ਕੇਵਲ ਆਪਣੀ ਕਾਵਿ-ਪ੍ਰਤਿਭਾ ਦਾ ਹੀ ਕਮਾਲ ਵਿਖਾਇਆ ਹੈ ਸਗੋਂ ਆਪਣੇ ਬਹੁਮੁਖੀ ਛੰਦ-ਸ਼ਾਸਤਰੀ ਅਧਿਐਨ ਦਾ ਵੀ ਪਰੀਚੇ ਦਿੱਤਾ ਹੈ। ਇਹ ਪੰਜਾਬੀ ਕਵਿਤਾ ਭਾਵੇਂ ਉਨ੍ਹਾਂ ਦੀ ਬ੍ਰਜਭਾਸ਼ਾ ਦੀ ਕਵਿਤਾ ਨਾਲੋਂ ਮਾਤਰਾ ਵਿਚ ਬਹੁਤ ਘੱਟ ਹੈ ਪਰ ਇਸ ਵਿਚ ਜੋ ਪੰਜਾਬੀ ਕਵਿਤਾ ਦੇ ਮੌਲਿਕ ਗੁਣ ਮਿਲਦੇ ਹਨ ਉਹ ਤਤਕਾਲੀਨ ਕਿਸੇ ਪੰਜਾਬੀ ਕਵੀ ਦੀ ਕਵਿਤਾ ਨਾਲ ਤੁਲਨਾ ਵਿਚ ਘੱਟ ਨਹੀਂ ਹਨ। ਗੁਰੂ ਸਾਹਿਬਾਨ ਨੇ ਜਿਵੇਂ ਰਾਸ਼ਟਰ-ਨਿਰਮਾਣ ਲਈ ਲੋਕ-ਉਪਕਾਰਕ ਕੰਮ ਕੀਤੇ ਅਤੇ ਭਾਰਤੀ ਇਤਿਹਾਸ ਵਿਚ ਅਮਰ ਹੋ ਗਏ ਹਨ ਤਿਵੇਂ ਹੀ ਉਨ੍ਹਾਂ ਦੀ ਕੀਰਤੀ ਗਾਣ ਵਾਲੇ ਇਸ ਕਵੀ ਦੀ ਬ੍ਰਜਭਾਸ਼ਾ ਦੀ ਕਵਿਤਾ ਵਾਂਗ ਪੰਜਾਬੀ ਕਵਿਤਾ ਵੀ ਹਮੇਸ਼ਾ ਵੀਰਾਂ ਦੇ ਭਾਵਾਂ ਨੂੰ ਟੁੰਬਦੀ ਰਹੇਗੀ। ਪੰਜਾਬੀ ਸਾਹਿਤ-ਇਤਿਹਾਸ ਦੇ ਆਲੋਚਕ ਆਪਣੇ ਇਸ ਕਵੀ ਦੀ ਪੰਜਾਬੀ ਕਵਿਤਾ ਦਾ ਸੁਹਜ-ਸੁਆਦ ਮਾਣ ਕੇ ਇਸ ਦਾ ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਗੌਰਵਪੂਰਨ ਸਥਾਨ ਨਿਸ਼ਚਿਤ ਕਰਨ ਦਾ ਯਤਨ ਕਰਨਗੇ।

(ਹਵਾਲਾ ਨੰਬਰ 10 ਅਤੇ 11 ਅਨੁਸਾਰ ਦਿੱਤੀਆਂ ਗਈਆਂ ਕਾਵਿ-ਪੰਕਤੀਆਂ, ਜਿਨ੍ਹਾਂ ਨੂੰ ਲੇਖਕ ਨੇ ਭਾਈ ਸੰਤੋਖ ਸਿੰਘ ਰਚਿਤ ਮੰਨਿਆ ਹੈ, ਮਿਲਦੇ ਹਵਾਲਿਆਂ ਅਨੁਸਾਰ ਭਾਈ ਸੰਤੋਖ ਸਿੰਘ ਦੀ ਰਚਨਾ ਸਾਬਤ ਨਹੀਂ ਹੁੰਦੀਆਂ, ਸਗੋਂ ਇਹ ਗੁਰੂ

ਗੋਬਿੰਦ ਸਿੰਘ ਜੀ ਦੇ ਹਜ਼ੂਰੀ ਕਵੀ ਮੰਗਲ ਦੀ ਰਚਨਾ ਹੈ। —ਸੰਪਾਦਕ, ਖੋਜ ਦਰਪਣ)

**ਹਵਾਲੇ ਅਤੇ ਟਿੱਪਣੀਆਂ**

1. ਗੁਰੂ ਪ੍ਰਤਾਪ ਸੂਰਜ ਗ੍ਰੰਥਾਵਲੀ—ਪਹਿਲੀ ਪੋਥੀ, ਪੰਨਾ 98
2. ਗੁ. ਪ੍ਰ. ਸੂ. ਗ੍ਰ. ਪੰਨਾ 194
3. ਗੁ. ਪ੍ਰ. ਸੂ., ਰਿਤੂ 4, ਅੰਸੂ 16, ਅੰਕ 1146, ਪੰਨਾ 5202-02
4. ਗੁ. ਪ੍ਰ. ਸੂ., ਰਿਤੂ 4, ਅੰਸੂ 20, ਅੰਕ 21-31, ਪੰਨਾ 5287-88
5. ਗੁ. ਪ੍ਰ. ਸੂ., ਰਿਤੂ 4, ਅੰਸੂ 27, ਅੰਕ 13-14, ਪੰਨਾ 5315
6. ਉਹੋ, ਰਿਤੂ 4, ਅੰਸੂ 44, ਅੰਕ 53-54, ਪੰਨਾ 5390
7. ਗੁ. ਪ੍ਰ. ਸੂ., ਰਿਤੂ 6, ਅੰਸੂ 11, ਅੰਕ 30-34, ਪੰਨਾ 5781
8. ਉਹੋ, ਰਿਤੂ 6, ਅੂੰ 36, ਅੰਕ 28-37, ਪੰਨਾ 5884-85
9. ਉਹੋ, ਐਨ 1, ਅੰਸੂ 10, ਅੰਕ 31-33, ਪੰਨਾ 6034-35
10. ਗੁ. ਪ੍ਰ. ਸੂ., ਰਿਤੂ 5, ਅੰਸੂ 52, ਅੰਕ 4, ਪੰਨਾ 5726
11. ਉਹੋ, ਅੰਕ 18, ਪੰਨਾ 5730

**ਸੰਪਾਦਕ ਵੱਲੋਂ—**

ਪ੍ਰੋ. ਪਿਆਰਾ ਸਿੰਘ ਪਦਮ, (ਮਹਾਂਕਵੀ ਭਾ. ਸੰਤੋਖ ਸਿੰਘ ਜੀ, ਸੰਪਾਦਕ ਡਾ. ਹਰਮੀਤ ਸਿੰਘ) ਮਹਾਂਕਵੀ ਦੀ ਪੰਜਾਬੀ ਕਵਿਤਾ ਬਾਰੇ ਲਿਖਦੇ ਹਨ ; ਇਹ ਨਹੀਂ ਕਿ ਭਾਈ ਸਾਹਿਬ ਨੇ ਪੰਜਾਬੀ ਦਾ ਪ੍ਰਯੋਗ ਨਹੀਂ ਕੀਤਾ, ਲੋੜ ਅਨੁਸਾਰ ਪੰਜਾਬੀ ਦੇ ਛੰਦ ਵੀ ਲਿਖੇ ਹਨ। ਜੰਗਾ ਯੁਧਾਂ ਦੇ ਵਰਨਣ ਕਰਨ ਲਈ ਉਹ ਰੁਤ 4, ਅੰਸੂ 6 ਵਿਚੋਂ ਟੁਕਾਂ ਇਸ ਲੇਖ ਵਿੱਚ ਦਿੱਤੇ 11ਵੇਂ ਅਤੇ 12ਵੇਂ ਛੰਦ ਨੂੰ ਵੰਨਗੀ ਵਜੋਂ ਪੇਸ਼ ਕਰਦੇ ਹਨ।

ਇਸ ਦੇ ਨਾਲ ਹੀ ਉਹਨਾਂ ਭਾਈ ਸਾਹਿਬ ਦੀ ਇੱਕ ਪੰਜਾਬੀ ਸੀਹਰਫੀ ਦਾ ਵੀ ਜਿਕਰ ਕੀਤਾ ਹੈ। ਜੋ ਕਿ ਖਰੜਾ ਨੰ. 2889 ਦੇ ਤੌਰ 'ਤੇ ਸੈਂਟਰਲ ਪਬਲਿਕ ਲਾਇਬਰੇਰੀ ਪਟਿਆਲਾ 'ਚ ਸੁਰਖਿਅਤ ਹੈ। ਇਹ ਨਿਰੋਲ ਪੰਜਾਬੀ ਰਚਨਾ ਹੈ। ਉਹ ਲਿਖਦੇ ਹਨ ਕਿ ਪੰਜਾਬੀ ਦੇ ਵਿਦਵਾਨਾਂ ਨੇ ਇਸ ਵੱਲ ਧਿਆਨ ਨਹੀਂ ਦਿੱਤਾ, ਸਾਧਾਰਣ ਕਿਸਮ ਦੀ ਹੋਣ ਤੇ ਵੀ ਧਿਆਨ ਦੀ ਮੁਹਤਾਜ ਹੈ। ਪਰ ਪੰ. ਕਰਤਾਰ ਸਿੰਘ ਦਾਖਾ ਇਸ ਨੂੰ ਮਹਾਂਕਵੀ ਸੰਤੋਖ ਸਿੰਘ ਦੇ ਵੱਡੇ ਭਰਾ ਭਾਈ ਜੋਗ ਸਿੰਘ ਦੀ ਕ੍ਰਿਤ ਮੰਨਦੇ ਹਨ, ਜੋ ਕਿ ਨਿਰਮਲਾ ਸਾਧੂ ਬਣ ਗਿਆ ਸੀ ਅਤੇ ਉਸ ਨੇ ਪੰਜਾਬੀ 'ਚ 'ਹੀਰ ਦਾ ਕਿਸਾ' ਲਿਖਿਆ।

ਅਲਫ਼ ਇਸ਼ਕ ਦੀ ਤਰ੍ਹਾਂ ਤਾਂ ਖਰੀ ਔਖੀ, ਸੋਈ ਜਾਣਦੇ ਜਿਨ੍ਹਾਂ ਨੂੰ ਲਗੀਆਂ ਨੀ।
ਦੇਹੀ ਭੰਨ ਕੇ ਸੀਨੇ ਨੂੰ ਚੀਰ ਕੇ ਜੀ, ਜਾਨ ਜਿਗਰ ਦੇ ਉਪਰਿ ਵਗੀਆਂ ਨੀ।
ਦਿਹੋਂ ਰਾਤ ਦਾ ਭਾਂਵਦਾ ਫੇਰ ਮੈਨੂੰ, ਜਦੋਂ ਯਾਰ ਦੀ ਅਖੀਆਂ ਲਗੀਆਂ ਨੀ।
ਲਾਮ ਲਵਣੀ ਸੱਜਣਾ ਨਾਲ ਯਾਰੀ, ਫਿਰ ਉੜਕ ਤੀਕ ਨਿਬਾਹੀਏ ਜੀ।
ਸਭੋ ਤਾਵਣ ਯਾਰ ਦੀ ਝਲੀਏ ਜੀ, ਵਿਚ ਪ੍ਰੀਤਿ ਦੇ ਭੰਗ ਨਾ ਪਾਈਏ ਜੀ

ਮਿਠਾ ਬੋਲ ਕੇ ਨਾਲਿ ਦਿਲਾਸੜੇ ਦੇ, ਨਿਤ ਨੇਹੁੰ ਦੀ ਤੰਦ ਵਧਾਈਏ ਜੀ
ਸੰਤੋਖ ਸਿੰਘ ਸੁਹਾਗ ਦੇ ਜੜ ਗਹਿਣੇ, ਮਨ ਭਾਂਵਦੇ ਫੇਰ ਬਣਾਈਏ ਜੀ ॥127॥

ਆਖਰੀ ਲਾਈਨ ਵਿਚ ਮਹਾਂਕਵੀ ਦਾ ਨਾਂ ਆਉਣ ਤੇ ਉਹਨਾਂ ਦੀ ਕ੍ਰਿਤ ਹੋਣ ਦਾ ਸੰਸਾ ਨਹੀਂ ਰਹਿੰਦਾ। ('ਮਹਾਂਕਵੀ ਸੰਤੋਖ ਸਿੰਘ ਦੀ ਵਿਦਵਤਾ–ਸਫ਼ਾ-24)

ਇਸ ਤੋਂ ਇਲਾਵਾ ਮਹਾਂਕਵੀ ਨੇ ਚਮਤਕਾਰੀ ਭਾਸ਼ਾ ਦਾ ਪ੍ਰਯੋਗ ਕੀਤਾ ਹੈ। ਕਈ ਜਗ੍ਹਾ ਉਹਨਾਂ ਨੇ ਅਕਾਲ ਪੁਰਖ ਪਾਰਬ੍ਰਹਮ ਦੀ ਉਸਤਤਿ ਕਵਿਤਾਉਣ ਲਈ ਵੀ ਪੰਜਾਬੀ ਕਵਿਤਾ ਦਾ ਸਹਾਰਾ ਲਿਆ ਹੈ। ਇਸ ਸੁੰਦਰ ਰੂਪ ਨੂੰ ਹਿੰਦੀ ਭਾਸ਼ੀ ਵੀ ਆਪਣੀ ਹੀ ਕਹੇਗਾ। ਸ਼ਬਦਾਂ ਦੀ ਹੇਠ ਦਿੱਤੀ ਜੜਤਕਾਰੀ ਕਵਿਤਾ ਦਾ ਸੁੰਦਰ ਰੂਪ ਪੇਸ਼ ਕਰਦੀ ਹੈ।

ਅੱਚੁਤ ਮਹਾਂਪੁਰਖ, ਗੁਣਖਾਨੀ। ਪਰਮ ਕ੍ਰਿਪਾਲ ਪਰਮ ਸੁਖਦਾਨੀ।
ਨਿਰਭਉ, ਨਿਰੰਕਾਰ, ਨਿਰਕਾਲ। ਨਿਰਗੁਨ ਸਰਗੁਨ ਰੂਪ ਬਿਸਾਲ ॥33॥
ਪ੍ਰਭੂਸੰਭੂ, ਨਿਰਭਉ, ਸਭ ਸੁਾਮੀ। ਮਧੁ ਸੂਦਨ ਨਿਤ ਅੰਤਰਜਾਮੀ।
ਜਗ ਜੀਵਨ, ਜਗ ਰਚਨ ਬਿਧਾਤਾ। ਨਾਰਾਇਣ ਨਰਪਤਿ ਜਗ ਦਾਤਾ ॥34॥

ਭਾਈ ਸਾਹਿਬ ਵੀਰ ਸਿੰਘ ਜੀ ਨੇ ਵੀ ਸਿਰਖੰਡੀ ਛੰਦ–ਪੰਜਾਬੀ ਬੋਲੀ 'ਚ ਉਦਾਹਰਣ ਵਜੋਂ ਪੇਸ਼ ਕੀਤਾ ਹੈ। (ਗੁਰੂ ਪ੍ਰਤਾਪ ਸੂਰਜ ਗ੍ਰੰਥ-ਜਿਲਦ ਪਹਿਲੀ ਸਫ਼ਾ-198)

ਮਿਲਿ ਮਿਲਿ ਹੇਲਾ ਘਾਲੈਂ ਛਾਲੈਂ ਉੱਛਲੈਂ। ਮੁੱਛੈਂ ਬੰਕ ਬਿਸਾਲੈਂ ਤੱਛੈਂ ਤਤਛਿਨੈਂ।
ਰੱਛੈਂ ਗੱਛ ਉੱਛਾਲੈਂ ਢਾਲੈਂ ਛੈਲ ਜੇ। ਭੱਛੈਂ ਪੱਛ ਕਰਾਲੈਂ ਆਮਿਖ ਛਕ ਰਹੇ ॥13॥
ਤਛਾ ਮੁੱਛ ਬਨਿ ਅੰਗੀ ਛੱਡਯੋ ਜੁੱਧ ਨਾ। ਬਾਣੇ ਰੰਗ ਸੁਰੰਗੀ ਸ਼ੋਣਿਤ ਸੌਂ ਭਰੇ ॥
ਉੱਛਲੈਂ ਛੈਲ ਛਲੰਗੀ ਛਾਲੈਂ ਛੋਭ ਤੇ। ਕੱਛੈਂ ਕੇਸ ਭੁਜੰਗੀ ਜੰਗੀ ਸੋਭਦੇ ॥14॥

ਰੁਤ 4, ਅੰਸੂ-16

ਮਹਾਂਕਵੀ ਦੀ ਪੰਜਾਬੀ ਕਵਿਤਾ ਦੀ ਝਲਕ ਵੇਖਣ ਲਈ ਰੁਤ 4, ਅੰਸੂ 6 ਵਿੱਚ ਅੰਕ 10 ਤੋਂ ਲੈ ਕੇ 17 ਤੱਕ ਪੰਜਾਬੀ ਬੋਲੀ ਦਾ ਭਰਪੂਰ ਝਲਕਾਰਾ ਦਿਸਦਾ ਹੈ।

ਇਸ ਤਰ੍ਹਾਂ ਦੀ ਜੜਤਕਾਰੀ ਅਤੇ ਸ਼ਬਦਾਂ ਦੀ ਚੋਣ ਇੱਕ ਮਹਾਂਕਵੀ ਹੀ ਕਰ ਸਕਦਾ ਹੈ। ਇਸੇ ਤਰ੍ਹਾਂ ਹੀ ਭਾਸ਼ਾਈ ਵਿਦਵਤਾ ਦੇ ਅੰਤਰਗਤ ਦੋ ਟੂਕਾਂ ਦਿੱਤੀਆਂ ਹਨ, ਜਿਹਨਾਂ ਵਿਚੋਂ ਪੰਜਾਬੀ ਦਾ ਝਲਕਾਰਾ ਵਜਦਾ ਹੈ।

ਮੀਠਾ ਬੋਲਨਾ ਅਰ ਨਿਵਚਲਨਾ। ਵੰਡ ਖਾਵਣਾ ਹਿਤ ਧਰ ਮਿਲਨਾ।
ਤਾਂਤੇ ਭੋ ਗੁਰਮੁਖਾਂ ਸੁਨਿ ਲੀਜੈ। ਭਾਣਾ ਮਾਨਨ ਮਨ ਥਿਰ ਕੀਜੈ ॥

ਪਰ ਰਾਸਿ 3, ਅੰਸੂ 69 ਦੀਆਂ ਟੂਕਾਂ ਇਸ ਤਰ੍ਹਾਂ ਹਨ–

ਸਿੱਖ ਸੰਗਤਿ ਕੀ ਸੇਵ ਕਮਾਵੈ। ਅੰਤ ਬਿਖੈ ਉੱਤਮ ਪਦ ਪਾਵੈ।
ਤਾਂ ਤੇ ਭੋ ਗੁਰਮੁਖ! ਸੁਨਿ ਲੀਜੈ। ਭਾਣਾ ਮਾਨਨਿ ਮਨ ਥਿਰ ਕੀਜੈ ॥32॥

ਇਵੇਂ ਮਹਾਂਕਵੀ ਨੇ ਇਸ ਮਹਾਨ ਗ੍ਰੰਥ ਵਿਚ ਆਪਣੀ ਸਾਹਿਤਕ ਪ੍ਰਤਿਭਾ ਅਤੇ ਭਾਸ਼ਾਈ ਨਿਪੁੰਨਤਾ ਨੂੰ ਸਾਕਾਰ ਕਰ ਦਿਖਾਇਆ ਹੈ।

❑❑❑

# ਭਾਈ ਸੰਤੋਖ ਸਿੰਘ ਦੀ ਰਚਨਾ ਵਿਚਲੀਆਂ ਸਿਧਾਂਤਕ ਊਣਤਾਈਆਂ : ਇਕ ਵਿਸ਼ਲੇਸ਼ਣ

*ਡਾ. ਹਰੀ ਸਿੰਘ ਜਾਚਕ*

ਭਾਈ ਸੰਤੋਖ ਸਿੰਘ ਦੇ ਰਚੇ ਇਤਿਹਾਸਿਕ ਗ੍ਰੰਥਾਂ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਤੋਂ ਜਿੱਥੇ ਉਨ੍ਹਾਂ ਤੋਂ ਬਾਅਦ ਦੇ ਇਤਿਹਾਸਕਾਰਾਂ ਨੇ ਆਪਣੀਆਂ ਰਚਨਾਵਾਂ ਲਈ ਸੇਧ ਪ੍ਰਾਪਤ ਕੀਤੀ, ਉੱਥੇ ਨਾਲ ਹੀ ਇਸ ਗ੍ਰੰਥ ਵਿਚ ਆਏ ਕਈ ਮਿਥਿਹਾਸਕ, ਪੌਰਾਣਿਕ, ਅਵਤਾਰੀ ਤੇ ਚਮਤਕਾਰੀ ਤੱਤਾਂ ਅਤੇ ਵਿਚਾਰਾਂ ਕਰਕੇ ਇਸ ਦੀ ਅਲੋਚਨਾ ਵੀ ਕੀਤੀ। ਭਾਈ ਕਾਨ੍ਹ ਸਿੰਘ ਨਾਭਾ ਵੀ ਲਿਖਦੇ ਹਨ, ਭਾਈ ਸਾਹਿਬ ਨੂੰ ਗੁਰਮਤਿ ਵਿਚ ਪੂਰੀ ਸ਼ਰਧਾ ਅਤੇ ਪ੍ਰੇਮ ਸੀ, ਪਰ ਪੰਡਿਤਾਂ ਦੀ ਸੰਗਤੀ ਅਤੇ ਪ੍ਰੇਰਣਾ ਦੁਆਰਾ ਕਿ ਜੇ ਆਪ ਗੁਰੂਆਂ ਦੀ ਕਥਾ ਨੂੰ ਪੁਰਾਣਰੀਤੀ ਅਨੁਸਾਰ ਅਵਤਾਰਾਂ ਜਿਹੀ ਲਿਖੋਗੇ ਅਤੇ ਸ਼ਾਸਤਰਾਂ ਤੋਂ ਵਿਰੁੱਧ ਆਪ ਦੇ ਪੁਸਤਕ ਨਹੀਂ ਹੋਣਗੇ, ਤਾਂ ਉਨ੍ਹਾਂ ਦਾ ਬਹੁਤ ਪ੍ਰਚਾਰ ਹੋਊ ਅਤੇ ਸਭ ਆਪ ਦੀ ਰਚਨਾ ਨੂੰ ਆਦਰ ਨਾਲ ਪੜ੍ਹਨਗੇ, ਕਈ ਥਾਈਂ ਟਪਲਾ ਖਾ ਗਏ ਹਨ।[1] ਮੈਕਾਲਿਫ ਤੇ ਮੈਕਲਿਓਡ ਆਦਿ ਵੀ ਉਨ੍ਹਾਂ ਦੇ ਰਚੇ ਸਾਹਿਤ ਦੀ ਪ੍ਰਸੰਸਾ ਦੇ ਨਾਲ ਨਾਲ ਕਈ ਪ੍ਰਸੰਗਾਂ ਦੀ ਆਲੋਚਨਾ ਵੀ ਕਰਦੇ ਹਨ।

ਅਸਲ ਵਿਚ ਜਿਸ ਸਮੇਂ ਭਾਈ ਸੰਤੋਖ ਸਿੰਘ ਨੇ ਰਚਨਾਵਾਂ ਰਚੀਆਂ ਉਸ ਵੇਲੇ ਸਿੱਖ ਵਿਦਵਾਨਾਂ ਤੇ ਖਾਸ ਕਰਕੇ ਨਿਰਮਲੇ ਵਿਦਵਾਨਾਂ ਵੱਲੋਂ **ਗੁਰੂ ਗ੍ਰੰਥ ਸਾਹਿਬ ਜੀ ਨੂੰ ਪੰਜਵਾਂ ਵੇਦ** ਅਤੇ ਗੁਰੂ ਸਾਹਿਬਾਨ ਨੂੰ ਅਵਤਾਰ ਸਿੱਧ ਕਰਨ ਦੀ ਇਕ ਹੋੜ ਜਿਹੀ ਲੱਗੀ ਹੋਈ ਸੀ। ਇਹ ਵਿਦਵਾਨ ਜਿੱਥੇ ਗੁਰਮਤਿ ਦਾ ਪ੍ਰਚਾਰ ਕਰ ਰਹੇ ਸਨ, ਉੱਥੇ ਨਾਲ ਦੀ ਨਾਲ ਭਾਰਤੀ ਇਤਿਹਾਸ ਦੀਆਂ ਪੁਸਤਕਾਂ ਦਾ ਅਨੁਵਾਦ ਵੀ ਕਰਦੇ ਸਨ ਜਿਸ ਕਰਕੇ ਇਨ੍ਹਾਂ ਦੀਆਂ ਲਿਖਤਾਂ ਵਿਚ ਪੌਰਾਣਿਕ ਭਾਰਤੀ ਸਾਹਿਤ ਵੀ ਰਲਗੱਡ ਹੈ। ਭਾਈ ਸੰਤੋਖ ਸਿੰਘ ਦੀਆਂ ਰਚਨਾਵਾਂ ਵਿਚ ਵੀ ਇਹ ਤੱਤ ਸ਼ਾਮਲ ਹਨ। ਇਸੇ ਕਰਕੇ ਉਨ੍ਹਾਂ ਦੀਆਂ ਲਿਖਤਾਂ ਵਿਚਲੀਆਂ ਕਈ ਸਿਧਾਂਤਕ ਊਣਤਾਈਆਂ ਦਾ ਜ਼ਿਕਰ ਕੀਤਾ ਜਾਂਦਾ ਹੈ। ਕਈ ਵਿਦਵਾਨਾਂ ਨੇ ਇਸ ਵਿਚ ਵੇਦਾਂਤ ਤੇ ਯੋਗ ਦਾ ਬੋਲਬਾਲਾ ਤੱਕਿਆ ਹੈ। ਕਈ ਕਥਾਵਾਚਕਾਂ ਨੇ ਇਸ ਗ੍ਰੰਥ ਵਿਚੋਂ ਇਸ ਤਰੀਕੇ ਨਾਲ ਕਥਾ ਕਰਨੀ ਸ਼ੁਰੂ ਕਰ ਦਿੱਤੀ ਜਿਸ ਨਾਲ ਗੁਰਮਤਿ ਸਿਧਾਂਤਾਂ ਤੇ ਆਦਰਸ਼ਾਂ ਵਿਚ ਕਈ ਤਰ੍ਹਾਂ ਦਾ ਰਲਾ ਪੈਣਾ ਸ਼ੁਰੂ ਹੋ ਗਿਆ ਤੇ ਸਰੋਤਿਆਂ ਉੱਤੇ ਇਸ ਵਿਚਲੀਆਂ ਪੌਰਾਣਿਕ ਕਥਾ ਕਹਾਣੀਆਂ ਦੀ ਰੰਗਤ ਚੜ੍ਹਨੀ

277, ਮਾਡਲ ਗ੍ਰਾਮ, ਲੁਧਿਆਣਾ -99883-21245, 98722-05910

ਸ਼ੁਰੂ ਹੋ ਗਈ। ਭਾਈ ਸੰਤੋਖ ਸਿੰਘ ਦੀ ਰਚਨਾ ਵਿਚਲੀਆਂ ਸਿਧਾਂਤਕ ਊਣਤਾਈਆਂ ਦਾ ਸੰਖੇਪ ਵਿਚ ਵਿਸ਼ਲੇਸ਼ਣ ਹੇਠ ਲਿਖ ਅਨੁਸਾਰ ਹੈ—

**ਸਿਧਾਂਤਕ ਊਣਤਾਈਆਂ**

ਭਾਈ ਸੰਤੋਖ ਸਿੰਘ ਦੀਆਂ ਰਚਨਾਵਾਂ ਵਿਚ ਕਈ ਸਿਧਾਂਤਕ ਊਣਤਾਈਆਂ ਜਿਵੇਂ ਕਿ **ਅਵਤਾਰਵਾਦ ਦੀ ਭਾਵਨਾ, ਦੇਵੀ ਪੂਜਾ ਦਾ ਪ੍ਰਸੰਗ, ਸ਼ਾਰਦਾ ਦੇਵੀ ਦੇ ਮੰਗਲ, ਪੌਰਾਣਿਕ ਕਥਾ ਕਹਾਣੀਆਂ, ਵੇਦਾਂਤ ਤੇ ਹੱਠ ਯੋਗ, ਕਰਾਮਾਤਾਂ, ਨਸ਼ੇ ਆਦਿ** ਹਨ ਜਿਹੜੀਆਂ ਕਿ ਗੁਰਮਤਿ ਸਿਧਾਤਾਂ ਨਾਲ ਮੇਲ ਨਹੀਂ ਖਾਂਦੀਆਂ। ਇਸੇ ਤਰ੍ਹਾਂ ਕਈ ਥਾਵਾਂ ਤੇ ਕੱਚੀ ਬਾਣੀ ਨੂੰ ਗੁਰਬਾਣੀ ਦੀ ਥਾਂ ਵਰਤਿਆ ਹੈ। ਇਨ੍ਹਾਂ ਦਾ ਸੰਖੇਪ ਜ਼ਿਕਰ ਇਸ ਤਰ੍ਹਾਂ ਹੈ—

**1. ਅਵਤਾਰਵਾਦ**

ਅਵਤਾਰ ਕਿਸੇ ਨਾ ਦਿਸਣ ਵਾਲੀ ਹਸਤੀ ਦੇ ਸਾਕਾਰ ਰੂਪ ਨੂੰ ਕਹਿੰਦੇ ਹਨ[2] ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, ਪੁਰਾਣ ਮਤ ਅਨੁਸਾਰ ਕਿਸੇ ਦੇਵਤਾ ਦਾ ਕਿਸੇ ਦੇਹ ਵਿਚ ਪ੍ਰਗਟ ਹੋਣਾ[3] ਨੂੰ ਅਵਤਾਰ ਕਹਿੰਦੇ ਹਨ। ਗੁਰਬਾਣੀ ਵਿਚ ਅਵਤਾਰੀ ਭਾਵਨਾ ਦਾ ਖੰਡਨ ਕੀਤਾ ਗਿਆ ਹੈ ਅਤੇ ਅਕਾਲ ਪੁਰਖ ਪ੍ਰਮਾਤਮਾ ਨੂੰ ਸਰਵ ਸ਼ਕਤੀਮਾਨ ਦੱਸਿਆ ਗਿਆ ਹੈ।[4] ਗੁਰੂ ਸਾਹਿਬਾਨ ਨੇ ਇਸ ਸੰਸਾਰ ਵਿਚ ਆ ਕੇ ਦੁਨੀਆਂ ਦੇ ਲੋਕਾਂ ਨੂੰ ਜੀਵਨ ਜਾਂਚ ਦੱਸੀ ਅਤੇ ਆਪ ਵੀ ਉਹੋ ਜਿਹਾ ਜੀਵਨ ਜੀਵਿਆ ਜਿਸ ਕਰਕੇ ਕਈ ਵਿਦਵਾਨਾਂ ਨੇ ਹਿੰਦੂ ਅਵਤਾਰਾਂ ਦੀ ਤਰ੍ਹਾਂ, ਸ਼ਰਧਾ ਭਾਵਨਾ ਸਦਕਾ ਗੁਰੂ ਸਾਹਿਬਾਨ ਨੂੰ ਅਵਤਾਰੀ ਰੂਪ ਵਿਚ ਪੇਸ਼ ਕੀਤਾ। ਭੱਟ ਕਵੀ ਜੋ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ ਉਨ੍ਹਾਂ ਨੇ ਵੀ ਸਤਿਗੁਰਾਂ ਦੇ ਅਵਤਾਰੀ ਪੁਰਖ ਹੋਣ ਦਾ ਜ਼ਿਕਰ ਕੀਤਾ ਹੈ।[5] ਭਾਈ ਗੁਰਦਾਸ ਜੀ ਨੇ ਵੀ ਇਸ ਗੱਲ ਦੀ ਪ੍ਰੋੜ੍ਹਤਾ ਕੀਤੀ ਹੈ।[6] ਅਸਲ ਵਿਚ ਉਨ੍ਹਾਂ ਨੂੰ ਗੁਰੂ ਸਾਹਿਬਾਨ ਵਿਚ ਅਕਾਲ ਪੁਰਖ ਦੀ ਜੋਤ ਨਜ਼ਰ ਆਉਂਦੀ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀਆਂ ਸੈਨਾਪਤੀ, ਹੀਰ, ਮੰਗਲ, ਹੰਸਰਾਜ ਆਦਿ ਨੇ ਵੀ ਗੁਰੂਆਂ ਨੂੰ ਵਿਸ਼ਨੂੰ ਦੇ ਵੱਖ-ਵੱਖ ਅਵਤਾਰਾਂ ਦੇ ਰੂਪ ਵਿਚ ਪੇਸ਼ ਕੀਤਾ ਹੈ। ਇਨ੍ਹਾਂ ਉੱਤੇ ਹਿੰਦੂ ਮਿਥਿਹਾਸ ਵਾਲੀ ਅਵਤਾਰ ਧਾਰਨਾ ਦਾ ਪ੍ਰਭਾਵ ਸੀ ਇਸ ਲਈ ਗੁਰੂ ਸਾਹਿਬਾਨ ਨੂੰ ਸ਼ਰਧਾ ਵਸ ਅਵਤਾਰ ਸਿੱਧ ਕਰਨ ਲਈ ਕੋਈ ਕਸਰ ਨਹੀਂ ਛੱਡੀ।

ਗੁਰੂ ਸਾਹਿਬਾਨ ਨੇ ਆਪਣੇ ਆਪ ਨੂੰ ਅਵਤਾਰ ਨਹੀਂ ਕਹਾਇਆ। ਗੁਰੂ ਨਾਨਕ ਦੇਵ ਜੀ ਤਾਂ ਇਹ ਫ਼ੁਰਮਾਨ ਕਰਦੇ ਹਨ ਕਿ ਵਾਹਿਗੁਰੂ ਨੂੰ ਰਾਮ, ਕ੍ਰਿਸ਼ਨ ਆਦਿ ਅਵਤਾਰ ਕਹਿਣਾ ਤੇ ਮੰਨਣਾ ਭੁੱਲ ਹੈ। ਪ੍ਰਮਾਤਮਾ ਦੀ ਸ਼ਕਤੀ ਅੱਗੇ ਵੱਡੇ-ਵੱਡੇ ਅਵਤਾਰ ਕਹਾਉਣ ਵਾਲੇ ਤੇ ਉਨ੍ਹਾਂ ਵੱਲੋਂ ਕੀਤੇ ਗਏ ਕਾਰਨਾਮੇ ਤੁੱਛ ਹਨ। ਜਿਸ ਅਕਾਲ ਪੁਰਖ ਨੇ ਧਰਤੀ ਦੀ ਸਾਜਨਾ ਕੀਤੀ, ਜਲ, ਪਉਣ, ਅਗਨੀ ਆਦਿ ਪ੍ਰਗਟ ਕੀਤੇ, ਉਸ ਬਾਰੇ ਇਹ ਕਹਿਣਾ ਕਿ ਅਵਤਾਰ ਧਾਰ ਕੇ ਰਾਵਣ ਜਾਂ ਕੰਸ ਨੂੰ ਮਾਰਿਆ, ਕੋਈ ਵਡਿਆਈ ਵਾਲੀ ਗੱਲ ਨਹੀਂ।[7]

ਗੁਰੂ ਸਾਹਿਬਾਨ ਤੋਂ ਬਾਅਦ ਹੋਏ ਕਈ ਗੁਰਸਿੱਖ ਵਿਦਵਾਨਾਂ ਨੇ ਵੀ ਸ਼ਰਧਾ ਭਾਵਨਾ ਵਸ ਗੁਰੂ ਸਾਹਿਬਾਨ ਨੂੰ ਅਵਤਾਰ ਕਹਿਣਾ ਤੇ ਲਿਖਣਾ ਸ਼ੁਰੂ ਕੀਤਾ। ਨਿਰਮਲ ਸੰਪਰਦਾਇ ਦੇ ਕਵੀਆਂ ਤੇ ਸੰਤਾਂ ਦੀਆਂ ਲਿਖਤਾਂ ਵਿਚ ਤਾਂ ਗੁਰੂ ਸਾਹਿਬਾਨ ਦੇ ਅਵਤਾਰੀ ਪੁਰਸ਼ ਹੋਣ ਬਾਰੇ ਜ਼ਿਕਰ ਆਮ ਤੌਰ 'ਤੇ ਮਿਲਦਾ ਹੈ।

ਭਾਈ ਸੰਤੋਖ ਸਿੰਘ ਜੀ ਤਾਂ ਗੁਰੂ ਨਾਨਕ ਦੇਵ ਜੀ ਨੂੰ ਪ੍ਰਮਾਤਮਾ ਦਾ ਰੂਪ ਸਮਝ ਕੇ ਬੰਦਨਾ ਵੀ ਕਰਦੇ ਹਨ[8] ਅਤੇ ਗੁਰੂ ਸਾਹਿਬਾਨ ਨੂੰ ਪੁਰਾਤਨ ਅਵਤਾਰਵਾਦੀ ਪਰੰਪਰਾ ਨਾਲ ਜੋੜ ਕੇ ਸਿੱਧ ਕਰਨਾ ਚਾਹੁੰਦੇ ਹਨ ਕਿ ਜਿਸ ਤਰ੍ਹਾਂ ਸਤਿਯੁਗ ਵਿਚ ਬਾਵਨ, ਤ੍ਰੇਤੇ ਵਿਚ ਰਾਮ ਅਤੇ ਦੁਆਪਰ ਵਿਚ ਕ੍ਰਿਸ਼ਨ ਅਵਤਾਰ ਹੋਏ ਹਨ ਉਸੇ ਤਰ੍ਹਾਂ ਹੀ ਕਲਯੁਗ ਦੇ ਵਿਚ ਗੁਰੂ ਸਾਹਿਬਾਨ ਅਵਤਾਰ ਸਨ।[9] ਗੁਰੂ ਨਾਨਕ ਦੇਵ ਜੀ ਦੇ ਅਵਤਾਰੀ ਸਰੂਪ ਨੂੰ ਦਰਸਾਉਂਦੇ ਹੋਏ ਲਿਖਦੇ ਹਨ ਕਿ ਜਿਸ ਤਰ੍ਹਾਂ ਸਤਿਯੁਗ ਵਿਚ ਪ੍ਰਮਾਤਮਾ ਨੇ ਬਾਵਨ ਰੂਪ ਵਿਚ ਰਾਜੇ ਅੰਬਰੀਕ ਦੀ ਰੱਖਿਆ ਦੁਰਬਾਸਾ ਤੋਂ ਕੀਤੀ ਸੀ, ਜਿਸ ਤਰ੍ਹਾਂ ਤ੍ਰੇਤੇ ਵਿਚ ਰਾਮਚੰਦਰ ਅਵਤਾਰ ਨੇ ਭੀਲਣੀ ਦੀ ਮਨੋਕਾਮਨਾ ਪੂਰੀ ਕੀਤੀ ਸੀ, ਜਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਬਿਦਰ ਦੇ ਘਰ ਗਏ, ਸੁਦਾਮੇ ਦੇ ਚਾਵਲ ਖਾਧੇ ਤੇ ਦ੍ਰੋਪਦੀ ਦੀ ਰੱਖਿਆ ਕੀਤੀ, ਉਸੇ ਤਰ੍ਹਾਂ ਹੀ ਕਲਯੁਗ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਦੇ ਘਰ ਏਮਨਾਬਾਦ ਪਹੁੰਚ ਕੇ ਪ੍ਰੇਮ ਨਾਲ ਬਣਾਇਆ ਹੋਇਆ ਭੋਜਨ ਛਕਿਆ।[10]

ਭਾਈ ਸੰਤੋਖ ਸਿੰਘ ਨੇ ਗੁਰੂ ਸਾਹਿਬਾਨ ਨੂੰ ਅਵਤਾਰ ਸਿੱਧ ਕਰਨ ਲਈ ਭੱਟਾਂ ਦੇ ਸਵੱਯੀਏ ਤੇ ਭਾਈ ਗੁਰਦਾਸ ਜੀ ਦੀਆਂ ਲਿਖਤਾਂ ਵਿਚੋਂ ਉਦਾਹਰਣਾਂ ਦੇ ਕੇ ਗੁਰੂ ਨਾਨਕ ਦੇਵ ਜੀ ਨੂੰ ਰਾਜੇ ਜਨਕ ਵਾਂਗ ਅਵਤਾਰ ਲਿਖਿਆ ਹੈ[11] ਅਤੇ ਇਸ ਗੱਲ ਤੇ ਵੀ ਜੋਰ ਦਿੱਤਾ ਹੈ ਕਿ ਜੋ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਲਿਖੀ ਬਾਣੀ ਨੂੰ ਸੱਚ ਕਰਕੇ ਮੰਨਦੇ ਹਨ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਅਵਤਾਰ ਦੇ ਰੂਪ ਵਿਚ ਜਾਨਣਗੇ।[12]

ਉਹ ਗੁਰੂ ਜੀ ਨੂੰ ਬ੍ਰਹਮਾ ਵਾਂਗ ਵੈਰਾਗ ਦੇ ਦਾਤੇ, ਵਿਸ਼ਨੂੰ ਵਾਂਗੂੰ ਗਿਆਨ ਦੇ ਕੇ ਪਾਲਣਾ ਕਰਨ ਵਾਲੇ ਤੇ ਸ਼ਿਵ ਵਾਂਗ ਵਿਕਾਰਾਂ ਦਾ ਨਾਸ਼ ਕਰਨ ਵਾਲੇ ਲਿਖਦੇ ਹਨ[13] ਇਥੋਂ ਤੱਕ ਕਿ ਉਹ ਗੁਰੂ ਨਾਨਕ ਦੇਵ ਜੀ ਨੂੰ ਸਭ ਤੋਂ ਵੱਡੇ ਅਵਤਾਰ ਲਿਖਦੇ ਹਨ।[14]

ਇਕ ਹੋਰ ਜਗ੍ਹਾ ਤੇ ਲਿਖਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਮਾਈਦਾਸ ਵੈਸ਼ਨੂੰ ਨੂੰ ਕ੍ਰਿਸ਼ਨ ਦੇ ਵਿਰਾਟ ਰੂਪ ਵਿਚ ਦਰਸ਼ਨ ਦਿੱਤੇ[15] ਅਤੇ ਗੁਰੂ ਹਰਿਰਾਇ ਜੀ ਨੇ ਭਗਤ ਭਗਵਾਨ ਨੂੰ ਵਿਸ਼ਨੂੰ ਦੇ ਰੂਪ ਵਿਚ ਦਰਸ਼ਨ ਦਿੱਤੇ।[16] ਗੁਰੂ ਗੋਬਿੰਦ ਸਿੰਘ ਜੀ ਨੂੰ ਅਵਤਾਰ ਕਹਿੰਦਿਆਂ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਦੁਸ਼ਟਾਂ ਦੇ ਨਾਸ਼ ਲਈ ਉਨ੍ਹਾਂ ਨੇ ਅਵਤਾਰ ਧਾਰਿਆ ਤੇ ਸਾਰੀ ਉਮਰ ਸੱਚ ਦੇ ਰਸਤੇ ਤੇ ਤੁਰਦੇ ਰਹੇ। ਖਾਲਸਾ ਪੰਥ ਦੀ ਸਾਜਨਾ ਕਰਕੇ ਆਪ ਵੀ ਅੰਮ੍ਰਿਤ ਛੱਕਿਆ ਤੇ ਗ਼ਰੀਬਾਂ, ਨਿਮਾਣਿਆਂ ਨੂੰ ਵਡਿਆਈ ਬਖਸ਼ੀ। ਅਧਰਮ ਤੇ ਦੰਭ ਆਦਿ ਦੇ ਹਨੇਰੇ ਨੂੰ ਦੂਰ ਕਰਨ ਲਈ ਉਨ੍ਹਾਂ ਨੇ ਸੂਰਜ ਦੀ ਤਰ੍ਹਾਂ ਪ੍ਰਕਾਸ਼ ਕੀਤਾ।[17]

ਭਾਈ ਸਾਹਿਬ ਦਸ ਗੁਰੂ ਸਾਹਿਬਾਨ ਨੂੰ ਅਕਾਲ ਪੁਰਖ ਦਾ ਰੂਪ ਸਮਝਦੇ ਸਨ ਜੋ ਕਿ ਸਮੇਂ ਸਮੇਂ ਉੱਤੇ ਸਰੀਰਕ ਰੂਪ ਵਿਚ ਸੰਸਾਰ ਅੰਦਰ ਪ੍ਰਗਟ ਹੋਏ।[18] ਉਨ੍ਹਾਂ ਨੇ ਗੁਰੂ ਸਾਹਿਬਾਨ ਦੀ ਹਿੰਦੂ ਧਰਮ ਵਿਚਲੇ ਦਸ ਅਵਤਾਰਾਂ ਨਾਲ ਵੀ ਤੁਲਨਾ ਕੀਤੀ ਹੈ ਜੋ ਕਿ ਵਿਸ਼ਨੂੰ ਦਾ ਰੂਪ ਸਨ।[19] ਪ੍ਰੰਤੂ ਗੁਰਬਾਣੀ ਵਿਚ ਦੱਸਿਆ ਗਿਆ ਹੈ ਕਿ ਇਹ ਅਵਤਾਰ ਵੀ ਪ੍ਰਮਾਤਮਾ ਦਾ ਅੰਤ ਨਹੀਂ ਪਾ ਸਕੇ।[20]

ਅਵਤਾਰਵਾਦ ਦੀ ਧਾਰਨਾ ਗੁਰਮਤਿ ਨਾਲ ਮੇਲ ਨਹੀਂ ਖਾਂਦੀ। ਭਾਈ ਸੰਤੋਖ ਸਿੰਘ ਜੀ ਨੇ ਸ਼ਰਧਾ ਵਸ ਤੇ ਪੁਰਾਤਨ ਇਤਿਹਾਸ ਤੋਂ ਵਾਕਫ਼ ਹੋਣ ਕਾਰਣ ਗੁਰੂ ਸਾਹਿਬਾਨ ਦੀ ਤੁਲਨਾ ਅਵਤਾਰਾਂ ਨਾਲ ਕੀਤੀ ਹੈ। ਗੁਰਬਾਣੀ ਅਨੁਸਾਰ ਤਾਂ ਪ੍ਰਮਾਤਮਾ ਜੂਨਾਂ ਵਿਚ ਆਉਂਦਾ ਹੀ ਨਹੀਂ ਬਲਕਿ ਜੋ ਮੂੰਹ ਅਜਿਹਾ ਕਹਿੰਦੇ ਹਨ ਉਨ੍ਹਾਂ ਨੂੰ ਜਲ਼ ਜਾਂ ਸੜ ਜਾਣਾ ਚਾਹੀਦਾ ਹੈ।[21] ਅਕਾਲ ਪੁਰਖ ਦੀ ਮਹਿਮਾ ਤਾਂ ਬੇਦ ਵੀ ਨਹੀਂ ਜਾਣਦੇ। ਬ੍ਰਹਮਾ ਵੀ ਉਸਦਾ ਭੇਦ ਨਹੀਂ ਜਾਣ ਸਕਿਆ। ਅਵਤਾਰ ਵੀ ਉਸ ਦਾ ਅੰਤ ਨਹੀਂ ਪਾ ਸਕੇ। ਉਹ ਤਾਂ ਬੇਅੰਤ ਹੈ।[22]

ਅਸਲ ਵਿਚ ਭੱਟ ਸਾਹਿਬਾਨ, ਭਾਈ ਗੁਰਦਾਸ ਜੀ ਆਦਿ ਇਸ ਵਿਚਾਰ ਦੇ ਧਾਰਨੀ ਹਨ ਕਿ ਗੁਰੂ ਨਾਨਕ ਵਿਚ ਨਿਰੰਕਾਰੀ ਜੋਤ ਸੀ ਤੇ ਉਨ੍ਹਾਂ ਤੋਂ ਬਾਅਦ ਹੋਏ ਗੁਰੂ ਸਾਹਿਬਾਨ ਵਿਚ ਵੀ ਇਹ ਜੋਤ ਵਿਦਮਾਨ ਰਹੀ।[23] ਭਾਈ ਸੰਤੋਖ ਸਿੰਘ ਜੀ ਵੀ ਲਿਖਦੇ ਹਨ ਕਿ ਪ੍ਰਮਾਤਮਾ ਦੀ ਜੋਤ ਨਾਲ ਦਸ ਸਰੂਪ ਪ੍ਰਕਾਸ਼ਮਾਨ ਹੋਏ ਜਿਸ ਨਾਲ ਹਨੇਰਾ, ਅੰਧ ਗੁਬਾਰ ਆਦਿ ਦੂਰ ਹੋ ਗਿਆ।[24]

**2. ਦੇਵੀ ਪੂਜਾ**

ਸਿੱਖ ਧਰਮ ਵਿਚ ਇਕ ਅਕਾਲ ਪੁਰਖ ਦੀ ਪੂਜਾ ਜਾਂ ਅਰਾਧਨਾ ਦਾ ਵਿਧਾਨ ਹੈ ਅਤੇ ਹੋਰ ਕਿਸੇ ਦੇਵੀ ਦੇਵਤੇ, ਅਵਤਾਰ ਆਦਿ ਦੀ ਪੂਜਾ, ਅਰਾਧਨਾ ਦੀ ਸਖ਼ਤ ਮਨਾਹੀ ਹੈ। ਗੁਰਬਾਣੀ ਅਨੁਸਾਰ ਦੇਵੀ ਦੇਵਤੇ, ਕੁਝ ਵੀ ਨਹੀਂ ਦੇ ਸਕਦੇ। ਪੱਥਰ ਦੀਆਂ ਮੂਰਤੀਆਂ, ਜੋ ਆਪ ਡੁੱਬ ਜਾਂਦੀਆਂ ਹਨ ਉਨ੍ਹਾਂ ਨੇ ਹੋਰਨਾਂ ਨੂੰ ਕੀ ਤਾਰਨਾ ਹੋਇਆ।[25] ਇਸੇ ਤਰ੍ਹਾਂ ਦੇਵੀ ਤੇ ਦੇਵਤਿਆਂ ਨੂੰ ਭਟਕਦੇ ਹੋਏ ਲਿਖਿਆ ਹੈ।[26] ਭਗਤ ਕਬੀਰ ਜੀ ਅਕਾਲ ਪੁਰਖ ਦੀ ਵਡਿਆਈ ਵਿਚ ਲਿਖਦੇ ਹਨ ਕਿ ਉਨ੍ਹਾਂ ਦਾ ਕਿਸੇ ਦੇਵੀ-ਦੇਵਤੇ ਨਾਲ ਕੋਈ ਸਰੋਕਾਰ ਨਹੀਂ ਹੈ। ਉਹ ਉਸ ਪ੍ਰਮਾਤਮਾ ਅੱਗੇ ਅਰਜ਼ੋਈ ਕਰਦੇ ਹਨ, ਜਿਸ ਅੰਦਰ ਕ੍ਰੋੜਾਂ ਸੂਰਜਾਂ ਦਾ ਚਾਨਣਾ ਹੈ, ਕਰੋੜਾਂ ਮਹਾਂਦੇਵ ਕੈਲਾਸ਼ ਪਰਬਤ ਤੇ ਜਿਸ ਦੀ ਅਰਾਧਨਾ ਕਰ ਰਹੇ ਹਨ, ਦੁਰਗਾ ਵਰਗੀਆਂ ਕ੍ਰੋੜਾਂ ਦੇਵੀਆਂ ਜਿਸ ਦੇ ਪੈਰ ਮਲਦੀਆਂ ਹਨ ਤੇ ਬ੍ਰਹਮਾ ਵਰਗੇ ਕ੍ਰੋੜਾਂ ਦੇਵਤੇ ਜਿਸ ਦੀ ਉਸਤਤ ਕਰਦੇ ਹਨ।[27]

ਭਾਈ ਸੰਤੋਖ ਸਿੰਘ ਨੇ **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਗੁਰੂ ਗੋਬਿੰਦ ਸਿੰਘ** ਜੀ ਦੁਆਰਾ ਦੇਵੀ ਦੀ ਅਰਾਧਨਾ ਤੇ ਉਸ ਦੇ ਪ੍ਰਗਟ ਹੋਣ ਦਾ ਪ੍ਰਸੰਗ, ਜਿਸ ਤਰੀਕੇ ਨਾਲ ਲਿਖਿਆ ਹੈ, ਉਹ ਗੁਰਮਤਿ ਸਿਧਾਤਾਂ ਦੇ ਅਨੁਕੂਲ ਨਹੀਂ। ਇਹ ਪ੍ਰਸੰਗ ਇਸ ਗ੍ਰੰਥ ਦੀ ਜਿਲਦ ਦਸਵੀਂ ਦੇ ਪੰਨਾ 4916 ਤੋਂ 4968 ਤੱਕ ਦਰਜ ਹੈ। ਇਸ ਤੋਂ

ਇਲਾਵਾ ਜਿਲਦ ਦਸਵੀਂ ਦੇ ਹੀ ਪੰਨਾ 4174-4183 ਅਤੇ ਜਿਲਦ ਬਾਰ੍ਹਵੀਂ ਦੇ ਪੰਨਾ 5144 ਤੋਂ 5149 ਤੱਕ ਵੀ ਦੇਵੀ ਦੇ ਪ੍ਰਸੰਗ ਹਨ। ਸੰਖੇਪ ਵਿਚ ਉਨ੍ਹਾਂ ਅਨੁਸਾਰ ਇਹ ਪ੍ਰਸੰਗ ਹੇਠ ਲਿਖੇ ਅਨੁਸਾਰ ਹੈ—

ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ ਪੰਡਤ ਬੁਲਾਏ ਜੋ ਕਿ ਵੇਦਾਂ ਦੇ ਗਿਆਤਾ ਸਨ, ਹਵਨ ਕਰਨੇ ਤੇ ਮੰਤਰ ਪੜ੍ਹਨੇ ਜਾਣਦੇ ਸਨ। ਇਨ੍ਹਾਂ ਦਾ ਮੁਖੀ ਕੇਸ਼ੋਦਾਸ ਪੰਡਿਤ ਸੀ। ਗੁਰੂ ਜੀ ਦਾ ਵਿਚਾਰ ਸੀ ਕਿ ਜੰਗਾ ਯੁੱਧਾਂ ਵਿਚ ਤੁਰਕਾਂ ਨੂੰ ਹਰਾਉਣ ਲਈ ਦੁਰਗਾ ਦੀ ਪੂਜਾ ਅਰਾਧਨਾ ਜ਼ਰੂਰੀ ਹੈ।[28] ਉਨ੍ਹਾਂ ਸਿੱਖਾਂ ਨੂੰ ਵੀ ਕਿਹਾ ਕਿ ਤੁਹਾਡੇ ਹਿੱਤ ਨੂੰ ਮੁੱਖ ਰੱਖ ਕੇ ਹੀ ਦੇਵੀ ਦੀ ਪੂਜਾ ਕਰਨੀ ਹੈ ਤਾਂ ਕਿ ਜੰਗ ਵਿਚ ਇਹ ਤੁਹਾਡੀ ਸਹਾਇਤਾ ਕਰੇ ਅਤੇ ਦੁਸ਼ਟਾਂ ਦਾ ਨਾਸ਼ ਕਰੇ।[29] ਗੁਰੂ ਜੀ ਨੇ ਦੇਵੀ ਪੂਜਾ ਲਈ ਉਚਿਤ ਸਥਾਨ 'ਨੈਣੇ ਗੁੱਜਰ ਦੇ ਟਿੱਲੇ' (ਅਜਕਲ ਨੈਣਾਂ ਦੇਵੀ) ਨੂੰ ਸਮਝਿਆ ਅਤੇ ਇੱਥੇ ਹਵਨ ਕੁੰਡ ਤਿਆਰ ਕਰਵਾ ਕੇ ਪੂਜਾ ਅਰਚਨਾ ਕਰਨੀ, ਸ਼ੁਰੂ ਕਰਵਾਈ। ਮੰਤਰਾਂ ਦੇ ਉਚਾਹਰਣ ਸ਼ੁਰੂ ਹੋਏ ਤੇ ਆਹੂਤੀ ਪਾਈ ਜਾਣ ਲੱਗੀ। ਅੱਗ ਦੀਆਂ ਲਾਟਾਂ ਅਕਾਸ਼ ਨੂੰ ਛੂਹ ਰਹੀਆਂ ਸਨ। ਗੁਰੂ ਜੀ ਆਸਨ ਲਗਾ ਕੇ ਬੈਠਦੇ ਰਹੇ ਤੇ ਪੰਡਤ ਕੇਸ਼ਵਦਾਸ ਕਰਮਕਾਂਡ ਕਰਦਾ ਰਿਹਾ ਤੇ ਕਰਵਾਉਂਦਾ ਰਿਹਾ। ਸੈਂਕੜੇ ਮਣ ਘਿਉ ਤੇ ਹੋਰ ਸਮੱਗਰੀ ਹਵਨ ਕੁੰਡ ਵਿਚ ਪਾਈ ਗਈ। ਜਦੋਂ ਦੇਵੀ ਦੇ ਪ੍ਰਸੰਨ ਹੋਣ ਦੇ ਚਿੰਨ੍ਹ ਸਾਹਮਣੇ ਆਉਣ ਲੱਗੇ ਤਾਂ ਪੰਡਤ ਕੇਸ਼ਵ ਦਾਸ ਤੇ ਉਸ ਦੇ ਸਾਥੀ ਕਹਿਣ ਲੱਗੇ ਕਿ ਦੇਵੀ ਪ੍ਰਗਟ ਹੋ ਕੇ ਭੇਟਾ ਮੰਗੇਗੀ ਤੇ ਉਨ੍ਹਾਂ ਨੂੰ ਪਤਾ ਸੀ ਕਿ ਦੇਵੀ ਭੇਟਾ ਬਲੀ ਮੰਗਦੀ ਹੈ ਇਸ ਲਈ ਉਹ ਭੇਟਾ ਲਿਆਉਣ ਦੇ ਬਹਾਨੇ ਖਿਸਕ ਗਏ ਅਤੇ ਗੁਰੂ ਜੀ ਇਕੱਲੇ ਹੀ ਰਹਿ ਗਏ। ਭਾਈ ਸੰਤੋਖ ਸਿੰਘ ਅੱਗੇ ਲਿਖਦੇ ਹਨ ਕਿ ਦੇਵੀ ਦੇ ਪ੍ਰਗਟ ਹੋਣ ਤੋਂ ਪਹਿਲਾਂ ਪਕਾਸ਼ ਹੋਇਆ। ਵਾਰ ਵਾਰ ਭੁਚਾਲ ਦੇ ਝਟਕੇ ਆਉਣ ਲੱਗੇ। ਅਕਾਸ਼ ਵਿਚ ਕਾਲੀ ਘਟਾ ਛਾ ਗਈ ਤੇ ਫਿਰ ਬੱਦਲ ਛੱਟ ਗਏ। ਗੁਰੂ ਜੀ ਹੌਸਲੇ ਨਾਲ ਮੰਤਰ ਪੜ੍ਹਦੇ ਰਹੇ ਤੇ ਆਹੂਤੀ ਪਾਉਂਦੇ ਰਹੇ।[30] ਫਿਰ ਦੇਵੀ ਪ੍ਰਗਟ ਹੋਈ। ਉਹ ਦੇਵੀ ਜੋ ਸਭ ਗੁਣਾਂ ਦੀ ਖਾਣ ਹੈ, ਬੜੀ ਸ਼ੋਭਾ ਵਾਲੀ ਹੈ। ਉਸ ਦੇ ਪ੍ਰਕਾਸ਼ ਕਾਰਣ ਦੇਵਤਿਆਂ ਦੀਆਂ ਅੱਖਾਂ ਵੀ ਚੁੰਧਿਆ ਜਾਂਦੀਆਂ ਹਨ। ਉਸ ਬਰਾਬਰ ਕੋਈ ਨਹੀਂ।[31] ਦੇਵੀ ਦੀ ਸ਼ਕਲ ਸੂਰਤ ਬਾਰੇ ਵੀ ਭਾਈ ਸੰਤੋਖ ਸਿੰਘ ਨੇ ਬੜੇ ਵਿਸਥਾਰ ਵਿਚ ਲਿਖਿਆ ਹੈ। ਅੱਗੇ ਲਿਖਦੇ ਹਨ ਕਿ ਗੁਰੂ ਜੀ ਨੂੰ ਦੇਵੀ ਨੇ ਪ੍ਰਸੰਨ ਹੋ ਕੇ ਕਿਹਾ ਕਿ ਵਰ ਮੰਗੋ ਤਾਂ ਗੁਰੂ ਜੀ ਨੇ ਕਿਹਾ ਕਿ ਖਾਲਸਾ ਪੰਥ ਦੀ ਸਾਜਨਾ ਹੋਵੇ ਤੇ ਤੁਰਕਾਂ ਦਾ ਨਾਸ਼। ਤੁਸੀਂ ਸਦਾ ਪੰਥ ਦੀ ਸਹਾਇਤਾ ਕਰਨੀ। ਦੇਵੀ ਮਾਂ ਨੇ ਵਰ ਦਿੱਤੇ ਕਿ ਪੰਥ ਖਾਲਸਾ ਸਿਦਕਵਾਨ ਤੇ ਸੂਰਮਾ ਹੋਵੇਗਾ ਅਤੇ ਤੁਰਕਾਂ ਦਾ ਨਾਸ਼ ਕਰੇਗਾ। ਤੁਹਾਡੇ ਮਨ ਦੀ ਮੁਰਾਦ ਪੂਰੀ ਹੋਵਗੀ। ਇਹ ਵਰ ਦੇ ਕੇ ਦੇਵੀ ਨੇ ਕਿਹਾ ਕਿ ਮੈਨੂੰ ਕੁਝ ਭੇਟਾ ਦਿਉ ਤਾਂ ਗੁਰੂ ਜੀ ਨੇ ਕਰਦ ਨਾਲ ਆਪਣੇ ਸਰੀਰ ਵਿਚੋਂ ਖ਼ੂਨ ਕੱਢਿਆ ਤ ਭੇਟ ਕੀਤਾ ਤੇ ਹੋਰ ਕਿਹਾ ਕਿ ਮੇਰੇ ਸਿੰਘ ਜੂਝਦੇ ਹੋਏ ਜੰਗ ਵਿਚ ਸ਼ਹੀਦ ਹੋਣਗੇ ਅਤੇ ਚਾਰੇ ਸਾਹਿਬਜ਼ਾਦੇ ਵੀ ਭੇਟ ਕਰਾਂਗਾ। ਦੇਵੀ ਪ੍ਰਸੰਨ ਹੋ ਕੇ ਅਲੋਪ ਹੋ ਗਈ ਤੇ ਗੁਰੂ ਜੀ ਚੜ੍ਹਦੀ ਕਲਾ ਨਾਲ ਅਨੰਦਪੁਰ ਪਰਤ ਆਏ ਅਤੇ

ਸੰਗਤਾਂ ਨੂੰ ਦੇਵੀ ਦੇ ਪ੍ਰਗਟ ਹੋਣ ਤੇ ਪ੍ਰਸੰਨ ਹੋ ਕੇ ਵਰ ਆਦਿ ਦੇਣ ਦਾ ਸਾਰਾ ਹਾਲ ਦੱਸਿਆ।

ਹੁਣ ਜੇਕਰ ਗੁਰੂ ਗੋਬਿੰਦ ਸਿੰਘ ਜੀ ਦੀਆਂ ਆਪਣੀਆਂ ਲਿਖਤਾਂ ਵੱਲ ਦੇਖੀਏ ਤਾਂ ਉਪਰੋਕਤ ਪ੍ਰਸੰਗ ਅਨੁਚਿਤ ਦਿਖਾਈ ਦੇਵੇਗਾ। ਉਹ ਆਪ ਲਿਖਦੇ ਹਨ ਕਿ ਮੈਂ ਪ੍ਰਮਾਤਮਾ ਤੋਂ ਬਿਨਾ ਕਿਸੇ ਹੋਰ ਦਾ ਧਿਆਨ ਨਹੀਂ ਧਰਦਾ ਤੇ ਜੋ ਵੀ ਵਰ ਚਾਹੁੰਦਾ ਹਾਂ ਉਹ ਪ੍ਰਮਾਤਮਾ ਤੋਂ ਪ੍ਰਾਪਤ ਕਰਾਂਗਾ।[32] ਫਿਰ ਦੇਵੀ ਪੂਜਨ ਦਾ ਸਵਾਲ ਪੈਦਾ ਨਹੀਂ ਹੁੰਦਾ।

ਜਿੱਥੋਂ ਤੱਕ ਖਾਲਸਾ ਪੰਥ ਦੀ ਸਾਜਨਾ ਲਈ ਦੇਵੀ ਤੋਂ ਵਰ ਮੰਗਣ ਦਾ ਸੁਆਲ ਹੈ ਇਸ ਤੇ ਯਕੀਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਗੁਰੂ ਜੀ ਲਿਖਦੇ ਹਨ ਕਿ ਪ੍ਰਮਾਤਮਾ ਨੇ ਆਪਣਾ ਪੁੱਤਰ ਬਣਾ ਕੇ ਮੈਨੂੰ ਇਸ ਸੰਸਾਰ ਵਿਚ ਭੇਜਿਆ ਅਤੇ ਕਿਹਾ ਕਿ ਸੰਸਾਰ ਵਿਚ ਜਾ ਕੇ ਧਰਮ ਚਲਾਉਣਾ ਹੈ ਤੇ ਦੁਨੀਆਂ ਦੇ ਲੋਕਾਂ ਨੂੰ ਗਲਤ ਕੰਮ ਕਰਨ ਤੋਂ ਰੋਕਣਾ ਹੈ।[33] ਗੁਰੂ ਜੀ ਲਿਖਦੇ ਹਨ ਕਿ ਫਿਰ ਮੈਂ ਸਿਰ ਨਿਵਾਂ ਕੇ ਬੇਨਤੀ ਕੀਤੀ ਕਿ ਆਪ ਦੀ ਸਹਾਇਤਾ ਨਾਲ ਹੀ ਜਗਤ ਵਿਚ ਪੰਥ ਚਲ ਸਕਦਾ ਹੈ।[34] ਇਸ ਲਈ ਗੁਰੂ ਜੀ ਦੁਆਰਾ ਦੇਵੀ ਤੋਂ ਪੰਥ ਦੀ ਸਾਜਨਾ ਲਈ ਵਰ ਮੰਗਣਾ ਮੰਨਣਯੋਗ ਨਹੀਂ ਹੈ।

ਦੇਵੀ ਪੂਜਨ ਵਰਗਾ ਪ੍ਰਸੰਗ ਨਾ ਤਾਂ ਗੁਰੂ ਸਾਹਿਬਾਨ ਦੀਆਂ ਆਪਣੀਆਂ ਲਿਖਤਾਂ ਵਿਚ ਤੇ ਨਾ ਹੀ ਉਨ੍ਹਾਂ ਦੇ ਦਰਬਾਰੀ ਕਵੀਆਂ ਤੇ ਭਾਈ ਨੰਦ ਲਾਲ ਦੀਆਂ ਰਚਨਾਵਾਂ ਆਦਿ ਵਿਚ ਆਇਆ ਹੈ। ਭਾਈ ਸੰਤੋਖ ਸਿੰਘ ਜੀ ਨੇ ਇਹ ਸਾਰਾ ਮਸਾਲਾ *ਮਹਿਮਾ ਪ੍ਰਕਾਸ਼, ਗੁਰ ਬਿਲਾਸ ਭਾਈ ਸੁੱਖਾ ਸਿੰਘ* ਤੇ ਸੌ ਸਾਖੀ ਵਿਚੋਂ ਲਿਆ ਜਾਪਦਾ ਹੈ।[35] ਭਾਈ ਵੀਰ ਸਿੰਘ ਜੀ ਨੇ ਤਾਂ ਇਥੋਂ ਤੱਕ ਵੀ ਲਿਖਿਆ ਹੈ ਕਿ ਭਾਈ ਸੰਤੋਖ ਸਿੰਘ ਦੇ ਪੁੱਤਰ ਅਜੈ ਸਿੰਘ ਵਲੋਂ ਤਲਵਾਰ ਦੇ ਡਰ ਨਾਲ ਮਜ਼ਬੂਰ ਕੀਤੇ ਜਾਣ ਤੇ ਕਵੀ ਜੀ ਨੇ ਦੇਵੀ ਦਾ ਪ੍ਰਸੰਗ ਲਿਖਿਆ।[36] ਇਸ ਗੱਲ ਵਿਚ ਵੀ ਸਚਾਈ ਮਹਿਸੂਸ ਹੁੰਦੀ ਹੈ ਕਿਉਂਕਿ ਭਾਈ ਸੰਤੋਖ ਸਿੰਘ ਨੇ ਆਪ ਵੀ *ਗਰਬ ਗੰਜਨੀ ਟੀਕੇ* ਵਿਚ ਤੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਦੇਵੀ ਦੇਵਤਿਆਂ ਦੀ ਪੂਜਾ ਦੀ ਨਿਖੇਧੀ ਕੀਤੀ ਹੈ। ਉਹ ਤਾਂ ਸਾਧੂ ਅਨੰਦਘਨ ਦਾ ਇਹ ਲਿਖਿਆ ਪੜ੍ਹ ਕੇ ਕਿ ਦਸਵੀਂ ਪਾਤਸ਼ਾਹੀ ਦੀ ਗੁਰੂ ਦੇਵੀ ਹੈ, ਰੋਹ ਵਿਚ ਆ ਜਾਂਦੇ ਹਨ ਅਤੇ ਉਸ ਦੀ ਇਸ ਗੱਲ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ ਕਰਦੇ ਹਨ[37] ਅਤੇ ਲਿਖਦੇ ਹਨ ਕਿ ਦਸਵੀਂ ਪਾਤਸ਼ਾਹੀ ਦਾ ਗੁਰੂ ਤਾਂ ਅਕਾਲ ਪੁਰਖ ਸੀ। ਪਾਤਸ਼ਾਹ ਨੇ ਆਪ ਫੁਰਮਾਇਆ ਹੈ ਕਿ **ਆਦਿ ਅੰਤ ਏਕੈ ਅਵਤਾਰਾ। ਸੋਈ ਗੁਰੂ ਸਮਝਿਅਹੁ ਹਮਾਰਾ।**[38] ਭਾਵ, ਉਨ੍ਹਾਂ ਦਾ ਅਕਾਲ ਪੁਰਖ ਹੀ ਉਨ੍ਹਾਂ ਦਾ ਗੁਰੂ ਸੀ ਅਤੇ ਕੋਈ ਦੇਵੀ ਗੁਰੂ ਨਹੀਂ ਸੀ। ਉਸ ਅਕਾਲ ਪੁਰਖ ਦਾ ਦੇਵੀ ਦੇਵਤੇ ਅੰਤ ਨਹੀਂ ਪਾ ਸਕਦੇ।[39]

ਹੋ ਸਕਦਾ ਹੈ ਭਾਈ ਸੰਤੋਖ ਸਿੰਘ ਦੀਆਂ ਰਚਨਾਵਾਂ ਵਿਚ ਦੇਵੀ ਪੂਜਨ ਪ੍ਰਸੰਗ ਸ਼ਰਾਰਤ ਵਸ ਸ਼ਾਮਲ ਕਰ ਦਿੱਤੇ ਹੋਣ। ਸ਼ੁਰੂ ਤੋਂ ਹੀ ਸਿੱਖ ਧਰਮ ਵਿਚ ਮਿਲਾਵਟਾਂ

ਹੁੰਦੀਆਂ ਰਹੀਆਂ ਹਨ। ਅਸਲ ਵਿਚ ਇਸ ਦਾ ਮੁੱਖ ਮਕਸਦ ਸਿੱਖੀ ਦੀ ਵਿਲੱਖਣ ਪਹਿਚਾਣ ਨੂੰ ਹੌਲੀ-ਹੌਲੀ ਖਤਮ ਤੇ ਕਮਜ਼ੋਰ ਕਰਨਾ ਸੀ।

### 3. ਸ਼ਾਰਦਾ ਦੇਵੀ/ਸਰਸਵਤੀ ਦੇਵੀ

ਭਾਈ ਸੰਤੋਖ ਸਿੰਘ ਦੀਆਂ ਲਿਖਤਾਂ ਪੜ੍ਹ ਕੇ ਕਈ ਵਿਦਵਾਨਾਂ ਨੇ ਇਹ ਵੀ ਮਹਿਸੂਸ ਕੀਤਾ ਹੈ ਕਿ ਭਾਈ ਸਾਹਿਬ ਸ਼ਾਰਦਾ ਦੇਵੀ ਦੇ ਪੁਜਾਰੀ ਸਨ ਜਦ ਕਿ ਗੁਰਮਤਿ ਅਨੁਸਾਰ ਸਿੱਖ ਸਿਰਫ਼ ਅਕਾਲ ਪੁਰਖ ਦਾ ਉਪਾਸਕ ਹੈ। ਅਸਲ ਵਿਚ ਹਿੰਦੂ ਮੱਤ ਵਿਚ ਸ਼ਾਰਦਾ ਨੂੰ ਵਿਦਿਆ ਦੀ ਦੇਵੀ ਕਰਕੇ ਮੰਨਿਆ ਜਾਂਦਾ ਹੈ ਅਤੇ ਕਵੀਆਂ ਨੇ ਕਵਿਤਾਵਾਂ ਲਿਖਣ ਸਮੇਂ ਉਸ ਦੀ ਉਪਮਾ ਕਰਕੇ ਸੁੰਦਰ ਰਚਨਾਵਾਂ ਲਈ ਉਸ ਨੂੰ ਬੇਨਤੀਆਂ ਕੀਤੀਆਂ ਹਨ। ਭਾਈ ਸੰਤੋਖ ਸਿੰਘ ਨੇ ਵੀ ਆਪਣੇ ਰਚੇ ਸਾਹਿਤ ਵਿਚ ਸ਼ਾਰਦਾ ਦੇਵੀ ਦੀ ਬਹੁਤ ਉਸਤਤ ਕੀਤੀ ਹੈ।

'ਕਾਵਿ-ਸੰਕੇਤ' ਮਰਿਯਾਦਾ ਮੰਗਲ ਅਧੀਨ ਸ਼ਾਰਦਾ ਦੇਵੀ ਦੀ ਬੰਦਨਾ ਕਰਦੇ ਹੋਏ ਲਿਖਦੇ ਹਨ ਕਿ ਤੂੰ ਕਵਿਤਾ ਬਣਵਾਉਣ ਵਾਲੀ ਹੈਂ ਤੇ ਤੇਰੀ ਜੋਤ ਪ੍ਰਗਟ ਹੋ ਕੇ ਦਾਸ ਦੀ ਰਸਨਾ ਤੇ ਵਸ ਗਈ ਹੈ। ਤੂੰ ਤਿੰਨਾਂ ਲੋਕਾਂ ਨੂੰ ਵਿਦਿਆ ਦਾ ਵਰ ਦੇਣ ਵਾਲੀ ਹੈਂ ਤੇ ਕਵੀ ਤੈਨੂੰ ਵੱਡੇ ਪ੍ਰਕਾਸ਼ ਵਾਲੀ ਜਾਣ ਕੇ ਬੰਦਨਾ ਕਰਦੇ ਹਨ। ਤੂੰ ਕਵੀਆਂ ਦੇ ਤਿੰਨੇ ਤਾਪ ਦੂਰ ਕਰਨ ਵਾਲੀ ਹੈਂ ਤੇ ਤਿੰਨ ਗੁਣਾਂ ਨਾਲ ਕਵੀਆਂ ਨੂੰ ਸੰਵਾਰਨ ਵਾਲੀ ਵੀ। ਤਿੰਨਾ ਕਾਲਾਂ ਵਿਚ ਕਵੀਆਂ ਨੇ ਤੇਰਾ ਸਤਿਕਾਰ ਕੀਤਾ ਹੈ ਤੇ ਤੈਨੂੰ ਗਾਇਆ ਵੀ ਹੈ।[40] ਉਨ੍ਹਾਂ ਅਨੁਸਾਰ ਸਰਸਵਤੀ ਦੇਵੀ ਇਕ ਜੜ੍ਹ ਦੀ ਤਰ੍ਹਾਂ ਹੈ ਜਿਸ ਤੋਂ ਕਵਿਤਾ ਰੂਪੀ ਵੇਲ ਫੁੱਟੀ ਹੈ ਅਤੇ ਬੜੀ ਸੁੰਦਰਤਾ ਨਾਲ ਫਲ ਤੇ ਫੁੱਲ ਰਹੀ ਹੈ।[41]

ਸਰਸਵਤੀ ਦੇਵੀ ਦੀ ਸ਼ਕਤੀ ਨੂੰ ਬਿਆਨ ਕਰਦੇ ਹੋਏ ਉਹ ਲਿਖਦੇ ਹਨ ਕਿ ਬ੍ਰਹਮਾ ਵੀ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ ਤੇ ਸ਼ਿਵ ਜੀ ਦੇ ਗਿਆਨ ਦੀ ਵੀ ਇਸ ਤੱਕ ਪਹੁੰਚ ਨਹੀਂ। ਗਣੇਸ਼ ਵੀ ਇਸ ਦਾ ਵੱਧ ਤੋਂ ਵੱਧ ਗਾਇਨ ਕਰਦਾ ਹੈ। ਇਸ ਦੀ ਬੁੱਧੀ ਤੋਂ ਵੱਡੀ ਬੁੱਧੀ ਹੋਰ ਕਿਸੇ ਦੀ ਨਹੀਂ ਤੇ ਇਹ ਕਵੀਆਂ ਦੇ ਵਿਘਨਾਂ ਦਾ ਨਾਸ਼ ਕਰਨ ਵਾਲੀ ਹੈ।[42] ਇਕ ਹੋਰ ਥਾਂ ਇਸ ਦੀ ਉਸਤਤ ਕਰਦੇ ਹੋਏ ਲਿਖਦੇ ਹਨ ਕਿ ਇਹ ਵਿਘਨਾਂ ਦੇ ਸਾਗਰ ਨੂੰ ਪਾਰ ਕਰਵਾਉਣ ਵਾਲੇ ਬੇੜੇ ਦੇ ਸਮਾਨ ਹੈ, ਦੂਸਰਿਆਂ ਦੀ ਇੱਜ਼ਤ ਦੀ ਰਾਖੀ ਕਰਨ ਵਾਲੀ ਹੈ। ਸ਼ਰਨ ਆਇਆਂ ਦੀ ਲਾਜ ਰੱਖਦੀ ਹੈ ਅਤੇ ਇਹ ਬੁੱਧੀ ਪੈਦਾ ਕਰਨ ਵਾਲੀ ਹੈ।[43]

ਇਸ ਤਰ੍ਹਾਂ ਭਾਈ ਸੰਤੋਖ ਸਿੰਘ ਜੀ ਨੇ **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ** 39 ਮੰਗਲਾਂ ਵਿਚ 'ਸ਼ਾਰਦਾ ਮੰਗਲ' ਤੇ ਕਾਵਿ-ਸੰਕੇਤ ਮਰਿਯਾਦਾ ਮੰਗਲ ਸਿਰਲੇਖਾਂ ਅਧੀਨ ਸ਼ਾਰਦਾ ਦੇਵੀ ਦੇ ਵੱਖ-ਵੱਖ ਨਾਂ ਜਿਵੇਂ ਕਿ ਸਰਸਵਤੀ, ਚੰਡੀ, ਕਾਲਿਕਾ, ਜਗਦੰਬਾ ਆਦਿ ਲਿਖ ਕੇ ਉਸ ਦੀ ਉਸਤਤ ਕਰਦਿਆਂ ਉਸ ਨੂੰ ਚੰਦਰਮਾ ਵਰਗੇ ਮੁਖੜੇ ਵਾਲੀ, ਕਮਲ ਦੀ ਪੰਖੜੀ ਵਰਗੇ ਨੇਤਰਾਂ ਵਾਲੀ, ਗੰਗਾ ਦੇ ਜਲ ਵਾਂਗ ਪਵਿੱਤਰ ਸਰੀਰ ਵਾਲੀ, ਹੰਸ ਉੱਤੇ ਚੜ੍ਹਨ ਵਾਲੀ, ਸ਼ੇਰ ਦੀ ਸਵਾਰੀ ਕਰਨ ਵਾਲੀ,

ਅਗਿਆਨ ਰੂਪੀ ਹਨੇਰੇ ਦਾ ਨਾਸ਼ ਕਰਨ ਵਾਲੀ, ਸ੍ਰੇਸ਼ਟ ਬੁੱਧੀ ਦੇਣ ਵਾਲੀ, ਤਿੰਨੇ ਤਾਪਾਂ ਨੂੰ ਦੂਰ ਕਰਨ ਵਾਲੀ, ਦੁਸ਼ਟਾਂ ਦਾ ਨਾਸ਼ ਕਰਨ ਵਾਲੀ, ਕਵਿਤਾ ਰੂਪੀ ਚੰਦਰਮਾ ਦੀ ਦਾਤ ਦੇਣ ਵਾਲੀ ਆਦਿ ਵਿਸ਼ੇਸ਼ਣ ਵਰਤੇ ਹਨ।

ਭਾਈ ਸੰਤੋਖ ਸਿੰਘ ਦੁਆਰਾ ਸ਼ਾਰਦਾ ਦੇਵੀ/ਸਰਸਵਤੀ ਦੀ ਉਪਮਾ ਸੰਬੰਧੀ ਲਿਖੇ ਮੰਗਲਾਂ ਨੂੰ ਪੜ੍ਹ ਕੇ ਉਨ੍ਹਾਂ ਤੇ ਸ਼ਾਰਦਾ 'ਤੇ ਉਪਾਸਕ ਹੋਣ ਦਾ ਦੋਸ਼ ਲਗਾਇਆ ਜਾਂਦਾ ਹੈ ਜੋ ਕਿ ਠੀਕ ਨਹੀਂ ਜਾਪਦਾ। ਉਨ੍ਹਾਂ ਨੇ ਉਸ ਸਮੇਂ ਚਲ ਰਹੀ ਸਾਹਿਤਕ ਪਰੰਪਰਾ ਅਨੁਸਾਰ ਹੀ ਕਵੀਆਂ ਵਾਂਗ ਸਿਰਫ ਗੁਰੂ ਜਸ ਲਿਖਣ ਲਈ ਉਸ ਨੂੰ ਯਾਦ ਕੀਤਾ ਹੈ।

ਅਜੋਕੇ ਸਮੇਂ ਦੇ ਸਿੱਖ ਵਿਦਵਾਨ ਆਪਣੀਆਂ ਰਚਨਾਵਾਂ ਲਿਖਣ ਸਮੇਂ ਸਿਰਫ ਅਕਾਲ ਪੁਰਖ ਦੇ ਚਰਨਾਂ ਵਿਚ ਹੀ ਬੇਨਤੀਆਂ ਕਰਦੇ ਹਨ ਅਤੇ ਸ਼ਾਰਦਾ ਦੇਵੀ ਆਦਿ ਦਾ ਧਿਆਨ ਨਹੀਂ ਧਰਦੇ। ਇਸ ਲਈ ਇਹ ਮਹਿਸੂਸ ਕਰਦੇ ਹਨ ਕਿ ਭਾਈ ਸੰਤੋਖ ਸਿੰਘ ਨੂੰ ਇਸ ਤਰ੍ਹਾਂ ਦੇਵੀ ਦੀ ਉਸਤਤਿ ਨਹੀਂ ਕਰਨੀ ਚਾਹੀਦੀ ਸੀ ਅਤੇ ਇਹ ਗੁਰਮਤਿ ਅਨੁਸਾਰੀ ਵੀ ਨਹੀਂ ਹੈ।

**4. ਪੌਰਾਣਿਕ ਕਥਾ-ਕਹਾਣੀਆਂ**

ਭਾਈ ਸੰਤੋਖ ਸਿੰਘ ਦੇ ਰਚੇ ਸਾਹਿਤ ਵਿਚ ਪੌਰਾਣਿਕ ਕਥਾ ਕਹਾਣੀਆਂ ਨੂੰ ਵਿਸਥਾਰ ਵਿਚ ਦਿੱਤਾ ਗਿਆ ਹੈ। ਭਾਈ ਸਾਹਿਬ ਨੂੰ ਪ੍ਰਾਚੀਨ ਭਾਰਤੀ ਸੰਸਕਾਰਾਂ ਦਾ ਬਹੁਤ ਗਿਆਨ ਸੀ ਅਤੇ ਗੁਰ ਇਤਿਹਾਸ ਲਿਖਦੇ ਹੋਏ ਇਨ੍ਹਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ। ਅਜੋਕੇ ਸਮੇਂ ਦੇ ਸਿੱਖ ਵਿਦਵਾਨ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਨਿਰੋਲ ਗੁਰਬਾਣੀ ਦੇ ਅਧਾਰ ਤੇ ਕਰਦੇ ਹਨ ਅਤੇ ਪੌਰਾਣਿਕ ਕਥਾ ਕਹਾਣੀਆਂ 'ਤੇ ਦ੍ਰਿਸ਼ਟਾਂਤ ਦੇਣ ਯੋਗ ਨਹੀਂ ਸਮਝਦੇ।

ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਧਰੂ, ਪ੍ਰਹਿਲਾਦ, ਅੰਬਰੀਕ, ਰਾਜਾ ਜਨਕ, ਹਰੀਚੰਦ, ਬਿਦਰ, ਦ੍ਰੋਪਤੀ, ਸੁਦਾਮਾ, ਅਹਿੱਲਿਆ, ਬਾਲਮੀਕ, ਅਜਾਮਲ, ਗਨਿਕਾ, ਪੂਤਨਾ ਬਾਰੇ ਸੰਖੇਪ ਵਿਚ ਲਿਖਿਆ ਹੈ। ਇਸੇ ਤਰ੍ਹਾਂ ਹੀ ਵਾਰ ਬਾਰ੍ਹਵੀਂ, ਤੇਈਵੀਂ ਤੇ ਪੱਚੀਵੀਂ ਵਿਚ ਵੀ ਪੌਰਾਣਿਕ ਦ੍ਰਿਸ਼ਟਾਤ ਹਨ। **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਵੀ ਪੌਰਾਣਿਕ ਦ੍ਰਿਸ਼ਟਾਂਤ ਵੇਖਣ ਨੂੰ ਮਿਲਦੇ ਹਨ। ਭਾਈ ਸੰਤੋਖ ਸਿੰਘ ਦੇ ਰਚੇ **'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ'** ਵਿਚ ਵੀ ਰਮਾਇਣ, ਮਹਾਂਭਾਰਤ, ਬਾਵਨ, ਧਰੂ, ਪ੍ਰਹਿਲਾਦ, ਕ੍ਰਿਸ਼ਨ, ਅਹਿੱਲਿਆ, ਰਾਜਾ ਜਨਮੇਜਾ ਤੇ ਹੋਰ ਹਿੰਦੂ ਅਵਤਾਰਾਂ ਦੇ ਪ੍ਰਸੰਗ ਵਿਸਥਾਰ ਵਿਚ ਆਏ ਹਨ। ਕਾਕ ਭਸੁੰਡ, ਦੱਤਾ ਤ੍ਰੇਯ, ਬੈਰਾਹ ਅਵਤਾਰ ਆਦਿ ਦੀਆਂ ਸਾਖੀਆਂ ਵੀ ਕਾਫੀ ਪੰਨਿਆਂ ਤੇ ਹਨ। ਕਈ ਥਾਵਾਂ ਤੇ ਇਹ ਬਿਰਤਾਂਤ ਇਤਨੇ ਲੰਮੇ ਹਨ ਕਿ ਪੜ੍ਹਨ ਤੇ ਸੁਣਨ ਵਾਲੇ ਇਹ ਮਹਿਸੂਸ ਕਰਨ ਲੱਗ ਜਾਂਦੇ ਹਨ ਕਿ ਉਹ ਗੁਰ ਇਤਿਹਾਸ ਨਹੀਂ, ਸਗੋਂ ਮਿਥਿਹਾਸ ਪੜ੍ਹ ਸੁਣ ਰਹੇ ਹਨ। ਗੁਰੂ ਨਾਨਕ ਦੇਵ ਜੀ ਦਾ ਸੁਮੇਰ ਪਰਬਤ ਤੇ ਸਿੱਧਾਂ ਨਾਲ ਬਚਨ ਬਿਲਾਸ ਤੇ ਗੋਸ਼ਟੀ ਉਪਰੰਤ ਹੋਰ ਅੱਗੇ ਜਾਣਾ, ਕਾਕ ਭਸੁੰਡ, ਪ੍ਰਹਿਲਾਦ, ਧਰੂ ਭਗਤ ਆਦਿ ਨਾਲ ਮੇਲ ਹੋਣਾ ਤੇ ਉਨ੍ਹਾਂ ਨਾਲ ਵਿਚਾਰ-ਵਟਾਂਦਰਾ ਕਰਨਾ ਤੇ ਫਿਰ ਵਿਸ਼ਨੂੰ ਧਾਮ ਨੂੰ

ਜਾਣਾ ਆਦਿ ਪ੍ਰਸੰਗ ਪਾਠਕ ਜਾਂ ਸ੍ਰੋਤੇ ਨੂੰ ਮਿਥਿਹਾਸ ਵੱਲ ਲੈ ਜਾਂਦੇ ਹਨ। ਇਸੇ ਤਰ੍ਹਾਂ ਹੀ ਗੁਰੂ ਅਮਰਦਾਸ ਜੀ ਆਪਣੀ ਕੁਰਕੁਸ਼ੇਤਰ ਯਾਤਰਾ ਬਾਰੇ ਸਿੱਖਾਂ ਨੂੰ ਦੱਸਦੇ ਹੋਏ ਮਹਾਂਭਾਰਤ ਤੇ ਗੀਤਾ ਦੀ ਸੰਖੇਪ ਕਥਾ ਸੁਣਾਉਂਦੇ ਹਨ। ਇਸ ਕਥਾ ਦਾ ਸਬੰਧ ਕ੍ਰਿਸ਼ਨਾਵਤਾਰ ਨਾਲ ਹੈ ਜਿਨ੍ਹਾਂ ਨੂੰ ਗੁਰੂ ਜੀ ਆਪਣਾ ਪਿਛਲਾ ਅਵਤਾਰ ਵੀ ਕਹਿੰਦੇ ਹਨ। ਮਧੁਕੈਟਭ ਨੂੰ ਮਾਰਨਾ, ਸ੍ਰਿਸ਼ਟੀ ਰਚਨਾ, ਯਮੁਨਾ ਤੇ ਮਾਰਤੰਡ ਦੀ ਕਥਾ[44] ਆਦਿ ਵੀ ਇਸ ਵਿਚ ਹੈ ਜਿਸ ਤੋਂ ਪੌਰਾਣਿਕ ਪ੍ਰਸੰਗ ਭਾਈ ਸੰਤੋਖ ਸਿੰਘ ਦੀ ਰਚਨਾ ਵਿਚ ਸਪੱਸ਼ਟ ਦਿਖਾਈ ਦਿੰਦੇ ਹਨ।

**5. ਗੁਰ ਇਤਿਹਾਸ ਵਿਚ ਪੌਰਾਣਿਕ ਦ੍ਰਿਸ਼ਟਾਂਤਾਂ ਦੀ ਵਰਤੋਂ**

ਭਾਈ ਸੰਤੋਖ ਸਿੰਘ ਨੇ ਪੌਰਾਣਿਕ ਕਥਾ ਕਹਾਣੀਆਂ ਵਾਂਗ ਹੀ ਗੁਰੂ ਸਾਹਿਬਾਨ ਦੇ ਜੀਵਨ ਇਤਿਹਾਸ ਨਾਲ ਸੰਬੰਧਿਤ ਘਟਨਾਵਾਂ ਨੂੰ ਕਈ ਵਾਰ ਵਧਾ ਚੜ੍ਹਾ ਕੇ ਪੇਸ਼ ਕਰਨ ਦਾ ਯਤਨ ਕੀਤਾ ਹੈ ਅਤੇ ਗੁਰੂਆਂ ਦੇ ਚਰਿੱਤਰ ਨੂੰ ਹਿੰਦੂ ਮਿਥਿਹਾਸ ਵਿਚ ਆਏ ਦੇਵੀ ਦੇਵਤਿਆਂ ਤੇ ਅਵਤਾਰਾਂ ਆਦਿ ਨਾਲ ਤੁਲਨਾ ਦਿੱਤੀ ਹੈ। ਉਹ ਲਿਖਦੇ ਹਨ ਕਿ ਦਾਤੂ ਨੇ ਕ੍ਰੋਧ ਵਿਚ ਆ ਕੇ ਗੁਰੂ ਅਮਰਦਾਸ ਜੀ ਨੂੰ ਇਸ ਤਰ੍ਹਾਂ ਲੱਤ ਮਾਰੀ ਜਿਸ ਤਰ੍ਹਾਂ ਸ਼ਿਵ ਦੇ ਪੁੱਤਰ ਭ੍ਰਿਗੂ ਨੇ ਵਿਸ਼ਨੂੰ ਨੂੰ ਛਾਤੀ ਵਿਚ ਲੱਤ ਮਾਰੀ ਸੀ।[45] ਇਸੇ ਤਰ੍ਹਾਂ ਲਿਖਦੇ ਹਨ ਕਿ ਜਦੋਂ ਗੁਰੂ ਅਮਰਦਾਸ ਜੀ ਖਡੂਰ ਛੱਡ ਕੇ ਗੋਇੰਦਵਾਲ ਵੱਲ ਰਵਾਨਾ ਹੋ ਰਹੇ ਸਨ ਤਾਂ ਸਿੱਖ ਇਸ ਤਰ੍ਹਾਂ ਅੱਖਾਂ ਵਿਚੋਂ ਹੰਝੂ ਵਗਾ ਰਹੇ ਸਨ ਜਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਦੇ ਅੰਤਰ ਧਿਆਨ ਹੋਣ ਨਾਲ ਗੋਪੀਆਂ ਦੀ ਦਸ਼ਾ ਹੋਈ ਸੀ।[46] ਪ੍ਰਿਥੀ ਚੰਦ ਦੀ ਗੁਰੂ ਅਰਜਨ ਦੇਵ ਜੀ ਨਾਲ ਦੁਸ਼ਮਣੀ ਤੇ ਚਾਲਬਾਜ਼ੀ ਦਾ ਜ਼ਿਕਰ ਕਰਦੇ ਹੋਏ ਭਾਈ ਸੰਤੋਖ ਸਿੰਘ ਨੇ ਪੌਰਾਣਿਕ ਵਿਅਕਤੀਆਂ ਬਾਲੀ-ਸੁਗਰੀਵ ਰਾਵਣ-ਵਿਭੀਖਣ ਅਤੇ ਕੌਰਵਾਂ-ਪਾਂਡਵਾ ਦੇ ਦ੍ਰਿਸ਼ਟਾਂਤ ਦਿੱਤੇ ਹਨ।[47] ਪੌਰਾਣਿਕ ਵਿਅਕਤੀਆਂ ਨਾਲ ਤੁਲਨਾ ਕਰਦੇ ਹੋਏ ਇਸੇ ਤਰ੍ਹਾਂ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਜਦੋਂ ਗੁਰੂ ਅਰਜਨ ਦੇਵ ਜੀ ਭਾਈ ਸੱਧੂ ਦੇ ਘਰ ਗਏ ਤਾਂ ਉਹ ਨਿਮਰਤਾ ਸਹਿਤ ਕਹਿੰਦਾ ਹੈ ਕਿ ਜਿਸ ਤਰ੍ਹਾਂ ਤੁਸੀਂ ਦੁਰਯੋਧਨ ਦਾ ਘਰ ਛੱਡ ਕੇ ਬਿਦਰ ਦੇ ਘਰ ਭੋਜਨ ਛੱਕਣ ਗਏ ਸੀ ਉਸੇ ਤਰ੍ਹਾਂ ਹੀ ਮੇਰੇ ਘਰ ਭੋਜਨ ਕਰਨ ਆਏ ਹੋ।[48] ਭਾਈ ਸਾਹਿਬ, ਗੁਰੂ ਅਰਜਨ ਦੇਵ ਤੇ ਉਨ੍ਹਾਂ ਦੇ ਸਪੁੱਤਰ ਹਰਿਗੋਬਿੰਦ ਜੀ ਦੀ ਤੁਲਨਾ ਦਸ਼ਰਥ ਤੇ ਰਾਮਚੰਦਰ ਨਾਲ ਕਰਦੇ ਹਨ।[49] ਆਪ ਲਿਖਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਬਾਲ ਹਰਿਗੋਬਿੰਦ ਜੀ ਦੇ ਆਲੇ-ਦੁਆਲੇ ਬੈਠੀਆਂ ਸੰਗਤਾਂ ਇਸ ਤਰ੍ਹਾਂ ਲਗ ਰਹੀਆਂ ਸਨ ਮਾਨੋ ਕੈਲਾਸ਼ 'ਤੇ ਸ਼ਿਵ ਜੀ 'ਤੇ ਉਨਾਂ ਦੇ ਆਲੇ-ਦੁਆਲੇ ਦੇਵੀ ਦੇਵਤੇ ਬੈਠੇ ਹੋਣ।[50]

ਗੁਰੂ ਹਰਿਗੋਬਿੰਦ ਜੀ ਦੀ ਉਸਤਤ ਕਰਦੇ ਹੋਏ ਲਿਖਦੇ ਹਨ ਕਿ ਗੁਰੂ ਜੀ ਤਖ਼ਤ ਤੇ ਬੈਠੇ ਇਸ ਤਰ੍ਹਾਂ ਸੋਹਣੇ ਲੱਗ ਰਹੇ ਸਨ ਜਿਸ ਤਰ੍ਹਾਂ ਮੁਨੀਆਂ ਵਿਚ ਰਾਮਚੰਦਰ, ਯਾਦਵਾਂ ਵਿਚ ਸ੍ਰੀ ਕ੍ਰਿਸ਼ਨ ਤੇ ਦੇਵਤਿਆਂ ਵਿਚ ਇੰਦਰ ਬੈਠਾ ਹੋਵੇ।[51] ਇਸੇ ਤਰ੍ਹਾਂ ਜਦੋਂ ਬਿਰਧ ਮਾਈ ਭਾਗਭਰੀ ਗੁਰੂ ਹਰਿਗੋਬਿੰਦ ਜੀ ਨੂੰ ਯਾਦ ਕਰਦੀ ਹੈ ਤੇ ਉਹ

ਉਸ ਕੋਲ ਕਸ਼ਮੀਰ ਪਹੁੰਚਦੇ ਹਨ ਤਾਂ ਭਾਈ ਸੰਤੋਖ ਲਿਖਦੇ ਹਨ ਕਿ ਉਸ ਨੇ ਗੁਰੂ ਜੀ ਲਈ ਉਸੇ ਤਰ੍ਹਾਂ ਹੀ ਕੁੜਤਾ ਸਿਊਂ ਕੇ ਰੱਖਿਆ ਹੋਇਆ ਸੀ ਜਿਸ ਤਰ੍ਹਾਂ ਭੀਲਨੀ ਨੇ ਰਾਮਚੰਦਰ ਲਈ ਮਿੱਠੇ ਬੇਰ ਚੁਣ ਕੇ ਰੱਖੇ ਹੋਏ ਸਨ।[52] ਗੁਰੂ ਤੇਗ਼ ਬਹਾਦੁਰ ਜੀ ਬਾਰੇ ਸੰਗਤਾਂ ਦੇ ਮਨੋਵੇਗ ਨੂੰ ਪ੍ਰਗਟ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ ਕਿ ਸਿੱਖਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਜਿਸ ਤਰ੍ਹਾਂ ਤੁਸੀਂ ਪਹਿਲੇ ਤਿੰਨ ਯੁੱਗਾਂ ਵਿਚ ਅਵਤਾਰ ਧਾਰ ਕੇ ਅੰਬਰੀਸ਼, ਭੀਲਨੀ, ਸੁਦਾਮਾ, ਦ੍ਰੋਪਦੀ ਆਦਿ ਦਾ ਉਧਾਰ ਕੀਤਾ ਅਤੇ ਸ੍ਰੀ ਗੁਰੂ ਨਾਨਕ ਦੇਵ ਦੇ ਰੂਪ ਵਿਚ ਲਾਲੋ ਦਾ ਪਾਰ ਉਤਾਰਾ ਕੀਤਾ ਇਸੇ ਤਰ੍ਹਾਂ ਹੀ ਹੁਣ ਤੁਸੀਂ ਸਾਡੀ ਬੇਨਤੀ ਮੰਨ ਕੇ ਸਾਡਾ ਉਧਾਰ ਕਰੋ।[53]

ਗੁਰੂ ਸਾਹਿਬਾਨ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਭਾਈ ਸੰਤੋਖ ਸਿੰਘ ਨੇ ਉਨ੍ਹਾਂ ਨੂੰ ਬ੍ਰਹਮ ਲੋਕ, ਸ਼ਿਵ ਲੋਕ ਅਤੇ ਵਿਸ਼ਨੂੰ ਲੋਕ ਆਦਿ ਨੂੰ ਪਾਰ ਕਰਕੇ ਸਵਰਗ ਵਿਚ ਜਾਂਦੇ ਹੋਏ ਵਿਖਾਇਆ ਹੈ ਅਤੇ ਸਾਰੇ ਦੇਵੀ ਦੇਵਤਾ ਆਪਣੇ ਆਪਣੇ ਧਾਮ ਤੱਕ ਉਨ੍ਹਾਂ ਦਾ ਸਾਥ ਦਿੰਦੇ ਹਨ।

ਭਾਵੇਂ ਭਾਈ ਸੰਤੋਖ ਸਿੰਘ ਦੀਆਂ ਉਪਰੋਕਤ ਲਿਖਤਾਂ ਵਿਚੋਂ ਪੌਰਾਣਿਕ ਕਥਾ ਕਹਾਣੀਆਂ ਤੇ ਵਾਤਾਵਰਣ ਦੀਆਂ ਝਲਕਾਂ ਮਿਲਦੀਆਂ ਹਨ ਫਿਰ ਵੀ ਉਹ ਆਪ ਹੀ ਲਿਖਦੇ ਹਨ ਕਿ ਗੁਰਸਿੱਖਾਂ ਨੇ ਗੁਰੂ ਸਾਹਿਬਾਨ ਦੀਆਂ ਸਾਖੀਆਂ ਸ਼ਰਧਾ ਨਾਲ ਸੁਣਨੀਆਂ ਹਨ[54] ਅਤੇ ਅਨਮੱਤੀਆਂ ਦੀਆਂ ਸਾਖੀਆਂ ਤੇ ਵਿਸ਼ਵਾਸ ਨਹੀਂ ਕਰਨਾ। ਜੋ ਅਨਮੱਤੀਆਂ ਦੇ ਕਹੇ ਨੂੰ ਮੰਨਦੇ ਹਨ ਉਹ ਸਿੱਖੀ ਮਾਰਗ ਦੇ ਪਾਂਧੀ ਨਹੀਂ ਬਣ ਸਕਦੇ।[55]

ਭਾਈ ਸਾਹਿਬ ਵੱਲੋਂ ਪੌਰਾਣਿਕ ਪ੍ਰਸੰਗਾਂ ਅਤੇ ਹਿੰਦੂ ਮਿਥਿਹਾਸ ਵਿਚੋਂ ਲਏ ਗਏ ਸੰਕੇਤਾਂ, ਅਲੰਕਾਰਾਂ ਤੇ ਦ੍ਰਿਸ਼ਟਾਂਤਾਂ ਤੋਂ ਉਨ੍ਹਾਂ ਦੇ ਭਾਰਤੀ ਸੰਸਕ੍ਰਿਤੀ ਦੇ ਵਿਸ਼ਾਲ ਗਿਆਨ ਦਾ ਪਤਾ ਲੱਗਦਾ ਹੈ। ਗੁਰਮਤਿ ਦੇ ਸਿਧਾਂਤਾਂ ਦੀ ਵਿਆਖਿਆ ਕਰਨ ਲਈ ਉਨ੍ਹਾਂ ਨੇ ਇਨ੍ਹਾਂ ਦੀ ਖੁੱਲ੍ਹ ਕੇ ਵਰਤੋਂ ਕੀਤੀ ਹੈ। ਭਾਰਤੀ ਸੰਸਕ੍ਰਿਤੀ ਦੇ ਇਸ ਗ੍ਰੰਥ ਤੇ ਪ੍ਰਭਾਵ ਬਾਰੇ ਡਾ. ਗੋਇਲ ਲਿਖਦੇ ਹਨ, ਵੈਦਿਕ ਸਾਹਿਤ, ਭਾਰਤੀ ਦਰਸ਼ਨ ਸ਼ਾਸਤਰ ਆਦਿ ਕਾਵਿ **ਰਮਾਇਣ** ਅਤੇ **ਮਹਾਂਭਾਰਤ** ਆਦਿ ਦੀਆਂ ਸ਼ਕਤੀਆਂ ਅਤੇ ਅਨੇਕ ਪ੍ਰਸੰਗਾਂ ਦਾ ਜ਼ਿਕਰ ਇਸ ਵਿਚ ਮਿਲਦਾ ਹੈ। **ਸ੍ਰੀਮਦ ਭਾਗਵਤ ਗੀਤਾ** ਅਤੇ **ਭਾਗਵਤ ਪੁਰਾਣ** ਦੇ ਅਨੇਕ ਵਿਚਾਰਾਂ ਦੀ ਛਾਪ ਇਸ ਵਿਚ ਅੰਕਿਤ ਹੈ। ਉਪਨਿਸ਼ਦ ਸਾਹਿਤ ਦੀ ਵਿਆਖਿਆ ਇਸ ਦੇ ਅਧਿਆਤਮਕ ਦਰਸ਼ਨ ਦੀ ਚੂਲ ਹੈ। ਭਾਰਤੀ ਦਰਸ਼ਨ ਸ਼ਾਸਤਰੀ ਗ੍ਰੰਥਾਂ ਦਾ ਇਸ ਤੇ ਸਪੱਸ਼ਟ ਪ੍ਰਭਾਵ ਦਿਸਦਾ ਹੈ।[56]

ਇਨ੍ਹਾਂ ਪੌਰਾਣਿਕ ਕਥਾਵਾਂ ਤੇ ਪ੍ਰਸੰਗਾਂ ਆਦਿ ਨੂੰ ਮੁੱਖ ਰੱਖ ਕੇ ਕਈ ਵਿਦਵਾਨਾਂ ਨੇ ਇਸ ਤਰੀਕੇ ਨਾਲ ਕਥਾ ਵਾਰਤਾ ਕਰਨੀ ਸ਼ੁਰੂ ਕਰ ਦਿੱਤੀ, ਜਿਸ ਨਾਲ ਗੁਰਮਤਿ ਸਿਧਾਂਤਾਂ ਤੇ ਪ੍ਰਤੀਕੂਲ ਅਸਰ ਪਿਆ। ਇਥੋਂ ਤੱਕ ਕਿ ਕਈ ਗੁਰਦੁਆਰਿਆਂ ਵਿਚ ਤਾਂ ਇਸ ਕਾਰਣ ਇਸ ਗ੍ਰੰਥ ਵਿਚੋਂ ਕਥਾ ਹੋਣੀ ਬੰਦ ਹੋ ਗਈ। ਭਾਈ ਵੀਰ ਸਿੰਘ ਅਨੁਸਾਰ, ਇਹ ਸਮਾਨ ਕੈਂਥਲ ਦੇ ਦਰਬਾਰੀ ਪੰਡਤਾਂ ਨੇ ਪੁਆਏ ਹਨ।[57] ਆਪ

ਲਿਖਦੇ ਹਨ, ਕਵੀ ਜੀ ਦੇ ਦਿੱਤੇ ਪੌਰਾਣਿਕ ਪ੍ਰਸੰਗ ਕੇਵਲ ਵਾਕਫੀ ਲਈ ਤੇ ਦ੍ਰਿਸ਼ਟਾਂਤ ਮਾਤ੍ਰ ਦਿੱਸ ਪੈਣਗੇ ਤੇ ਉਹ ਜ਼ਰੂਰੀ ਨਹੀਂ ਕਿ ਹਰ ਹਾਲ ਵਿਚ ਗੁਰਸਿੱਖੀ ਦੇ ਆਦਰਸ਼ ਹੋਣ।[58]

ਫਿਰ ਵੀ ਅਜੋਕੇ ਵਿਦਵਾਨ ਪੌਰਾਣਿਕ ਪ੍ਰਸੰਗਾਂ ਦੀ ਬਹੁਤਾਤ ਹੋਣ ਕਾਰਣ ਇਸ ਦੀ ਨੁਕਤਾਚੀਨੀ ਕਰਦੇ ਹਨ।

**6. ਵੇਦਾਂਤੀ ਰੰਗ**

ਭਾਈ ਸੰਤੋਖ ਸਿੰਘ ਦੀਆਂ ਰਚਨਾਵਾਂ ਬਾਰੇ ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਇਹ ਵੇਦਾਂਤੀ ਰੰਗ ਵਿਚ ਰੰਗੀਆਂ ਹੋਈਆਂ ਹਨ। ਅਸਲ ਵਿਚ ਭਾਈ ਸਾਹਿਬ ਦੇ ਸਮੇਂ ਵੇਦਾਂਤ ਤੇ ਯੋਗ ਅਭਿਆਸ ਦਾ ਬੋਲਬਾਲਾ ਸੀ। ਇਸ ਲਈ ਉਨ੍ਹਾਂ ਨੇ ਸਮੇਂ ਦੀ ਨਬਜ਼ ਪਛਾਣ ਕੇ ਗੁਰਮਤਿ ਸਿਧਾਂਤ ਦ੍ਰਿੜ੍ਹ ਕਰਵਾਉਣ ਲਈ ਵੇਦਾਂਤ ਆਦਿ ਨੂੰ ਸਾਧਨ ਬਣਾਇਆ। ਜੇਕਰ ਇਸ ਦੇ ਪਿਛੋਕੜ ਵਿਚ ਜਾਈਏ ਤਾਂ ਪਤਾ ਲੱਗਦਾ ਹੈ ਕਿ ਨਿਰਮਲੇ ਵਿਦਵਾਨਾਂ ਨੇ ਆਪਣੇ ਗ੍ਰੰਥਾਂ ਵਿਚ ਵੇਦਾਂਤਿਕ ਸ਼ਬਦਾਵਲੀ ਦੀ ਭਰਪੂਰ ਵਰਤੋਂ ਕੀਤੀ ਹੈ ਜਿਸ ਕਰਕੇ ਸਿੱਖ ਧਰਮ ਦਾ ਵੇਦਾਂਤੀਕਰਣ ਹੋਣ ਲੱਗਾ। ਨਿਰਮਲੇ ਸੰਤਾਂ ਵੱਲੋਂ ਕੀਤੀ ਗਈ ਗੁਰਮਤਿ ਦੀ ਵਿਆਖਿਆ ਇਸੇ ਰੰਗ ਵਿਚ ਰੰਗੀ ਹੋਈ ਦਿਖਾਈ ਦਿੰਦੀ ਹੈ। ਇਨ੍ਹਾਂ ਦੀਆਂ ਲਿਖਤਾਂ ਉੱਪਰ ਬ੍ਰਾਹਮਣੀ ਰੀਤੀ ਰਿਵਾਜ਼ਾਂ ਦਾ ਪ੍ਰਭਾਵ ਆਮ ਤੌਰ 'ਤੇ ਵੇਖਣ ਨੂੰ ਮਿਲਦਾ ਹੈ। ਕਈ ਨਿਰਮਲੇ ਵਿਦਵਾਨਾਂ ਵੱਲੋਂ ਤਾਂ ਪ੍ਰਚਾਰ ਹੁੰਦਾ ਆਇਆ ਹੈ ਕਿ ਗੁਰਮਤਿ ਤੇ ਵੇਦਾਂਤ, ਸਿਧਾਂਤਕ ਰੂਪ ਵਿਚ ਇਕ ਹੀ ਹਨ ਪਰ ਇਹ ਵੀ ਸਚਾਈ ਹੈ ਕਿ ਉਨ੍ਹਾਂ ਨੇ ਗੁਰਮਤਿ ਸਿਧਾਤਾਂ ਨੂੰ ਮਹੱਤਤਾ ਦਿੱਤੀ ਹੈ।

ਗੁਰਬਾਣੀ ਵਿਚ ਵੇਦ-ਸ਼ਾਸਤਰ, ਸਿਮਰਤੀਆਂ ਆਦਿ ਦਾ ਜ਼ਿਕਰ ਆਇਆ ਹੈ ਅਤੇ ਇਨ੍ਹਾਂ ਵਿਚ ਦਰਸਾਏ ਗਏ ਪੁੰਨ, ਪਾਪ, ਨਰਕ, ਸੁਰਗ[59] ਅਤੇ ਇਨ੍ਹਾਂ ਦੀ ਵਿਆਖਿਆ ਕਰਨ ਵਾਲੇ ਬ੍ਰਾਹਮਣਾਂ[60] ਬਾਰੇ ਪੱਖ ਨੂੰ ਸਪੱਸ਼ਟ ਕੀਤਾ ਗਿਆ ਹੈ ਅਤੇ ਕਰਮਕਾਡਾਂ ਦੀ ਥਾਂ ਤੇ ਨਾਮ ਸਿਮਰਨ ਨੂੰ ਉੱਤਮ ਦਰਸਾਇਆ ਗਿਆ ਹੈ।[61]

ਭਾਈ ਸੰਤੋਖ ਸਿੰਘ ਨੇ ਨਿਰਮਲੇ ਸੰਤਾਂ ਵਾਂਗ ਗੁਰਬਾਣੀ ਅਤੇ ਗੁਰ ਇਤਿਹਾਸ ਦੀ ਵਿਆਖਿਆ ਕਰਦੇ ਸਮੇਂ ਥਾਂ ਥਾਂ ਤੇ ਗੁਰਬਾਣੀ ਤੇ ਵੇਦਾਂਤ ਦਾ ਸੁਮੇਲ ਦਿਖਾਇਆ ਹੈ ਤੇ ਗੁਰਬਾਣੀ ਨੂੰ ਵੇਦਾਂਤ ਦੀ ਕਸਵੱਟੀ ਤੇ ਪਰਖ ਕੇ ਇਸ ਦੀ ਉੱਚਤਾ ਦਰਸਾਈ ਹੈ। ਭਾਈ ਸਾਹਿਬ ਨੇ **ਗਰਬ ਗੰਜਨੀ ਟੀਕੇ** ਵਿਚ ਵੇਦਾਂਤ ਅਨੁਸਾਰ ਪ੍ਰਮਾਤਮਾ, ਜੀਵਾਤਮਾ, ਪੰਚ ਤਤ, ਅੰਤਹਕਰਣ, ਚਿਤ, ਮਨ, ਹੰਕਾਰ, ਬੁਧਿ, ਸ੍ਰਿਸ਼ਟੀ ਰਚਨਾ ਦੇ ਕਾਰਣ, ਮਾਯਾ, ਸਿੱਧ, ਛੇ ਸ਼ਾਸਤਰ, ਸਾਮਵੇਦ, ਰਿਗਵੇਦ, ਜਜੁਰ ਵੇਦ, ਅਥਰਬਣ ਆਦਿ ਦੀ ਪਰਿਭਾਸ਼ਾ ਦੇ ਕੇ ਮੁੱਢਲੀ ਜਾਣਕਾਰੀ ਦਿੱਤੀ ਹੈ।[62]

ਭਾਈ ਸੰਤੋਖ ਸਿੰਘ ਜੀ ਵੱਲੋਂ ਮੂਲ ਮੰਤਰ ਦੀ ਕੀਤੀ ਵਿਆਖਿਆ ਵਿਚ ਵੀ ਵੇਦਾਂਤੀ ਰੰਗ ਦਿਖਾਈ ਦਿੰਦਾ ਹੈ।[63]

ਵੇਦਾਂਤ ਅਨੁਸਾਰ 'ਸਤਿ' ਦੇ ਅਰਥ ਜੋ ਸੀ ਹੈ ਤੇ ਹੋਵੇਗਾ ਹਨ। ਨਿਰਮਲੇ ਵਿਦਵਾਨਾਂ ਵੱਲੋਂ ਇਸੇ ਪ੍ਰਕਾਰ ਅਰਥ ਕੀਤੇ ਜਾਂਦੇ ਹਨ। ਭਾਈ ਸੰਤੋਖ ਸਿੰਘ ਵੀ ਇਸੇ ਤਰ੍ਹਾਂ ਸਤਿ ਦੇ ਅਰਥ ਕਰਦੇ ਹੋਏ ਲਿਖਦੇ ਹਨ—

ਭੂਤ ਭਵਿੱਖ ਵਰਤਮਾਨ ਜੋ ਤ੍ਰਿਕਾਲ ਹੈ ਇਸ ਮੇਂ ਅਬਾਧ ਹੋਇ ਸੋ 'ਸਤਿ', ਕਿੰਵਾ ਜਾਗ੍ਰਤ, ਸੁਪਨ, ਸੁਖੋਪਤਿ, ਇਨ ਤੀਨ ਅਵਸਥਾ ਕੇ ਪਰਿਣਾਮ ਵਿਖੈ ਜੋ ਏਕ ਰਸ ਰਹੈ ਸੋ ਸਤਿ।[64]

ਭਾਈ ਸੰਤੋਖ ਸਿੰਘ ਨੇ ਇਸੇ ਤਰ੍ਹਾਂ ਹੀ ਸੁਣਿਐ ਦੀਆਂ ਪਉੜੀਆਂ ਦੇ ਅਰਥ ਕਰਦਿਆਂ ਵੇਦਾਂਤ ਤੇ ਗੁਰਮਤਿ ਨੂੰ ਇਕੋ ਜਿਹਾ ਦਰਸਾਇਆ ਹੈ। ਉਨ੍ਹਾਂ ਨੇ ਛਾਂਦੋਗ ਦੇ ਛੇਵੇਂ ਅਧਿਆਏ ਵਿਚ ਦਿੱਤੇ ਹੋਏ 'ਸ਼੍ਰਵਣ' ਦੇ ਛੇ ਰੂਪਾਂ ਜਿਵੇਂ ਕਿ 1. ਉਪ ਸੰਘਾਰ 2. ਅਭਿਆਸ 3. ਅਪੂਰਬਤਾ 4. ਫਲ 5. ਅਰਥਵਾਦ 6. ਉਤਪਤੀ ਆਦਿ ਨੂੰ ਸੁਣਿਐ ਅਤੇ ਜਪੁਜੀ ਸਾਹਿਬ ਵਿਚ ਆਈ ਬਾਣੀ ਦੇ ਮੁਤਾਬਿਕ ਦਰਸਾ ਕੇ ਇਕਰੂਪਤਾ ਵਰਨਣ ਕੀਤੀ ਹੈ।[65]

ਜਪੁਜੀ ਦੀ ਪੰਕਤੀ :

*ਤੂੰ ਸਦਾ ਸਲਾਮਤਿ ਨਿਰੰਕਾਰ :* ਦੇ ਅਰਥ ਕਰਦਿਆਂ ਭਾਈ ਸਾਹਿਬ ਨੇ ਇਸ ਦੀ ਬੇਦ ਵਿਚ ਆਏ ਚਾਰ ਮਹਾਂਵਾਕਾਂ ਨਾਲ ਤੁਲਨਾ ਕੀਤੀ ਹੈ। ਆਪ ਲਿਖਦੇ ਹਨ—

ਚਾਰੋਂ ਪੌੜੀਨਿ ਕੇ ਅੰਤੁ ਮੈਂ ਚਾਰ ਜੋ ਮਹਾਂ ਵਾਕਯ ਬੇਦ ਮੈਂ ਹੈਂ ਤਿੰਨ ਕੋ ਅਰਥ ਬਨਾਯੋ। ਜੱਦਯਪ ਮਹਾਂ ਵਾਕਯ ਕੋ ਪਾਠ ਅੰਨਯ ਅੰਨਯ ਹੈ, ਤੱਦਯਪ ਅਰਥ ਚਾਰਨਿ ਕੋ ਏਕ ਹੀ ਹੈ। ਜੀਵ ਈਸ਼ੁਰ ਕੀ ਏਕਤਾ ਬ੍ਰਹਮ ਮੈਂ, ਐਸੇ ਜਾਨਿਯੈ। ਸੋ ਚਾਰੋਂ ਮਹਾਂ ਵਾਕਯ ਕੋ ਭੀ ਲਿਖ ਦੇਤ ਹੈ : ਤਤ੍ਵੰਮਸੀ, ਪ੍ਰਗਯਾਨੰਦ ਬ੍ਰਹਮ, ਅਯੰਆਤਮਾ ਬ੍ਰਹਮ, ਅਹੰਬ੍ਰਹਮਾਸਮੀ। ਵਾ ਜੈਸੇ ਬੇਦ ਮੈਂ ਸ੍ਵੇਤਕੇਤੁ ਨੇ ਤਤ੍ਵੰਮਸੀ ਕੋ ਉਪਦੇਸ਼ ਨੌ ਵਾਰੀ ਸਿਖ ਪ੍ਰਤਿ ਕੀਓ ਹੈ, ਤੈਸੇ ਗੁਰੂ ਜੀ ਨੇ ਉਸੀ ਮਹਾਂ ਵਾਕਯ ਕੋ ਉਪਦੇਸ਼ ਚਾਰ ਵੇਰ ਕਹਯੋ ਹੈ, ਐਸੇ ਜਾਨਿਯੈ।[66]

**ਗਰਬ ਗੰਜਨੀ ਟੀਕੇ** ਦੇ ਪੰਨਾ 105 ਤੇ 106 ਤੇ ਵੀ ਵੇਦਾਂਤ ਅਨੁਸਾਰੀ ਅਰਥ ਕੀਤੇ ਗਏ ਹਨ।

ਜਪੁਜੀ ਸਾਹਿਬ ਦੇ *ਗਰਬ ਗੰਜਨੀ ਟੀਕੇ* ਦੇ ਤਕਰੀਬਨ ਹਰ ਪੰਨੇ ਤੇ ਵਿਆਖਿਆ ਵਿਚ ਵੇਦਾਂਤੀ ਰੰਗ ਵੇਖਣ ਨੂੰ ਮਿਲਦਾ ਹੈ। ਡਾ. ਸਬਿੰਦਰਜੀਤ ਸਿੰਘ ਸਾਗਰ ਲਿਖਦਾ ਹੈ, ਜਪੁਜੀ ਦਾ ਟੀਕਾ ਗਰਬ ਗੰਜਨੀ ਬਹੁਤ ਹਦ ਤੱਕ ਸਿੱਖ ਵਿਚਾਰਾਂ ਦੀ ਵੇਦਾਂਤਿਕ ਵਿਆਖਿਆ ਹੀ ਹੈ।[67] ਹਾਲਾਂਕਿ ਸਾਧੂ ਅਨੰਦਘਨ ਦੁਆਰਾ ਜਪੁਜੀ ਸਾਹਿਬ ਦੀ ਤੁਕ *ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ* ਦੇ ਕੀਤੇ ਗਏ ਅਰਥਾਂ ਦੀ ਵਿਰੋਧਤਾ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ ਕਿ ਉਸ ਨੂੰ ਗੁਰਮਤਿ ਸਿਧਾਂਤਾਂ ਦੀ ਜਾਣਕਾਰੀ ਨਹੀਂ ਸੀ ਅਤੇ ਉਸ ਨੇ ਕਾਸ਼ੀ ਵਿਚ ਪੁਰਾਣਾਂ ਦੀ ਕਥਾ ਸੁਣ ਸੁਣ ਜਪੁਜੀ ਦੀ ਵਿਆਖਿਆ ਲਿਖ ਦਿੱਤੀ ਹੈ ਤੇ ਪੁਰਾਣਾਂ ਦੇ ਪ੍ਰਮਾਣਾਂ ਨਾਲ ਗੁਰੂ ਸਾਹਿਬ ਦੇ ਬਚਨਾਂ ਨੂੰ ਵੱਡੇ ਲਿਖਿਆ ਹੈ ਜਦ ਕਿ ਗੁਰੂ ਸਾਹਿਬ ਦੇ ਪਾਵਨ ਵਿਚਾਰਾਂ ਦੀ ਸਰਵਉੱਚਤਾ ਦਰਸਾਉਂਦੇ ਹੋਏ ਭਾਈ ਸਾਹਿਬ ਅੱਗੇ ਲਿਖਦੇ ਹਨ—

ਲਿਖਦੇ ਹਨ, ਕਵੀ ਜੀ ਦੇ ਦਿੱਤੇ ਪੌਰਾਣਿਕ ਪ੍ਰਸੰਗ ਕੇਵਲ ਵਾਕਫੀ ਲਈ ਤੇ ਦ੍ਰਿਸ਼ਟਾਂਤ ਮਾਤ੍ਰ ਦਿੱਸ ਪੈਣਗੇ ਤੇ ਉਹ ਜ਼ਰੂਰੀ ਨਹੀਂ ਕਿ ਹਰ ਹਾਲ ਵਿਚ ਗੁਰਸਿੱਖੀ ਦੇ ਆਦਰਸ਼ ਹੋਣ।[58]

ਫਿਰ ਵੀ ਅਜੋਕੇ ਵਿਦਵਾਨ ਪੌਰਾਣਿਕ ਪ੍ਰਸੰਗਾਂ ਦੀ ਬਹੁਤਾਤ ਹੋਣ ਕਾਰਣ ਇਸ ਦੀ ਨੁਕਤਾਚੀਨੀ ਕਰਦੇ ਹਨ।

**6. ਵੇਦਾਂਤੀ ਰੰਗ**

ਭਾਈ ਸੰਤੋਖ ਸਿੰਘ ਦੀਆਂ ਰਚਨਾਵਾਂ ਬਾਰੇ ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਇਹ ਵੇਦਾਂਤੀ ਰੰਗ ਵਿਚ ਰੰਗੀਆਂ ਹੋਈਆਂ ਹਨ। ਅਸਲ ਵਿਚ ਭਾਈ ਸਾਹਿਬ ਦੇ ਸਮੇਂ ਵੇਦਾਂਤ ਤੇ ਯੋਗ ਅਭਿਆਸ ਦਾ ਬੋਲਬਾਲਾ ਸੀ। ਇਸ ਲਈ ਉਨ੍ਹਾਂ ਨੇ ਸਮੇਂ ਦੀ ਨਬਜ਼ ਪਛਾਣ ਕੇ ਗੁਰਮਤਿ ਸਿਧਾਂਤ ਦ੍ਰਿੜ੍ਹ ਕਰਵਾਉਣ ਲਈ ਵੇਦਾਂਤ ਆਦਿ ਨੂੰ ਸਾਧਨ ਬਣਾਇਆ। ਜੇਕਰ ਇਸ ਦੇ ਪਿਛੋਕੜ ਵਿਚ ਜਾਈਏ ਤਾਂ ਪਤਾ ਲੱਗਦਾ ਹੈ ਕਿ ਨਿਰਮਲੇ ਵਿਦਵਾਨਾਂ ਨੇ ਆਪਣੇ ਗ੍ਰੰਥਾਂ ਵਿਚ ਵੇਦਾਂਤਿਕ ਸ਼ਬਦਾਵਲੀ ਦੀ ਭਰਪੂਰ ਵਰਤੋਂ ਕੀਤੀ ਹੈ ਜਿਸ ਕਰਕੇ ਸਿੱਖ ਧਰਮ ਦਾ ਵੇਦਾਂਤੀਕਰਣ ਹੋਣ ਲੱਗਾ। ਨਿਰਮਲੇ ਸੰਤਾਂ ਵੱਲੋਂ ਕੀਤੀ ਗਈ ਗੁਰਮਤਿ ਦੀ ਵਿਆਖਿਆ ਇਸੇ ਰੰਗ ਵਿਚ ਰੰਗੀ ਹੋਈ ਦਿਖਾਈ ਦਿੰਦੀ ਹੈ। ਇਨ੍ਹਾਂ ਦੀਆਂ ਲਿਖਤਾਂ ਉੱਪਰ ਬ੍ਰਾਹਮਣੀ ਰੀਤੀ ਰਿਵਾਜ਼ਾਂ ਦਾ ਪ੍ਰਭਾਵ ਆਮ ਤੌਰ 'ਤੇ ਵੇਖਣ ਨੂੰ ਮਿਲਦਾ ਹੈ। ਕਈ ਨਿਰਮਲੇ ਵਿਦਵਾਨਾਂ ਵੱਲੋਂ ਤਾਂ ਪ੍ਰਚਾਰ ਹੁੰਦਾ ਆਇਆ ਹੈ ਕਿ ਗੁਰਮਤਿ ਤੇ ਵੇਦਾਂਤ, ਸਿਧਾਂਤਕ ਰੂਪ ਵਿਚ ਇਕ ਹੀ ਹਨ ਪਰ ਇਹ ਵੀ ਸਚਾਈ ਹੈ ਕਿ ਉਨ੍ਹਾਂ ਨੇ ਗੁਰਮਤਿ ਸਿਧਾਂਤਾਂ ਨੂੰ ਮਹੱਤਤਾ ਦਿੱਤੀ ਹੈ।

ਗੁਰਬਾਣੀ ਵਿਚ ਵੇਦ-ਸ਼ਾਸਤਰ, ਸਿਮਰਤੀਆਂ ਆਦਿ ਦਾ ਜ਼ਿਕਰ ਆਇਆ ਹੈ ਅਤੇ ਇਨ੍ਹਾਂ ਵਿਚ ਦਰਸਾਏ ਗਏ ਪੁੰਨ, ਪਾਪ, ਨਰਕ, ਸੁਰਗ[59] ਅਤੇ ਇਨ੍ਹਾਂ ਦੀ ਵਿਆਖਿਆ ਕਰਨ ਵਾਲੇ ਬ੍ਰਾਹਮਣਾਂ[60] ਬਾਰੇ ਪੱਖ ਨੂੰ ਸਪੱਸ਼ਟ ਕੀਤਾ ਗਿਆ ਹੈ ਅਤੇ ਕਰਮਕਾਂਡਾਂ ਦੀ ਥਾਂ ਤੇ ਨਾਮ ਸਿਮਰਨ ਨੂੰ ਉੱਤਮ ਦਰਸਾਇਆ ਗਿਆ ਹੈ।[61]

ਭਾਈ ਸੰਤੋਖ ਸਿੰਘ ਨੇ ਨਿਰਮਲੇ ਸੰਤਾਂ ਵਾਂਗ ਗੁਰਬਾਣੀ ਅਤੇ ਗੁਰ ਇਤਿਹਾਸ ਦੀ ਵਿਆਖਿਆ ਕਰਦੇ ਸਮੇਂ ਥਾਂ ਥਾਂ ਤੇ ਗੁਰਬਾਣੀ ਤੇ ਵੇਦਾਂਤ ਦਾ ਸੁਮੇਲ ਦਿਖਾਇਆ ਹੈ ਤੇ ਗੁਰਬਾਣੀ ਨੂੰ ਵੇਦਾਂਤ ਦੀ ਕਸਵੱਟੀ ਤੇ ਪਰਖ ਕੇ ਇਸ ਦੀ ਉੱਚਤਾ ਦਰਸਾਈ ਹੈ। ਭਾਈ ਸਾਹਿਬ ਨੇ **ਗਰਬ ਗੰਜਨੀ ਟੀਕੇ** ਵਿਚ ਵੇਦਾਂਤ ਅਨੁਸਾਰ ਪ੍ਰਮਾਤਮਾ, ਜੀਵਾਤਮਾ, ਪੰਚ ਤਤ, ਅੰਤਹਕਰਣ, ਚਿਤ, ਮਨ, ਹੰਕਾਰ, ਬੁਧਿ, ਸ੍ਰਿਸ਼ਟੀ ਰਚਨਾ ਦੇ ਕਾਰਣ, ਮਾਯਾ, ਸਿੱਧ, ਛੇ ਸ਼ਾਸਤਰ, ਸਾਮਦੇਵ, ਰਿਗਵੇਦ, ਜਜੁਰ ਵੇਦ, ਅਥਰਬਣ ਆਦਿ ਦੀ ਪਰਿਭਾਸ਼ਾ ਦੇ ਕੇ ਮੁੱਢਲੀ ਜਾਣਕਾਰੀ ਦਿੱਤੀ ਹੈ।[62]

ਭਾਈ ਸੰਤੋਖ ਸਿੰਘ ਜੀ ਵੱਲੋਂ ਮੂਲ ਮੰਤਰ ਦੀ ਕੀਤੀ ਵਿਆਖਿਆ ਵਿਚ ਵੀ ਵੇਦਾਂਤੀ ਰੰਗ ਦਿਖਾਈ ਦਿੰਦਾ ਹੈ।[63]

ਵੇਦਾਂਤ ਅਨੁਸਾਰ 'ਸਤਿ' ਦੇ ਅਰਥ ਜੋ ਸੀ ਹੈ ਤੇ ਹੋਵੇਗਾ ਹਨ। ਨਿਰਮਲੇ ਵਿਦਵਾਨਾਂ ਵੱਲੋਂ ਇਸੇ ਪ੍ਰਕਾਰ ਅਰਥ ਕੀਤੇ ਜਾਂਦੇ ਹਨ। ਭਾਈ ਸੰਤੋਖ ਸਿੰਘ ਵੀ ਇਸੇ ਤਰ੍ਹਾਂ ਸਤਿ ਦੇ ਅਰਥ ਕਰਦੇ ਹੋਏ ਲਿਖਦੇ ਹਨ--

ਭੂਤ ਭਵਿੱਖ ਵਰਤਮਾਨ ਜੋ ਤ੍ਰਿਕਾਲ ਹੈ ਇਸ ਮੇਂ ਅਬਾਧ ਹੋਇ ਸੋ 'ਸਤਿ', ਕਿੰਵਾ ਜਾਗ੍ਰਤ, ਸੁਪਨ, ਸੁਖੋਪਤਿ, ਇਨ ਤੀਨ ਅਵਸਥਾ ਕੇ ਪਰਿਣਾਮ ਵਿਖੈ ਜੋ ਏਕ ਰਸ ਰਹੈ ਸੋ ਸਤਿ।[64]

ਭਾਈ ਸੰਤੋਖ ਸਿੰਘ ਨੇ ਇਸੇ ਤਰ੍ਹਾਂ ਹੀ ਸੁਣਿਐ ਦੀਆਂ ਪਉੜੀਆਂ ਦੇ ਅਰਥ ਕਰਦਿਆਂ ਵੇਦਾਂਤ ਤੇ ਗੁਰਮਤਿ ਨੂੰ ਇਕੋ ਜਿਹਾ ਦਰਸਾਇਆ ਹੈ। ਉਨ੍ਹਾਂ ਨੇ ਛਾਂਦੋਗ ਦੇ ਛੇਵੇਂ ਅਧਿਆਏ ਵਿਚ ਦਿੱਤੇ ਹੋਏ 'ਸ਼੍ਵਣ' ਦੇ ਛੇ ਰੂਪਾਂ ਜਿਵੇਂ ਕਿ 1. ਉਪ ਸੰਘਾਰ 2. ਅਭਿਆਸ 3. ਅਪੂਰਬਤਾ 4. ਫਲ 5. ਅਰਥਵਾਦ 6. ਉਤਪਤੀ ਆਦਿ ਨੂੰ ਸੁਣਿਐ ਅਤੇ ਜਪੁਜੀ ਸਾਹਿਬ ਵਿਚ ਆਈ ਬਾਣੀ ਦੇ ਮੁਤਾਬਿਕ ਦਰਸਾ ਕੇ ਇਕਰੂਪਤਾ ਵਰਨਣ ਕੀਤੀ ਹੈ।[65]

ਜਪੁਜੀ ਦੀ ਪੰਕਤੀ :

*ਤੂੰ ਸਦਾ ਸਲਾਮਤਿ ਨਿਰੰਕਾਰ :* ਦੇ ਅਰਥ ਕਰਦਿਆਂ ਭਾਈ ਸਾਹਿਬ ਨੇ ਇਸ ਦੀ ਬੇਦ ਵਿਚ ਆਏ ਚਾਰ ਮਹਾਂਵਾਕਾਂ ਨਾਲ ਤੁਲਨਾ ਕੀਤੀ ਹੈ। ਆਪ ਲਿਖਦੇ ਹਨ—

ਚਾਰੋਂ ਪੌੜੀਨਿ ਕੇ ਅੰਤੁ ਮੈਂ ਚਾਰ ਜੋ ਮਹਾਂ ਵਾਕਯ ਬੇਦ ਮੈਂ ਹੈਂ ਤਿੰਨ ਕੋ ਅਰਥ ਬਨਾਯੋ। ਜੱਦਯਪ ਮਹਾਂ ਵਾਕਯ ਕੋ ਪਾਠ ਅੰਨਯ ਅੰਨਯ ਹੈ, ਤੱਦਯਪ ਅਰਥ ਚਾਰਨਿ ਕੋ ਏਕ ਹੀ ਹੈ। ਜੀਵ ਈਸ਼ੁਰ ਕੀ ਏਕਤਾ ਬ੍ਰਹਮ ਮੈਂ, ਐਸੇ ਜਾਨਿਯੈ। ਸੋ ਚਾਰੋਂ ਮਹਾਂ ਵਾਕਯ ਕੋ ਭੀ ਲਿਖ ਦੇਤ ਹੈ : ਤਤ੍ਵੰਮਸੀ, ਪ੍ਰਗਯਾਨੰਦ ਬ੍ਰਹਮ, ਅਯੰਆਤਮਾ ਬ੍ਰਹਮ, ਅਹੰਬ੍ਰਹਮਾਸਮੀ। ਵਾ ਜੈਸੇ ਬੇਦ ਮੈਂ ਸ੍ਵੇਤਕੇਤੁ ਨੇ ਤਤ੍ਵੰਮਸੀ ਕੋ ਉਪਦੇਸ਼ ਨੌ ਵਾਰੀ ਸਿਖ ਪ੍ਰਤਿ ਕੀਓ ਹੈ, ਤੈਸੇ ਗੁਰੂ ਜੀ ਨੇ ਉਸੀ ਮਹਾਂ ਵਾਕਯ ਕੋ ਉਪਦੇਸ਼ ਚਾਰ ਵੇਰ ਕਹਯੋ ਹੈ, ਐਸੇ ਜਾਨਿਯੈ।[66]

**ਗਰਬ ਗੰਜਨੀ ਟੀਕੇ** ਦੇ ਪੰਨਾ 105 ਤੇ 106 ਤੇ ਵੀ ਵੇਦਾਂਤ ਅਨੁਸਾਰੀ ਅਰਥ ਕੀਤੇ ਗਏ ਹਨ।

ਜਪੁਜੀ ਸਾਹਿਬ ਦੇ *ਗਰਬ ਗੰਜਨੀ ਟੀਕੇ* ਦੇ ਤਕਰੀਬਨ ਹਰ ਪੰਨੇ ਤੇ ਵਿਆਖਿਆ ਵਿਚ ਵੇਦਾਂਤੀ ਰੰਗ ਵੇਖਣ ਨੂੰ ਮਿਲਦਾ ਹੈ। ਡਾ. ਸਬਿੰਦਰਜੀਤ ਸਿੰਘ ਸਾਗਰ ਲਿਖਦਾ ਹੈ, ਜਪੁਜੀ ਦਾ ਟੀਕਾ ਗਰਬ ਗੰਜਨੀ ਬਹੁਤ ਹਦ ਤੱਕ ਸਿੱਖ ਵਿਚਾਰਾਂ ਦੀ ਵੇਦਾਂਤਿਕ ਵਿਆਖਿਆ ਹੀ ਹੈ।[67] ਹਾਲਾਂਕਿ ਸਾਧੂ ਅਨੰਦਘਨ ਦੁਆਰਾ ਜਪੁਜੀ ਸਾਹਿਬ ਦੀ ਤੁਕ *ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ* ਦੇ ਕੀਤੇ ਗਏ ਅਰਥਾਂ ਦੀ ਵਿਰੋਧਤਾ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ ਕਿ ਉਸ ਨੂੰ ਗੁਰਮਤਿ ਸਿਧਾਤਾਂ ਦੀ ਜਾਣਕਾਰੀ ਨਹੀਂ ਸੀ ਅਤੇ ਉਸ ਨੇ ਕਾਸ਼ੀ ਵਿਚ ਪੁਰਾਣਾਂ ਦੀ ਕਥਾ ਸੁਣ ਸੁਣ ਜਪੁਜੀ ਦੀ ਵਿਆਖਿਆ ਲਿਖ ਦਿੱਤੀ ਹੈ ਤੇ ਪੁਰਾਣਾਂ ਦੇ ਪ੍ਰਮਾਣਾਂ ਨਾਲ ਗੁਰੂ ਸਾਹਿਬ ਦੇ ਬਚਨਾਂ ਨੂੰ ਵੱਡੇ ਲਿਖਿਆ ਹੈ ਜਦ ਕਿ ਗੁਰੂ ਸਾਹਿਬ ਦੇ ਪਾਵਨ ਵਿਚਾਰਾਂ ਦੀ ਸਰਵਉੱਚਤਾ ਦਰਸਾਉਂਦੇ ਹੋਏ ਭਾਈ ਸਾਹਿਬ ਅੱਗੇ ਲਿਖਦੇ ਹਨ—

ਜੈਸੇ ਬੇਦ ਕੇ ਬਚਨ ਕੋ ਕੋਈ ਨਹੀਂ ਉਲੰਘ ਸਕਤਿ ਹੈ, ਤੈਸੇ ਇਨ ਕੋ (ਗੁਰਬਾਣੀ) ਸਰਬ ਹੀ ਮਾਨਤ ਹੈ; ਜੋ ਕੋਈ ਇਨ ਪਰ ਤਰਕ ਕਰਤਾ ਹੈ ਸੋ ਐਸੇ ਜਾਨਣੇ, ਜੈਸੇ ਨਾਸਤਕ ਬੇਦ ਕੋ ਤਰਕਤ ਹੈਂ। ਤੈਸੇ ਹੀ ਗੁਰੂ ਜੀ ਕੀ ਤਰਫ ਤੇ ਸੋ ਨਾਸਤਕ ਸਮਝ ਰਖਣੇ।[68]

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਵੇਦਾਂਤ ਤੇ ਗੁਰਬਾਣੀ ਦਾ ਸੁਮੇਲ ਦਰਸਾਉਂਦੇ ਹੋਏ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਸੰਸਕ੍ਰਿਤ ਆਮ ਲੋਕਾਂ ਦੀ ਸਮਝ ਵਿਚ ਨਹੀਂ ਆਉਂਦੀ ਸੀ। ਲੋਕਾਂ ਦੀ ਭਾਸ਼ਾ ਵਿਚ ਗੁਰੂ ਜੀ ਨੇ ਗੁਰਬਾਣੀ ਦੀ ਰਚਨਾ ਕੀਤੀ। ਆਪ ਲਿਖਦੇ ਹਨ ਕਿ ਜਿਸ ਤਰ੍ਹਾਂ ਬੱਦਲ ਸਮੁੰਦਰ ਦਾ ਖਾਰਾ ਪਾਣੀ ਪੀ ਕੇ ਫਿਰ ਦੇਸ਼ ਦੇਸ਼ਾਂਤਰਾਂ ਵਿਚ ਵਰਖਾ ਕਰਦੇ ਹਨ ਅਤੇ ਜੀਵ ਜੰਤ ਸੁਖੀ ਹੋ ਜਾਂਦੇ ਹਨ ਇਸੇ ਤਰ੍ਹਾਂ ਗੁਰੂ ਸਾਹਿਬਾਨ ਨੇ ਬੇਦ, ਪੁਰਾਣ ਜੋ ਕਿ ਖਾਰੇ ਸਮੁੰਦਰ ਵਾਂਗ ਹਨ, ਉਨ੍ਹਾਂ ਵਿਚੋਂ ਅਸਲੀ ਤੱਤ ਪ੍ਰਾਪਤ ਕਰਕੇ ਸਭ ਦੇਸ਼ਾਂ ਦੇ ਲੋਕਾਂ ਵਿਚ ਸੁਖ ਵਰਤਾਇਆ ਹੈ।[69]

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਇਤਿਹਾਸ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਭਾਈ ਲਹਿਣਾ ਜੀ ਨੂੰ ਉਪਦੇਸ਼ ਦਿੰਦੇ ਹੋਏ ਭਾਈ ਸੰਤੋਖ ਸਿੰਘ ਨੇ ਵੇਦਾਂਤ ਦੇ ਆਤਮ ਗਿਆਨ ਦਾ ਨਿਚੋੜ ਪੇਸ਼ ਕੀਤਾ ਹੈ।[70] ਗੁਰੂ ਹਰਿਗੋਬਿੰਦ ਜੀ ਦੁਆਰਾ ਸਿੱਖਾਂ ਨੂੰ ਉਪਦੇਸ਼ ਦਿੰਦੇ ਹੋਏ ਵੇਦਾਂਤ ਵਿਚਲੇ ਚਰਚਾ ਦੇ ਚਾਰ ਪ੍ਰਕਾਰਾਂ ਦੀ ਵਿਆਖਿਆ ਕੀਤੀ ਗਈ ਹੈ।[71] ਜਿਲਦ ਤੇਰ੍ਹਵੀਂ ਦੇ ਪੰਨਾ 5655 ਤੋਂ 5704 ਤੱਕ ਭਾਈ ਸੰਤੋਖ ਸਿੰਘ ਨੇ ਭਾਈ ਦਇਆ ਸਿੰਘ ਦੁਆਰਾ ਸਿੱਖਾਂ ਨੂੰ ਉਪਦੇਸ਼ ਦਿੰਦੇ ਹੋਏ ਵੇਦਾਂਤ ਦਾ ਨਿਰੂਪਣ ਕੀਤਾ ਹੈ।

ਉਪਰੋਕਤ ਤੋਂ ਸਪੱਸ਼ਟ ਹੈ ਕਿ ਭਾਈ ਸੰਤੋਖ ਸਿੰਘ ਦੇ ਰਚੇ ਸਾਹਿਤ ਵਿਚ ਵੇਦਾਂਤਿਕ ਸ਼ਬਦਾਵਲੀ ਅਤੇ ਵੇਦਾਂਤਿਕ ਵਿਚਾਰਾਂ ਦਾ ਬੋਲਬਾਲਾ ਹੈ। ਪ੍ਰੰਤੂ ਭਾਈ ਵੀਰ ਸਿੰਘ ਆਲੋਚਨਾ ਲਈ ਆਲੋਚਨਾ ਕਰਨ ਵਾਲੇ ਵਿਦਵਾਨਾਂ ਬਾਰੇ ਲਿਖਦੇ ਹਨ, ਉਹ ਕੇਵਲ ਵੇਦਾਂਤ ਦੇ ਪਦਾਰਥ ਵੇਖ ਕੇ 'ਵਾਚਯ ਗਯਾਨ' ਨੂੰ ਗਿਆਨ ਸਮਝ ਕੇ 'ਵਿਚਾਰ ਸਾਗਰ' ਆਦਿ ਗ੍ਰੰਥਾਂ ਦੀ ਨਿਰੀ ਦਿਮਾਗ਼ੀ ਵਾਕਫ਼ੀ ਪ੍ਰਾਪਤ ਕਰਕੇ ਉਸ ਦੀ ਕਥਨੀ ਮਾਤ੍ਰ ਨੂੰ ਗੁਰਸਿੱਖੀ ਨਾਲ ਅਭੇਦ ਵਰਨਣ ਕਰਦੇ ਰਹੇ ਹਨ। ਫਿਰ ਇਹੋ ਅਸਰ ਪਾਠਕਾਂ ਤੇ ਪੈਂਦਾ ਰਿਹਾ ਹੈ ਤੇ ਐਉਂ ਸਿੱਖੀ ਦੇ ਆਦਰਸ਼ਾਂ ਵਿਚ ਕੁਝ ਕੁਝ ਰਲਾ ਪੈਂਦਾ ਰਿਹਾ ਹੈ। ਕੁਝ ਫਾਰਸੀ ਦੀ ਸਮਝ ਵਾਲੇ ਸੂਫੀ ਮੱਤ ਦੇ ਆਸ਼ੇ ਤੇ ਪ੍ਰਸੰਗਾਂ ਨੂੰ ਕਥਾ ਵਿਚ ਰਲਾਉਂਦੇ ਰਹੇ ਹਨ। ਕਈ ਗਿਆਨੀ ਆਪ ਆਜ਼ਾਦੀਆਂ ਲੈ ਕੇ ਕੋਲੋਂ ਬਹੁਤ ਕੁਝ ਪਾਉਂਦੇ ਰਹੇ ਹਨ। ਇਹ ਗ਼ਲਤ ਵਰਤਾਉ ਕਵੀ ਜੀ ਦੇ ਆਸ਼ਯ ਨੂੰ ਵਿਵੇਕ ਨਾਲ ਨਾ ਸਮਝ ਕੇ ਹੁੰਦਾ ਰਿਹਾ ਹੈ।[72]

ਅਸਲ ਵਿਚ ਭਾਈ ਸੰਤੋਖ ਸਿੰਘ ਦਾ ਮੁੱਖ ਉਦੇਸ਼ ਸਿੱਖ ਧਰਮ ਦਾ ਪ੍ਰਚਾਰ ਪ੍ਰਸਾਰ ਕਰਨਾ ਸੀ ਪ੍ਰੰਤੂ ਜਿਸ ਵਾਤਾਵਰਨ ਵਿਚ ਉਹ ਰਹਿ ਰਹੇ ਸਨ। ਉੱਥੇ ਹਿੰਦੂ ਸਾਹਿਤ ਤੇ ਸਭਿਆਚਾਰ ਦਾ ਬੋਲਬਾਲਾ ਸੀ। ਇਸ ਲਈ ਉਨ੍ਹਾਂ ਨੇ, ਉਨ੍ਹਾਂ ਲੋਕਾਂ ਨੂੰ ਸਿੱਖੀ ਵੱਲ ਲਿਆਉਣ ਲਈ, ਉਨ੍ਹਾਂ ਦੇ ਧਰਮ ਗ੍ਰੰਥਾਂ ਦੇ ਹਵਾਲਿਆਂ ਨਾਲ ਗੁਰ ਇਤਿਹਾਸ ਦੀ ਰਚਨਾ ਕੀਤੀ ਅਤੇ ਗੁਰਮਤਿ ਦੀ ਉੱਚਤਾ ਨੂੰ ਬਿਆਨ ਕੀਤਾ।

7. ਕਰਾਮਾਤਾਂ

ਗੁਰਮਤਿ ਵਿਚ ਕਰਾਮਾਤਾਂ, ਅਲੌਕਿਕ ਘਟਨਾਵਾਂ, ਚਮਤਕਾਰਾਂ ਆਦਿ ਨੂੰ ਵਿਅਰਥ ਦੱਸਿਆ ਗਿਆ ਹੈ ਤੇ ਪ੍ਰਮਾਤਮਾ ਦੇ ਨਾਮ ਸਿਮਰਨ ਤੇ ਜ਼ੋਰ ਦਿੱਤਾ ਗਿਆ ਹੈ। ਗੁਰੂ ਸਾਹਿਬਾਨ ਅਨੁਸਾਰ ਜਿਨ੍ਹਾਂ ਦੇ ਹਿਰਦਿਆਂ ਵਿਚ ਨਾਮ ਸਿਮਰਨ ਦਾ ਵਾਸਾ ਹੋ ਜਾਂਦਾ ਹੈ, ਉਨ੍ਹਾਂ ਲਈ ਇਹੋ ਹੀ ਰਿਧੀਆਂ-ਸਿਧੀਆਂ ਤੇ ਕਰਾਮਾਤਾਂ ਹਨ।[73] ਦੁਨਿਆਵੀ ਤੌਰ 'ਤੇ ਕਰਾਮਾਤਾਂ ਆਦਿ ਰਾਹੀਂ ਕੀਤੀਆਂ ਗਈਆਂ ਪ੍ਰਾਪਤੀਆਂ ਦੀ ਥਾਂ ਜੇਕਰ ਪ੍ਰਮਾਤਮਾ ਦੀ ਕ੍ਰਿਪਾ ਨਾਲ ਕੁਝ ਪ੍ਰਾਪਤੀ ਹੋ ਜਾਵੇ ਤਾਂ ਇਹ ਸਭ ਤੋਂ ਵੱਡੀ ਕਰਾਮਾਤ ਹੈ।[74]

ਅਜੋਕੇ ਸਮੇਂ ਦੇ ਇਤਿਹਾਸਕਾਰ ਤੇ ਵਿਦਵਾਨ ਕਰਾਮਾਤਾਂ ਤੇ ਅਲੌਕਿਕ ਘਟਨਾਵਾਂ ਆਦਿ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਦੇ ਹਨ ਪਰ ਸਾਇੰਸਦਾਨਾਂ ਨੇ ਇਸ ਨੂੰ ਟੈਲੀਪੈਥੀ ਦਾ ਨਾਂ ਵੀ ਦਿੱਤਾ ਹੈ। ਇਸ ਨੂੰ ਅੰਤਰ ਆਤਮਾ ਵੀ ਕਿਹਾ ਜਾਂਦਾ ਹੈ। ਗੁਰੂ ਸਾਹਿਬਾਨ ਦੇ ਸਮੇਂ ਜੋਗ ਮਤ ਦਾ ਬੜਾ ਜ਼ੋਰ ਸੀ ਅਤੇ ਯੋਗ ਸਾਧਨਾ ਦੁਆਰਾ ਰਿਧੀਆਂ-ਸਿਧੀਆਂ ਦੀ ਪ੍ਰਾਪਤੀ ਉਨ੍ਹਾਂ ਲਈ ਆਮ ਜਿਹੀ ਗੱਲ ਸੀ। ਭਾਈ ਸੰਤੋਖ ਸਿੰਘ ਜੀ ਨੇ ਵੀ ਗੁਰੂ ਸਾਹਿਬਾਨ ਦੇ ਜੀਵਨ ਇਤਿਹਾਸ ਲਿਖਦਿਆਂ ਕਈ ਥਾਈਂ ਵਧਾ ਚੜ੍ਹਾ ਕੇ ਉਨ੍ਹਾਂ ਨਾਲ ਚਮਤਕਾਰਾਂ, ਅਲੌਕਿਕ ਘਟਨਾਵਾਂ ਤੇ ਕਰਾਮਾਤਾਂ ਆਦਿ ਨੂੰ ਜੋੜ ਦਿੱਤਾ ਹੈ ਜੋ ਅਜੋਕੇ ਸਮੇਂ ਦੇ ਸਰੋਤਿਆਂ ਦੇ ਮਨਾਂ ਨੂੰ ਨਹੀਂ ਭਾਉਂਦੀਆਂ ਅਤੇ ਕਈ ਵਿਦਵਾਨ ਇਸ ਅਧਾਰ ਤੇ ਵੀ ਉਨ੍ਹਾਂ ਦੀ ਆਲੋਚਨਾ ਕਰਦੇ ਹਨ।

ਗੁਰੂ ਨਾਨਕ ਦੇਵ ਜੀ ਨੂੰ ਜਨਮ ਤੋਂ ਹੀ ਅਲੌਕਿਕ ਸ਼ਕਤੀਆਂ ਨਾਲ ਭਰਪੂਰ ਦਰਸਾਇਆ ਗਿਆ ਹੈ। ਉਨ੍ਹਾਂ ਦੇ ਚਰਨਾਂ ਨੂੰ ਚੱਟਣ ਨਾਲ ਦਾਸੀ ਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ।[75] ਗੁਰੂ ਸਾਹਿਬਾਨ ਬਾਲ ਉਮਰੇ ਪਾਂਧੇ, ਮੁੱਲਾਂ, ਵੈਦ[76] ਤੇ ਕਈ ਹੋਰਾਂ ਨੂੰ ਅਧਿਆਤਮਕ ਉਪਦੇਸ਼ ਦਿੰਦੇ ਹਨ। ਉਨ੍ਹਾਂ ਦੀ ਦ੍ਰਿਸ਼ਟੀ ਨਾਲ ਸੁੱਕੇ ਖੇਤ ਹਰੇ ਹੋ ਜਾਂਦੇ ਹਨ।[77] ਫਨੀਅਰ ਸੱਪ ਉਨ੍ਹਾਂ ਦੇ ਸਿਰ ਤੇ ਛਾਂ ਕਰਦਾ ਹੈ।[78] ਮੋਦੀਖਾਨੇ ਵਿਚੋਂ ਵਸਤੂਆਂ ਤੇ ਅਨਾਜ ਗਰੀਬਾਂ ਵਿਚ ਵੰਡ ਦੇਣ ਤੇ ਵੀ ਉਸ ਵਿਚ ਕੋਈ ਘਾਟ ਨਹੀਂ ਆਉਂਦੀ।[79] ਚਾਰ ਉਦਾਸੀਆਂ ਸਮੇਂ ਗੁਰੂ ਸਾਹਿਬ ਨੂੰ ਕਈ ਕਰਾਮਾਤਾਂ ਕਰਦੇ ਹੋਏ ਦਿਖਾਇਆ ਗਿਆ ਹੈ। ਉਹ ਮਰੇ ਹੋਏ ਹਾਥੀ ਜਾਂ ਬਾਲਕ ਨੂੰ ਜ਼ਿੰਦਾ ਕਰ ਦਿੰਦੇ ਹਨ। ਆਪਣੀ ਇਕ ਨਿਗਾਹ ਨਾਲ ਕੌਡੇ ਰਾਖਸ਼ ਦੇ ਤਪਦੇ ਹੋਏ ਕੜਾਹੇ ਨੂੰ ਠਾਰ ਦਿੰਦੇ ਹਨ।[80] ਕਈ ਵਾਰ ਵਿਰਾਟ ਰੂਪ ਧਾਰਨ ਕਰ ਲੈਂਦੇ ਹਨ। ਬੇਬੇ ਨਾਨਕੀ ਜੀ ਦੇ ਯਾਦ ਕਰਨ ਤੇ ਦੂਰ-ਦੁਰਾਡੇ ਦੇਸ਼ਾਂ ਤੋਂ ਪਲਾਂ ਵਿਚ ਘਰ ਪਹੁੰਚ ਜਾਂਦੇ ਹਨ। ਮੱਕੇ, ਕਾਅਬੇ ਨੂੰ ਆਪਣੀ ਮਰਜ਼ੀ ਨਾਲ ਘੁਮਾ ਦਿੰਦੇ ਹਨ।[81] ਕੌੜੇ ਰੀਠੇ, ਮਿੱਠੇ ਕਰ ਦਿੰਦੇ ਹਨ। ਜੋਗੀ ਦੇ ਪੁੱਤਰ ਨੂੰ ਲੱਖਾਂ ਅਕਾਸ਼ ਤੇ ਪਾਤਾਲ ਦਿਖਾ ਦਿੰਦੇ ਹਨ। ਧਰੂ, ਪ੍ਰਹਿਲਾਦ, ਗੋਰਖ, ਕਾਕ ਭਸੁੰਡ, ਆਦਿ ਨਾਲ ਗੋਸ਼ਟਾਂ ਤੇ ਵਿਚਾਰ-ਵਟਾਂਦਰਾ ਕਰਦੇ ਹਨ।[82] ਨਾਰਦ ਵੀ ਮਿਲਣ ਨੂੰ ਆਉਂਦੇ ਹਨ। ਸੌ ਜੋਜਨ ਇਕ

ਖਿਨ ਵਿਚ ਪਾਰ ਕਰ ਜਾਂਦੇ ਹਨ ਅਤੇ ਅਖੀਰ ਵਿਚ ਦੇਹ ਸਮੇਤ ਸੰਸਾਰ ਤੋਂ ਸਵਰਗਾਂ ਨੂੰ ਚਲੇ ਜਾਂਦੇ ਹਨ ਤੇ ਕੇਵਲ ਚਾਦਰ ਹੀ ਬਾਕੀ ਰਹਿ ਜਾਂਦੀ ਹੈ।[83]

ਭਾਈ ਸੰਤੋਖ ਸਿੰਘ ਜੀ ਗੁਰ ਇਤਿਹਾਸ ਲਿਖਦੇ ਹੋਏ ਗੁਰੂ ਅੰਗਦ ਦੇਵ ਜੀ ਨੂੰ ਵੀ ਦੇਹ ਸਮੇਤ ਸਿੰਘਾਸਨ ਤੋਂ ਅਲੋਪ ਹੋਣ ਦਾ ਪ੍ਰਸੰਗ ਲਿਖਦੇ ਹਨ।[84] ਗੁਰੂ ਅਮਰਦਾਸ ਜੀ ਇਕ ਮਾਈ ਦੇ ਮਰੇ ਹੋਏ ਪੁੱਤਰ ਨੂੰ ਜਿਵਾ ਦਿੰਦੇ ਹਨ[85] ਅਤੇ ਤੇਈਏ ਤਾਪ ਨੂੰ ਪਿੰਜਰੇ ਵਿਚ ਬੰਦ ਕਰ ਦਿੰਦੇ ਹਨ।[86] ਇਸੇ ਤਰ੍ਹਾਂ ਉਹ ਸਾਰੇ ਛਕੇ ਹੋਏ ਭੋਜਨ ਨੂੰ ਮੂੰਹ ਵਿਚ ਵਿਖਾਲ ਕੇ ਸਿੱਖਾਂ ਨੂੰ ਹੈਰਾਨ ਕਰ ਦਿੰਦੇ ਹਨ ਅਤੇ ਸਾਰੇ ਸਿੱਖ ਪ੍ਰਭਾਵਿਤ ਹੋ ਕੇ ਉਨ੍ਹਾਂ ਦੇ ਚਰਨਾਂ ਤੇ ਮੱਥਾ ਟੇਕਦੇ ਹਨ।[87] ਗੁਰੂ ਹਰਿਗੋਬਿੰਦ ਜੀ ਦਾ ਜੀਵਨ ਇਤਿਹਾਸ ਲਿਖਦੇ ਹੋਏ ਉਨ੍ਹਾਂ ਦੁਆਰਾ ਇਕ ਅਜਗਰ ਦਾ ਉਧਾਰ ਕਰਨ ਦਾ ਵੀ ਜ਼ਿਕਰ ਕਰਦੇ ਹਨ।[88] ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਏ ਜੀ ਇਕ ਬ੍ਰਾਹਮਣ ਦੇ ਮਰੇ ਹੋਏ ਪੁੱਤਰ ਨੂੰ ਜੀਉਂਦਾ ਕਰ ਦਿੰਦੇ ਹਨ।[89]

ਭਾਈ ਸੰਤੋਖ ਸਿੰਘ ਜੀ ਨੇ ਬਾਬਾ ਰਾਮਰਾਇ ਦੁਆਰਾ ਔਰੰਗਜ਼ੇਬ ਦੇ ਦਰਬਾਰ ਵਿਚ ਵਿਖਾਈਆਂ ਕਰਾਮਾਤਾਂ ਦਾ ਜ਼ਿਕਰ ਵੀ ਬੜੇ ਵਿਸਥਾਰ ਵਿਚ ਕੀਤਾ ਹੈ ਜਿਸ ਵਿਚ ਮੁੱਖ ਤੌਰ 'ਤੇ ਮਰੇ ਬਕਰੇ ਨੂੰ ਜਿਵਾਉਣਾ ਤੇ ਉਸ ਦੇ ਮਾਸ ਦੇ ਫੁੱਲ ਬਣਾ ਦੇਣਾ, ਖ਼ੂਹ ਦੇ ਉੱਪਰ ਬੈਠਣਾ, ਮੱਕੇ ਤੋਂ ਫਲ ਮੰਗਵਾਉਣੇ, ਰਾਣੀ ਪਦਮਨੀ ਨੂੰ ਦਰਬਾਰ ਵਿਚ ਪੇਸ਼ ਕਰਨਾ, ਦੋ ਚੰਦਰਮਾ ਅਸਮਾਨ ਵਿਚ ਵਿਖਾਉਣੇ, ਜਮਨਾ ਤੇ ਟੁਰਣਾ, ਬੱਦਲਾਂ ਦੀ ਛਾਂ ਕਰਨਾ, ਪ੍ਰਸੂਤਾ ਪੀੜਾ ਨੂੰ ਦੂਰ ਕਰਨਾ, ਮਰੀ ਗਾਂ ਜਿਵਾਉਣੀ, ਪਾਲਕੀ ਨੇ ਕਹਾਰਾਂ ਬਿਨਾਂ ਚੱਲਣਾ ਆਦਿ। ਭਾਈ ਸੰਤੋਖ ਸਿੰਘ ਨੇ ਵਿਸਥਾਰ ਸਹਿਤ ਇਨ੍ਹਾਂ ਕਰਾਮਾਤਾਂ ਬਾਰੇ ਲਿਖਿਆ ਹੈ।[90] ਇਕ ਕਬਿੱਤ ਵਿਚ ਸੰਖੇਪ ਵਿਚ ਇਸ ਤਰ੍ਹਾਂ ਲਿਖਦੇ ਹਨ--

ਅਜ ਕੋ ਜਿਵਾਇ, ਬੈਠੇ ਕੂਪ ਪਰ ਜਾਇ,
ਫਲ ਮੱਕੇ ਤੇ ਮੰਗਾਇ, ਹਿਤੁ ਬੇਗਮ ਬਤਾਈਐ।
ਪਦਮਨੀ ਆਨਿ, ਚੰਦ ਦੂਜੋ ਅਸਮਾਨ ਭਯੋ,
ਤੋਸ਼ੇ ਖਾਨੇ ਥਾਨ ਕਰਿ ਗਿਣਤੀ ਸੁਨਾਈਐ।
ਕੇਹਰੀ ਅਖੇਰ ਕੋ, ਜਨਮ ਬਾਜ ਪੂਰਬ ਕੋ,
ਫਲ ਦੇਵ ਰੁਖ ਕੋ, ਚਿਕਰ ਸਯਾਮਤਾਈਐ।
ਜਮਨਾ ਪੈ ਫਿਰੇ, ਓਰੇ ਹਰੇ, ਮੱਤਯ ਕਰੀ ਚਰੇ,
ਜੀਹ ਠਾਕ, ਤਾਰੇ ਦਿਨ, ਧਨ ਜੀਤ ਪਾਈਐ॥39॥
ਮਰੀ ਕੋ ਹਟਾਇ, ਛਾਉ ਛਾਈ ਪੈ, ਪ੍ਰਸਤੂ ਸਿਸ,
ਉਜਬਕ ਢਾਹਿ, ਅਵਾਲਈਨ ਮ੍ਰਿਤ, ਉਕਤਾ।
ਸੁਪਨੇ ਬਤਾਇ, ਨੌਕਾ ਜੋਰਿ ਕੈ, ਲੁਕਾਂ ਜਨਦੇ,
ਧੇਨੁ ਕੋ ਜਿਵਾਇ, ਦਈ ਤਸਬੀ, ਸੁ ਮੁਕਤਾ।
ਖਾਯੋ ਸੋ ਬਤਾਯੋ, ਖਟ ਰਿਤੁ ਫਲ ਏਕਠੈ ਕੈ,

ਆਗ ਪਰ ਬਾਗ ਭਾ, ਸਮਾਧਿ ਸੰਗ ਜੁਗਤਾ।
ਅੱਸੂ ਦਰਿਆਈ, ਜੇਠ ਸੀਤਲ ਚਲਾਈ, ਬਾਉ,
ਭੂਮ ਕੋ ਉਚਾਈ, ਕਹਿ ਸੰਤੋਕ ਸਿੰਘ ਬਕਤਾਂ ॥40 ॥[91]

ਜਿਸ ਪੋਥੀ ਤੋਂ ਭਾਈ ਸਾਹਿਬ ਨੇ ਇਨ੍ਹਾਂ ਕਰਾਮਾਤਾਂ ਬਾਰੇ ਲਿਖਿਆ ਹੈ ਉਸ ਬਾਰੇ ਭਾਈ ਵੀਰ ਸਿੰਘ ਲਿਖਦੇ ਹਨ, ਚਾਹੇ ਤਾਂ ਇਹ ਗੱਲ ਕੁਦਰਤ ਨਾਲ ਹੋਈ ਕਿ ਇਕ ਸਾਧੂ ਆਪਣੀ ਪੋਥੀ ਭੁੱਲ ਗਿਆ ਤੇ ਚਾਹੇ ਉਹ ਰਾਮਰਾਈਆ ਸੰਤ ਸੀ, ਇਸ ਤਰਕੀਬ ਨਾਲ ਆਪਣੇ ਬਜ਼ੁਰਗ ਦੀਆਂ ਕਰਾਮਾਤਾਂ ਦਾ ਵੇਰਵਾ ਉੱਥੇ ਛੋੜ ਆਇਆ ਜਿਸ ਨੂੰ ਕਵੀ ਜੀ ਨੇ ਸ਼ਰਧਾ ਭਾਵ ਨਾਲ ਬਿਨਾਂ ਛਾਣਬੀਣ ਕੀਤੇ ਆਪਣੇ ਗ੍ਰੰਥ ਵਿਚ ਲਿਖ ਲਿਆ।[92]

ਇਨ੍ਹਾਂ ਕਰਾਮਾਤਾਂ ਵਿਚੋਂ ਕਈ ਇਤਿਹਾਸਕ ਕਸਵੱਟੀ ਤੇ ਵੀ ਪੂਰੀਆਂ ਨਹੀਂ ਉਤਰਦੀਆਂ ਇਸ ਕਰਕੇ ਭਾਈ ਵੀਰ ਸਿੰਘ ਨੇ ਵੀ ਇਨ੍ਹਾਂ ਦੀ ਆਲੋਚਨਾ ਕੀਤੀ ਹੈ।[93]

ਭਾਈ ਸੰਤੋਖ ਸਿੰਘ ਗੁਰੂ ਤੇਗ਼ ਬਹਾਦਰ ਜੀ ਦਾ ਜੀਵਨ ਇਤਿਹਾਸ ਲਿਖਦੇ ਹੋਏ ਇਕ ਪ੍ਰਸੰਗ ਵਿਚ ਜ਼ਿਕਰ ਕਰਦੇ ਹਨ ਕਿ ਗੁਰੂ ਤੇਗ਼ ਬਹਾਦਰ ਜੀ ਕੈਦਖਾਨੇ ਵਿਚੋਂ ਬਿਨਾਂ ਦਰਵਾਜ਼ਾ ਖੋਲ੍ਹੇ ਸਿੱਖ ਦੇ ਘਰ ਭੋਜਨ ਛਕਣ ਪਹੁੰਚ ਜਾਂਦੇ ਹਨ।[94] ਇਕ ਹੋਰ ਪ੍ਰਸੰਗ ਵਿਚ ਸਿੱਖਾਂ ਦੇ ਕਹਿਣ ਤੇ ਗੁਰੂ ਗੋਬਿੰਦ ਸਿੰਘ ਜੀ ਮੀਂਹ ਪੁਆਉਂਦੇ ਤੇ ਫਿਰ ਬੰਦ ਕਰਵਾਉਂਦੇ ਹਨ।[95]

ਕਈ ਹੋਰ ਕਰਾਮਾਤੀ ਤੇ ਚਮਤਕਾਰੀ ਰੰਗਣ ਵਿਚ ਰੰਗੀਆਂ ਕਥਾ ਕਹਾਣੀਆਂ ਤੇ ਸਾਖੀਆਂ ਇਸ ਗ੍ਰੰਥ ਵਿਚ ਵੇਖਣ ਨੂੰ ਮਿਲਦੀਆਂ ਹਨ ਜਿਹੜੀਆਂ ਕਿ ਗੁਰਮਤਿ ਸਿਧਾਤਾਂ ਦੇ ਅਨੁਕੂਲ ਨਹੀਂ ਹਨ। ਗੁਰੂ ਸਾਹਿਬਾਨ ਨੇ ਵੀ ਦੁਨਿਆਵੀ ਕਰਾਮਾਤਾਂ ਦਿਖਾਉਣ ਤੋਂ ਇਨਕਾਰ ਕੀਤਾ ਹੈ ਅਤੇ ਗੁਰਬਾਣੀ ਸਾਡੇ ਕੋਲ ਇਸ ਗੱਲ ਦੀ ਗਵਾਹ ਹੈ। ਗੁਰੂ ਗੋਬਿੰਦ ਸਿੰਘ ਜੀ ਨੂੰ ਜਦੋਂ ਇਕ ਵਾਰ ਕਰਾਮਾਤ ਦਿਖਾਉਣ ਲਈ ਕਿਹਾ ਗਿਆ ਤਾਂ ਗੁਰੂ ਸਾਹਿਬ ਨੇ ਆਪਣੀ ਤਲਵਾਰ ਮਿਆਨ ਵਿਚੋਂ ਕੱਢ ਕੇ ਕਿਹਾ ਕਿ ਇਹੋ ਹੀ ਕਰਾਮਾਤ ਹੈ। ਇਹ ਇਸ ਤਰ੍ਹਾਂ ਸਿਰ ਉਤਾਰ ਸਕਦੀ ਹੈ ਜਿਸ ਤਰ੍ਹਾਂ ਫਲ ਦਰੱਖ਼ਤ ਤੋਂ ਡਿੱਗਦਾ ਹੈ।[96]

### 8. ਗੁਰਬਾਣੀ ਦੇ ਨਾਲ ਕੱਚੀ ਬਾਣੀ

ਭਾਈ ਸੰਤੋਖ ਸਿੰਘ ਜੀ ਨੇ ਜਿੱਥੇ ਗੁਰ ਇਤਿਹਾਸ ਲਿਖਦੇ ਹੋਏ ਗੁਰਬਾਣੀ ਦੀਆਂ ਪੰਕਤੀਆਂ ਦੇ ਕੇ ਗੁਰਮਤਿ ਦੇ ਸਿਧਾਂਤਾਂ ਨੂੰ ਸਪੱਸ਼ਟ ਕੀਤਾ ਹੈ ਉਥੇ ਕਈ ਥਾਵਾਂ ਤੇ 'ਕੱਚੀ ਬਾਣੀ' ਨੂੰ ਗੁਰਬਾਣੀ ਜਾਂ ਗੁਰ ਵਾਕ ਆਦਿ ਵੀ ਲਿਖਿਆ ਹੈ। ਭਾਈ ਸੰਤੋਖ ਸਿੰਘ ਜੀ ਵਰਗੇ ਮਹਾਨ ਵਿਦਵਾਨ ਤੋਂ ਇਸ ਤਰ੍ਹਾਂ ਦੀ ਉਕਾਈ ਹੋਣੀ ਬਹੁਤ ਵੱਡੀ ਭੁੱਲ ਹੈ ਕਿਉਂਕਿ ਸਿੱਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਨੂੰ ਹੀ ਗੁਰੂ ਦਾ ਦਰਜਾ ਪ੍ਰਾਪਤ ਹੈ ਅਤੇ ਇਸ ਦੇ ਨਾਲ ਭਾਈ ਗੁਰਦਾਸ ਜੀ ਦੀਆਂ ਲਿਖਤਾਂ ਭਾਈ ਨੰਦ ਲਾਲ ਜੀ ਦੇ ਸਾਹਿਤ ਆਦਿ ਦੀ ਪ੍ਰਮਾਣਿਕਤਾ

ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ** ਦੀ ਸੰਪਾਦਨਾ ਕਰਨ ਦਾ ਇਕ ਵੱਡਾ ਕਾਰਣ ਇਹ ਵੀ ਸੀ ਕਿ ਉਸ ਵਕਤ ਕਈ ਹੋਰ ਲਿਖਾਰੀਆਂ ਨੇ ਵੀ ਆਪੋ ਆਪਣੀਆਂ ਰਚਨਾਵਾਂ ਦੀ ਅਖੀਰਲੀ ਲਾਈਨ ਵਿਚ 'ਨਾਨਕ' ਸ਼ਬਦ ਦੀ ਵਰਤੋਂ ਕਰਨੀ ਸ਼ੁਰੂ ਕਰ ਦਿੱਤੀ ਸੀ ਅਤੇ 'ਧੁਰ ਕੀ ਬਾਣੀ' ਵਿਚ ਮਿਲਾਵਟਾਂ ਹੋਣ ਦਾ ਖਤਰਾ ਪੈਦਾ ਹੋ ਗਿਆ ਸੀ ਜਿਵੇਂ ਕਿ ਸੋਢੀ ਮਿਹਰਬਾਨ ਦੀਆਂ ਹੇਠ ਲਿਖੀਆਂ ਕੁਝ ਕੁ ਲਾਈਨਾਂ ਤੋਂ ਸਪੱਸ਼ਟ ਹੈ—

1. *ਕਰਣ ਕਾਰਣ ਪ੍ਰਭੁ ਏਕ ਹੈ, ਦੂਸਰੁ ਨਾਹੀ ਕੋਇ।*
   *ਨਾਨਕ ਦਾਸ ਸੋਈ ਭਲਾ, ਜੋ ਕਰਿ ਵੇਖੈ ਸੋਇ*[97]
2. *ਜੋ ਹਰਿ ਭਾਵੈ, ਸੋ ਕਰੈ, ਕੀਆ ਕਿਛ ਨ ਹੋਇ*
   *ਥਾਪਿ ਉਥਾਪੇ ਘੜੀ ਮਹਿ ਦਾਸ ਨਾਨਕ ਏਕੋ ਸੋਇ*[98]

ਭਾਈ ਸੰਤੋਖ ਸਿੰਘ ਜੀ ਨੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਗੁਰਬਾਣੀ ਦੇ ਵਿਚ ਆਏ ਰਾਗਾਂ ਦੇ ਸਿਰਲੇਖਾਂ ਅਧੀਨ ਕਈ ਇਸ ਤਰ੍ਹਾਂ ਦੇ ਸ਼ਬਦ ਰਲਾ ਦਿੱਤੇ ਹਨ ਜਿਨ੍ਹਾਂ ਦੀ ਅਖੀਰਲੀ ਤੁਕ ਵਿਚ 'ਨਾਨਕ' ਸ਼ਬਦ ਆਇਆ ਹੈ। ਇਸ ਤਰ੍ਹਾਂ ਗੁਰਦੁਆਰਿਆਂ ਵਿਚ ਕਥਾ ਦੌਰਾਨ ਇਨ੍ਹਾਂ ਸ਼ਬਦਾਂ ਨੂੰ ਵੀ ਗੁਰਬਾਣੀ ਸਮਝ ਕੇ ਪੜ੍ਹਿਆ ਜਾ ਰਿਹਾ ਹੈ ਅਤੇ ਉਸੇ ਤਰ੍ਹਾਂ ਵਿਆਖਿਆ ਕੀਤੀ ਜਾ ਰਹੀ ਹੈ। ਕੱਚੀ ਬਾਣੀ ਦਾ ਵੀ ਪ੍ਰਚਾਰ ਹੋਈ ਜਾ ਰਿਹਾ ਹੈ ਅਤੇ ਇਹ ਇਸ ਮਹਾਨ ਰਚਨਾ ਦਾ ਹਿੱਸਾ ਬਣੀ ਹੋਈ ਹੈ ਜਿਸ ਨੂੰ ਕਦੇ ਵੀ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਇਸ ਗ੍ਰੰਥ ਵਿਚ ਵਿਦਮਾਨ ਕੱਚੀ ਬਾਣੀ ਹੇਠ ਲਿਖੀਆਂ ਜਿਲਦਾਂ, ਪੰਨਿਆਂ ਤੇ ਦੇਖੀ ਜਾ ਸਕਦੀ ਹੈ—

| **ਜਿਲਦ** | **ਪੰਨੇ** |
|---|---|
| ਤੀਜੀ | 453, 473, 474, 478, 520, 521, 542, 562, 564, 565, 587, 673 ਤੇ 674 |
| ਚੌਥੀ | 797, 906, 907, 908, 1040, 1043, 1074 ਤੇ 1075 |
| ਛੇਵੀਂ | 2170 |
| ਬਾਰ੍ਹਵੀਂ | 5120, 5162, 5163, 5168, 5184, 5188 |
| ਤੇਰ੍ਹਵੀਂ | 5570, 5574, 5575 |
| ਚੌਧਵੀਂ | 6079, 6102, 6106 |

ਭਾਈ ਸੰਤੋਖ ਸਿੰਘ ਜੀ ਕੱਚੀ ਬਾਣੀ ਦੀ ਪਹਿਚਾਣ ਕਿਉਂ ਨਹੀਂ ਕਰ ਸਕੇ ? ਪਤਾ ਨਹੀਂ। ਇਹ ਵੀ ਇਕ ਵੱਡਾ ਕਾਰਣ ਹੈ ਕਿ ਅਜੋਕੇ ਸਮੇਂ ਅੰਦਰ ਗੁਰਦੁਆਰਿਆਂ ਦੇ ਪ੍ਰਬੰਧਕ ਇਹ ਮਿਲਾਵਟਾਂ ਦੇਖ ਕੇ ਭੰਬਲ ਭੂਸੇ ਵਿਚ ਪੈ ਜਾਂਦੇ ਹਨ ਤੇ ਇਸ ਗ੍ਰੰਥ ਵਿਚੋਂ ਕਥਾ ਕਰਵਾਉਣ ਤੇ ਕਿੰਤੂ ਪ੍ਰੰਤੂ ਕਰ ਰਹੇ ਹਨ।

**9. ਨਸ਼ੇ**

ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਮਨੁੱਖਤਾ ਨੂੰ ਝੂਠੇ ਨਸ਼ਿਆਂ ਤੋਂ ਵਰਜਿਆ

ਹੈ। ਜਿਨ੍ਹਾਂ ਦੇ ਪੀਣ ਨਾਲ ਆਪਣੇ ਪਰਾਏ ਦੀ ਸੋਝੀ ਨਹੀਂ ਰਹਿੰਦੀ।[99] ਭਗਤ ਕਬੀਰ ਜੀ ਵੀ ਭੰਗ, ਮੱਛੀ ਤੇ ਸ਼ਰਾਬ ਆਦਿ ਖਾਣ ਪੀਣ ਵਾਲਿਆਂ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ ਕਰਦੇ ਹੋਏ ਲਿਖਦੇ ਹਨ ਕਿ ਇਨ੍ਹਾਂ ਦੇ ਸੇਵਨ ਨਾਲ ਤੀਰਥ, ਵਰਤ, ਨੇਮ ਆਦਿ ਪੁੰਨ ਕੀਤੇ ਖਤਮ ਹੋ ਜਾਂਦੇ ਹਨ।[100] ਨਸ਼ਿਆਂ ਦੇ ਬੁਰੇ ਅਸਰ ਕਾਰਣ ਹੀ ਅੱਜ ਸੰਸਾਰ ਭਰ ਵਿਚ ਇਨ੍ਹਾਂ ਵਿਰੁੱਧ ਇਕ ਲਹਿਰ ਚੱਲੀ ਹੋਈ ਹੈ।

ਭਾਈ ਸੰਤੋਖ ਸਿੰਘ ਜੀ ਦੇ ਰਚੇ ਸਿੱਖ ਸਾਹਿਤ ਅੰਦਰ ਨਸ਼ਿਆਂ ਦੇ ਵਿਰੁੱਧ ਵੀ ਤੇ ਨਸ਼ਿਆਂ ਦੇ ਸੇਵਨ ਬਾਰੇ ਵੀ ਲਿਖਤਾਂ ਮਿਲਦੀਆਂ ਹਨ ਜਿਸ ਕਰਕੇ ਇਸ ਪੱਖ ਤੇ ਵਿਚਾਰ ਕਰਨੀ ਬਣਦੀ ਹੈ।

ਭਾਈ ਸਾਹਿਬ ਤੰਬਾਕੂ ਦੇ ਅਵਗੁਣਾਂ ਬਾਰੇ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਗੁਰੂ ਗੋਬਿੰਦ ਜੀ ਨੇ ਸਿੱਖਾਂ ਨੂੰ ਇਸ ਦੇ ਸੇਵਨ ਤੋਂ ਵਰਜਿਆ ਹੈ। ਉਨ੍ਹਾਂ ਦੇ ਜੀਵਨ ਇਤਿਹਾਸ ਵਿਚ ਇਕ ਪ੍ਰਸੰਗ ਵਿਚ ਲਿਖਦੇ ਹਨ ਕਿ ਇੱਕ ਵਾਰ ਜਦੋਂ ਸਿੱਖਾਂ ਨੇ ਗੁਰੂ ਜੀ ਨੂੰ ਇਸ ਦੇ ਅਵਗੁਣਾਂ ਬਾਰੇ ਪੁੱਛਿਆ ਤਾਂ ਉਨ੍ਹਾਂ ਨੇ ਸ਼ਿਵ ਤੇ ਉਨ੍ਹਾਂ ਦੇ ਪੁੱਤਰ ਸਕੰਦ ਵਿਚਕਾਰ ਤੰਬਾਕੂ ਦੇ ਅਵਗੁਣਾਂ ਬਾਰੇ ਹੋਈ ਗੱਲਬਾਤ ਦਾ ਹਵਾਲਾ ਦੇ ਕੇ ਇਸ ਦੇ ਸੇਵਨ ਦੀ ਨਿੰਦਿਆ ਕੀਤੀ[101] ਅਤੇ ਸਿੱਖਾਂ ਨੂੰ ਕਿਹਾ ਕਿ ਤੰਬਾਕੂ ਅਤੇ ਸ਼ਰਾਬ ਦਾ ਸੇਵਨ ਨਹੀਂ ਕਰਨਾ ਕਿਉਂਕਿ ਸ਼ਾਸਤਰ ਵੀ ਤੰਬਾਕੂ ਨੂੰ ਖਾਣ ਪੀਣ ਯੋਗ ਨਹੀਂ ਮੰਨਦੇ। ਉਹ ਤਾਂ ਇਥੋਂ ਤੱਕ ਵੀ ਕਹਿੰਦੇ ਹਨ ਕਿ ਸਿੱਖ ਮਰਦਾ ਭਾਵੇਂ ਮਰ ਜਾਵੇ ਪਰ ਜਗਤ ਜੂਠ ਦਾ ਸੇਵਨ ਨਾ ਕਰੇ। ਸਿੱਖਾਂ ਨੂੰ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ ਸ਼ਰਾਬ, ਪੀਣ ਵਾਲਿਆਂ ਦੀਆਂ ਸੱਤ ਕੁੱਲਾਂ ਨੂੰ ਖਤਮ ਕਰ ਦਿੰਦੀ ਹੈ ਜਦ ਕਿ ਭੰਗ ਪੀਣ ਨਾਲ ਸਰੀਰ ਖਤਮ ਹੋ ਜਾਂਦਾ ਹੈ। ਇਸੇ ਤਰ੍ਹਾਂ ਤੰਬਾਕੂ ਪੀਣ ਵਾਲਿਆਂ ਦੀਆਂ ਤਾਂ ਸਭ ਕੁਲਾਂ ਦਾ ਨਾਸ਼ ਹੋ ਜਾਂਦਾ ਹੈ।[102]

ਭਾਈ ਸੰਤੋਖ ਸਿੰਘ ਜੀ ਗੁਰੂ ਗੋਬਿੰਦ ਸਿੰਘ ਦੇ ਜੀਵਨ ਇਤਿਹਾਸ ਦੀ ਇਕ ਘਟਨਾ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਇਕ ਵਾਰ ਗੁਰੂ ਜੀ ਯੁੱਧ ਲਈ ਮੈਦਾਨੀ ਜੰਗ ਵੱਲ ਘੋੜੇ ਤੇ ਜਾ ਰਹੇ ਸਨ ਤਾਂ ਚੱਲਦਾ ਚੱਲਦਾ ਘੋੜਾ ਇਕ ਦਮ ਖੜ੍ਹ ਗਿਆ ਕਿਉਂਕਿ ਅੱਗੇ ਤੰਬਾਕੂ ਦਾ ਖੇਤ ਸੀ। ਇੱਥੇ ਵੀ ਗੁਰੂ ਜੀ ਨੇ ਸਿੰਘਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਅੰਮ੍ਰਿਤਧਾਰੀ ਸਿੰਘਾਂ ਨੇ ਇਸ ਦਾ ਸੇਵਨ ਨਹੀਂ ਕਰਨਾ।[103]

ਤੰਬਾਕੂ ਦੀ ਵਰਤੋਂ ਨਾਲ ਸਰੀਰਕ ਤੇ ਮਾਨਸਿਕ ਨੁਕਸਾਨ ਬਾਰੇ ਭਾਈ ਸੰਤੋਖ ਸਿੰਘ ਨੇ ਜਿਲਦ ਤੇਰ੍ਹਵੀਂ ਦੇ ਪੰਨਾ 5585 ਤੋਂ 5589 ਤੱਕ ਵਿਸਥਾਰ ਵਿਚ ਲਿਖਿਆ ਹੈ।

ਜਿੱਥੇ ਭਾਈ ਸੰਤੋਖ ਸਿੰਘ ਨੇ ਤੰਬਾਕੂ ਦੇ ਸੇਵਨ ਦੀ ਨਿੰਦਾ ਕੀਤੀ ਹੈ ਉੱਥੇ ਨਾਲ ਹੀ ਭੰਗ, ਸੁੱਖਾ ਅਤੇ ਅਫ਼ੀਮ ਆਦਿ ਨਸ਼ਿਆਂ ਦੀ ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਦੁਆਰਾ ਵਰਤੋਂ ਕੀਤੀ ਵੀ ਲਿਖੀ ਹੈ ਜੋ ਨਾ ਤਾਂ ਸੱਚ ਹੋ ਸਕਦੀ ਹੈ ਨਾ ਗੁਰਮਤਿ ਅਨੁਸਾਰੀ। ਪਤਾ ਨਹੀਂ ਭਾਈ ਸੰਤੋਖ ਸਿੰਘ ਜੀ ਨੇ ਇਸ ਤਰ੍ਹਾਂ ਦੀਆਂ

ਗੁਰਮਤਿ ਵਿਰੋਧੀ ਗੱਲਾਂ ਕਿਸ ਅਸਰ ਅਧੀਨ ਲਿਖੀਆਂ। ਇਸ ਸੰਭਾਵਨਾ ਤੋਂ ਵੀ ਇਨਕਾਰੀ ਨਹੀਂ ਹੋਇਆ ਜਾ ਸਕਦਾ ਕਿ ਕਿਸੇ ਗੁਰੂ ਘਰ ਦੇ ਦੋਖੀ ਨੇ ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਦੀਆਂ ਉੱਚੀਆਂ ਸੁੱਚੀਆਂ ਸ਼ਖਸੀਅਤਾਂ ਨੂੰ ਦਾਗ ਲਗਾਉਣ ਲਈ ਸ਼ਰਾਰਤ ਵਸ ਇਹ ਮਿਲਾਵਟਾਂ ਕਰ ਜਾਂ ਕਰਵਾ ਦਿੱਤੀਆਂ ਹੋਣ। ਇਨ੍ਹਾਂ ਬਾਰੇ ਪੱਕੇ ਤੌਰ 'ਤੇ ਕੁਝ ਵੀ ਕਹਿਣਾ ਜਾਂ ਲਿਖਣਾ ਬਹੁਤ ਮੁਸ਼ਕਲ ਹੈ।

ਗੁਰੂ ਹਰਿਗੋਬਿੰਦ ਜੀ ਦੇ ਬੀਰ ਰਸੀ ਸਰੂਪ ਦਾ ਵਰਨਣ ਕਰਦਿਆਂ ਕਰਦਿਆਂ ਇਕ ਥਾਂ ਤੇ ਲਿਖਦੇ ਹਨ ਕਿ ਗੁਰੂ ਜੀ ਦਾ ਸੁੱਖਾ ਛਕ ਕੇ ਸੁਚੇਤ ਹੋਏ ਤੇ ਘੋੜੇ ਤੇ ਚੜ੍ਹ ਕੇ ਬਾਹਰ ਗਏ[104] ਜਦ ਕਿ ਹੋਰ ਕਿਸੇ ਵੀ ਇਤਿਹਾਸਕਾਰ ਜਾਂ ਲਿਖਾਰੀ ਨੇ ਇਹ ਗੱਲ ਨਹੀਂ ਲਿਖੀ। ਇਕ ਹੋਰ ਥਾਂ ਤੇ ਗੁਰੂ ਜੀ ਨੂੰ ਨਸ਼ੇ ਦਾ ਸੇਵਨ ਕਰਦੇ ਲਿਖਿਆ ਹੈ।[105]

ਗੁਰੂ ਤੇਗ਼ ਬਹਾਦਰ ਜੀ ਨੂੰ ਮਤੀ ਦਾਸ ਜੀ ਕਹਿੰਦੇ ਹਨ ਕਿ ਤੁਰਕਾਂ ਨੇ ਆਪ ਜੀ ਦੀ ਤੌਹੀਨ ਕੀਤੀ ਹੈ। ਇਨ੍ਹਾਂ ਦਾ ਨਾਸ਼ ਕਰ ਦਿਉ। ਗੁਰੂ ਤੇਗ਼ ਬਹਾਦਰ ਜੀ ਨੇ ਮਤੀਦਾਸ ਨੂੰ ਦੱਸਿਆ ਕਿ ਗੁਰੂ ਨਾਨਕ ਜੀ ਨੇ ਭੰਗ ਲੈ ਕੇ ਬਾਬਰ ਨੂੰ ਹਿੰਦ ਦਾ ਰਾਜ ਦਿੱਤਾ।[106] ਇਹ ਬੜੀ ਹਾਸੋਹੀਣੀ ਗੱਲ ਹੈ।

ਇਸੇ ਤਰ੍ਹਾਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਸਿੰਘਾਂ ਦੁਆਰਾ, ਸੁੱਖਾ, ਭੰਗ ਤੇ ਅਫੀਮ ਦੀ ਵਰਤੋਂ ਬਾਰੇ ਵੀ ਭਾਈ ਸੰਤੋਖ ਸਿੰਘ ਨੇ ਲਿਖਿਆ ਹੈ।

ਪਾਉਂਟਾ ਸਾਹਿਬ ਵਿਖੇ ਗੁਰੂ ਜੀ ਦੇ ਰਹਿਣ ਸਮੇਂ ਗੁਰੂ ਜੀ ਦੀ ਨਿਤ ਕਿਰਿਆ ਤੇ ਚਾਨਣ ਪਾਉਂਦੇ ਹੋਏ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਦੁਪਹਿਰ ਦੇ ਆਰਾਮ ਤੋਂ ਬਾਅਦ ਜਦੋਂ ਉਠਦੇ ਸਨ ਤਾਂ ਗੁਰੂ ਸਾਹਿਬ ਤੇ ਸਿੱਖਾਂ ਦੇ ਪੀਣ ਲਈ ਸੁੱਖਾ ਤਿਆਰ ਹੁੰਦਾ ਸੀ ਤੇ ਸਾਰੇ ਉਸ ਨਾਲ ਅਫੀਮ ਲੈਂਦੇ ਸਨ ਅਤੇ ਫਿਰ ਘੋੜਿਆਂ ਤੇ ਚੜ੍ਹ ਕੇ ਬਾਹਰ ਚਾਲੇ ਪਾਉਂਦੇ ਸਨ।[107] ਭੰਗਾਣੀ ਦੇ ਯੁੱਧ ਤੋਂ ਬਾਅਦ ਗੁਰੂ ਜੀ ਜਦੋਂ ਅਨੰਦਪੁਰ ਚਲੇ ਜਾਂਦੇ ਹਨ ਤਾਂ ਕਵੀ ਜੀ ਅਨੁਸਾਰ ਉੱਥੇ ਉਹ ਤੀਸਰੇ ਪਹਿਰ ਉੱਠ ਕੇ ਸ਼ਰਦਾਈ ਦੇ ਨਾਲ ਭੰਗ ਖਾਂਦੇ ਸਨ।[108] ਆਪ ਲਿਖਦੇ ਹਨ ਕਿ ਗੁਰੂ ਜੀ ਲਈ ਸਿੱਖ ਨੇ ਗਰੀ ਬਦਾਮ ਪਾ ਕੇ ਸ਼ਰਦਾਈ ਤਿਆਰ ਕਰਵਾਈ ਤੇ ਭੰਗ ਪੁਆ ਕੇ ਘੋਟਣੇ ਨਾਲ ਘੁਟਵਾਈ। ਜਦੋਂ ਸੇਵਕਾਂ ਨੇ ਇਹ ਤਿਆਰ ਕਰਕੇ ਲੈ ਆਂਦੀ ਤਾਂ ਸਾਰਿਆਂ ਨੇ ਅਫ਼ੀਮ ਨਾਲ ਛਕੀ ਅਤੇ ਉਸ ਦਿਨ ਤੋਂ ਬਾਅਦ ਹਰ ਰੋਜ਼ ਜ਼ਿਆਦਾ ਅਫੀਮ ਖਾਣ ਲੱਗੇ।[109] ਦੇਵੀ ਪ੍ਰਗਟ ਹੋਣ ਦੇ ਪ੍ਰਸੰਗ ਵਿਚ ਵੀ ਜਦੋ ਗੁਰੂ ਜੀ ਨੂੰ ਹਵਨ ਦੇ ਕੋਲ ਬੈਠੇ ਦਰਸਾਇਆ ਗਿਆ ਹੈ ਤਾਂ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਇਕ ਦਿਨ ਗੁਰੂ ਜੀ ਨੇ ਸੁੱਖਾ ਤੇ ਅਫੀਮ ਛਕੀ ਤੇ ਫਿਰ ਘੋੜੇ ਤੇ ਸਵਾਰ ਹੋ ਕੇ ਸ਼ਿਕਾਰ ਕਰਨ ਗਏ।[110] ਗੁਰੂ ਜੀ ਖਾਲਸੇ ਨੂੰ ਗੁਰਮਤਿ ਦੇ ਉਪਦੇਸ਼ ਦਿੰਦੇ ਹੋਏ ਉਨ੍ਹਾਂ ਨੂੰ ਉੱਚਾ ਸੁੱਚਾ ਜੀਵਨ ਬਤੀਤ ਕਰਨ ਲਈ ਅਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਦਿੰਦੇ ਹਨ ਪਰ ਇਸੇ ਦੌਰਾਨ ਹੀ ਭਾਈ ਸੰਤੋਖ ਸਿੰਘ ਜੀ ਪਤਾ ਨਹੀਂ ਕਿਸ ਅਸਰ ਅਧੀਨ ਉਨ੍ਹਾਂ ਦੇ ਮੁਖਾਰਬਿੰਦ ਤੋਂ ਇਹ ਵੀ ਅਖਵਾਉਂਦੇ ਹਨ ਕਿ ਪੰਥ ਵਿਚ ਸੋਫੀ

ਤੇ ਸ਼ੂੰਮ ਲਈ ਕੋਈ ਜਗ੍ਹਾ ਨਹੀਂ। ਗੁਰੂ ਜੀ ਸਿੱਖਾਂ ਨੂੰ ਕਹਿੰਦੇ ਹਨ ਕਿ ਯੁੱਧ ਆਦਿ ਸਮੇਂ ਨਸ਼ਿਆਂ ਦੀ ਜ਼ਰੂਰਤ ਪੈਂਦੀ ਹੈ ਅਤੇ ਸਾਰੇ ਨਸ਼ਿਆਂ ਤੋਂ ਉੱਤਮ ਨਸ਼ਾ ਸ਼ੁੱਖਾ/ਭੰਗ ਹੈ ਕਿਉਂਕਿ ਸ਼ਿਵ ਜੀ ਆਦਿਕ ਵੀ ਇਹ ਖਾਂਦੇ ਸਨ।[111]

ਗੁਰੂ ਗੋਬਿੰਦ ਸਿੰਘ ਜੀ ਰਾਤ ਨੂੰ ਚਮਕੌਰ ਦੀ ਗੜ੍ਹੀ ਵਿਚੋਂ ਰਵਾਨਾ ਹੋਏ ਤੇ ਮਾਛੀਵਾੜੇ ਕੋਲ ਜਾ ਕੇ ਸਾਹ ਲਿਆ। ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਗੁਰੂ ਜੀ ਦਾ ਅਫੀਮ ਖਾਣ ਦਾ ਸਮਾਂ ਹੋ ਚੁੱਕਾ ਸੀ ਇਸ ਲਈ ਬਾਰ ਬਾਰ ਉਬਾਸੀਆਂ ਆਉਣ ਲੱਗੀਆਂ। ਉਸ ਵਕਤ ਉਨ੍ਹਾਂ ਕੋਲ ਅਫੀਮ ਨਹੀਂ ਸੀ ਇਸ ਲਈ ਅੱਕ ਦੇ ਬੂਟੇ ਤੋਂ ਪੱਤੇ ਤੋੜ ਕੇ ਅੱਕ ਦਾ ਦੁੱਧ ਚੋ ਕੇ ਪੀ ਲਿਆ ਅਤੇ ਨਸ਼ੇ ਤੇ ਥਕਾਵਟ ਕਾਰਣ ਜੰਗਲ ਦੇ ਵਿਚ ਹੀ ਸੌਂ ਗਏ।[112] ਇਕ ਹੋਰ ਥਾਂ ਤੇ ਲਿਖਦੇ ਹਨ ਕਿ ਜਦੋਂ ਭਾਈ ਗੁਲਾਬਾ ਗੁਰੂ ਜੀ ਪਾਸ ਆਇਆ ਤਾਂ ਗੁਰੂ ਜੀ ਨੇ ਕਿਹਾ ਕਿ ਅੱਕ ਦਾ ਦੁੱਧ ਪੀਣ ਨਾਲ ਖੁਸ਼ਕੀ ਹੋ ਗਈ ਇਸ ਲਈ ਸੁੱਖਾ ਮਿਰਚਾਂ ਲੈ ਕੇ ਆ। ਇਹ ਵੀ ਲਿਖਿਆ ਹੈ ਕਿ ਭਾਈ ਮਾਨ ਸਿੰਘ ਕੋਲ ਥੋੜ੍ਹਾ ਜਿਹਾ ਸੀ ਜੋ ਉਸ ਨੇ ਤਿਆਰ ਕਰਕੇ ਗੁਰੂ ਜੀ ਨੂੰ ਦਿੱਤਾ ਤੇ ਉਨ੍ਹਾਂ ਪੀਤਾ। ਉਪਰੰਤ ਉਸ ਨੂੰ ਵਰ ਦਿੱਤੇ। ਭਾਈ ਗੁਲਾਬਾ ਵੀ ਲੈ ਆਇਆ ਤੇ ਗੁਰੂ ਜੀ ਨੇ ਉਹ ਵੀ ਪੀ ਲਿਆ।[113]

ਭਾਈ ਸੰਤੋਖ ਸਿੰਘ ਇੱਥੋਂ ਤੱਕ ਲਿਖਦੇ ਹਨ ਕਿ ਗੁਰੂ ਜੀ ਨੇ ਸਿੱਖਾਂ ਨੂੰ ਸੁੱਖਾ ਤੇ ਭੰਗ ਛੱਕਣ ਲਈ ਕਿਹਾ ਕਿਉਂਕਿ ਭੰਗ ਚਿੰਤਾ ਨੂੰ ਖਤਮ ਕਰਦੀ ਹੈ ਤੇ ਸੁੱਖ ਦਿੰਦੀ ਹੈ। ਇਸੇ ਤਰ੍ਹਾਂ ਖਾਲਸੇ ਨੂੰ ਮਿਰਚ ਸਮੇਤ ਸੁੱਖਾ ਛਕਣਾ ਚਾਹੀਦਾ ਹੈ ਕਿਉਂਕਿ ਇਸ ਨਾਲ ਦੁਖ ਦੂਰ ਹੁੰਦੇ ਹਨ।[114]

ਉਪਰੋਕਤ ਤੋਂ ਸਪੱਸ਼ਟ ਹੈ ਕਿ ਭਾਈ ਸੰਤੋਖ ਸਿੰਘ ਜੀ ਨੇ ਨਸ਼ਿਆਂ ਬਾਰੇ ਸੁਣੀਆਂ ਸੁਣਾਈਆਂ ਗੱਲਾਂ ਤੇ ਮਨਘੜਤ ਕਹਾਣੀਆਂ ਲਿਖੀਆਂ ਹਨ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਸਿੱਖਾਂ ਨੂੰ ਇਨ੍ਹਾਂ ਨਸ਼ਿਆਂ ਤੋਂ ਵਰਜਿਆ ਹੈ। ਅਸਲ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਜੰਗਾਂ ਯੁੱਧਾਂ ਦੇ ਸਮੇਂ ਥਕਾਵਟ ਆਦਿ ਨੂੰ ਦੂਰ ਕਰਨ ਲਈ ਸਿੰਘਾਂ ਨੇ ਸੁੱਖੇ ਤੇ ਭੰਗ ਦੀ ਕਦੇ ਕਦਾਈ ਵਰਤੋਂ ਕਰਨੀ ਸ਼ੁਰੂ ਕੀਤੀ ਹੋਵੇਗੀ। ਭਾਈ ਵੀਰ ਸਿੰਘ ਇਸ ਬਾਰੇ ਲਿਖਦੇ ਹਨ, ਨਿਹੰਗ ਸਿੰਘਾਂ ਵਿਚ ਤਾਂ ਠਾਣਾ ਹੀ ਲਾ ਬੈਠੀ ਤੇ ਐਨੀ ਵਧੀ ਕਿ ਉਸ ਸੰਪਰਦਾ ਨੂੰ ਹੀ ਨਿਰਬਲ ਕਰ ਗਈ।[115] ਇਸ ਕਰਕੇ ਹੀ ਨਿਹੰਗ ਸਿੰਘਾਂ ਨੇ ਇਨ੍ਹਾਂ ਦੇ ਹੱਕ ਵਿਚ ਗੱਲਾਂ ਬਣਾਈਆਂ ਅਤੇ ਭਾਈ ਸੰਤੋਖ ਸਿੰਘ ਨੇ ਵੀ ਬਿਨਾਂ ਪੜਤਾਲ ਕੀਤੀਆਂ ਲਿਖ ਲਈਆਂ।

ਗੁਰੂ ਗੋਬਿੰਦ ਸਿੰਘ ਜੀ ਦੁਆਰਾ ਅਫੀਮ ਆਦਿ ਦਾ ਸੇਵਨ ਕਰਨਾ ਲਿਖ ਕੇ ਭਾਈ ਸੰਤੋਖ ਸਿੰਘ ਨੇ ਚੰਗਾ ਨਹੀਂ ਕੀਤਾ। ਭਾਵੇਂ ਉਨ੍ਹਾਂ ਨੇ ਉਸ ਵਕਤ ਦੇ ਪ੍ਰਾਪਤ ਸੋਮਿਆਂ ਅਨੁਸਾਰ ਹੀ ਇਤਿਹਾਸ ਲਿਖਿਆ ਹੈ ਪਰ ਫੇਰ ਵੀ ਇਤਨੇ ਵੱਡੇ ਵਿਦਵਾਨ ਹੋਣ ਦੇ ਨਾਤੇ ਉਨ੍ਹਾਂ ਨੂੰ ਇਨ੍ਹਾਂ ਗੁਰਮਤਿ ਵਿਰੋਧੀ ਗੱਲਾਂ ਦਾ ਖ਼ਾਸ ਤੌਰ 'ਤੇ ਖਿਆਲ ਰੱਖਣਾ ਬਣਦਾ ਸੀ। ਭਾਈ ਵੀਰ ਸਿੰਘ ਲਿਖਦੇ ਹਨ, ਕਵਿ ਜੀ ਨੇ ਗੁਰ ਬਿਲਾਸ ਭਾਈ ਸੁੱਖਾ ਸਿੰਘ ਤੋਂ ਭੰਗ ਅਫੀਮ ਦਾ ਖਿਆਲ ਲੈ ਕੇ ਰਵਾਯਤਨ ਸੁਣ ਕੇ ਆਪਣੀ ਖੋਜ ਕੀਤੇ ਬਿਨਾਂ ਹੀ ਲਿਖਿਆ ਹੈ।[116]

## 10. ਕਰਮਕਾਂਡ

ਗੁਰਮਤਿ ਅਨੁਸਾਰ ਕਰਮਕਾਂਡ ਕਰਨੇ ਮਨ੍ਹਾਂ ਹਨ ਅਤੇ ਭਾਈ ਸੰਤੋਖ ਸਿੰਘ ਨੇ ਵੀ ਇਨ੍ਹਾਂ ਦੀ ਨਿਖੇਧੀ ਕੀਤੀ ਹੈ ਜਿਸ ਬਾਰੇ ਵਿਸਥਾਰ ਵਿਚ ਜ਼ਿਕਰ ਤੀਜੇ ਅਧਿਆਏ ਵਿਚ ਆ ਚੁੱਕਾ ਹੈ। ਪਰ ਕਈ ਥਾਵਾਂ ਤੇ ਭਾਈ ਸੰਤੋਖ ਸਿੰਘ ਨੇ ਗੁਰੂ ਸਾਹਿਬ ਨੂੰ ਕਰਮਕਾਂਡੀ ਵੀ ਦਿਖਾਇਆ ਹੈ। ਉਦਾਹਰਣ ਵਜੋਂ ਉਹ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਬੀਬੀ ਸੁਲੱਖਣੀ ਦੇ ਬੇਨਤੀ ਕਰਨ ਤੇ ਆਪਣੇ ਜੋਤੀ ਜੋਤ ਸਮਾਉਣ ਨੂੰ ਦੋ ਦਿਨਾਂ ਲਈ ਅੱਗੇ ਪਾ ਕੇ[117] ਆਪਣੇ ਪਿਤਾ ਕਾਲੂ ਜੀ ਦਾ ਸ਼ਰਾਧ ਕਰਵਾਇਆ ਅਤੇ ਸੈਂਕੜੇ ਬ੍ਰਾਹਮਣਾਂ ਨੂੰ ਭੋਜਨ ਛਕਾਇਆ।[118]

ਭਾਈ ਸੰਤੋਖ ਸਿੰਘ ਨੇ ਇਹ ਪ੍ਰਸੰਗ ਹਿੰਦਾਲੀਆ ਵੱਲੋਂ ਲਿਖਵਾਈ ਗਈ *ਭਾਈ ਬਾਲੇ ਵਾਲੀ ਜਨਮ ਸਾਖੀ* ਦੇ ਅਧਾਰ ਤੇ ਲਿਖਿਆ ਹੈ ਜਦ ਕਿ ਇਹੋ ਜਿਹੀਆਂ ਮਿਲਾਵਟਾਂ ਵਾਲੀਆਂ ਸਾਖੀਆਂ ਉਨ੍ਹਾਂ ਨੂੰ ਇਸ ਗ੍ਰੰਥ ਵਿਚ ਨਹੀਂ ਲਿਖਣੀਆਂ ਚਾਹੀਦੀਆਂ ਸਨ। ਭਾਈ ਵੀਰ ਸਿੰਘ ਵੀ ਖੇਦ ਪ੍ਰਗਟ ਕਰਦੇ ਹੋਏ ਲਿਖਦੇ ਹਨ, ਸਾਖੀਆਂ ਲਿਖਣ ਵਾਲੇ ਲਿਖਦੇ ਲਿਖਦੇ ਗੁਰੂ ਜੀ ਨੂੰ ਐਉਂ ਵਰਨਣ ਕਰਨ ਲੱਗ ਜਾਂਦੇ ਹਨ ਜਿਵੇਂ ਉਹ ਆਪ ਅਲੱਗ ਹੁੰਦੇ ਹਨ। ਸਰਬੱਗ ਦੀ ਗਤੀ, ਸਰਬੱਗ ਦੇ ਅਟੱਲ ਵਾਕ, ਸਰਬੱਗ ਦੀ ਪੂਰਨ ਦ੍ਰਿਸ਼ਟੀ ਤੇ ਅਟੱਲ ਵੇਗ ਉਹਨਾਂ ਨੂੰ ਯਾਦ ਨਹੀਂ ਰਹਿੰਦੇ।[119] ਗੁਰੂ ਨਾਨਕ ਦੇਵ ਜੀ ਨੇ ਤਾਂ ਆਪ ਗੁਰਬਾਣੀ ਵਿਚ ਲਿਖਿਆ ਹੈ ਕਿ ਸ਼ਰਾਧ ਕਰਨੇ ਮਨਮੱਤ ਹਨ। ਉਹ ਸ਼ਰਾਧਾਂ ਤੇ ਬ੍ਰਾਹਮਣਾਂ ਨੂੰ ਦਿੱਤੇ ਜਾਣ ਵਾਲੇ ਭੋਜਨ, ਬਸਤਰਾਂ ਆਦਿ ਤੇ ਕਟਾਖਸ਼ ਕਰਦੇ ਹੋਏ ਲਿਖਦੇ ਹਨ ਕਿ ਜੇਕਰ ਕੋਈ ਚੋਰ ਚੋਰੀ ਕਰਕੇ ਆਪਣੇ ਪਿੱਤਰਾਂ ਦੇ ਨਾਂ ਤੇ ਸ਼ਰਾਧ ਕਰਵਾਏ ਤੇ ਚੋਰੀ ਦਾ ਮਾਲ ਬ੍ਰਾਹਮਣਾਂ ਆਦਿ ਨੂੰ ਦੇਵੇ ਤਾਂ ਉਹ ਸਾਰੇ ਅੱਗੇ ਪਕੜੇ ਜਾਣਗੇ।[120]

ਇਸੇ ਤਰ੍ਹਾਂ ਗੁਰਬਾਣੀ ਵਿਚ ਥਿਤ, ਵਾਰ, ਮਹੂਰਤ, ਲੱਚਰ ਕਿਸਮ ਦੇ ਗੀਤ ਗਾਣੇ, ਕੁੱਲ ਰੀਤੀਆਂ ਆਦਿ ਤੋਂ ਵਰਜਿਆ ਗਿਆ ਹੈ। ਪਰ ਭਾਈ ਸੰਤੋਖ ਸਿੰਘ ~~ਨੇ ਗੁਰ ਇਤਿਹਾਸ ਲਿਖਦਿਆਂ ਕਿਤੇ ਕਿਤੇ ਇਨ੍ਹਾਂ ਦਾ ਵੀ ਵਰਨਣ ਕੀਤਾ ਹੈ।~~ ਉਦਾਹਰਣ ਵਜੋਂ ਮਾਤਾ ਗੰਗਾ ਜੀ ਨੂੰ ਆਪਣੇ ਪੁੱਤਰ ਦੀ ਸਗਾਈ ਦੇ ਸਮੇਂ ਕਰਮਕਾਂਡ ਕਰਦੇ ਦਰਸਾਇਆ ਹੈ। ਗੁਰੂ ਅਰਜਨ ਦੇਵ ਜੀ ਗਣਕ ਜੋਤਸ਼ੀ ਨੂੰ ਬੁਲਾ ਕੇ ਮਹੂਰਤ ਤੇ ਲਗਨ ਆਦਿ ਦਾ ਸਮਾਂ ਪੁੱਛਦੇ ਹਨ।[121] ਗਣਪਤੀ ਆਦਿ ਦੀ ਪੂਜਾ ਕਰਨੀ ਲਿਖੀ ਹੈ[122] ਜਦ ਕਿ ਗੁਰਮਤਿ ਵਿਚ ਦੇਵੀ ਦੇਵ ਮਾਨਤਾ ਦੀ ਨਿਖੇਧੀ ਕੀਤੀ ਗਈ ਹੈ। ਗੁਰੂ ਹਰਿਗੋਬਿੰਦ ਜੀ ਦੀ ਸਪੁੱਤਰੀ ਬੀਬੀ ਵੀਰੋ ਦੇ ਵਿਆਹ ਤੇ ਨੌਂ ਗ੍ਰਹਿਆਂ ਦੀ ਅਤੇ ਅਗਨੀ ਦੀ ਪੂਜਾ ਦਾ ਜ਼ਿਕਰ ਕੀਤਾ ਹੈ।[123] ਇਹ ਸਭ ਗੁਰਮਤਿ ਵਿਰੋਧੀ ਗੱਲਾਂ ਹਨ। ਗੁਰੂ ਸਾਹਿਬਾਨ ਪ੍ਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾਂ ਹੋਰ ਕਰਮਕਾਂਡਾਂ ਨੂੰ ਵਿਅਰਥ ਦੱਸਦੇ ਹਨ।[124]



## ਹਵਾਲੇ ਅਤੇ ਟਿੱਪਣੀਆਂ

1. ਕਾਨ੍ਹ ਸਿੰਘ ਨਾਭਾ (ਭਾਈ), *ਮਹਾਨ ਕੋਸ਼*, ਪੰਨਾ 244
2. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੋਥੀ ਦੂਜੀ, ਪੰਨਾ 465
3. ਕਾਨ੍ਹ ਸਿੰਘ ਨਾਭਾ (ਭਾਈ), *ਮਹਾਨ ਕੋਸ਼*, ਪੰਨਾ 88
4. *ਸ੍ਰੀ ਗੁਰੂ ਗ੍ਰੰਥ ਸਾਹਿਬ*, ੳ ਪੰਨਾ 464, ਅ. ਪੰਨਾ 1156

   *ੳ. ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ।*
   *ਕੇਤੀਆ ਕੰਨ ਕਹਾਣੀਆ ਕੇਤੇ ਬੇਦ ਬੀਚਾਰ॥*

   *ਅ. ਕੋਟਿ ਬਿਸਨ ਕੀਨੇ ਅਵਤਾਰ। ਕੋਟਿ ਬ੍ਰਹਿਮੰਡ ਜਾ ਕੇ ਧਰਮਸਾਲ।*
   *ਕੋਟਿ ਮਹੇਸ ਉਪਾਇ ਸਮਾਏ। ਕੋਟਿ ਬ੍ਰਹਮੇ ਜਗੁ ਸਾਜਣ ਲਾਏ*
5. *ਉਹੀ*, ੳ. ਅਤੇ ਅ. ਪੰਨਾ 1389

   *ੳ. ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ।*

   *ਅ. ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ*
   *ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸ ਕਹਾਇਓ*
   *ਦੁਆਪਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ*
   *ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ*
   *ਕਲਿਜੁਗ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ*
   *ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ*
6. ਮਹਿੰਦਰ ਸਿੰਘ ਰਤਨ (ਸੰਪਾ.), *ਵਾਰਾਂ ਭਾਈ ਗੁਰਦਾਸ*, ੳ. ਵਾਰ ਪਹਿਲੀ, ਪਉੜੀ 48ਵੀਂ, ਪੰਨਾ 20, ਅ. ਵਾਰ ਪਹਿਲੀ, ਪਉੜੀ 23ਵੀਂ, ਪੰਨਾ 11

   *ੳ. ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰ ਬੈਠਾ ਗੁਰ ਭਾਰੀ।..*
   *ਜੁਗ ਜੁਗ ਸਤਿਗੁਰ ਧਰੇ ਅਵਤਾਰੀ॥48॥*

   *ਅ. ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ*
7. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 350

   *ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ।*
   *ਅੰਧੁਲੈ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ॥੧॥*
   *ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ।*
   *ਆਗੈ ਅੰਤੁ ਨਾ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ॥੩॥*
8. *ਸ੍ਰੀ ਗੁ.ਪ੍ਰ.ਸੂ. ਗ੍ਰੰਥ*, ਜਿਲਦ ਨੌਵੀਂ, ਪੰਨਾ 3536

   *ਪਾਰਬ੍ਰਹਮ, ਕਰਤਾ ਪੁਰਖ, ਸ੍ਰੀ ਨਾਨਕ ਅਵਤਾਰ।*
   *ਦਾਸਨ ਬ੍ਰਿੰਦ ਅਨੰਦ ਦੇ ਤਿਨ ਪਦ ਬੰਧਨ ਧਾਰਿ*
9. *ਉਹੀ*, ਜਿਲਦ ਛੇਵੀਂ, ਪੰਨਾ 2090

   *ਨਿਰੰਕਾਰ ਕੇ ਤੁਮ ਆਕਾਰਾ। ਸਰਗੁਨ ਰੂਪ ਬਿਸ਼ਨੁ ਤਨ ਧਾਰਾ।*
   *ਸਤਿਜੁਗ ਮਹਿ ਬਾਵਨ ਬਪੁ ਪਾਵਨਿ। ਮਾਪੇ ਤੀਨ ਲੋਕ ਤਰੈ ਪਾਵਨਿ*
   *ਤ੍ਰੇਤੈ ਰਘੁਵਰ ਰੂਪ ਸੁਹਾਵਨ। ਘਾਇ ਅਗਿਨ ਰਾਖਸ਼ ਯੁਤ ਰਾਵਨ।*
   *ਦ੍ਵਾਪਰ ਹੋਏ ਕ੍ਰਿਸ਼ਨ ਮੁਰਾਰੀ। ਸ਼ੱਤ੍ਰੁਨ ਸੈਨ ਅਸੰਖ ਸੰਘਾਰੀ*
   *ਅਬਿ ਕਲਿਜੁਗ ਕੋ ਕਾਲ ਨਿਹਾਰਾ। ਗੁਰੂ ਰੂਪ ਆਪਨਿ ਕੋ ਧਾਰਾ।*

10. ਉਹੀ, ਜਿਲਦ ਦਸਵੀਂ, ਪੰਨਾ 4150
*ਸ੍ਰੀ ਨਾਨਕ ਕਲਿ ਮਹਿ ਅਵਤਾਰ। ਨਗਰ ਏਮਨਾਬਾਦ ਮਝਾਰ।*
*ਲਾਲੋ ਸੂਦ੍ਰ ਤਾਹਿ ਘਰ ਜਾਹਿ। ਗੁੰਚ ਸੋ ਅਸਨ ਬਨਾਯੋ ਖਾਹਿ*

11. ਉਹੀ, ਜਿਲਦ ਤੀਜੀ, ਪੰਨਾ 443
*ਤੂੰ ਤਾਂ ਜਨਕ ਰਾਜ ਅਵਤਾਰਾ। ਇਹ ਬਿਦਿ ਲਿਖਯੋ ਵਾਕ ਸੁਖਕਾਰਾ*

12. ਉਹੀ, ਪੰਨਾ 444
*ਵਾਕ ਗ੍ਰੰਥ ਕੋ ਸਾਚ ਜੁ ਮਾਨਹਿ। ਨਾਨਕ ਹਰਿ ਅਵਤਾਰ ਪਛਾਨਹਿ*

13. ਉਹੀ, ਜਿਲਦ ਦੂਜੀ, ਪੰਨਾ 162
*ਬਿਧਿ ਸੇ ਵੈਰਾਗਪ੍ਰਦ, ਹਰਿ ਸੇ ਗਿਆਨਪਾਲ,*
*ਸ਼ਿਵਸੇ ਬਿਕਾਰਨਾਸ਼ ਸਤਿਗੁਰੁ ਦਾਸ ਕੇ।*

14. ਉਹੀ, ਜਿਲਦ ਤੀਜੀ, ਪੰਨਾ 439
*ਸ੍ਰੀ ਨਾਨਕ ਸਭਿ ਬਿਧਿ ਵਡੇ ਕੈਸੇ ਕਰੋਂ ਉਚਾਰ।*
*ਏਕ ਰੋਮ ਬ੍ਰਹਮੰਡ ਬਹੁ ਤਿਹ ਲੀਨੋ ਅਵਤਾਰ*

15. ਉਹੀ, ਜਿਲਦ ਪੰਜਵੀਂ, ਪੰਨਾ 1551
*ਮੋ ਕਹੁ ਰੂਪ ਸ਼ਯਾਮ ਦਿਖਰਾਵਹਿ। ਚਤੁਰ ਭੁਜਾ ਬਨਮਾਲ ਸੁਹਾਵਹਿ।*

16. ਉਹੀ, ਜਿਲਦ ਨੌਂਵੀਂ, ਪੰਨਾ 3573
*ਜੇ ਕਰਿ ਪਰਮੇਸ਼ੁਰ ਅਵਤਾਰੂ। ਅਵਨੀ ਪਰਿ ਠਾਨਤਿ ਬਿਵਹਾਰੂ।*
*ਤੌ ਮੁਝ ਕੋ ਦਰਸ਼ਨ ਇਮ ਦੇਵੈਂ। ਰੂਪ ਚਤੁਰ ਭੁਜ ਕੋ ਧਰਿ ਲੇਵੈਂ*
*ਮੈਂ ਪੁਨ ਬਨੌਂ ਸਿੱਖ ਇਨ ਕੇਰਾ। ਜਿਨ ਕੋ ਪਸਰਯੋ ਜਸੁ ਬਹੁਤੇਰਾ।*
*ਸਤਿਗੁਰ ਅੰਤਰਜਾਮੀ ਜਾਨਾ। ਬਨੇ ਚਤੁਰਭੁਜ ਰੂਪ ਸਜਾਨਾ*

17. ਉਹੀ, ਜਿਲਦ ਦਸਵੀਂ, ਪੰਨਾ 4267
*ਗਨਮੰਗਲ ਕੇ ਗੁਰ ਮੰਗਲ ਰੂਪ, ਮਹਾਂ ਉਤਸਾਹਨਿ ਕੇ ਉਤਸਾਹੂ।*
*ਸਭਿ ਤੇਜਨਿ ਕੇ ਅਤਿ ਤੇਜ ਦਿਪੈਂ, ਸਭਿ ਓਜਨ ਓਜ, ਗਰੂਰਨਿ ਗਾਹੂ।*
*ਸ਼ੁਭ ਆਦਿ ਮ੍ਰਿਜਾਦ ਟਿਕਾਵਨਿ ਕੋ, ਬਿਗਸਾਵਨਿ ਸੰਤਨਿ ਕੋ, ਰਿਪੁ ਦਾਹੂ।*
*ਤੁਰਕਾਨਿ ਤਰੂ ਜਰ ਨਾਸ਼ਨਿ ਕੋ, ਅਵਤਾਰ ਉਦਾਰ ਲਯੋ ਜਗ ਮਾਂਹੂ*
*ਸਰਦੂਲ ਕੇ ਤੂਲ ਅਭੂਲ ਭਏ ਪ੍ਰਤਿਕੂਲ ਨਦੀ ਗਿਰ ਰਾਜਨਿ ਕੋ।*
*ਹਿੰਦਵਾਇਨ ਤੀਰਥ ਪਾਵਨ ਕੋ ਬਿਰਤਵਾਨ ਕੋ ਅਘ ਮਾਂਜਨਿ ਕੋ।*
*ਸਰਬੋਤਮ ਖਾਲਸਾ ਪੰਥ ਸਤੇਜ ਅਮੇਜ ਹ੍ਵੈ ਆਪ ਹੀ ਸਾਜਨਿ ਕੋ।*
*ਕਵਿ ਸਿੰਘ ਕਹੈ ਅਵਿਤਾਰ ਭਯੋ ਹਮ ਜੈਸੇ ਗਰੀਬ ਨਿਵਾਜਨ ਕੋ*
*ਸਭਿ ਨਿੰਦਕ ਮੋਦ ਕਮੋਦਨਿ ਕੇ ਬਨ, ਦੰਭ ਉਲੂਕ ਦੁਰੇ ਸਮੁਦਾਏ।*
*ਭਗਤੀ ਅਤਿ ਆਤਪ ਕੋ ਬਿਸਤਾਰਨਿ ਤਾਰਨ ਸ ਗਰਬੀ ਨ ਦਿਸਾਏ।*
*ਪਸਰਯੋ ਅਧਿਕਾਰ ਅਧਰਮ ਮਹਾਂਦਿਢ, ਏਕਹੀ ਬਾਰ ਸੁ ਦੀਨਿ ਪਲਾਏ।*
*ਸਮ ਸੂਰਜ ਕੇ ਅਵਿਤਾਰ ਭਯੋ, ਹਮ ਸੇ ਜਨ ਪੰਕਜ ਕੋ ਬਿਕਸਾਏ*

18. ਉਹੀ, ਜਿਲਦ ਤੇਰ੍ਹਵੀਂ ਪੰਨਾ 5418
*ਬੇਦ ਬੇਦ ਨਿਰਾਕਾਰ ਜਾਕੋ ਕਹੈਂ ਖੇਦ ਬਿਨ ਸੋਊ ਹ੍ਵੈ ਆਕਾਰਿ ਗੁਰੂ ਨਾਨਕ ਅਨੰਦ ਮੈਂ।*
*ਅੰਗਦ, ਅਮਰਦਾਸ, ਰਾਮਦਾਸ, ਅਰਜਨ, ਸ੍ਰੀ ਹਰਿਗੋਬਿੰਦ ਭਏ ਸੋਊ ਸੁਖਕੰਦ ਮੈਂ।*

ਗੁਰੂ ਹਰਿ ਰਾਇ ਹਰਿ ਕ੍ਰਿਸ਼ਨ ਪਰਮ ਜੋਤਿ, ਤੇਗ ਕੇ ਬਹਾਦਰ ਬਿਸ਼ਾਰਦ ਮੁਕੰਦ ਮੈਂ।
ਸ੍ਰੀ ਗੋਬਿੰਦ ਸਿੰਘ ਲੌ ਪਦਾਰ ਬਿੰਦ ਸਭਿਨਿ ਕੇ ਬੰਦੌਂ ਬ੍ਰਿੰਦ ਦੂੰਦਹਰ ਦੂੰਦ ਹਾਥ ਬੰਦ ਮੈਂ।

19. ਉਹੀ, ਜਿਲਦ ਚੌਧਵੀਂ, ਪੰਨਾ 6405
ਬਾਵਨ ਹ੍ਵੈ ਬਲ ਰਾਇ ਬੰਧਯੋ, ਬਲ ਬਾਲਿ ਬਧਯੋ, ਪੁਨ ਭੇ ਨਰ ਸਿੰਘ।
ਕੱਛਪ, ਮਛ, ਬਰਾਹ ਬਨੇ ਮ੍ਰਿਗ ਰਾਖਸ਼ ਦੈਤ ਹਤੇ ਜਿਮ ਸਿੰਘ।
ਰਾਮ ਭਏ, ਦਿਜ ਰਾਮ ਭਏ, ਘਨਸ਼ਯਾਮ ਭਏ ਧਰ ਮੈਂ ਨਰ ਸਿੰਘ।
ਸੋ ਕਲਿ ਮਹਿ ਗੁਰੂ ਨਾਨਕ ਰੂਪ ਦਸੋ ਤਨ ਭੇ ਲਗ ਗੋਬਿੰਦ ਸਿੰਘ

20. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 747
ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ॥
ਤਿਨ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ ॥੩॥

21. ਉਹੀ, ਪੰਨਾ 1136
ਸਗਲ ਪਰਾਧ ਦੇਹਿ ਲੋਰੋਨੀ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥
ਜਨਮਿ ਨ ਮਰੈ ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥

22. ਉਹੀ, ਪੰਨਾ 894
ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥
ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥

23. ਮਹਿੰਦਰ ਸਿੰਘ ਰਤਨ (ਸੰਪਾ.), ਵਾਰਾਂ ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 45, ਪੰਨਾ 19
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕ ਰੂਪੁ ਵਟਾਯਾਆ।
ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਯਾਆ।
ਕਾਇਆ ਪਲਟ ਸਰੂਪ ਬਣਾਯਾਆ ॥45॥

24. ਸ੍ਰੀ ਗੁ.ਪ੍ਰ.ਸੂ. ਗ੍ਰੰਥ, ਜਿਲਦ ਪੰਜਵੀਂ, ਪੰਨਾ 1290
ਇਕ ਜੋਤਿ ਉਦੋਤਕ ਰੂਪਦਸ਼ੋ ਸ਼ੁਭ, ਹੋਤਿ ਅੰਧੇਰ ਗੁਬਾਰ ਉਦਾਰਾ।

25. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 637
ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥

26. ਉਹੀ, ਪੰਨਾ 258
ਭਰਮੇ ਸੁਰਿ ਨਰ ਦੇਵੀ ਦੇਵਾ। ਭਰਮੇ ਸਿਧ ਸਾਧਿਕ ਬ੍ਰਹਮੇਵਾ॥
ਭਰਮਿ ਭਰਮਿ ਮਾਨੁਖ ਡਹਕਾਏ। ਦੁਤਰ ਮਹਾ ਬਿਖਮ ਇਹ ਮਾਏ॥....

27. ਉਹੀ, ਪੰਨਾ 1162
ਕੋਟਿ ਸੂਰ ਜਾ ਕੇ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥
ਦੁਰਗਾ ਕੋਟਿ ਜਾਕੈ ਮਰਦਨੁ ਕਰੈ॥ ਬ੍ਰਹਮਾ ਕੋਟਿ ਬੇਦ ਉਚਰੈ ॥੧॥
ਜਉ ਜਾਚਉ ਤਉ ਕੇਵਲ ਰਾਮ॥ ਆਨ ਦੇਵ ਸਿਉ ਨਾਹੀ ਕਾਮ ॥੧॥ ਰਹਾਓ॥

28. ਸ੍ਰੀ ਗੁ.ਪ੍ਰ.ਸੂ. ਗ੍ਰੰਥ, ਜਿਲਦ ਬਾਰ੍ਹਵੀਂ, ਪੰਨਾ 4929
ਦੁਰਗਾ ਜਿਨ ਕੇ ਭਈ ਸਹਾਇ। ਰਣ ਤੇ ਬਿਜੈ ਲਈ ਤਿਨ ਪਾਇ।
ਹਮਰੇ ਮਾਤ ਪਿਤਾ ਇਹ ਦੋਊ। ਪੁਰਖ ਅਕਾਲ ਚੰਡਿਕਾ ਜੋਊ

29. *ਉਹੀ*
*ਤੁਮਰੇ ਹਿਤ ਜਗ ਮਾਤ ਮਨਾਵੋ। ਪੂਜ ਮਹਾਂ ਕਲਿ ਮਹਿ ਬਿਦਤਾਵੋਂ।*
*ਰਣ ਕਰਤੇ ਨਿਤ ਬਨਹਿ ਸਹਾਈ। ਸ਼ੱਤ੍ਰਨਿ ਸਗਰੇ ਦੇਹਿ ਖਪਾਈ*

30. *ਉਹੀ*, ਪੰਨਾ 4957
ਭਯੋ ਪ੍ਰਕਾਸ਼ ਅਪੂਰਬ ਹੇਰਾ। ਗਰਜਯੋ ਸ਼ਬਦ ਅਕਾਸ਼ ਬਡੇਰਾ।
*ਤੜਿਤਾ ਸਮ ਚਰਕਤਿ ਦਰਸਾਵੈ। ਬਾਰ ਬਾਰਿ ਭੂਕੰਪਨ ਆਵੈ*
*ਪੌਨ ਪ੍ਰਚੰਡ ਬਿਸਾਲੇ ਚਾਲਾ। ਗਰਜਤਿ ਘਨ ਕੀ ਘਟਾ ਕਰਾਲਾ।*
*ਤੁਰਤ ਅਕਾਸ਼ ਬਿਮਲ ਹੁਇ ਗਯੋ। ਅਧਿਕ ਪ੍ਰਕਾਸ਼ ਦਸੋਂ ਦਿਸ ਭਯੋ*
*ਇਕ ਸਮ ਬੈਠੇ ਧੀਰਜ ਧਾਰੀ। ਪਠਤਿ ਮੰਤ੍ਰ ਅਰੁ ਆਹੁਤਿ ਡਾਰੀ।*

31. *ਉਹੀ*, ਪੰਨਾ 4959
*ਪ੍ਰਗਟੀ ਜਗਰਾਨੀ, ਸਭਿ ਗੁਨ ਖਾਨੀ, ਜਨ ਬਰਦਾਨੀ, ਭੂਰ ਪ੍ਰਭਾ।*
*ਕਯਾ ਸੂਰਜ ਇੰਦੇ, ਹੈ ਨ ਮਨਿੰਦੇ, ਪਿਖਿ ਦ੍ਰਿਗ ਮੁੰਦੇ ਦੇਵ ਸਭਾ।*
*ਕਯਾ ਪਾਵਕ ਰਾਸੈ, ਤੜਿਤਾ ਭਾਸੈ, ਕਹਾਂ ਪ੍ਰਕਾਸੈ, ਹ੍ਵੈ ਧ੍ਰਿਤ ਜਮ ਨਾ*
*ਕਿਹ ਨਦਰ ਨ ਠਹਿਰੈ, ਸ਼ਾਂਕਤਿ ਹਹਿਰੈ, ਅੰਗਨਿ ਥਹਿਰੈ, ਧ੍ਰਿਤ ਜਮ ਨਾ*

32. *ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ*, ਕਬਿਓਬਾਚ ਬੇਨਤੀ ਚੌਪਈ, ਪੰਨਾ 1386
*ਤੁਮਹਿ ਛਾਡ ਕੋਈ ਅਵਰ ਨ ਧਯਾਊਂ। ਜੋ ਬਰ ਚਾਹੌਂ ਸੁ ਤੁਮ ਤੇ ਪਾਊਂ।*

33. *ਉਹੀ*, ਬਚਿਤ੍ਰ ਨਾਟਕ, ਪੰਨਾ 57
*ਮੈਂ ਅਪਨਾ ਸੁਤ ਤੋਹਿ ਨਿਵਾਜਾ। ਪੰਥੁ ਪ੍ਰਚੁਰ ਕਰਬੇ ਕੱਹ ਸਾਜਾ।*
*ਜਾਹਿ ਤਹਾਂ ਤੈ ਧਰਮੁ ਚਲਾਇ। ਕਬੁਧ ਕਰਨ ਤੇ ਲੋਕ ਹਟਾਇ*

34. *ਉਹੀ*
*ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ।*
*ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ*

35. *ਸ੍ਰੀ ਗੁ.ਪ੍ਰ.ਸੂ. ਗ੍ਰੰਥ*, ਜਿਲਦ ਬਾਰ੍ਹਵੀਂ, ਪੰਨਾ 5001

36. *ਉਹੀ*, ਜਿਲਦ ਪਹਿਲੀ, ਪੰਨਾ 49

37. *ਗਰਬ ਗੰਜਨੀ ਟੀਕਾ*, ਪੰਨਾ 49
ਅਰ ਦੇਵੀ ਜੋ ਪ੍ਰਤੱਖ ਕਰੀ ਕਹਿਤੇ ਹੈ, ਸੋ ਕੈਸੇ ? ਜੋ ਅਨੇਕ ਸਥਾਨ ਬਿਖੇ ਅਪਨੀ ਬਾਣੀ ਮੈਂ ਉਸਤਤਿ ਚੰਡਿਕਾ ਕੀ ਕਰੀ ਹੈ; ਤਿਸ ਕੋ ਸੁਨਿਕੈ ਪੀਛੇ ਤੇ ਲੋਕ ਅਨੰਦਘਨ ਜੈਸੇ ਕਹਿਤੇ ਹੈਂ ਜੋ ਦਸਵੀਂ ਪਾਤਸ਼ਾਹੀ ਕੋ ਗੁਰੂ ਦੇਵੀ ਹੈ। ਤਹਾਂ ਭੀ ਨਿਰਨੈ ਕਰ ਗਏ ਹੈਂ। ਪ੍ਰਮਾਣ: ਅਰੁ ਸਿਖ ਹੌਂ ਆਪ ਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤੌ ਉਚਰੋ (ਚੰਡੀ ਚਰਿਤ੍ਰ-231)

38. *ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ*, ਕਬਿਓਬਾਚ ਬੇਨਤੀ ਚੌਪਈ, ਪੰਨਾ 1387

39. *ਸ੍ਰੀ ਗੁ.ਪ੍ਰ.ਸੂ. ਗ੍ਰੰਥ*, ਜਿਲਦ ਬਾਰ੍ਹਵੀਂ, ਪੰਨਾ 4982
*ਬ੍ਰਹਮਾਦਿਕ ਸਨਕਾਦਿਕ ਸਾਰੇ। ਸ਼ੇਖ ਸਾਰਦਾ ਪਾਇ ਨ ਪਾਰੇ*

40. *ਉਹੀ*, ਜਿਲਦ ਦੂਜੀ, ਪੰਨਾ 11
ਤੀਨੋ ਲੋਕ ਬਰ ਦਾਨੀ, ਤੀਨੋ ਜਾਚੈਂ ਮਹਾਰਾਨੀ,
ਤੀਨੋ ਤਾਪ ਹਾਨੀ, ਆਦਿ ਤੀਨੋ ਗੁਨ ਮੰਡਿਕਾ।
ਤੀਨੋ ਕਾਲ ਮਾਨੀ; ਤੀਨੋ ਸ਼ਕਤਿ ਪ੍ਰਧਾਨੀ ਤਵ,

ਤੀਨੋ ਕ੍ਰਿਤਵਾਨੀ, ਤੀਨੋ ਗਾਨੀ ਬਰ ਬੰਡਿਕਾ।
ਦੀਨੀ ਰਾਜਧਾਨੀ ਬੱਜ੍ਰ ਧਾਨੀ ਕੋ ਕ੍ਰਿਪਾਨ ਧਾਨੀ,
ਜਾਨੀ ਮੈਂ ਭਵਾਨੀ ਸੁਖ ਖਾਨੀ ਖਲ ਖੰਡਿਕਾ।
ਨਮੋ ਨਮੋ ਬਾਕ ਬਾਨੀ, ਜੋਤਿ ਬਿਦਤਾਨੀ,
ਦਾਸ ਰਸਨਾ ਬਸਾਨੀ, ਜੈਤਿ ਜੈਤਿ ਮਾਤ ਚੰਡਿਕਾ

41. *ਉਹੀ*, ਜਿਲਦ ਚੌਥੀ, ਪੰਨਾ 1160
*ਸ੍ਰੀ ਸਰਸੁਤੀ ਨਾਮ ਸ਼ੁਭ ਮੂਲ ਸੁ ਕਵਿਤਾ ਬੇਲ।*
*ਫੂਲਨ ਫਲਨੋ ਲਲਿਤ ਬਹੁ ਉਕਤਿ ਜੁਗਤਿ ਲਖ ਮੇਲ*

42. *ਉਹੀ*, ਜਿਲਦ ਤੇਰ੍ਹਵੀਂ, ਪੰਨਾ 5417
*ਜਿਹ ਪਾਰ ਨ ਪਾਵਤਿ ਹੈ ਚਤਰਾਨਨ ਆਨ ਪੰਚਾਨਨ ਗਯਾਨਗਤੀ।*
*ਖਟ ਆਨਨ ਭ੍ਰਾਤ ਗਜਾਨਨ ਗਾਵਤਿ ਵਾਧਿ ਸਦਾ ਕਮਤੀ ਨ ਰਤੀ।*
*ਉਚਰੰਤਿ ਹਜ਼ਾਰ ਹੀ ਆਨਨ ਤੇ ਤਿਸ ਤੇ ਕਹੁ ਦੀਰਘੁ ਕਾਂਹਿ ਮਤੀ ?*
*ਕਰ ਬੇਣਵਤੀ ਸ਼ੁਭ ਦੇਹੁ ਮਤੀ ਬਿਘਨਾਨਿ ਹਤੀ ਭਜਿ ਸਾਰਸੁਤੀ*

43. *ਉਹੀ*, ਜਿਲਦ ਪੰਜਵੀਂ, ਪੰਨਾ 1270-71
*ਤਰਨੀ ਬਿਘਨਾ ਸਲਿਤਾਪਤਿ ਕੀ, ਪਤਿ ਕੀ ਅਤਿ ਰੱਖਯਕ ਸ੍ਰੀ ਬਰਨੀ।*
*ਬਰਨੀ ਸੁਖਦਾ ਸ਼ਰਨਾਗਤਿ ਕੀ, ਗਤਿ ਕੀ ਸਮਤਾ ਗਜ ਕੀ ਕਰਨੀ।*
*ਕਰ ਨੀਰਜ, ਓਟ ਸੁਧਾਰਤਿ ਕੀ, ਰਤਿਕੀ ਪ੍ਰਭਤਾ ਸਗਰੀ ਹਰਨੀ।*
*ਹਰਨੀ ਸਮ ਆਂਖ ਸੁ ਸ੍ਰੀ ਮਤਿ ਕੀ, ਮਤਿ ਕੀ ਕਰਤਾ, ਤਨਵੈ ਤਰਨੀ*

44. *ਉਹੀ*, ਪੰਨਾ 1512-37

45. *ਉਹੀ*, ਪੰਨਾ 1462
*ਅਪਰ ਕਛੂ ਤਹਿ ਹੋਇ ਨ ਸਕਈ। ਪਹੁੰਚ ਨਿਕਟ ਗੁਰ ਤਨ ਕੋ ਤਕਈ।*
*ਗਿਸ ਕਰ ਉਰ ਮਹਿ ਲਾਤ ਪ੍ਰਹਾਰੀ। ਜਿਮਿ ਲਛਮੀਪਤਿ ਕੇ ਭ੍ਰਿਗੁ ਮਾਰੀ*

46. *ਉਹੀ*, ਪੰਨਾ 1465
*ਇਮਿ ਕਹਿ ਸਿਖ ਸਭਿ ਆਸੂ ਢਾਰਤਿ। ਉਰ ਬਿਖਾਦ ਤੇ ਹੈਂ ਬਹੁ ਆਰਤਿ।*
*ਜਥਾ ਕ੍ਰਿਸ਼ਨ ਭੇ ਅੰਤਰਧਯਾਨਾ। ਗਨ ਗੋਪੀ ਰੁਦਿਯੰਤ ਮਹਾਨਾ*

47. *ਉਹੀ*, ਜਿਲਦ ਛੇਵੀਂ, ਪੰਨਾ 1982
*ਬਿਗਰੇ ਬਾਲੀ ਭ੍ਰਾਤ ਸੁਗ੍ਰੀਵ ਜੁ ਤਿਨ ਮਹੁ ਭਯੋ ਬਡੇ ਕੋ ਨਾਸ਼।*
*ਰਾਵਣ ਨਾਸ਼ ਬਿਭੀਖਨ ਕੀਨਸਿ ਭੇਦ ਰਾਖਸ਼ਨਿ ਕਰਤਿ ਪ੍ਰਕਾਸ਼।*
*ਕੌਰਵ ਪਾਂਡਵ ਹਠਿ ਕਰਿ ਨਿਸ਼ਠੁਰ ਸੰਘਰ ਕਰਿ ਬਿਨਸੇ ਬਲ ਰਾਸਿ*
*ਇਮ ਬਡਿਯਨਿ ਕੀ ਦਸ਼ਾ ਭਈ ਜਬਿ ਅਲਪਨਿ ਕੀ ਗਿਨਤੀ ਕਹੁ ਕਯਾ ਸੁ*

48. *ਉਹੀ*, ਜਿਲਦ ਸਤਵੀਂ, ਪੰਨਾ 2354
*ਜਿਮ ਦੁਰਜੋਧਨ ਆਦਿਕ ਤਯਾਗੇ। ਸਦਨ ਬਿਦਰ ਕੇ ਬਸਿ ਅਨੁਰਾਗੇ।*
*ਸੋ ਬਿਧਿ ਆਜ ਭਈ ਮਮ ਸਾਥ। ਸਭਿ ਕੋ ਤਜਿ ਮਮ ਘਰ ਬਸਿ ਨਾਥ।*

49. *ਉਹੀ*, ਜਿਲਦ ਛੇਵੀਂ, ਪੰਨਾ 2075
*ਸੁਤ ਕੋ ਲੇ ਪ੍ਰਯੰਕ ਪਰ ਬੈਸੇ। ਰਾਮਚੰਦ ਕੋ ਦਸਰਥ ਜੈਸੇ*

50. *ਉਹੀ*, ਪੰਨਾ 2076
*ਇਮ ਦਰਸ਼ਨ ਕਰਿ ਫਿਰ ਪੁਨ ਆਏ। ਬੈਠਿ ਥੜੇ ਪਰ ਗੁਰੂ ਸੁਹਾਏ।*

*ਮਨਹੁ ਸ਼ੰਭੂ ਥਿਤ ਗਿਰ ਕੈਲਾਸ਼ਾ। ਸੁਰ ਜਿਮ ਸਿਖ ਬੈਸੇ ਚਹੁ ਪਾਸਾ*

51. *ਉਹੀ*, ਜਿਲਦ ਸਤਵੀਂ, ਪੰਨਾ 2409
*ਬੈਠੇ ਸਤਿਗੁਰੁ ਤਖਤ ਸੁਹਾਵਤਿ। ਸੁਰਗਨ ਮੈਂ ਜਿਮ ਸੁਰਪਤਿ ਭਾਵਿਤ।*
*ਕੈ ਮੁਨਿ ਗਨਿ ਮੈਂ ਰਘੁ ਕੁਲ ਚੰਦ ਕੈ ਜਾਦਵ ਮਹਿ ਕ੍ਰਿਸ਼ਨ ਬਿਲੰਦ*

52. *ਉਹੀ*, ਪੰਨਾ 2700
*ਛਿਨ ਮਹਿ ਆਇ ਦਰਸ ਕੋ ਦੈਹੈਂ। ਮਮ ਕਰ ਤੇ ਅੰਬਰ ਪਹਿਰੈਹੈਂ।*
*ਹੁਤੀ ਭੀਲਨੀ ਭਗਤਨਿ ਹਰਿ ਕੀ। ਕਰਤਿ ਪ੍ਰਤੀਖਨ ਸ਼ਰਧਾ ਉਰ ਕੀ*
*ਬਦਰੀ ਫਲ ਸੰਚਤਿ ਸੋ ਰਹੀ। ਮਿਲੇ ਪ੍ਰਭੂ ਇਮ ਆਗਮ ਕਹੀ।*
*ਮੈਂ ਤਿਹ ਸਮ ਕੀ ਕਰਤਿ ਉਡੀਕਾ। ਦੇਹਿ ਦਰਸ ਲਖਿ ਪ੍ਰੇਮ ਸੁ ਹੀ ਕਾ*

53. *ਉਹੀ*, ਜਿਲਦ ਦਸਵੀਂ, ਪੰਨਾ 4150
*ਦੀਨ ਦਯਾਲ ਕੀ ਬਾਨ ਬਿਚਾਰਤਿ। ਯਾਂਤੇ ਹਮ ਪ੍ਰਤੀਖਨਾ ਧਾਰਤਿ।*
*ਸ਼ਰਧਾ ਪੂਰਹਿ ਅੰਤਰਜਾਮੀ। ਦਾਸਨਿ ਕੀ ਬਿਨਤੀ ਸੁਨਿ ਸ੍ਵਾਮੀ*

54. *ਉਹੀ*, ਜਿਲਦ ਤੀਜੀ, ਪੰਨਾ 438
*ਗੁਰ ਸ਼ਰਧਾ ਜਿਨ ਕੇ ਉਰ ਹੋਈ। ਕਹਤਿ ਸੁਨਤਿ ਗੁਰ ਸਾਖੀ ਸੋਈ।*

55. *ਉਹੀ*
*ਨਹਿ ਮਾਨਹਿ ਦੁਰਮਤਿ ਕਹਿ ਸਾਖੀ। ਜੌਨ ਦਰਸ ਨਾਨਕ ਅਭਿਲਾਖੀ।*
*ਜੇ ਮਾਨਹਿ ਸਾਕਤ ਕੋ ਕਹਯੋ। ਤਿਨ ਤੇ ਸਿੱਖੀ ਮਾਰਗ ਰਹਯੋ*

56. ਜੈ ਭਗਵਾਨ ਗੋਇਲ, *ਮਹਾਂਕਵੀ ਸੰਤੋਖ ਸਿੰਘ*, ਪੰਨਾ 30

57. *ਸ੍ਰੀ ਗੁ.ਪ੍ਰ.ਸੂ. ਗ੍ਰੰਥ*, ਜਿਲਦ ਪਹਿਲੀ, ਪੰਨਾ 81

58. *ਉਹੀ*, ਪੰਨਾ 84

59. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1243
*ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ ॥*
*ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ ॥*

60. *ਉਹੀ*, ਪੰਨਾ 1377
*ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥*
*ਅਰਝਿ ਉਰਝਿ ਕੈ ਪਚਿ ਮੂਆ ਚਾਰਹੁ ਬੇਦਹੁ ਮਾਹਿ ॥੨੩੭॥*

61. *ਉਹੀ*, ਪੰਨਾ 1050
*ਬੇਦ ਬਾਦ ਸਭਿ ਆਖਿ ਵਖਾਣਹਿ। ਨ ਅੰਤਰੁ ਭੀਜੈ ਨ ਸਬਦੁ ਪਛਾਣਹਿ ॥*
*ਪੁੰਨ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤ ਪੀਜੈ ਹੇ ॥੧੫॥*

62. *ਗਰਬ ਗੰਜਨੀ ਟੀਕਾ*, ਪੰਨਾ 29-30

63. *ਉਹੀ*, ਪੰਨਾ 5

64. *ਉਹੀ*, ਪੰਨਾ 9

65. *ਉਹੀ*, ਪੰਨਾ 73-74

66. *ਉਹੀ*, ਪੰਨਾ 95

67. ਸਥਿੰਦਰਜੀਤ ਸਿੰਘ ਸਾਗਰ, ਭਾਈ ਸੰਤੋਖ ਸਿੰਘ ਜੀ ਇਤਿਹਾਸਕ ਸੂਝ, *ਮਹਾਂਕਵੀ ਭਾਈ ਸੰਤੋਖ ਸਿੰਘ*, (ਸੰਪਾ. ਹਰਮੀਤ ਸਿੰਘ), ਪੰਨਾ 73

68. *ਗਰਬ ਗੰਜਨੀ ਟੀਕਾ*, ਪੰਨਾ 36

69. *ਸ੍ਰੀ ਗੁ.ਪ੍ਰ.ਸੂ. ਗ੍ਰੰਥ*, ਜਿਲਦ ਤੀਜੀ, ਪੰਨਾ 574
ਤਿਉਂ ਜੋ ਬੇਦ ਪੁਰਾਨ ਮਹਾਨਾ। ਹੈਂ ਅਪਾਰ ਸੋ ਸਿੰਧੁ ਸਮਾਨਾ 75
ਧਾਰਧਨੋ ਤਿਨ ਮਹਿ ਕਠਿਨਾਈ। ਪੁਨਿ ਕਿਹ ਉਚਿਤ ਲਖਾਈ।
ਸਰਬ ਸਾਰ ਜੋ ਤਿਨਕੇ ਮਾਂਹੀ। ਗੁਰੂ ਘਨ ਰੂਪ ਲੀਨ ਸੋ ਗ੍ਰਾਹੀ 76
70. *ਉਹੀ*, ਜਿਲਦ ਚੌਥੀ, ਪੰਨਾ 1185-94
71. *ਉਹੀ*, ਜਿਲਦ ਸਤਵੀਂ, ਪੰਨਾ 2669-70
72. *ਉਹੀ*, ਜਿਲਦ ਪਹਿਲੀ, ਪੰਨਾ 82
73. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 650
*ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ।*
*ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ।*
*ਨਾਨਕ ਗੁਰਮੁਖਿ ਹਰਿਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ 2*
74. *ਉਹੀ*, ਪੰਨਾ 474-75
*ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ।*
*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ 1*
75. *ਸ੍ਰੀ ਗੁ.ਪ੍ਰ.ਸੂ. ਗ੍ਰੰਥ*, ਜਿਲਦ ਤੀਜੀ, ਪੰਨਾ 492
*ਰਸਨਾ ਸੰਗ ਸੁ ਚਾਟਨ ਲਾਗੀ। ਜਗ ਮੈ ਵਡਭਾਗਨਿ ਅਨੁਰਾਗੀ 58*
*ਕੀਨਿ ਸਪਰਸ਼ਨ ਰਸਨਾ ਜਬਹੀ। ਤੀਨ ਲੋਕ ਕੀ ਸੁਧਿ ਭੀ ਤਬਹੀ।*
76. *ਉਹੀ*, ਜਿਲਦ ਦੂਜੀ, ਪੰਨਾ 171-180, 187-196 ਅਤੇ 222-228
77. *ਉਹੀ*, ਪੰਨਾ 203-208
78. *ਉਹੀ*, ਪੰਨਾ 209-214
79. *ਉਹੀ*, ਪੰਨਾ 264-272
80. *ਉਹੀ*, ਪੰਨਾ 550-56
81. *ਉਹੀ*, ਪੰਨਾ 622-631
82. *ਉਹੀ*, ਪੰਨਾ 689-768
83. *ਉਹੀ*, ਪੰਨਾ 1254
84. *ਉਹੀ*, ਜਿਲਦ ਪੰਜਵੀਂ, ਪੰਨਾ 1429
85. *ਉਹੀ*, ਪੰਨਾ 1498
*ਸੁਨਿ ਬੱਲੂ ਨੇ ਜਾਇ ਹਟਾਈ। ਭਈ ਭੋਰ ਸੁਤ ਮ੍ਰਿਤੁ ਲੈ ਆਈ।*
*ਉਠਿ ਸਤਿਗੁਰ ਤਿਹ ਚਰਨ ਲਗਾਯੋ। ਤੁਰਨ ਬਾਲਕ ਤਬਹਿ ਜਿਵਾਯੋ 7*
86. *ਉਹੀ*, ਪੰਨਾ 1498-1501
87. *ਉਹੀ*, ਪੰਨਾ 1611
88. *ਉਹੀ*, ਜਿਲਦ ਅੱਠਵੀਂ, ਪੰਨਾ 3288-3290
89. *ਉਹੀ*, ਜਿਲਦ ਦਸਵੀਂ, ਪੰਨਾ 3832
*ਉਠਯੋ ਜੀਵ ਕਰਿ ਢਿਗ ਪਿਤ ਮਾਤਾ। ਲੋਗ ਬਿਲੋਕਤਿ ਹੈਂ ਢਿਗ ਭ੍ਰਾਤਾ 41*
90. *ਉਹੀ*, ਜਿਲਦ ਨੌਵੀਂ, ਪੰਨਾ 3685-3755
91. *ਉਹੀ*, ਪੰਨਾ 3754-55
92. *ਉਹੀ*, ਜਿਲਦ ਪਹਿਲੀ, ਪੰਨਾ 155

93. *ਉਹੀ*, ਪੰਨਾ 156
ਕਈ ਕਰਾਮਾਤਾਂ ਊਟ ਪਟਾਂਗ ਹਨ ਜੋ ਕਵੀ ਜੀ ਨੇ ਉਸ ਪੋਥੀ ਦਾ ਆਗਮ ਕੁਦਰਤ ਵਲੋਂ ਸਮਝ ਕੇ ਬਿਨ ਪੜਚੋਲੇ ਲਿਖੀਆਂ ਹਨ।
94. *ਉਹੀ*, ਜਿਲਦ ਗਿਆਰ੍ਹਵੀਂ, ਪੰਨਾ 4413
*ਜੋ ਅਹਾਰ ਤੈਂ ਤਯਾਰ ਕਰਾਇ। ਸੋ ਅਬਿ ਲਯਾਵਹੁ ਦੇਹੁ ਅਚਾਇ।*
*ਦੇਰਿ ਨ ਕਰਹੁ ਨੀਰ ਕੋ ਆਨਹੁ। ਬੈਠਹਿ ਹਮ ਕਿਸ ਥਾਨ ਬਖਾਨਹੁ ?*
*ਪੁਨ ਸਤਿਗੁਰੂ ਕਾਰਗ੍ਰਿਹ ਆਏ। ਪੂਰਬ ਸਮ ਬੈਠੇ ਤਿਸ ਥਾਏ 42*
95. *ਉਹੀ*, ਜਿਲਦ ਚੌਧਵੀਂ, ਪੰਨਾ 6105
96. *ਉਹੀ*, ਪੰਨਾ 6208-09
97. ਡਾ. ਕਿਰਪਾਲ ਸਿੰਘ (ਸੰਪਾ.), *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਪੰਨਾ 63
98. *ਉਹੀ*, ਪੰਨਾ 120
99. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 554
*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
100. *ਉਹੀ*, ਪੰਨਾ 1377
*ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥*
*ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ॥੨੩੩॥*
101. *ਸ੍ਰੀ ਗੁ.ਪ੍ਰ.ਸੂ. ਗ੍ਰੰਥ*, ਜਿਲਦ ਤੇਰ੍ਹਵੀਂ, ਪੰਨਾ 5586
*ਸ਼ਿਵ ਕਹਿਨਾ-ਸੁਨਿ ਪੁਤਿ ਹਿਤ ਜਾਂਕੀ ਚਰਚਾ ਆਹਿ। ਅਘ ਮਰਖਣ ਤੇ ਸ਼ੁੱਧ ਮਨ ਛੁਹੇ ਗੰਗਾ ਜਲ ਨਾਇ 6*
*ਖਾਵਤਿ ਜਪੁ ਤਪੁ ਨਾਸ਼ ਹੋਇ, ਮੰਤ੍ਰ ਭ੍ਰਿਸਟ ਕਿਯੇ ਪਾਨ।*
*ਖੇਤੀ ਮਗਹਰ ਸਮ ਜਿਮੀ ਸੁੱਧ ਬਰਖ ਤੇ ਜਾਨ*
102. *ਉਹੀ*, ਪੰਨਾ 5588-89
*ਸੁਨੋ ਸਿਖ ਮਮ ਰਹਿਤ ਜੋ ਤਜਹੁ ਤਮਾਕੂ ਸੰਗ।*
*ਮਰਨ ਮਰੈ ਤੌ ਅਤਿ ਭਲੋ ਜਗਤ ਜੂਠ ਨਹਿ ਅੰਗਿ 21*
*ਤਨਕ ਤਮਾਕੂ ਸੇਵੀਏ ਦੇਵ ਪਿੱਤ੍ਰ ਤਜਿ ਜਾਇ।*
*ਪਾਨੀ ਤਾਂਕੇ ਹਾਥ ਕੋ ਮਦਰਾ ਸਮ ਅਘ ਦਾਇ 22*
*ਮਦਰਾ ਦਹਿਤਾ ਸਪਤਿ ਕੁਲ ਭੰਗ ਦਹੈ ਤਨ ਏਕ।*
*ਸ਼ਤ ਕੁਲ ਦਹਿਤਾ ਜਗਤ ਜੂਠ ਨਿੰਦਾ ਦਹੈ ਅਨੇਕ 23*
*ਤਜੈ ਤੰਮਾਕੂ ਮਨੁੱਖ ਕਲਿ ਉਧਰਿਆ ਦਰ ਪਰਵਾਨ।*
*ਪੂਰੀ ਪਰੀ ਤਿਸ ਭਾਵਨਾ ਸਫਲ ਕਮਾਈ ਮਾਨਿ 24*
*ਸ਼ਾਸਤ੍ਰ ਅਖਾਜਿ ਯਾ ਕੋ ਕਹੈ, ਕਹੈ ਅਪੇਯਾ ਮੱਦ।*
*ਨਿੰਦ ਕਹਿ ਇਹ ਨੀਚਨੀਂ, ਪੁਰਖਿ ਕੁਸੰਗੁ ਕੁਬੁੱਧਿ 25*
103. *ਉਹੀ*, ਪੰਨਾ 5584-85
*ਘੋੜਾ ਅਟਕਯੋ ਚਲਤਿ ਹੀ ਬਡੋ ਜੁੱਧ ਇਕ ਬੇਰ।*
*ਸਤਿਗੁਰ ਬੋਲੇ ਮਦਨ ਸਿੰਘ ਘੋਰਾ ਘਾਸ ਜੁ ਹੇਰ 53*
*ਦੇਖਤਿ ਨਿਕਸਯੋ ਘਾਹ ਮਹਿ ਪਰਾ ਤੰਮਾਕੂ ਰੰਚ।*

*ਬੋਲੇ ਸਤਿਗੁਰ 'ਪਾਹੁਲੀ' ਇਸ ਤੇ ਰਹੈ ਸਕੁੰਚ 54*

104. ਉਹੀ, ਜਿਲਦ ਸਤਵੀਂ, ਪੰਨਾ 2411
*ਸੁੱਖਾ ਛਕ ਸੁਚੇਤ ਪੁਨ ਹੋਵੈਂ। ਚਢਿ ਤੁਰੰਗ ਪਰ ਬਾਹਰ ਜੋਵੈਂ 11*

105. ਉਹੀ, ਪੰਨਾ 2702
*ਮਾਦਿਕ ਦਾਸ ਆਨਿ ਕਰਿ ਦੀਨਸਿ। ਸੌਚਾਚਰਿ ਸਤਿਗੁਰੂ ਕੀਨਸਿ।*

106. ਉਹੀ, ਜਿਲਦ ਗਿਆਰ੍ਹਵੀਂ, ਪੰਨਾ 4431-32
*ਮੁਸ਼ਟ ਭਾਂਗ ਸ੍ਰੀ ਬਾਬੇ ਲੀਨਿ। ਰਾਜ ਹਿੰਦ ਬਾਬਰ ਕੋ ਦੀਨਿ 39*

107. ਉਹੀ, ਪੰਨਾ 4733
*ਜਾਮ ਤੀਸਰੇ ਉਠੈਂ ਗੁਸਾਈਂ। ਸੁੱਖਾ ਹੋਇ ਤਯਾਰ ਸਮੁਦਾਈ 8*
*ਸਹਿਤ ਹਫੀਮ ਛਕਹਿ ਤਿਸ ਨਾਲੇ। ਚਢਹਿ ਤੁਰੰਗਮ ਬਾਹਰ ਚਾਲੇ*

108. ਉਹੀ, ਜਿਲਦ ਬਾਰ੍ਹਵੀਂ, ਪੰਨਾ 4842
*ਪਹਿਰ ਤੀਸਰੇ ਮਹਿ ਉਠੇ ਆਨੀ ਸਰਦਾਈ।*

109. ਉਹੀ, ਪੰਨਾ 4684-86
*ਗਰੀ ਬਦਾਮਨ ਆਦਿ ਗਨ ਰਗੜੀ ਸ਼ਰਦਾਈ।*
*ਬਿਜੀਆ ਆਦਿਕ ਜਿਹ ਅਧਿਕ ਤਿਸ ਬੀਚ ਘੁਟਾਈ।*
*ਆਨੀ ਦਾਸਨ ਤਯਾਰ ਕਰਿ ਪਿਖਿ ਹੁਕਮ ਬਖਾਨਾ।*
*ਹੁਤੀ ਅਫੀਮ ਬਿਦੇਸ਼ ਕੀ ਜਿਸ ਅਮਲ ਮਹਾਨਾ 17...*
*ਮਾਵਾ ਖਾਇ ਅਫੀਮ ਕੌਂ ਪੁਨ ਸੌਚ ਸ਼ਨਾਨੇ।*
*ਤਬਿ ਕੇ ਲਾਗੇ ਖਾਨ ਨਿਤ ਦਿਨ ਪ੍ਰਤਿ ਅਧਿਕਾਨੇ।*

110. ਉਹੀ, ਪੰਨਾ 4946
*ਇਕ ਦਿਨ ਪ੍ਰਭੂ ਪਾਛਲੇ ਜਾਮੂ। ਸੁੱਖਾ ਛਕਿ ਅਫੀਮ ਸੁਖ ਧਾਮੂ।*

111. ਉਹੀ, ਪੰਨਾ 5066
*ਸੋਫੀ ਸ਼ੁਮ ਪੰਥ ਨਹਿ ਰਾਖਨ। ਕਿਯ ਕਿਸ ਦਾਰੁਨ ਕੇ ਅਭਿਲਾਖਨ-38*
*ਯਾਂਤੇ ਸ੍ਰੀ ਮੁਖ ਬਾਕ ਉਚਾਰਾ। ਹੁਇ ਸੁੱਖੇ ਕੀ ਦੇਗ ਉਦਾਰਾ।*
*ਸਿੰਘ ਹੋਇ ਜਬਿ ਆਯੁਧ ਧਾਰੀ। ਮਾਦਕ ਚਹੀਯਤਿ ਅਨੰਦ ਮਝਾਰੀ 39*
*ਸਭਿ ਮਾਦਿਕ ਤੇ ਬਿਜੀਆ ਆਛੀ। ਕਿਉਂਕਿ ਮਹੇਸ਼ ਆਦਿ ਇਹੁ ਬਾਛੀ*

112. ਉਹੀ, ਜਿਲਦ ਚੌਧਵੀਂ, ਪੰਨਾ 5912-13
*ਛੱਤ੍ਰਧਾਰ ਕੋ ਸਮਾਂ ਭਯੋ ਤਬਿ ਬਾਰਿ ਬਾਰਿ ਸ੍ਰੀ ਮੁਖ ਜੰਭਾਇ।*
*ਦਾਸ ਖਾਸ ਡੱਬੇ ਤਬਿ ਕਿਹ ਠਾਂ, ਕਹਾਂ ਅਫੀਮ ਬਿਦੇਸ਼ਨਿ ਆਇ।...*
*ਹੁਤੋ ਅਰਕ ਕੋ ਬੂਟ ਖਰਯੋ ਤਹਿ ਹਰਯੋ ਸਦਲ ਤਹਿ ਤੋਰਨ ਕੀਨਿ।*
*ਏਕ ਪੱਤ ਪਰ ਦੁਗਧ ਨਿਕਾਸਯੋ ਕੇਤਿਕ ਕਰਿ ਕੈ ਪੀਯ ਸੁ ਲੀਨ।*

113. ਉਹੀ, ਪੰਨਾ 5920-21
*ਖੁਸ਼ਕੀ ਅਰਕ ਦੂਧ ਤੇ ਹੋਈ। ਬਾਂਛਤਿ-ਅਮਲ ਪਿਯਨਿ ਤੇ ਸੋਈ 41*
*ਬੂਝੇ ਤਬਿ ਭੀ ਸੰਗੀ ਤੀਨ। ਸੁੱਖਾ ਕਿਸ ਕੇ ਨਿਕਟ ਕਹੀ ਨ।*
*ਮਾਨ ਸਿੰਘ ਕੇ ਥੋ ਕੁਛ ਪਾਲੇ। ਸੁਨਿ ਕਰਿ ਗੁਰ ਤੇ ਖੋਲਿ ਨਿਕਾਲੇ 42*
*ਬੋਰਾ ਹੁਤੋ ਤਯਾਰ ਕਰਿ ਦਯੋ। ਤਿਖਾ ਸਹਿਤ ਸੋ ਪੀਵਨ ਕਿਯੋ।*
*ਹੁਇ ਪ੍ਰਸੰਨ ਬਰ ਦੇਵਤਿ ਜੋਵੈਂ। ਪੰਥ ਖਾਲਸੇ ਮਹਿ ਤੁਮ ਹੋਵੈ 43...*

*ਸੁੱਖਾ ਮਿਰਚਾਂ ਤਯਾਰ ਕਰਿ ਲਯਾਇ ਗੁਲਾਬਾ ਪਾਸ।*
*ਪੂਰਿ ਕਟੋਰਾ ਅਗਰ ਧਰਿ ਗੁਰ ਉਠਾਇ ਤ੍ਰਿਖ ਨਾਸ਼ 1*

114. *ਉਹੀ*, ਜਿਲਦ ਬਾਰ੍ਹਵੀਂ, ਪੰਨਾ 5066-67
*ਚਿਤ ਕੀ ਚਿੰਤਾ ਦੇਤਿ ਮਿਟਾਈ। ਰਿਦੈ ਸੰਤੋਸ਼ ਕਰਹਿ ਸੁਖਦਾਇ।*
*ਕਰਯੋ ਸੁਖਾ ਦੁਖ ਹਰਿਬੈ ਹੇਤੁ। ਛਕਹਿ ਖਾਲਸਾ ਮਿਰਚ ਸਮੇਤ 4*

115. *ਉਹੀ*, ਜਿਲਦ ਛੇਵੀਂ, ਪੰਨਾ 2412 (ਫੁਟਨੋਟ)

116. *ਉਹੀ*, ਜਿਲਦ ਗਿਆਰ੍ਹਵੀਂ, ਪੰਨਾ 4733 (ਫੁਟਨੋਟ)

117. *ਉਹੀ*, ੳ. ਜਿਲਦ ਚੌਧਵੀਂ, ਪੰਨਾ 6011, ਅ. ਜਿਲਦ ਚੌਥੀ, ਪੰਨਾ 1227
*ੳ.* *'ਚੋਣੀ! ਬਚਨ ਰੁਚਿਰ ਤੈਂ ਕਹੇ। ਸੌਂਜ ਤਿਆਰ ਕਰਹੁ ਹਮ ਰਹੇ।*
*ਕਰਹਿ ਸ਼ਰਾਦ ਅਸ਼ਟਮੀ ਬਾਸੁਰ। ਪੁਨ ਨੌਮੀ ਦਿਨ ਸਗਰੋ ਰਹਿ*
*ਕਰਿ 9*
*ਅ.* *ਦਸਮੀ ਕੇ ਦਿਨ ਹੋਇ ਤਯਾਰੀ। ਰਾਖਹੁ ਸੌਂਜ ਉਠਾਵਹੁ ਸਾਰੀ*

118. *ਉਹੀ*, ਜਿਲਦ ਚੌਥੀ, ਪੰਨਾ 1229
*ਪੰਡਿਤ ਸੰਨਯਾਸੀ ਬੈਰਾਗੀ। ਜੋਗੀ ਪੁਨ ਆਏ ਬਡਭਾਗੀ।*
*ਅਵਰ ਭੇਖ ਕੇਤਿਕ ਤਹਿ ਆਏ। ਸਭਿ ਗੁਰ ਪਾਂਤਹਿ ਪਾਂਤਿ ਬਸਾਏ 9*

119. *ਉਹੀ*, ਪੰਨਾ 1227 (ਫੁਟਨੋਟ)

120. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 472
*ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥*
*ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥*
*ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥*
*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥੧॥*

121. *ਸ੍ਰੀ ਗੁ.ਪ੍ਰ.ਸੂ. ਗ੍ਰੰਥ*, ਜਿਲਦ ਛੇਵੀਂ, ਪੰਨਾ 2244
*ਸੁਨਤਿ ਗਣਕ ਹਰਖਾਇ ਬਿਚਾਰਾ। ਹੇ ਸਤਿਗੁਰ ਸਭਿ ਕੁਛ ਤੁਮ ਧਾਰਾ।*
*ਦਿਵਸ ਆਜ ਕੋ ਉੱਤਮ ਲਹੈ। ਅਗਹਨ ਸੁਦੀ ਸਪਤਮੀ ਅਹੈ 23*
*ਸਪਤ ਘਰੀ ਦਿਨ ਜਬਿ ਚਢਿ ਆਵੈ। ਉੱਤਮ ਸਮੋ ਲਗਨਿ ਤਬਿ ਪਾਵੈ।*

122. *ਉਹੀ*, ਪੰਨਾ 2245
*ਪੂਰਯੋ ਚੌਕ ਗਣਕ ਨੇ ਤਬੈ। ਗਣਪਤਿ ਗ੍ਰਹ ਥਾਪਨਿ ਕਰਿ ਸਬੈ 38*

123. *ਉਹੀ*, ਜਿਲਦ ਅੱਠਵੀਂ, ਪੰਨਾ 2860
*ਕਰਿ ਕੁਲ ਰੀਤਿ ਬੇਦਿਕਾ ਅੰਦਰਿ। ਬੈਠਾਰਯੋ ਦੂਲਹੁ ਬਹੁ ਸੁੰਦਰ।*
*ਗਣਪਤਿ ਨੌ ਗ੍ਰਹਿ ਕੌ ਪੁਜਵਾਇ। ਅਗਨਿ ਕਰੀ ਅਭਿਸੇਚਨ ਲਯਾਇ।*

124. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 162
*ਕਰਮ ਕਾਂਡ ਬਹੁਤ ਕਰਹਿ ਅਚਾਰ। ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ 3*

# ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਦੀ ਇਤਿਹਾਸਕ ਚੇਤਨਾ

*—ਡਾ. ਹਰਬੰਸ ਕੌਰ ਸਾਗੂ*

ਉੱਨ੍ਹੀਵੀਂ ਸਦੀ ਦੇ ਮਹਾਨ ਵਿਦਵਾਨਾਂ ਵਿੱਚੋਂ ਭਾਈ ਸਾਹਿਬ ਭਾਈ ਸੰਤੋਖ ਸਿੰਘ ਇਤਿਹਾਸਕ ਬਿਰਤੀ ਵਾਲੇ ਗੰਭੀਰ ਵਿਦਵਾਨ ਹੋਏ ਹਨ। ਆਪ ਦੁਆਰਾ ਲਿਖੀਆਂ ਬਹੁਤ ਸਾਰੀਆਂ ਰਚਨਾਵਾਂ ਵਿੱਚੋਂ ਸਿਰਫ ਛੇ ਰਚਨਾਵਾਂ ਹੀ ਉਪਲੱਬਧ ਹਨ, ਜਿਸ ਤਰ੍ਹਾਂ *ਨਾਮ ਕੋਸ਼, ਗਰਬ ਗੰਜਨੀ ਟੀਕਾ, ਬਾਲਮੀਕੀ ਰਾਮਾਇਣ, ਆਤਮ ਪੁਰਾਣ ਟੀਕਾ, ਗੁਰੂ ਨਾਨਕ ਪ੍ਰਕਾਸ਼ ਅਤੇ ਗੁਰ-ਪ੍ਰਤਾਪ ਸੂਰਜ ਗ੍ਰੰਥ*। ਮੇਰੇ ਇਸ ਪਰਚੇ ਦਾ ਆਧਾਰ *'ਗੁਰੂ ਨਾਨਕ ਪ੍ਰਕਾਸ਼' 'ਤੇ 'ਗੁਰ ਪ੍ਰਤਾਪ ਸੂਰਜ ਗ੍ਰੰਥ'* ਹੀ ਹਨ, ਕਿਉਂਕਿ ਆਪ ਦੀਆਂ ਇਹ ਦੋ ਰਚਨਾਵਾਂ ਹੀ ਸਿੱਖ ਗੁਰੂ ਸਾਹਿਬਾਨ ਦੇ ਇਤਿਹਾਸ ਨਾਲ ਸੰਬੰਧਿਤ ਹਨ। ਇਨ੍ਹਾਂ ਦੋ ਗ੍ਰੰਥਾਂ ਵਿੱਚ ਭਾਈ ਸਾਹਿਬ ਨੇ 1469 ਈ. ਤੋਂ ਲੈ ਕੇ 1747 ਈ. ਤੱਕ ਦੇ ਸਿੱਖ ਇਤਿਹਾਸ ਨੂੰ ਸਮੇਟਿਆ ਹੈ। *ਗੁਰੂ ਨਾਨਕ ਪ੍ਰਕਾਸ਼* ਆਪ ਦੀ ਪਹਿਲੀ ਮੌਲਿਕ ਰਚਨਾ ਤੇ *ਗੁਰ ਪ੍ਰਤਾਪ ਸੂਰਜ ਗ੍ਰੰਥ* ਅੰਤਿਮ ਹੈ। ਇਹ ਗ੍ਰੰਥ 1834 ਈ. ਵਿੱਚ ਲਿਖਣਾ ਸ਼ੁਰੂ ਕੀਤਾ ਗਿਆ ਅਤੇ 1843 ਈ. ਵਿੱਚ ਸੰਪੂਰਨ ਹੋਇਆ। 1823 ਈ. ਤੋਂ ਲੱਗੇ ਰਹੇ ਕਿ ਬਾਕੀ ਗੁਰੂਆਂ ਦੇ ਜੀਵਨ ਸੰਬੰਧੀ ਮਿਲਦਾ ਮਸਾਲਾ ਵੀ ਥਾਂ-ਥਾਂ ਤੋਂ ਇਕੱਠਾ ਕੀਤਾ ਜਾਵੇ। ਇਸ ਲਈ ਜਿੱਥੇ ਆਪ ਸਮੇਂ-ਸਮੇਂ ਸੰਸਕ੍ਰਿਤ ਗ੍ਰੰਥਾਂ ਦੇ ਉਲੱਥੇ ਕਰਦੇ ਰਹੇ ਉੱਥੇ ਨਾਲ-ਨਾਲ ਗੁਰ ਇਤਿਹਾਸ ਲਈ ਵੀ ਸਮੱਗਰੀ ਇਕੱਠੀ ਕਰਦੇ ਰਹੇ, ਜਿਸ ਦਾ ਜ਼ਿਕਰ ਆਪ *ਗੁਰ ਪ੍ਰਤਾਪ ਸੂਰਜ ਗ੍ਰੰਥ* ਵਿੱਚ ਵੀ ਕਰਦੇ ਹਨ।[1] ਇਨ੍ਹਾਂ ਦੋਵੇਂ ਰਚਨਾਵਾਂ ਵਿੱਚ ਕ੍ਰਮਬੱਧ ਢੰਗ ਨਾਲ ਗੁਰੂ ਇਤਿਹਾਸ ਨੂੰ ਵਰਨਣ ਕੀਤਾ ਹੋਣ ਕਰਕੇ ਇਹ ਅਸਲੋਂ ਇੱਕ ਹੀ ਰਚਨਾ ਪ੍ਰਤੀਤ ਹੁੰਦੀ ਹੈ। ਇਨ੍ਹਾਂ ਦੇ ਕਈ ਹੱਥ ਲਿਖਤ ਜਾਂ ਛਪੇ ਹੋਏ ਸੰਸਕਰਣ ਉਪਲੱਬਧ ਸਨ, ਪਰ ਉਨ੍ਹਾਂ ਵਿਚਲੀਆਂ ਤਰੁੱਟੀਆਂ, ਲਿਖਾਰੀਆਂ ਵੱਲੋਂ ਉਤਾਰਾ ਕਰਨ ਵੇਲੇ ਪਾਈਆਂ ਗ਼ਲਤੀਆਂ, ਕਠਿਨ ਸ਼ਬਦਾਂ ਨੂੰ ਸਮਝਣ ਦੀ ਔਖਿਆਈ ਨੇ ਭਾਈ ਵੀਰ ਸਿੰਘ ਨੂੰ ਇਸ ਦਾ ਸੰਪਾਦਨ ਕਰਨ ਲਈ ਪ੍ਰੇਰਨਾ ਦਿੱਤੀ ਅਤੇ 1926 ਈ. ਵਿੱਚ ਉਨ੍ਹਾਂ ਨੇ ਇਸ ਕੰਮ ਨੂੰ ਆਰੰਭ ਕੀਤਾ ਤੇ 1934 ਵਿੱਚ ਇਸ ਦੀ ਪਹਿਲੀ ਛਾਪ ਸਾਹਮਣੇ ਆਈ, ਜਿਸ ਨੂੰ *ਗੁਰ ਪ੍ਰਤਾਪ ਸੂਰਜ ਗ੍ਰੰਥ* ਕਿਹਾ ਜਾਂਦਾ ਹੈ ਤੇ ਇਹ 14 ਜਿਲਦਾਂ ਵਿੱਚ ਉਪਲੱਬਧ ਹੈ ਤੇ ਦੋਵੇਂ ਗ੍ਰੰਥਾਂ ਦਾ ਸਮਿਲਿਤ ਰੂਪ ਹੈ।

ਦਸ ਗੁਰੂ ਸਾਹਿਬਾਨ ਦੇ ਸਮੇਂ ਅਤੇ ਉਨ੍ਹਾਂ ਤੋਂ ਬਾਅਦ ਬਿੱਖੜੇ ਸਮੇਂ ਜਦੋਂ ਇਤਿਹਾਸ ਸਿਰਜਣਾ ਹੋ ਰਹੀ ਸੀ, ਪਰ ਇਸ ਇਤਿਹਾਸ ਨੂੰ ਲਿਖਤੀ ਰੂਪ ਦੇਣ ਵਾਲਾ

---

198, ਕਾਦੰਬਰੀ ਅਪਾਰਟਮੈਂਟ, ਰੋਹਿਣੀ, ਨਵੀਂ ਦਿੱਲੀ।

ਕੋਈ ਇਤਿਹਾਸਕਾਰ ਸਾਹਮਣੇ ਨਾ ਆਇਆ। ਇਹੀ ਕਾਰਨ ਹੈ ਕਿ ਸਿੱਖਾਂ ਦਾ ਮੁੱਢਲਾ ਇਤਿਹਾਸ ਸਹੀ ਤੇ ਤਰਤੀਬ ਅਨੁਸਾਰ ਪੂਰਾ-ਪੂਰਾ ਨਹੀਂ ਮਿਲਦਾ। ਜਦੋਂ ਸਿੱਖ ਮਿਸਲਾਂ ਤੇ ਰਣਜੀਤ ਸਿੰਘ ਦਾ ਸਮਾਂ ਆਇਆ ਤਾਂ ਸਿੱਖ ਲੇਖਕਾਂ ਨੇ ਫੌਰਨ ਇਸ ਪਾਸੇ ਵੱਲ ਧਿਆਨ ਦਿੱਤਾ ਤੇ ਸਿੱਖ ਇਤਿਹਾਸ ਲਿਖਣਾ ਸ਼ੁਰੂ ਹੋ ਗਿਆ। ਇਹੀ ਸਮਾਂ ਸੀ ਜਦੋਂ ਭਾਈ ਸਾਹਿਬ ਸੰਤੋਖ ਸਿੰਘ ਨੇ ਸਿੱਖ ਗੁਰੂਆਂ ਦਾ ਗੌਰਵਮਈ ਇਤਿਹਾਸ ਲਿਖਣ ਲਈ ਕਲਮ ਚੁੱਕੀ। ਇਹ ਗੁਰੂਆਂ ਦਾ ਸਮਕਾਲੀ ਇਤਿਹਾਸ ਤਾਂ ਨਹੀਂ ਹੈ ਪਰ ਪੰਜਾਬੀ ਵਿੱਚ ਸਮਕਾਲੀ ਸ੍ਰੋਤਾਂ ਦੀ ਘਾਟ ਜਾਂ ਕਹਿ ਲਵੋ ਅਣਹੋਂਦ ਕਰਕੇ ਇਤਿਹਾਸਕਾਰਾਂ ਨੂੰ *ਗੁਰ ਪ੍ਰਤਾਪ ਸੂਰਜ ਗ੍ਰੰਥ* ਦੀ ਮਦਦ ਲੈਣੀ ਪੈਂਦੀ ਹੈ। ਜਦੋਂ ਕਿ ਭਾਈ ਸਾਹਿਬ ਸ਼ੁੱਧ ਇਤਿਹਾਸਕਾਰ ਨਹੀਂ ਸਨ, ਇੱਕ ਕਵੀ ਸਨ ਅਤੇ ਆਪ ਦੀਆਂ ਰਚਨਾਵਾਂ ਦਾ ਵਿਸ਼ਾ ਇਤਿਹਾਸਕ-ਅਧਿਆਤਮਕ ਹੈ। ਆਪ ਨੇ ਉਨਗੀ ਇਤਿਹਾਸ ਦੀ ਜ਼ਮੀਨ ਉੱਤੇ ਆਪਣੀ ਸਮਝ, ਵਿੱਤ, ਤਾਣ ਤੇ ਮਿਹਨਤ ਕਰਕੇ ਇਤਿਹਾਸ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਲਈ ਆਪ ਦੀਆਂ ਲਿਖਤਾਂ ਅੰਤਮ ਨਹੀਂ ਹਨ, ਸਗੋਂ ਇੱਕ ਸੁੰਦਰ ਢਾਂਚਾ ਤੇ ਖਾਕਾ ਹੈ, ਜਿਹੜਾ ਸਾਹਿਤਕ, ਦਾਰਸ਼ਨਿਕ ਤੇ ਧਾਰਮਿਕ ਗੁਣਾਂ ਨਾਲ ਸ਼ਿੰਗਾਰਿਆ ਹੋਇਆ ਹੈ ਤੇ ਜਿਸ ਵਿਚਲੀ ਇਤਿਹਾਸਕ ਸਮੱਗਰੀ ਦੀ ਵਰਤੋਂ ਬੜੀ ਸਮਝ ਤੇ ਸੂਝ-ਬੂਝ ਨਾਲ ਹੀ ਕੀਤੀ ਜਾ ਸਕਦੀ ਹੈ। ਭਾਈ ਵੀਰ ਸਿੰਘ ਜੀ ਅਨੁਸਾਰ ਇਸ ਸਾਹਿਤ ਨੂੰ ਸਰਬਪ੍ਰਿਯ ਇਤਿਹਾਸ ਦਾ ਨਾਮ ਦਿੱਤਾ ਜਾ ਸਕਦਾ ਹੈ। ਇਸ ਵਿੱਚ ਭਾਈ ਸਾਹਿਬ ਨੇ ਉਹ ਸਭ ਕੁਝ ਆਪਣੀਆਂ ਲਿਖਤਾਂ ਵਿੱਚ ਸਮੋ ਲਿਆ ਹੈ ਜਿਸ ਨੂੰ ਲੋਕਾਂ ਨੇ ਆਪਣੇ ਮਨ ਦਾ ਹਿੱਸਾ ਬਣਾ ਲਿਆ ਹੋਇਆ ਸੀ।[2] ਅਸਲ ਵਿੱਚ ਇਹ ਸਾਹਿਤ ਦੀ ਉਹ ਧਾਰਾ ਹੈ, ਜਿਸ ਨੂੰ 'ਹੈਜੀਓਗ੍ਰੈਫ਼ੀਕਲ ਲਿਟਰੇਚਰ' ਕਿਹਾ ਜਾਂਦਾ ਹੈ, ਜਿਸ ਵਿੱਚ ਪੀਰਾਂ ਫਕੀਰਾਂ, ਸੰਤਾਂ, ਮਹਾਤਮਾਵਾਂ, ਯੋਧਿਆਂ, ਸੂਰਬੀਰਾਂ, ਸ਼ਹੀਦਾਂ ਤੇ ਆਗੂਆਂ ਦਾ ਜੀਵਨ ਉਸ ਵੇਲੇ ਦੇ ਜਨ-ਸਾਧਾਰਣ ਦੇ ਵਿਸ਼ਵਾਸਾਂ ਦੇ ਅਨੁਕੂਲ ਲਿਖਿਆ ਗਿਆ ਹੁੰਦਾ ਹੈ। ਕਰਾਮਾਤਾਂ, ਅਣਹੋਣੀਆਂ ਘਟਨਾਵਾਂ ਤੇ ਅਸੰਭਵ ਗੱਲਾਂ ਇਨ੍ਹਾਂ ਦਾ ਅੰਗ ਬਣ ਜਾਂਦੀਆਂ ਹਨ।[3] ਭਾਈ ਵੀਰ ਸਿੰਘ ਜੀ ਦਾ ਮੰਨਣਾ ਹੈ ਕਿ ਬੇਸ਼ੱਕ ਆਪ ਦੀਆਂ ਰਚਨਾਵਾਂ ਨੂੰ ਵਿਗਿਆਨਕ ਇਤਿਹਾਸ ਤਾਂ ਨਹੀਂ ਕਿਹਾ ਜਾ ਸਕਦਾ ਫਿਰ ਵੀ ਸਾਨੂੰ ਵਿਗਿਆਨਕ ਇਤਿਹਾਸ ਲਿਖਣ ਲਈ ਆਪ ਨੇ ਇੱਕ ਭਾਰੀ ਖ਼ਜ਼ਾਨਾ ਦਿੱਤਾ ਹੈ।[4] ਆਪ ਤੋਂ ਪਹਿਲਾਂ ਦੇ ਇਤਿਹਾਸਕਾਰ ਸੈਨਾਪਤਿ, ਸਰੂਪ ਦਾਸ ਤੇ ਭਾਈ ਸੁੱਖਾ ਸਿੰਘ ਆਦਿ ਨੇ ਕੇਵਲ ਇੱਕ ਗੁਰੂ ਵਿਅਕਤੀ ਜਾਂ ਕਿਸੇ ਖਾਸ ਗੁਰੂ ਕਾਲ ਉੱਤੇ ਥੋੜ੍ਹੀ ਬਹੁਤ ਰੌਸ਼ਨੀ ਪਾਈ ਹੈ ਪਰ ਇਹ ਸਾਰੇ ਗੁਰੂ ਕਾਲ ਦੇ ਸੰਪੂਰਣ ਇਤਿਹਾਸ ਨੂੰ ਆਪਣੇ ਕਲਾਵੇ ਵਿੱਚ ਨਹੀਂ ਲੈਂਦੀਆਂ, ਪਰ ਭਾਈ ਸੰਤੋਖ ਸਿੰਘ ਨੇ ਆਪਣੀਆਂ ਇਨ੍ਹਾਂ ਦੋ ਰਚਨਾਵਾਂ ਵਿੱਚ ਤਕਰੀਬਨ 300 ਸਾਲ ਦੇ ਸਿੱਖ ਇਤਿਹਾਸ ਨੂੰ ਸਮੇਟਿਆ ਹੈ, ਜੋ ਆਪਣੇ ਆਪ ਵਿੱਚ ਬਹੁਤ ਵੱਡੀ ਉਪਲੱਬਧੀ ਕਹੀ ਜਾ ਸਕਦੀ ਹੈ। ਆਪ ਤੋਂ ਬਾਅਦ ਦੇ ਇਤਿਹਾਸਕਾਰ ਗਿਆਨੀ ਗਿਆਨ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਮਿ. ਮੈਕਾਲਫ ਤੇ ਭਾਈ ਵੀਰ ਸਿੰਘ ਦੀਆਂ ਸਮੂਹ ਲਿਖਤਾਂ ਦਾ ਆਧਾਰ ਹੀ *ਨਾਨਕ ਪ੍ਰਕਾਸ਼* ਤੇ

*ਸੂਰਜ ਪ੍ਰਕਾਸ਼* ਹਨ। ਇਸ ਲਈ ਮੰਨਣਾ ਪੈਂਦਾ ਹੈ ਕਿ ਕਮੀਆਂ ਦੇ ਬਾਵਜੂਦ ਸਿੱਖ ਇਤਿਹਾਸਕਾਰਾਂ ਦੀ ਕਤਾਰ ਵਿੱਚ ਭਾਈ ਸੰਤੋਖ ਸਿੰਘ ਦਾ ਦਰਜ਼ਾ ਸਚਮੁੱਚ ਸ਼੍ਰੋਮਣੀ ਹੈ। ਡਾ. ਜਸਪਾਲ ਸਿੰਘ ਜੀ ਦਾ ਮੰਨਣਾ ਹੈ ਕਿ ਅਗਰ ਅੱਜ *ਸੂਰਜ ਪ੍ਰਕਾਸ਼* ਨੂੰ ਨਜ਼ਰ ਅੰਦਾਜ਼ ਕਰ ਦੇਈਏ ਤਾਂ ਗੁਰੂਆਂ ਦਾ ਇਤਿਹਾਸ ਦੱਸਣ ਵਾਲੀ ਕੋਈ ਵੀ ਪੁਸਤਕ ਸਾਡੇ ਪਾਸ ਨਹੀਂ ਰਹਿ ਜਾਂਦੀ। ਵਰਤਮਾਨ ਖੋਜੀਆਂ ਲਈ ਵੀ ਆਪ ਦੀਆਂ ਰਚਨਾਵਾਂ ਮੂਲ ਸੋਮਿਆਂ ਦਾ ਕੰਮ ਕਰ ਰਹੀਆਂ ਹਨ।

*ਗੁਰ ਪ੍ਰਤਾਪ ਸੂਰਜ ਗ੍ਰੰਥ* ਦੇ ਅਧਿਐਨ ਤੋਂ ਇਹ ਵੀ ਸਾਫ਼ ਹੋ ਜਾਂਦਾ ਹੈ ਕਿ ਕਿਧਰੇ-ਕਿਧਰੇ ਭਾਈ ਸਾਹਿਬ ਨੇ ਇਤਿਹਾਸ ਲਿਖਣ ਦਾ ਹਿੰਦੂ-ਯੂਨਾਨੀ-ਜੂਡਿਕ (Indo-Greek-Judiac) ਤਰੀਕਾ ਵੀ ਵਰਤਿਆ ਹੈ। ਇਤਿਹਾਸ ਦੇ ਯੂਨਾਨੀ ਢੰਗ ਅਨੁਸਾਰ ਉਹ ਨਹੀਂ ਲਿਖਿਆ ਜਾਂਦਾ ਜੋ ਵਾਪਰਿਆ ਹੋਵੇ, ਸਗੋਂ ਉਹ ਲਿਖਿਆ ਜਾਂਦਾ ਹੈ ਜੋ ਕਵੀ ਦੀ ਮਰਜ਼ੀ ਮੁਤਾਬਿਕ ਹੋਵੇ। ਦੂਜਾ ਦ੍ਰਿਸ਼ਟੀਕੋਣ ਜੂਡੋ-ਜੋਰਸਤਾਨੀ (Judiaco-Zorastrian) ਹੈ ਜਿਸ ਅਨੁਸਾਰ ਕੌਮ, ਨਸਲ ਦੀ ਉਪਮਾ ਵਿੱਚ ਜਾਂ ਵਡਿੱਤਣ ਲਈ ਹੋਈਆਂ ਘਟਨਾਵਾਂ ਦਾ ਹੀ ਜ਼ਿਕਰ ਕੀਤਾ ਜਾਂਦਾ ਹੈ। ਇੱਕ ਪੱਖ ਨੂੰ ਲੈ ਕੇ ਉਸ ਉੱਪਰ ਜ਼ੋਰ ਦਿੱਤਾ ਜਾਂਦਾ ਹੈ। ਮੁਸਲਮਾਨਾਂ, ਈਸਾਈਆਂ, ਯਹੂਦੀਆਂ ਨੇ ਇਸੇ ਪੱਖ ਨੂੰ ਅਪਣਾਇਆ। ਇਸੇ ਲਈ ਭਾਈ ਸੰਤੋਖ ਸਿੰਘ ਆਪਣੇ ਇਤਿਹਾਸ ਨੂੰ ਗੁਰੂ ਕਥਾ ਜਾਂ ਗੁਰੂ ਮਹਿਮਾ ਕਹਿੰਦੇ ਹਨ। ਮਿਸਾਲ ਵਜੋਂ ਗੁਰੂ ਨਾਨਕ ਦੇਵ ਜੀ ਦੇ ਵਿਆਹ ਦੀ ਰਾਸ ਨੂੰ ਅਲੰਕ੍ਰਿਤ ਕਰਦੇ ਹੋਏ ਇਸ ਤਰ੍ਹਾਂ ਪ੍ਰਗਟਾਇਆ ਹੈ ਜਿਵੇਂ ਕਿਸੇ ਦੁਨਿਆਵੀ ਬਾਦਸ਼ਾਹ ਦੀ ਬਰਾਤ ਜਾ ਰਹੀ ਹੋਵੇ। ਗੁਰੂ ਜੀ ਇੱਕ ਸਾਧਾਰਣ ਪਟਵਾਰੀ ਦੇ ਪੁੱਤਰ ਸਨ, ਇਹ ਗੱਲ ਉਨ੍ਹਾਂ ਅੱਖੋਂ ਉਹਲੇ ਕੀਤੀ। ਗੁਰੂ ਜੀ ਦੀ ਬਰਾਤ ਦਾ ਉਨ੍ਹਾਂ ਉਹ ਚਿੱਤਰ ਚਿਤਰਿਆ ਜੋ ਉਹ ਚਾਹੁੰਦੇ ਸਨ, ਨਾ ਕਿ ਜਿਸ ਤਰ੍ਹਾਂ ਬਰਾਤ ਵਾਸਤਵ ਵਿੱਚ ਗਈ ਹੋਣੀ ਹੈ।

ਇਸ ਗ੍ਰੰਥ ਵਿੱਚ ਕਵੀ ਨੇ ਸ਼ੁਰੂ ਵਿੱਚ ਅਤੇ ਫਿਰ ਹਰ ਰਾਸਿ ਜਾਂ ਰੁੱਤ ਦੇ ਆਰੰਭ ਵਿੱਚ ਮੰਗਲਾਚਰਣ ਅਤੇ ਇਸ਼ਟ ਅਕਾਲ ਪੁਰਖ ਅਤੇ ਗੁਰੂ ਸਾਹਿਬਾਨ ਦੀ ਬੰਦਨਾ ~~ਕੀਤੀ ਹੈ ਅਤੇ ਉਸ ਸਮੇਂ ਦੀ ਪਰੰਪਰਾ ਅਨੁਸਾਰ ਹੋਰ ਦੇਵੀ-ਦੇਵਤਿਆਂ ਪ੍ਰਤੀ ਵੀ~~ ; ਆਦਰ ਦੀ ਭਾਵਨਾ ਪ੍ਰਗਟ ਕੀਤੀ ਹੈ ਪਰ ਕਵੀ ਜੀ ਦੀ ਇਸ਼ਟ ਬੁੱਧੀ ਭਾਈ ਵੀਰ ਸਿੰਘ ਅਨੁਸਾਰ ਅਕਾਲ-ਪੁਰਖ ਅਤੇ ਗੁਰੂ ਸਾਹਿਬਾਨ ਤੱਕ ਹੀ ਸੀਮਿਤ ਹੈ। ਇਹ ਮੰਗਲਾਚਰਣ ਕਵੀ ਦੀ ਵਿਦਵਤਾ ਅਤੇ ਸਰਬ ਧਰਮ ਏਕਤਾ ਦੇ ਲਖਾਇਕ ਹਨ। ਡਾ. ਜੈ. ਭਗਵਾਨ ਗੋਇਲ ਲਿਖਦੇ ਹਨ ਕਿ *ਗੁਰ ਪ੍ਰਤਾਪ ਸੂਰਜ ਗ੍ਰੰਥ* ਵਿੱਚ ਦੇਸ਼ ਤੇ ਜਾਤੀ ਦੀਆਂ ਛੋਟੀਆਂ ਭਾਵਨਾਵਾਂ ਤੋਂ ਉੱਚੇ ਉੱਠ ਕੇ ਮਨੁੱਖੀ ਚੇਤਨਤਾ ਦੀ ਏਕਤਾ ਅਤੇ ਸਚਾਈ ਵਿੱਚ ਵਿਸ਼ਵਾਸ ਪ੍ਰਗਟ ਕੀਤਾ ਗਿਆ ਹੈ। ਇਹੀ ਭਾਰਤੀ ਸੱਭਿਆਚਾਰ ਦੀ ਇੱਕ ਮੁੱਖ ਵਿਸ਼ੇਸ਼ਤਾ ਹੈ।[5]

*ਗੁਰ ਪ੍ਰਤਾਪ ਸੂਰਜ ਗ੍ਰੰਥ* ਦਾ ਕਥਾਨਕ ਭਾਵੇਂ ਦੂਜੇ ਤੋਂ ਦਸਵੇਂ ਗੁਰੂ ਸਾਹਿਬ, ਬੰਦਾ ਸਿੰਘ ਬਹਾਦਰ, ਮਾਤਾ ਸੁੰਦਰੀ ਤੇ ਉਨ੍ਹਾਂ ਦੇ ਲੈ-ਪਾਲਕ ਪੁੱਤਰ ਅਜੀਤ ਸਿੰਘ ਨਾਲ ਸੰਬੰਧਿਤ ਹੈ ਪਰ ਆਪ *ਗੁਰ ਪ੍ਰਤਾਪ ਸੂਰਜ ਗ੍ਰੰਥ*, ਨੂੰ ਦੂਸਰੀ ਪਾਤਸ਼ਾਹੀ ਤੋਂ

ਆਰੰਭ ਨਹੀਂ ਕਰਦੇ ਸਗੋਂ ਗੁਰੂ ਅੰਗਦ ਦੇਵ ਜੀ ਦਾ ਇਤਿਹਾਸ ਸ਼ੁਰੂ ਕਰਨ ਤੋਂ ਪਹਿਲਾਂ ਛੇਵੇਂ ਅੰਸ਼ੂ ਵਿੱਚ ਆਪ ਕੁਝ ਪ੍ਰਸੰਗ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦਿਆਂ ਦੇ ਵੀ ਦੇ ਦਿੰਦੇ ਹਨ। ਨਾਲੇ ਰਾਸ ਦੇ ਅੰਸ਼ੂ 57 ਵਿੱਚ ਸਿੱਖੀ ਪ੍ਰਖਣ ਦਾ ਇੱਕ ਪ੍ਰਸੰਗ ਵੀ ਦਿੰਦੇ ਹਨ, ਜੋ *ਗੁਰੂ ਨਾਨਕ ਪ੍ਰਕਾਸ਼* ਵਿੱਚ ਨਹੀਂ ਸੀ ਦਿੱਤਾ। ਭਾਈ ਸਾਹਿਬ ਨੇ ਛੇਵੇਂ ਤੇ ਦਸਵੇਂ ਗੁਰੂ ਸਾਹਿਬਾਨ ਦੇ ਚਰਿੱਤਰਾਂ ਨੂੰ ਅਧਿਕ ਵਿਸਥਾਰ ਅਤੇ ਰੁਚੀ ਨਾਲ ਚਿਤਰਿਆ ਹੈ। ਕਥਾਨਕ ਵਿੱਚ ਕਿਤੇ-ਕਿਤੇ ਕਵੀ ਨੇ ਕੁਝ ਪੌਰਾਣਿਕ ਅਤੇ ਕਾਲਪਨਿਕ ਪ੍ਰਸੰਗਾਂ ਨੂੰ ਵੀ ਜੋੜਿਆ ਹੈ। ਇਤਿਹਾਸ ਪ੍ਰਧਾਨ ਰਚਨਾ ਹੁੰਦੇ ਹੋਏ ਵੀ ਇਸ ਵਿੱਚ ਆਧੁਨਿਕ ਇਤਿਹਾਸ-ਦ੍ਰਿਸ਼ਟੀ ਦੀ ਸ਼ਾਇਦ ਸਾਨੂੰ ਕਮੀ ਜਾਪੇ, ਪਰ ਸਿੱਖ ਇਤਿਹਾਸ ਸੰਬੰਧੀ ਇਸ ਦੀ ਸਥਾਨ ਪੂਰਤੀ ਕਿਤੋਂ ਹੋਰ ਨਹੀਂ ਹੋ ਸਕਦੀ ਪਰ ਇਹ ਗੱਲ ਆਪਾਂ ਸਾਰੇ ਜਾਣਦੇ ਹਾਂ ਕਿ ਮਹਾਂਪੁਰਸਾਂ ਦੇ ਇਤਿਹਾਸ ਨਿਰੇ-ਪੁਰੇ ਤੱਥਾਂ 'ਤੇ ਆਧਾਰਿਤ ਨਹੀਂ ਹੁੰਦੇ। ਉਨ੍ਹਾਂ ਵਿੱਚੋਂ ਲੋਕ ਮਨ ਤੇ ਪਏ ਉਨ੍ਹਾਂ ਦੇ ਪ੍ਰਭਾਵ ਰਚਨਾਕਾਰ ਦੀ ਲੇਖਣੀ ਤੋਂ ਹੀ ਪ੍ਰਗਟ ਹੁੰਦੇ ਹਨ। ਇਸ ਤਰ੍ਹਾਂ ਮਹਾਂਪੁਰਸ਼ ਇਤਿਹਾਸਕ ਪੁਰਸ਼ ਹੋਣ ਦੇ ਨਾਲ-ਨਾਲ ਇਸ਼ਟ ਦੇਵ ਵੀ ਹੁੰਦੇ ਹਨ। ਉਨ੍ਹਾਂ ਦੇ ਚਰਿੱਤਰਾਂ ਵਿੱਚ ਸ਼ਰਧਾ ਦਾ ਸਮਾਵੇਸ਼ ਹੋਣਾ ਸੁਭਾਵਿਕ ਹੈ। ਇਹੀ ਸਥਿਤੀ *ਗੁਰ ਪ੍ਰਤਾਪ ਸੂਰਜ ਗ੍ਰੰਥ* ਦੀ ਹੈ।

ਇਸ ਗ੍ਰੰਥ ਵਿੱਚ ਗੁਰੂ ਕਾਲੀਨ ਇਤਿਹਾਸ ਦੇ ਵੇਰਵਿਆਂ ਤੋਂ ਇਲਾਵਾ ਮੁਗ਼ਲ ਇਤਿਹਾਸ ਦੇ ਉੱਥਲ-ਪੁੱਥਲ ਤੇ ਪਤਨ ਦੀ ਕਹਾਣੀ ਵੀ ਅੰਕਿਤ ਹੈ। ਗੁਰੂ ਸਾਹਿਬਾਨ ਅਤੇ ਮੁਗ਼ਲ ਬਾਦਸ਼ਾਹਾਂ ਦੇ ਪਰਸਪਰ ਸੰਬੰਧਾਂ ਅਤੇ ਉਨ੍ਹਾਂ ਦੇ ਜਨ-ਸਾਧਾਰਣ ਤੇ ਕੀਤੇ ਗਏ ਅੱਤਿਆਚਾਰਾਂ ਦੀ ਮਾਰਮਿਕ ਕਹਾਣੀ ਵੀ ਇਸ ਵਿੱਚ ਅੰਕਿਤ ਹੈ। ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੀ ਕਠੋਰਤਾ ਅਤੇ ਕਰੂਰਤਾ ਆਦਿ ਦੇ ਚਿੱਤਰ ਇਸ ਵਿੱਚ ਸਭ ਤੋਂ ਵੱਧ ਵਿਸਥਾਰ ਨਾਲ ਪੇਸ਼ ਕੀਤੇ ਗਏ ਹਨ। ਪੁਰਾਤਨ ਸਮਿਆਂ ਤੋਂ ਭਾਰਤੀ ਸਮਾਜ ਦੀਆਂ ਵੱਖ-ਵੱਖ ਇਕਾਈਆਂ ਵਿਚਕਾਰ ਸਦਭਾਵ, ਸੁਹਿਰਦਤਾ ਅਤੇ ਸਹਿਮਤੀ ਦੀ ਭਾਵਨਾ ਕਾਇਮ ਰਹੀ ਹੈ ਪਰ ਔਰੰਗਜ਼ੇਬ ਦੇ ਮਜ਼ਹਬੀ ਜਨੂੰਨ ਨੇ ਇਸ ਖ਼ੂਬਸੂਰਤ ਵਿਭਿੰਨਤਾ ਨੂੰ ਐਲਾਨੀਆਂ ਅਤੇ ਹਥਿਆਰਬੰਦ ਮੁਹਿੰਮ ਰਾਹੀਂ ਖਤਮ ਕਰਨ ਦਾ ਯਤਨ ਕੀਤਾ। ਭਾਰਤ ਵਾਸੀਆਂ ਤੋਂ ਉਨ੍ਹਾਂ ਦੀ ਵਿਅਕਤੀਗਤ ਤੇ ਸਮੂਹਿਕ ਆਜ਼ਾਦ ਹਸਤੀ ਖੋਹ ਲਈ ਗਈ। ਅਗਰ ਅੱਜ ਇਸ ਦੇਸ਼ ਵਿੱਚ ਵੱਖ-ਵੱਖ ਧਰਮਾਂ ਦੀ ਵਿਭਿੰਨਤਾ ਕਾਇਮ ਹੈ ਤਾਂ ਮਹਾਂਕਵੀ ਸੰਤੋਖ ਸਿੰਘ ਬਹੁਤ ਸੁੰਦਰ ਸ਼ਬਦਾਂ ਵਿੱਚ ਇਸ ਦਾ ਸੇਹਰਾ ਗੁਰੂ ਗੋਬਿੰਦ ਸਿੰਘ ਜੀ ਦੇ ਸਿਰ ਬੰਨ੍ਹਦੇ ਹਨ—

'ਛਾਏ ਜਾਤੀ ਏਕਤਾ, ਅਨੇਕਤਾ ਵਿਲਾਇ ਜਾਤੀ,
ਹੋਵਤੀ ਕੁਚੀਲਤਾ, ਕਤੇਬਨ ਕੁਰਾਨ ਕੀ,
ਪਾਪ ਹੀ ਪਰਪੱਕ ਜਾਤੇ, ਧਰਮ ਧਸਕ ਜਾਤੇ,
ਬਰਨ ਗਰਕ ਜਾਤੇ, ਸਹਿਤ ਬੇਦਾਨ ਕੀ,
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ,
ਮੂਰਤ ਨਾ ਹੋਤੀ, ਜੋ ਪੈ ਕਰੁਣਾ ਨਿਦਾਨ ਕੀ।[6]

ਮੁਗਲ ਸ਼ਾਸਨ ਦੇ ਆਰੰਭ ਅਤੇ ਉਸ ਦੀ ਵਿਸਤਾਰਵਾਦੀ ਨੀਤੀ ਤੋਂ ਇਲਾਵਾ ਇਸ ਵਿੱਚ ਅੰਗ੍ਰੇਜ਼ੀ ਸਰਕਾਰ ਆਪਣੇ ਰਾਜ ਦੀ ਨੀਂਹ ਕਿਵੇਂ ਪੱਕਿਆਂ ਕਰ ਰਹੀ ਸੀ, ਉਹ ਕਿਵੇਂ ਰਿਆਸਤਾਂ ਨੂੰ ਆਪਣੇ ਰਾਜ ਵਿੱਚ ਮਿਲਾ ਰਹੀ ਸੀ, ਕੈਥਲ ਦੀ ਲੁੱਟ ਦੀ ਕਹਾਣੀ ਤੇ ਅੰਗ੍ਰੇਜ਼ੀ ਸਰਕਾਰ ਵਿੱਚ ਮਿਲਾਏ ਜਾਣ ਦੀ ਵਿਥਿਆ ਵੀ ਇਸ ਵਿੱਚ ਅੰਕਿਤ ਹੈ।

ਮੈਕਲਾਉਡ ਦਾ ਇਹ ਕਹਿਣਾ ਕਿ *ਗੁਰੂ ਨਾਨਕ ਪ੍ਰਕਾਸ਼* ਅਵਿਸ਼ਵਾਸ-ਯੋਗ ਬਾਲਾ *ਜਨਮ ਸਾਖੀ* ਤੇ ਆਧਾਰਿਤ ਹੈ, ਬਹੁਤਾ ਠੀਕ ਨਹੀਂ ਲੱਗਦਾ। ਭਾਈ ਸਾਹਿਬ ਨੇ ਇਨ੍ਹਾਂ ਦੋਵੇਂ ਰਚਨਾਵਾਂ ਲਈ ਜਿੱਥੇ ਸਾਰਾਂਸ਼ਿਕ ਇਤਿਹਾਸ ਲਈ *ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਵਾਰਾਂ ਭਾਈ ਗੁਰਦਾਸ, ਭਾਈ ਨੰਦ ਲਾਲ* ਤੇ *ਭਾਈ ਮਨੀ ਸਿੰਘ ਜੀ* ਦੀਆਂ ਲਿਖਤਾਂ ਨੂੰ ਚੰਗੀ ਤਰ੍ਹਾਂ ਪੜਚੋਲਿਆ, ਉੱਥੇ ਉਨ੍ਹਾਂ ਸੁਵਿਸਥਾਰਿਕ ਇਤਿਹਾਸ ਲਈ ਭਾਈ ਬਾਲੇ ਵਾਲੀ ਜਨਮ ਸਾਖੀ ਤੋਂ ਇਲਾਵਾ *ਪੰਜ ਸੌ ਸਾਖੀ, ਭਗਤ ਰਤਨਾਵਲੀ* ਜਾਂ *ਸਿੱਖਾਂ ਦੀ ਭਗਤ ਮਾਲਾ, ਰਾਮਦਾਸ ਵਾਲੀਆਂ ਸਾਖੀਆਂ, ਮਹਿਮਾ ਪ੍ਰਕਾਸ਼* (ਸਰੂਪ ਦਾਸ) *ਅਬਦੁਲ ਨੱਥੇ ਦੀ ਵਾਰ, ਵਾਰਤਕ ਮਹਿਮਾ ਪ੍ਰਕਾਸ਼, ਪਰਚੀਆਂ ਸੇਵਾ ਦਾਸ ਉਦਾਸੀ*, ਵਿਦਿਆ ਸਾਗਰ ਦੇ 62 ਪੱਤਰੇ ਜੋ ਆਨੰਦਪੁਰ ਸਾਹਿਬ ਤੋਂ ਮਿਲੇ, ਗੁਰੂ ਬਿਲਾਸ ਪਾਤਸ਼ਾਹੀ ਛੇਵੀਂ (ਗੁਰੂ ਸਰ ਵਾਲਾ), *ਗੁਰੂ ਬਿਲਾਸ ਪਾਤਸ਼ਾਹੀ 10 ਕ੍ਰਿਤ* ਭਾਈ ਸੁੱਖਾ ਸਿੰਘ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਤੇ ਦਸ਼ਮੇਸ਼ ਜੀ ਦੇ ਮਾਲਵੇ ਦੇ ਸਫ਼ਰਾਂ ਵਾਲੀਆਂ ਸਾਖੀਆਂ ਦੀ ਪੋਥੀ, *ਗੁਰੂ ਬਿਲਾਸ* (ਕ੍ਰਿਤ ਭਾਈ ਵਿਸ਼ਨੂ ਜੀ) ਦੀ ਵੀ ਮਦਦ ਲਈ ਹੈ। ਇਸ ਤੋਂ ਇਲਾਵਾ ਥਾਂ-ਥਾਂ ਤੁਰ ਕੇ ਸੀਨਾ-ਬ-ਸੀਨਾ ਚਲੀਆਂ ਆ ਰਹੀਆਂ ਗੁਰੂ ਸਾਖੀਆਂ, ਬਿਰਧ ਬਜ਼ੁਰਗਾਂ ਤੋਂ ਸੁਣ ਕੇ ਅਤੇ ਬਹੁਤ ਸਾਰੀਆਂ ਗੱਲਾਂ ਚਿੱਠੀ ਪੱਤਰ ਰਾਹੀਂ ਪੜਤਾਲ ਕਰਕੇ ਵੀ ਇਕੱਠੀਆਂ ਕੀਤੀਆਂ। ਅੱਖੀਂ ਦੇਖੇ ਹਾਲ ਵੀ ਅੰਕਿਤ ਕੀਤੇ ਜਿਵੇਂ ਪੀਰ ਬੁੱਧੂ ਸ਼ਾਹ ਨੂੰ ਗੁਰੂ ਗੋਬਿੰਦ ਸਿੰਘ ਵੱਲੋਂ ਬਖਸ਼ਿਸ਼ ਵਿੱਚ ਦਿੱਤੀਆਂ ਨਿਸ਼ਾਨੀਆਂ ਜਿਵੇਂ ਕੰਘਾ, ਦਸਤਾਰ ਤੇ ਹੁਕਮਨਾਮਾ ਇਸ ਮਸਾਲੇ ਨੂੰ ਡੂੰਘੀ ਛਾਣਬੀਣ ਤੋਂ ਬਾਅਦ ਜਿਸ ਯੋਗਤਾ ਨਾਲ ਆਪਣੀ ਰਚਨਾ ਵਿੱਚ ਵਰਤਿਆ, ਉਹ ਆਪ ਦਾ ਕਮਾਲ ਸੀ। *ਗੁਰੂ ਨਾਨਕ ਪ੍ਰਕਾਸ਼* ਵਿੱਚ ਆਪ ਲਿਖਦੇ ਹਨ—

ਆਦਿ ਸੁਧਾਸਰ ਜੇ ਇਸਥਾਨਾ। ਖੋਜ ਖੋਜ ਕੀਨੇ ਬਿਧਿ ਨਾਨਾ।
ਲਿਖੀ ਦੇਖੁ ਕੇਤੀ ਬਹੁ ਥਾਂਈ, ਕੇਤੀ ਸੁਣੀ ਜੁ ਮਨ ਮਹਿ ਭਾਈ।
ਬੀਨਿ ਬੀਨਿ ਗੁਰ ਮਹਿਮਾ ਆਛੀ। ਮਾਖਨ ਜਯੋ ਲੀਨੀ ਤਜਿ ਛਾਛੀ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ *ਗੁਰੂ ਨਾਨਕ ਪ੍ਰਕਾਸ਼* ਤੇ *ਗੁਰ ਪ੍ਰਤਾਪ ਸੂਰਜ ਗ੍ਰੰਥ* ਬਾਰੇ ਚਰਚਾ ਵਧੇਰੇ ਕਰਕੇ ਸੋਮਿਆਂ ਉੱਤੇ ਆਧਾਰਿਤ ਹੈ। ਸੋਮਿਆਂ ਤੋਂ ਲਈ ਗਈ ਸਮੱਗਰੀ ਇਤਿਹਾਸਕਾਰੀ ਦੇ ਖੇਤਰ ਵਿੱਚ ਜ਼ਰੂਰੀ ਹੈ। ਭਾਈ ਸੰਤੋਖ ਸਿੰਘ ਦੀ ਇਤਿਹਾਸਕ ਦ੍ਰਿਸ਼ਟੀ ਨੂੰ ਸਮਝਣ ਲਈ ਕਵੀ ਦੇ ਇਤਿਹਾਸ ਸੰਬੰਧੀ ਵਿਚਾਰਾਂ ਨੂੰ ਸਿਧਾਂਤਕ ਪਿਛਕੋੜ ਨਾਲ ਜੋੜ ਕੇ ਵੇਖਣ ਦੀ ਲੋੜ ਹੈ। ਭਾਈ ਸੰਤੋਖ ਸਿੰਘ

ਆਪਣੀਆਂ ਰਚਨਾਵਾਂ ਨੂੰ ਇਤਿਹਾਸ ਕਹਿੰਦੇ ਹਨ। ਇਸ ਦੇ ਨਾਲ ਹੀ ਉਨ੍ਹਾਂ ਨੇ 'ਕਥਾ' ਸ਼ਬਦ ਦੀ ਵਰਤੋਂ ਵੀ ਕੀਤੀ ਹੈ। ਆਪ *ਨਾਨਕ ਪ੍ਰਕਾਸ਼ ਵਿੱਚ ਲਿਖਦੇ ਹਨ—*

*ਕਹਿ ਬਾਲਾ ਸ੍ਰੀ ਗੁਰੂ ਜੀ ਸੁਨਹੁ ਕਥਾ ਇਤਿਹਾਸ।*

ਓਪਰੀ ਨਜ਼ਰੇ ਪੜ੍ਹਿਆਂ ਇਹ ਦੋਵੇਂ ਸ਼ਬਦ ਭਾਵੇਂ ਸਮਾਨ-ਅਰਥੀ ਲੱਗਦੇ ਹਨ ਪਰ ਸਥਿੰਦਰਜੀਤ ਸਿੰਘ ਸਾਗਰ ਦਾ ਮੰਨਣਾ ਹੈ ਕਿ ਇੱਕ ਥਾਂ ਤੇ ਦੋਨਾਂ ਦਾ ਨਾਲ-ਨਾਲ ਹੋਣਾ ਇਸ ਦੇ ਭਿੰਨ ਹੋਣ ਵੱਲ ਸੰਕੇਤ ਹੈ। ਇਤਿਹਾਸ ਸ਼ਬਦ ਤੋਂ ਭਾਵ ਹੈ ਗਾਥਾ, ਪਰੰਪਰਾ ਤੇ ਭੂਤ ਦੀਆਂ ਘਟਨਾਵਾਂ। ਕਥਾ ਦਾ ਅਰਥ ਸੰਬਾਦ, ਭਾਸ਼ਣ, ਪਰਸਪਰ ਗੱਲਾਂ ਹਨ। ਕਵੀ ਜੀ ਆਪ ਵੀ ਇਸ ਦੀ ਭਿੰਨਤਾ ਦਾ ਵਰਨਣ ਕਰਦੇ ਦੱਸਦੇ ਹਨ ਕਿ ਜਿੱਥੇ ਗੁਰੂ ਇਤਿਹਾਸ ਸ਼ਰਧਾ ਦੇਣ ਵਾਲਾ ਹੈ, ਉੱਥੇ ਕਥਾ ਦਾ ਉਦੇਸ਼ ਸੁੱਖ ਦੇਣਾ ਹੈ। ਪਹਿਲਾ ਇਸ ਦੇ ਭਗਤੀ ਪੱਖ ਨੂੰ ਉਜਾਗਰ ਕਰਦਾ ਹੈ ਤੇ ਦੂਸਰਾ ਉਸ ਦੇ ਸੁਹਜ ਪੱਖ ਨੂੰ। ਇਸ ਤਰ੍ਹਾਂ ਭਾਈ ਸਾਹਿਬ ਦਾ *ਨਾਨਕ ਪ੍ਰਕਾਸ਼* ਨੂੰ ਕਥਾ ਇਤਿਹਾਸ ਕਹਿਣ ਦਾ ਮਤਲਬ ਹੈ ਕਿ ਇਸ ਦਾ ਵਿਸ਼ਾ ਇਤਿਹਾਸਕ-ਅਧਿਆਤਮਕ ਹੈ। *ਨਾਨਕ ਪ੍ਰਕਾਸ਼* ਤੇ *ਗੁਰ ਪ੍ਰਤਾਪ ਸੂਰਜ ਗ੍ਰੰਥ* ਸਿਰਫ ਗੁਰੂਆਂ ਦੀ ਜੀਵਨੀ ਹੀ ਨਹੀਂ ਸਗੋਂ ਉਨ੍ਹਾਂ ਦੀ ਕੀਰਤੀ ਦਾ ਵੀ ਗਾਨ ਹੈ।

*ਗੁਰ ਪ੍ਰਤਾਪ ਸੂਰਜ ਗ੍ਰੰਥ* ਦੀ ਜ਼ਮੀਨ ਤਾਂ ਸਾਰੀ ਉਨਰੀ ਇਤਿਹਾਸ ਦੀ ਹੈ, ਜਿਸ ਨੂੰ ਭਾਈ ਸਾਹਿਬ ਨੇ ਕਵਿਤਾ ਵਿੱਚ ਲਿਖਿਆ ਹੈ। ਇਸ ਦੇ ਬਿਆਨ ਦਾ ਢੰਗ ਵੀ ਉਨਰੀ ਹੈ ਤੇ ਇਸ ਦੀ ਤਾਸੀਰ ਵੀ ਐਸੀ ਹੈ ਕਿ ਹੂ-ਬ-ਹੂ ਅੱਖਾਂ ਦੇ ਅੱਗੇ ਸਮੇਂ ਫਿਰ ਜਾਂਦੇ ਹਨ। ਆਚਰਣ ਸਫੁੱਟ ਹੋ ਕੇ ਦਿਸ ਪੈਂਦੇ ਹਨ, ਮਨ ਸੁਸਿੱਖਿਅਤ ਹੋ ਜਾਂਦਾ ਹੈ ਪਰ ਨਾਲ ਹੀ ਭਾਈ ਸਾਹਿਬ ਨੇ ਪੱਛਮੀ ਇਤਿਹਾਸ ਦੀ ਤਰ੍ਹਾਂ ਨਿਸ਼ਚਿਤ ਤੇ ਦ੍ਰਿੜ੍ਹ ਸਮਾਂ ਲਿਆ ਹੈ। ਸਿਲਸਿਲਾ ਵਾਕਯਾਤ ਦਾ ਖੋਜਿਆ ਵਿਚਾਰਿਆ ਤੇ ਕਾਇਮ ਕੀਤਾ ਹੈ। ਚਾਹੇ ਕਈ ਥਾਈਂ ਉਕਾਈਆਂ ਹਨ ਪਰ ਸੰਮਤ ਦਿੱਤੇ ਹਨ ਤੇ ਆਮ ਤੌਰ 'ਤੇ ਸੰਮਤ ਤੇ ਸਮੇਂ ਠੀਕ ਹਨ, ਜਿਵੇਂ ਵਿਗਿਆਨਕ ਇਤਿਹਾਸ ਵਿੱਚ ਹੁੰਦੇ ਹਨ। ਫਿਰ ਲਿਖਣ ਲਈ ਆਪ ਨੇ ਵੱਧ ਤੋਂ ਵੱਧ ਪੁਸਤਕਾਂ ਜੋ ਮਿਲ ਸਕੀਆਂ, ਲੱਭੀਆਂ ਤੇ ਪੜ੍ਹੀਆਂ, ਮੁਕਾਬਲੇ ਵੀ ਕੀਤੇ ਹਨ। ਦੂਰੋਂ-ਦੂਰੋਂ ਲੋਕ ਆਪ ਪਾਸ ਲਿਖਤਾਂ ਲੈ ਕੇ ਆਏ, ਜਿਨ੍ਹਾਂ ਨੇ ਆਪਣੇ ਨੁਸਖੇ ਦੇਣੇ ਨਹੀਂ ਚਾਹੇ, ਉਹ ਭਾਈ ਸਾਹਿਬ ਨੇ ਪੜ੍ਹ ਕੇ ਲਾਭ ਉਠਾਇਆ। ਅਕਸਰ ਭਾਈ ਸਾਹਿਬ ਆਪਣੀਆਂ ਲਿਖਤਾਂ ਵਿੱਚ ਦੱਸਦੇ ਹਨ ਕਿ ਇਹ ਗੱਲ ਮੈਂ ਬਿਰਧਾਂ ਤੋਂ ਸੁਣੀ ਅਤੇ ਇਹ ਗੱਲ ਮੈਂ ਅੱਖੀਂ ਡਿੱਠੀ ਹੈ ਜਾਂ ਲੋਕਾਂ ਤੋਂ ਸੁਣੀ ਹੈ। ਇਹ ਸਭ ਕੁਝ ਦੱਸਦਾ ਹੈ ਕਿ ਜਿਸ ਤਰ੍ਹਾਂ ਵਿਗਿਆਨਕ ਇਤਿਹਾਸਕ ਲਿਖਣ ਵਾਲੇ ਯਤਨ ਕਰਦੇ ਹਨ, ਉਸੇ ਤਰ੍ਹਾਂ ਦੇ ਯਤਨ ਭਾਈ ਸਾਹਿਬ ਨੇ ਵੀ ਕੀਤੇ ਹਨ। ਇਸ ਤਰ੍ਹਾਂ ਕਵੀ ਜੀ ਵਿਗਿਆਨਕ ਇਤਿਹਾਸਕਾਰ ਦੀ ਤਰ੍ਹਾਂ ਕਿਸੇ ਹੱਦ ਤੱਕ ਖੋਜ ਕਰਦੇ ਹਨ, ਕਿਤਾਬੀ ਵੀ ਤੇ ਨਿੱਜ ਦੀ ਵੀ। ਇਸ ਤਰ੍ਹਾਂ ਜੋ ਵਾਕਿਆਤ ਲੱਭਦੇ ਹਨ, ਉਹ ਲਿਖਦੇ ਹਨ, ਕ੍ਰਮ ਦੇ ਸਿਲਸਿਲੇ ਵਿੱਚ ਟੁਰਦੇ ਹਨ ਤੇ ਆਲੇ-ਦੁਆਲੇ ਦੇ ਹਾਲਾਤ ਵੀ ਨਾਲ ਲੈਂਦੇ ਹਨ ਜੋ ਆਮ ਤੌਰ 'ਤੇ ਗਲਤ ਘੱਟ ਹੁੰਦੇ ਹਨ। ਚਾਹੇ ਇਸ ਗ੍ਰੰਥ ਵਿੱਚ ਕੁਝ ਉਕਾਈਆਂ ਹੋਣ ਪਰ ਇਤਨੇ ਲੰਮੇ ਸਮੇਂ ਦਾ

ਇਤਿਹਾਸ ਚਿਤਰਣ ਵਿੱਚ ਉਹ ਅਕਸਰ ਪੈ ਹੀ ਜਾਂਦੀਆਂ ਹਨ ਪਰ ਪੂਰੀ ਤਰ੍ਹਾਂ ਇਸ ਨੂੰ ਵਿਗਿਆਨਕ ਇਤਿਹਾਸ ਵੀ ਨਹੀਂ ਕਹਿ ਸਕਦੇ ਕਿਉਂਕਿ ਆਪ ਦੀ ਛਾਣ-ਬੀਣ ਤੇ ਖੋਜ ਸਿਰਫ ਗੁਰਮੁਖੀ ਪੁਸਤਕਾਂ ਤੱਕ ਹੀ ਸੀਮਤ ਰਹੀ ਹੈ। ਫ਼ਾਰਸੀ ਆਪ ਜਾਣਦੇ ਨਹੀਂ ਸਨ, ਅਗਰ ਜਾਣਦੇ ਹੁੰਦੇ ਤਾਂ ਉਸ ਦੀ ਵਰਤੋਂ ਜ਼ਰੂਰ ਕਰਦੇ। ਨਾ ਹੀ ਅੰਗ੍ਰੇਜ਼ੀ ਤੇ ਪੱਛਮੀ ਨੁਕਤੇ ਨਾਲ ਇਤਿਹਾਸ ਨੂੰ ਨਿਖੇੜਿਆ ਗਿਆ ਹੈ। ਕਈ ਵਾਰ ਆਪ ਬਨਾਵਟੀ ਲੇਖਕਾਂ ਦੇ ਧੋਖੇ ਵਿੱਚ ਵੀ ਆ ਜਾਂਦੇ ਹਨ ਜਿਵੇਂ *ਸੌ ਸਾਖੀ* ਦੀ ਪੜਚੋਲ ਨਹੀਂ ਕਰਦੇ ਤੇ ਸਾਰੀ ਦੀ ਸਾਰੀ ਨੂੰ ਸੱਚ ਮੰਨ ਲੈਂਦੇ ਹਨ। ਆਪ ਨੇ ਕਲਾਧਾਰੀ ਸ਼ਖਸੀਅਤਾਂ ਅਤੇ ਕਰਾਮਤਾਂ ਦਾ ਜ਼ਿਕਰ ਵੀ ਬਹੁਤ ਕੀਤਾ ਹੈ ਤੇ ਉਸ ਨੂੰ ਸੱਚ ਵੀ ਮੰਨਿਆ ਹੈ। ਵਿਗਿਆਨਕ ਇਤਿਹਾਸਕਾਰ ਕਰਾਮਾਤਾਂ ਲਿਖਣ ਤੋਂ ਅਤਿ ਦਰਜ਼ੇ ਦੀ ਸੰਕੋਚ ਕਰਦੇ ਹਨ ਤੇ ਕਰਾਮਾਤਾਂ ? ਸਿੱਖ ਗੁਰੂ ਤਾਂ ਕਰਾਮਾਤਾਂ ਨੂੰ ਕਹਿਰ ਸਮਝਦੇ ਹਨ ਤੇ ਕਿਸੇ ਹੋਰ ਹੀ ਪਾਸੇ ਖੜ੍ਹਨ ਵਾਲੇ ਸੰਵਾਦ 'ਰਿਧਿ ਸਿਧਿ ਅਵਰਾ ਸਾਦਿ' ਇਨ੍ਹਾਂ ਲਿਖਤਾਂ ਵਿੱਚ ਬਹੁਤ ਸਾਰੀਆਂ ਪੁਰਾਣਕ ਕਥਾਵਾਂ, ਗੁਰਮਤਿ ਤੋਂ ਉਲਟ ਰਵਾਇਤਾਂ, ਇੱਕ ਅਕਾਲ ਪੁਰਖ ਤੋਂ ਇਲਾਵਾ ਦੂਸਰੇ ਦੇਵੀ ਦੇਵਤਿਆਂ ਦੇ ਮੰਗਲਾਚਰਣ ਤੇ ਹੋਰ ਬਹੁਤ ਕੁਝ ਸ਼ਾਮਲ ਕੀਤਾ ਗਿਆ ਹੈ। ਮੈਂ ਡਾ. ਜੈ ਭਗਵਾਨ ਗੋਇਲ ਦੇ ਕਥਨ ਦਾ ਸਮਰਥਨ ਕਰਦੀ ਹਾਂ ਜਦੋਂ ਉਹ ਲਿਖਦੇ ਹਨ, "ਆਧੁਨਿਕ ਯੁੱਗ ਮੇਂ ਜਿਸ ਵਿਗਿਆਨਿਕ ਇਤਿਹਾਸ ਕਾ ਵਿਕਾਸ ਹੋ ਰਹਾ ਹੈ, ਉਸ ਦ੍ਰਿਸ਼ਟੀ ਸੇ ਗੁਰੁ ਪ੍ਰਤਾਪ ਸੂਰਜ ਗ੍ਰੰਥ ਕੋ ਸਿੱਖ ਗੁਰੂਓਂ ਕਾ ਵਿਗਿਆਨਿਕ ਇਤਿਹਾਸ ਨਹੀਂ ਕਹਾ ਜਾ ਸਕਤਾ।" ਆਪ ਲਿਖਦੇ ਹਨ "ਹਮੇਂ ਯਹ ਨਹੀਂ ਭੂਲਨਾ ਚਾਹੀਏ ਕਿ ਯਹ ਏਕ ਐਤਿਹਾਸਿਕ ਕਾਵਯ ਹੈ ਇਤਿਹਾਸਿਕ ਗ੍ਰੰਥ ਨਹੀਂ। ਇਤਿਹਾਸ ਮੈਂ ਤਿਥਿਯੋਂ ਏਵੰ ਘਟਨਾਓਂ ਕੀ ਯਥਾਰਥਕਤਾ ਏਵੰ ਸਤਯਤਾ ਕਾ ਉਲੇਖ ਕੀਯਾ ਜਾਤਾ ਹੈ ਜਬਕਿ ਇਤਿਹਾਸਿਕ ਕਾਵਯੋਂ ਮੇਂ ਇਸਕੇ ਅਤਿਰਿਕਤ ਏਕ ਵਿਸ਼ਿਸ਼ਟ ਚੇਤਨਾ ਭੀ ਹੋਤੀ ਹੈ। ਵਹ ਏਕ ਵਿਸ਼ੇਸ਼ ਉਦੇਸ਼ ਕੀ ਪੂਰਤੀ ਕੇ ਲੀਏ ਲਿਖੇ ਜਾਤੇ ਹੈਂ। ਉਨ ਮੇਂ ਐਸੇ ਤਥਯੋਂ ਕਾ ਪ੍ਰਤਿਪਾਦਨ ਹੋਤਾ ਹੈ, ਜੋ ਨਵਚੇਤਨਾ ਜਾਗ੍ਰਿਤ ਕਰਤੇ ਹੈਂ।"

ਭਾਈ ਸੰਤੋਖ ਸਿੰਘ ਇਹ ਦਾਅਵਾ ਕਰਦੇ ਹਨ ਕਿ ਉਨ੍ਹਾਂ ਗੁਰ ਇਤਿਹਾਸ *ਗੁਰੂ ਗ੍ਰੰਥ ਸਾਹਿਬ* ਅਨੁਸਾਰ ਲਿਖਿਆ ਹੈ। 'ਸ੍ਰੀ ਨਾਨਕ ਇਤਿਹਾਸ ਪੁਨੀਤਾ, ਗ੍ਰੰਥ ਅਨੁਸਾਰ ਕਥੀ ਮੈਂ ਗੀਤਾ'। ਪਰ ਸਰਸਰੀ ਨਜ਼ਰ ਨਾਲ ਵੀ *ਗੁਰ ਪ੍ਰਤਾਪ ਸੂਰਜ ਗ੍ਰੰਥ* ਨੂੰ ਪੜ੍ਹਿਆਂ ਪਤਾ ਲੱਗਦਾ ਹੈ ਕਿ ਆਪ ਨੇ ਬਹੁਤ ਕੁਝ ਐਸਾ ਲਿਖਿਆ ਹੈ ਜੋ *ਗੁਰੂ ਗ੍ਰੰਥ ਸਾਹਿਬ* ਦੇ ਅਨੁਕੂਲ ਨਹੀਂ ਹੈ। ਨਾਮ ਨੂੰ ਉੱਤਮ ਦੱਸਦੇ ਹੋਏ ਲਿਖਦੇ ਹਨ ਕਿ ਨਾਮ ਦੇ ਨਾਲ ਹੀ ਅਗਰ ਕੋਈ ਤਪੱਸਿਆ, ਪੂਜਾ, ਵਰਤ ਤੇ ਜਾਪ ਕਰਦਾ ਹੈ ਤਾਂ ਉਸ ਨੂੰ ਦੱਸ ਗੁਣਾਂ ਵੱਧ ਫ਼ਲ ਮਿਲਦਾ ਹੈ।[12] ਪਰ ਸਿੱਖ ਮੱਤ ਵਿੱਚ ਤਾਂ ਵਰਤ ਵਗੈਰਾ ਵਿਵਰਜਿਤ ਹਨ ਤੇ *ਗੁਰੂ ਗ੍ਰੰਥ ਸਾਹਿਬ* ਵਿੱਚ ਆਇਆ ਹੈ 'ਅੰਨਿ ਛੋਡਿ ਕਰੇ ਪਾਖੰਡ ਨਾ ਸੁਹਾਗਣ ਨਾ ਉਹ ਰੰਡ'। ਇਸੇ ਤਰ੍ਹਾਂ ਆਪ ਦਾ ਸੇਵਾ ਦਾ ਸੰਕਲਪ ਵੀ *ਗੁਰੂ ਗ੍ਰੰਥ ਸਾਹਿਬ* ਤੋਂ ਭਿੰਨ ਹੈ। ਆਪ ਆਪਣੀ ਲਿਖਤ ਵਿੱਚ ਇੱਕ ਸਾਖੀ ਦਰਜ਼ ਕਰਦੇ ਹਨ ਕਿ ਗੁਰੂ ਦੀ ਸੇਵਾ ਲਈ ਸਿੱਖ ਆਪਣੀ ਧੀ ਨੂੰ ਵੇਚ ਕੇ ਧਨ ਲਿਆਉਂਦਾ

ਹੈ, 'ਗੁਰ ਕੋ ਸਰਬਸ ਜਾਨਿਕੈ ਸੁਤਾ ਬੇਚਿ ਧਨ ਲਯਾਇ'। ਇਸੇ ਤਰ੍ਹਾਂ ਦੀ ਇੱਕ ਸਾਖੀ 'ਸਮਨ ਮੂਸਨ' ਦੀ ਦਰਜ਼ ਕੀਤੀ ਹੈ। ਜਿਸ ਤੋਂ ਭਾਵ ਇਹ ਹੈ ਕਿ ਗੁਰੂ ਦੀ ਸੇਵਾ ਚੋਰੀ ਕਰਕੇ ਵੀ ਕੀਤੀ ਜਾ ਸਕਦੀ ਹੈ, ਪਕੜੇ ਜਾਣ ਦੀ ਹਾਲਤ ਵਿੱਚ ਪਿਤਾ ਪੁੱਤਰ ਦਾ ਸਿਰ ਵੱਢ ਸਕਦਾ ਹੈ ਤੇ ਗੁਰੂ ਅਰਜਨ ਦੇਵ ਜੀ ਜੋੜ ਕੇ ਰੱਖੇ ਸਿਰ ਤੇ ਧੜ ਨੂੰ ਜ਼ਿੰਦਾ ਕਰ ਸਕਦੇ ਹਨ। ਇਹ ਸਾਖੀ ਵੀ ਸਿੱਖੀ ਸਿਧਾਤਾਂ ਤੋਂ ਉਲਟ ਹੈ। ਗੁਰੂ ਘਰ ਵਿੱਚ ਇਸ ਤਰ੍ਹਾਂ ਦੀ ਸੇਵਾ ਪਰਵਾਨ ਨਹੀਂ ਚੜ੍ਹਦੀ। 'ਘਾਲਿ ਖਾਇ ਕਿਛੁ ਹੱਥਉ ਦੇਇ' ਦਾ ਸਿਧਾਂਤ ਪਰਚਾਰਿਆ ਸੀ ਗੁਰੂ ਸਾਹਿਬਾਨ ਨੇ।

ਇੱਕ ਗੱਲ ਜੋ *ਗੁਰ ਪ੍ਰਤਾਪ ਸੂਰਜ ਗ੍ਰੰਥ* ਵਿੱਚੋਂ ਉੱਘੜ ਕੇ ਸਾਹਮਣੇ ਆਉਂਦੀ ਹੈ ਉਹ ਇਹ ਕਿ ਕਵੀ ਜੀ ਸਮਕਾਲੀਨ ਸਥਿਤੀ ਨੂੰ ਇਤਿਹਾਸ ਤੋਂ ਓਹਲੇ ਨਹੀਂ ਹੋਣ ਦਿੰਦੇ, ਜਿਸ ਨੂੰ ਇਤਿਹਾਸਕ ਪਰਿਪੇਖ ਕਿਹਾ ਜਾਂਦਾ ਹੈ। ਆਪ ਨੇ ਸਿੱਖ ਗੁਰੂਆਂ ਨੂੰ ਇਤਿਹਾਸਕ ਪਰਿਪੇਖ ਵਿੱਚ ਪੇਸ਼ ਕੀਤਾ ਹੈ। ਇਹ ਗੱਲ ਵੱਖਰੀ ਹੈ ਕਿ ਫ਼ਾਰਸੀ ਨਾ ਆਉਣ ਕਰਕੇ ਆਪ ਨੇ ਰਾਜਨੀਤਿਕ ਸਥਿਤੀਆਂ ਦਾ ਵਰਨਣ ਦੰਤ ਕਥਾਵਾਂ ਦੇ ਆਧਾਰ ਤੇ ਕੀਤਾ ਹੈ ਜੋ ਆਪ ਦੇ ਇਤਿਹਾਸਕ ਪੱਖ ਨੂੰ ਕਮਜ਼ੋਰ ਕਰ ਦਿੰਦਾ ਹੈ। ਬੰਦਾ ਬਹਾਦਰ ਬਾਰੇ ਵੀ ਆਪ ਦੇ ਵਿਚਾਰ ਬਹੁਤੇ ਸਹੀ ਨਹੀਂ ਕਹੇ ਜਾ ਸਕਦੇ। ਸੰਨ ਤੇ ਸੰਮਤ ਬਹੁਤ ਸਹੀ ਨਹੀਂ, ਘਟਨਾਵਾਂ ਵੀ ਕਿਸੇ ਕ੍ਰਮ ਵਿੱਚ ਨਹੀਂ ਟੁਰਦੀਆਂ। ਵਜ਼ੀਰ ਖ਼ਾਨ ਨਾਲ ਹੋਈ ਲੜਾਈ ਛੱਤ ਬਨੂੜ ਦੀ ਲਿਖਦੇ ਹਨ, ਜਦੋਂ ਕਿ ਵਜ਼ੀਰ ਖ਼ਾਨ ਨਾਲ ਲੜਾਈ ਚੱਪੜ-ਚਿੜੀ ਦੇ ਸਥਾਨ ਤੇ, ਜੋ ਸਰਹੰਦ ਤੋਂ ਕੋਈ 12 ਕੁ ਕੋਹ ਤੇ ਹੈ, ਹੋਈ ਸੀ। ਬਹਾਦੁਰ ਸ਼ਾਹ ਨਾਲ ਸੰਬੰਧਿਤ ਤਾਰੀਖਾਂ ਦਾ ਵੇਰਵਾ ਵੀ ਠੀਕ ਨਹੀਂ ਦਿੰਦੇ। ਇਹ ਗ਼ਲਤੀਆਂ ਫ਼ਾਰਸੀ ਨਾ ਆਉਣ ਕਰਕੇ ਪਈਆਂ ਹਨ। ਅਗਰ ਆਪ ਨੂੰ ਫ਼ਾਰਸੀ ਆਉਂਦੀ ਹੁੰਦੀ ਤਾਂ ਕਿਸੇ ਨਾ ਕਿਸੇ ਤਵਾਰੀਖ ਤੋਂ ਆਪ ਨੂੰ ਠੀਕ ਮਸਾਲਾ ਮਿਲ ਜਾਣਾ ਸੀ। ਇਸ ਤੋਂ ਇਲਾਵਾ ਸਿੱਖ ਸਿਧਾਤਾਂ ਬਾਰੇ ਵੀ ਉਨ੍ਹਾਂ ਦੀ ਸੂਝ-ਬੂਝ ਬਹੁਤੀ ਸਹੀ ਨਹੀਂ ਕਹੀ ਜਾ ਸਕਦੀ। ਹੰਦਾਲੀ ਸਿਧਾਂਤ, ਜੋਗ, ਵੇਦਾਂਤ, ਬ੍ਰਾਹਮਣੀਕਲ ਵਿਚਾਰ ਤੇ ਮਿਥਿਹਾਸ ਕਵੀ ਜੀ ਦੇ ਮਨ ਤੇ ਛਾਏ ਹੋਏ ਹਨ। ਗੁਰਮਤਿ ਸਿਧਾਤਾਂ ਤੇ ਵਿਚਾਰ ਕਰਦੇ ਕਰਦੇ ਉਹ ਭੁੱਲ ਜਾਂਦੇ ਹਨ ਕਿ ਜੋ ਉਹ ਲਿਖ ਰਹੇ ਹਨ ਉਹ ਗੁਰਮਤਿ ਸਿਧਾਤਾਂ ਤੋਂ ਉਲਟ ਹੈ।

ਪਰ ਇਸ ਸਭ ਦੇ ਬਾਵਜੂਦ ਵੀ ਆਪ ਦੀਆਂ ਰਚਨਾਵਾਂ ਦੀ ਮਹਾਨਤਾ ਘੱਟਦੀ ਨਹੀਂ ਕਿਉਂਕਿ ਉਨ੍ਹਾਂ ਦਾ ਮਕਸਦ ਤਾਰੀਖਾਂ ਪ੍ਰਮਾਣਿਤ ਕਰਨਾ ਨਹੀਂ ਕਿਹਾ ਜਾ ਸਕਦਾ, ਸਗੋਂ ਗੁਰੂ ਜੱਸ ਹੈ ਜਿਸ ਲਈ ਉਨ੍ਹਾਂ ਆਪਣੀ ਕਲਮ ਚੁੱਕੀ ਸੀ, ਜਿਸ ਦਾ ਜ਼ਿਕਰ ਵਾਰ-ਵਾਰ ਆਪਣੀਆਂ ਰਚਨਾਵਾਂ ਵਿੱਚ ਕਰਦੇ ਹਨ। ਇਤਿਹਾਸਕਾਰ ਉਨ੍ਹਾਂ 'ਤੇ ਵਿਗਿਆਨਕ ਇਤਿਹਾਸ ਨਾ ਲਿਖਣ ਦੀਆਂ ਊਜਾਂ ਵੀ ਨਹੀਂ ਲਾ ਸਕਦੇ ਕਿਉਂਕਿ ਉਨ੍ਹਾਂ ਆਪਣੀਆਂ ਰਚਨਾਵਾਂ ਵਿੱਚ ਕਿਧਰੇ ਵੀ ਇਹ ਨਹੀਂ ਕਿਹਾ ਕਿ ਉਹ ਵਿਗਿਆਨਕ ਇਤਿਹਾਸ ਲਿਖ ਰਹੇ ਹਨ। ਆਪ ਦੀਆਂ ਰਚਨਾਵਾਂ ਭਾਵੇਂ ਕੁਝ ਕਮੀਆਂ ਆਪਣੇ ਆਪ ਵਿੱਚ ਰੱਖਦੀਆਂ ਹੋਣ, ਪਰ ਉਨ੍ਹਾਂ ਦਾ ਮਕਸਦ ਆਪਣੀ ਸਮਝ ਬੂਝ ਮੁਤਾਬਕ ਇਤਿਹਾਸ ਨੂੰ ਇਕੱਠਾ ਕਰਨਾ ਤੇ ਗੁੰਮ ਹੋਣ ਤੋਂ ਸੰਭਾਲਣਾ

ਸੀ। ਸੱਚ-ਮੁੱਚ ਅਗਰ ਉਹ ਇਹ ਸਭ ਕੁਝ ਨਾ ਕਰ ਜਾਂਦੇ ਤਾਂ ਜੋ ਕੁਝ ਸਾਨੂੰ ਅੱਜ ਮਿਲ ਰਿਹਾ ਹੈ, ਉਹ ਮਿਲਣਾ ਵੀ ਕਠਿਨ ਹੋਣਾ ਸੀ। ਉਹ ਆਪਣੇ ਆਪ ਨੂੰ ਸਰਬੱਗ ਵੀ ਨਹੀਂ ਕਹਿੰਦੇ। ਆਪਣੀ ਰਚਨਾ ਬਾਰੇ ਲਿਖਦੇ ਹਨ—

ਜਹਾ ਭੂਲ ਮੁਝ ਤੇ ਕੁਝ ਹੋਈ, ਸੁਨਿ ਪਠਿ ਕਰੈ ਰੋਸ ਨਹਿ ਕੋਈ।
ਕ੍ਰਿਪਾ ਧਾਰ ਸੋ ਲੇਹੁ ਬਨਾਏ, ਜਯੋ ਸਤਿਗੁਰ ਸਿਖਨ ਮਨ ਭਾਏ।

ਕਵਿਤਾ ਵਿੱਚ ਲਿਖੀਆਂ ਇਹ ਰਚਨਾਵਾਂ ਪੂਰਨ ਰੂਪ ਵਿੱਚ ਇਤਿਹਾਸ ਨਹੀਂ ਕਹੀਆਂ ਜਾ ਸਕਦੀਆਂ। ਅਸਲ ਵਿੱਚ ਵਿਗਿਆਨਕ ਢੰਗ ਦਾ ਇਤਿਹਾਸ ਜਿਸ ਵਿੱਚ ਜੀਵਨ ਦੀਆਂ ਘਟਨਾਵਾਂ ਨੂੰ ਹੂ-ਬ-ਹੂ ਥਿਤਿ-ਵਾਰ ਅਨੁਸਾਰ ਬਿਨਾਂ ਵਾਧ-ਘਾਟ ਦੇ ਲਿਖਿਆ ਹੋਵੇ ਸਾਡੇ ਦੇਸ਼ ਵਿੱਚ ਪੱਛਮ ਵੱਲੋਂ ਆਇਆ ਹੈ। ਰੋਜ਼ਨਾਮਚੇ ਜਾਂ ਨਿੱਜ ਜੀਵਨੀਆਂ ਲਿਖਣ ਦਾ ਉਸ ਵਕਤ ਸਾਡੇ ਦੇਸ਼ ਵਿੱਚ ਰਿਵਾਜ਼ ਹੀ ਨਹੀਂ ਸੀ। ਹਾਂ ਅਗਰ ਮਹਾਂਪੁਰਸ਼ਾਂ ਦੇ ਜੀਵਨ ਅਤੇ ਕਾਰਨਾਮਿਆਂ ਨੂੰ ਕਿਸੇ ਨੇ ਲਿਖਣ ਦਾ ਯਤਨ ਕੀਤਾ ਵੀ ਹੈ ਤਾਂ ਉਹ ਕਵਿਤਾ ਵਿੱਚ ਹੈ ਜੋ ਭਾਈ ਸਾਹਿਬ ਦੀਆਂ ਰਚਨਾਵਾਂ ਬਾਰੇ ਵੀ ਸੱਚ ਹੈ। ਇਸ ਕਲਾ ਦੇ ਗ੍ਰੰਥਾਂ ਦੇ ਟਾਕਰੇ ਤੇ ਜੀਵਨੀਆਂ ਅਤੇ ਇਤਿਹਾਸਕ ਪੁਸਤਕਾਂ ਕਿਧਰੇ ਕਦੀ ਟਾਂਵੀਆਂ-ਟਾਂਵੀਆਂ ਹੀ ਲਿਖੀਆਂ ਜਾਂਦੀਆਂ ਸੀ। ਇਸ ਦਾ ਮੁੱਖ ਕਾਰਨ ਇਹ ਹੈ ਕਿ ਇਤਿਹਾਸਕਾਰੀ ਵਿੱਚ ਮਨ ਦੇ ਜਜ਼ਬਿਆਂ, ਰੁਚੀਆਂ ਅਤੇ ਪੱਖ-ਪਾਤ ਨੂੰ ਕਾਬੂ ਵਿੱਚ ਰੱਖਣਾ ਅਤੇ ਉਨ੍ਹਾਂ ਤੋਂ ਉੱਪਰ ਉੱਠਣਾ ਪੈਂਦਾ ਹੈ। ਇਹ ਹਰ ਰਹੇ ਮਸਾਲੇ ਦੀ ਨਿਰਪੱਖ ਪੁਣ-ਛਾਣ ਦੀ ਆਦਤ ਦੀ ਲੋੜ ਹੈ, ਜਿਸ ਵਿੱਚ ਹਰ ਪੱਖ ਨੂੰ ਯੋਗ ਮਾਨਤਾ ਦੇਣੀ ਹੁੰਦੀ ਹੈ। ਕੇਵਲ ਆਪਣੇ ਬਣਾ ਲਏ ਹੋਏ ਪੱਖ ਨੂੰ ਠੀਕ ਸਮਝੀ ਜਾਣ ਨਾਲ ਦੂਸਰੇ ਪੱਖ ਦੀ ਸਚਾਈ ਨਾਲ ਅਨਿਆਏ ਹੋ ਜਾਣ ਦਾ ਡਰ ਹੁੰਦਾ ਹੈ। ਭਾਈ ਸਾਹਿਬ ਦੀਆਂ ਰਚਨਾਵਾਂ ਨੂੰ ਵੀ ਇਸੇ ਇਤਿਹਾਸਕ ਪਰਖ ਨਾਲ ਪੜ੍ਹਨ ਤੇ ਸਮਝਣ ਦੀ ਲੋੜ ਹੈ। ਡਾ. ਗੰਡਾ ਸਿੰਘ ਜੀ ਲਿਖਦੇ ਹਨ ਕਿ ਮਹਾਂਕਾਵਿ ਕਿਸੇ ਇਤਿਹਾਸਕ ਘਟਨਾ ਨੂੰ ਲੈ ਕੇ ਉਸ ਉੱਪਰ ਕਵਿਤਾ ਦੀਆਂ ਉੱਚ-ਉਡਾਰੀਆਂ ਨਾਲ ਮਨੋਕਲਪਤ ਮਿਥਿਹਾਸ ਦਾ ਉਸਾਰਿਆ ਹੋਇਆ ਪਹਾੜ ਹੁੰਦਾ ਹੈ, ਜਿਸ ਦੇ ਵਿਸਥਾਰ ਹੇਠਾਂ ਇਤਿਹਾਸ ਦੀ ਸੱਚ ਕਣੀ ਬਹੁਤ ਹੱਦ ਤੱਕ ਲੁਕ ਜਾਂਦੀ ਹੈ ਅਤੇ ਓਪਰਾ ਪਹਾੜ ਹੀ ਦਿਸਦਾ ਰਹਿੰਦਾ ਹੈ। ਇਸ ਤਰ੍ਹਾਂ ਦੇ ਮਿਥਿਹਾਸ ਦੀ ਮਿਲਾਵਟ ਨੇ ਸਿੱਖ ਗੁਰੂ ਸਾਹਿਬਾਨ ਦੇ ਸੱਚੇ-ਸੁੱਚੇ ਜੀਵਨ ਦੀਆਂ ਕਈ ਇੱਕ ਸ਼ੁੱਧ ਇਤਿਹਾਸਕ ਘਟਨਾਵਾਂ ਨੂੰ ਕਰਾਮਾਤਾਂ ਤੇ ਕ੍ਰਿਸ਼ਮਿਆਂ ਦੀ ਅਜਿਹੀ ਗੂੜ੍ਹੀ ਗ਼ੈਰ-ਕੁਦਰਤੀ ਰੰਗਣ ਚਾੜ੍ਹੀ ਹੈ ਕਿ ਜਿਸ ਨੇ ਨਿਰੋਲ ਸੱਚ ਨੂੰ ਢੱਕ ਦਿੱਤਾ ਹੈ ਤੇ ਵਾਕਿਆਤ ਨੂੰ ਸ਼ੱਕੀ ਕਰ ਦਿੱਤਾ ਹੈ। ਭਾਈ ਸੰਤੋਖ ਸਿੰਘ ਦੀਆਂ ਰਚਨਾਵਾਂ ਵਾਚਣ ਵੇਲੇ ਧਿਆਨ ਰੱਖਣਾ ਚਾਹੀਦਾ ਹੈ ਕਿ ਇਹ ਕਵਿਤਾ ਹੈ ਸ਼ੁੱਧ ਇਤਿਹਾਸ ਨਹੀਂ। ਆਪਣੀ ਵਿਵੇਕ ਤੇ ਖੋਜ ਨਾਲ ਇਤਿਹਾਸਕਾਰਾਂ ਨੇ ਮਿਥਿਹਾਸ ਨੂੰ ਇੱਕ ਪਾਸੇ ਰੱਖ ਕੇ ਇਤਿਹਾਸ ਨੂੰ ਵਰਤਣਾ ਸੋਧਣਾ ਹੈ। ਇਹ ਕੰਮ ਅੱਜ ਦੇ ਇਤਿਹਾਸਕਾਰ ਕਰ ਰਹੇ ਹਨ ਜੋ ਮੇਰੇ ਇਸ ਪਰਚੇ ਦੇ ਦਾਇਰੇ ਤੋਂ ਬਾਹਰ ਹੈ।

## ਫੁੱਟ ਨੋਟ

1. ਕਵੀ ਚੂੜਾਮਣਿ ਭਾਈ ਸੰਤੋਖ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ ਪਹਿਲੀ (ਸੰਪਾਦਿਤ ਭਾਈ ਵੀਰ ਸਿੰਘ), ਭਾਸ਼ਾ ਵਿਭਾਗ, ਪੰਜਾਬ, 1989 ਪੰਨਾ 102

   *ਬਹੁਤ ਬਰਸ ਬੀਤੇ ਜਬਿ ਲਹੇ। ਗੁਰ ਜਸ ਰਚਨ ਚਾਹਿ ਤੇ ਰਹੇ।*
   *ਉਹ ਅਭਿਲਾਖਾ ਨਿਤ ਕੀ ਮੇਰੀ। ਸਤਿਗੁਰ ਕ੍ਰਿਪਾ ਦ੍ਰਿਸ਼ਟ ਕਰਿ ਹੇਰੀ।*
   *ਭਯੋ ਅਚਾਨਕ ਸੰਚਯ ਆਈ। ਸਰਬ ਗੁਰਨਿ ਕੋ ਜਸ ਸਮੁਦਾਈ।*
   *ਚਾਹਿਤ ਭਏ ਆਪ ਸੁਰ ਜਬਿ ਹੂੰ। ਭਾ ਸੰਚਯ ਦਸ ਗੁਰ ਜਸ ਸਤਿ ਹੰ।*
2. ਉਹੀ
3. ਉਹੀ
4. ਉਹੀ
5. ਮਹਾਂਕਵੀ ਸੰਤੋਖ ਸਿੰਘ : ਜੀਵਨ ਅਤੇ ਰਚਨਾ
6. ਸ੍ਰੀ ਗੁਰ ਸੂਰਜ ਪ੍ਰਕਾਸ਼, ਰੁਤ-5, ਅੰਸੂ, 52
7. ਡਾ. ਜਸਪਾਲ ਸਿੰਘ ਸੂਰਜ ਪ੍ਰਕਾਸ਼ ਵਿੱਚ ਭਗਤੀ ਦਾ ਸੰਕਲਪ, ਪ੍ਰੋ. ਹਰਮੀਤ ਸਿੰਘ, ਉਹੀ ਪੰਨਾ 35

□□□

# ਸ੍ਰੀ ਨਾਨਕ ਪ੍ਰਕਾਸ਼ ਦੀ ਆਲੋਚਨਾਤਮਕ ਸਮੀਖਿਆ

*ਡਾ. ਰਾਜਿੰਦਰ ਸਿੰਘ*

ਮਹਾਨ ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ ਗੁਰਪ੍ਰਤਾਪ ਸੂਰਜ ਦਾ, 'ਸ੍ਰੀ ਗੁਰ ਨਾਨਕ ਪ੍ਰਕਾਸ਼' ਪਹਿਲਾ ਭਾਗ ਹੈ। ਇਸ ਦੇ ਪੂਰਵਾਰਧ ਵਿਚ 73 ਅਧਿਆਏ ਹਨ ਤੇ ਉਤਰਾਰਧ ਵਿਚ 57। ਹਰ ਇੱਕ ਅਧਿਆਏ ਆਮ ਕਰਕੇ ਮੰਗਲ ਦੇ ਦੋਹਰੇ ਨਾਲ ਆਰੰਭ ਹੁੰਦਾ ਹੈ। ਛੰਦਾ ਬੰਦੀ ਵਿਚ ਰਚਿਆ ਇਹ ਕਾਵਿ ਗ੍ਰੰਥ ਬ੍ਰਿਜਭਾਸ਼ਾ ਦੀ ਇਕ ਅਤਿ ਸੁੰਦਰ ਰਚਨਾ ਹੈ ਜੋ ਗੁਰੂ ਨਾਨਕ ਦੇਵ ਜੀ ਦੀ ਜੀਵਨ ਕਥਾ ਬਿਆਨ ਕਰਦੀ ਹੈ। ਇਸ ਦੀ ਮਨਮੋਹਕ ਕਵਿਤਾ ਵਿਚ ਸਾਰੇ ਰਸ ਪਰੋਏ ਹੋਏ ਹਨ ਤੇ ਪਾਠਕ ਤੇ ਸਰੋਤਾ ਇੰਝ ਮਹਿਸੂਸ ਕਰਦੇ ਹਨ ਕਿ ਉਹ ਹਰ ਥਾਂ ਹੀ ਗੁਰੂ ਜੀ ਦੇ ਨਾਲ ਨਾਲ ਚਲ ਕੇ ਹਰ ਇਕ ਦ੍ਰਿਸ਼ ਨੂੰ ਅੱਖੀਂ ਦੇਖ ਰਹੇ ਹਨ, ਐਨਾ ਵਧੀਆ ਚਿਤਰਣ ਕੀਤਾ ਹੈ ਭਾਈ ਸਾਹਿਬ ਨੇ!

ਉੱਨੀਵੀਂ ਸਦੀ ਦੀ ਇਸ ਮਹਾਨ ਰਚਨਾ ਦਾ ਖੋਜ ਭਰਪੂਰ ਸੰਪਾਦਨ ਵੀਹਵੀਂ ਸਦੀ ਦੇ ਮਹਾਨ ਸਾਹਿਤਕਾਰ ਡਾ. ਭਾਈ ਵੀਰ ਸਿੰਘ ਜੀ ਨੇ ਕੀਤਾ। ਉਹਨਾਂ ਅਨੁਸਾਰ ਭਾਈ ਸੰਤੋਖ ਸਿੰਘ ਜੀ ਜਿੱਥੇ ਮਹਾਨ ਵਿਦਵਾਨ, ਉਚ ਚੋਟੀ ਦੇ ਕਵੀ ਤੇ ਸੂਝਵਾਨ ਇਤਿਹਾਸਕਾਰ ਹਨ ਉੱਥੇ ਪੂਰਨ ਨਿਸ਼ਠਾਵਾਨ ਗੁਰਸਿੱਖ ਹਨ ਜੋ ਗੁਰੂ ਨਾਨਕ ਦੇਵ ਜੀ ਨੂੰ ਪਰਮਾਤਮਾ ਦਾ ਰੂਪ ਮੰਨਦੇ ਹਨ ਤੇ ਉਹਨਾਂ ਦਾ ਕਵਿਤਾ ਬੱਧ ਕੀਤਾ ਹਰ ਵਿਰਤਾਂਤ ਗੁਰਮਤਿ ਦੀ ਉੱਚਤਾ ਦਾ ਲਖਾਇਕ ਹੈ। ਗੁਰ ਪ੍ਰਤਾਪ ਸੂਰਜ (ਨਾਨਕ ਪ੍ਰਕਾਸ਼ ਸਮੇਤ) ਇਕੋ ਇਕ ਰਚਨਾ ਹੈ ਜਿਸ ਦੀ ਗੁਰਦੁਆਰੇ ਵਿਚ ਕਥਾ ਕੀਤੀ ਜਾਂਦੀ ਹੈ। ਜਿੰਨੇ ਵੀ ਗੁਰ ਇਤਿਹਾਸ ਲਿਖੇ ਗਏ ਹਨ ਲਗਪਗ ਸਭ ਦਾ ਸ੍ਰੋਤ ਗ੍ਰੰਥ ਗੁਰ ਪ੍ਰਤਾਪ ਸੂਰਜ ਹੀ ਹੈ। ਫਿਰ ਵੀ ਇਸ ਮਹਾਨ ਰਚਨਾ ਦੇ ਹਿੱਸੇ ਹੋਰ ਸਾਹਿਤਕ ਕ੍ਰਿਤੀਆਂ ਵਾਂਗ ਅਲੋਚਨਾ ਵੀ ਆਈ ਹੈ ਤੇ ਹੇਠ ਲਿਖੇ ਪੱਖਾਂ ਨੂੰ ਵਿਦਵਾਨਾਂ ਤੇ ਕਈ ਵਾਰੀ ਸ੍ਰੋਤਿਆਂ ਵੱਲੋਂ ਵੀ ਕੁਝ ਘੱਟ ਪਚਦੇ ਗਰਦਾਨਿਆ ਗਿਆ ਹੈ—

ਪ੍ਰਸ਼ਨ

1. ਕਿਉਂਕਿ ਭਾਈ ਸਾਹਿਬ ਦਾ ਵਿਦਿਅਕ ਪਿਛੋਕੜ ਵੇਦਾਂਤ, ਸਿਮਰਤੀਆਂ, ਸ਼ਾਸਤਰਾਂ ਤੇ ਪੁਰਾਣਾ ਦੇ ਅਧਿਐਨ ਨਾਲ ਜੁੜਿਆ ਹੋਇਆ ਹੈ ਤੇ ਉਹਨਾਂ ਨੇ ਮੁੱਢਲੀਆਂ ਰਚਨਾਵਾਂ ਜਿਵੇਂ ਬਾਲਮੀਕੀ ਰਮਾਇਣ ਤੇ ਨਾਮ ਕੋਸ਼ ਦੇ ਬ੍ਰਿਜਭਾਸ਼ਾ 'ਚ ਅਨੁਵਾਦ ਇਸੇ ਆਧਾਰ ਤੇ ਕੀਤੇ ਹਨ, ਉਹ ਗੁਰਮਤਿ ਅਨੁਸਾਰ ਚਲ ਰਹੇ ਵਿਰਤਾਂਤ ਵਿਚ ਆਪਣਾ ਪਿਛੋਕੜੀ ਭਾਰ ਪਾ ਕੇ ਬਿਰਤਾਂਤ ਨੂੰ ਉਲਾਰ ਕਰ ਦਿੰਦੇ ਹਨ।

---

236, ਫ੍ਰੈਂਡਸ ਕਾਲੋਨੀ, ਜਲੰਧਰ; 9337215560

2. ਕਿਸੇ ਕਿਸੇ ਪ੍ਰਸੰਗ ਨੂੰ ਪੌਰਾਣਿਕ ਰੰਗ ਵਿਚ ਬੇਲੋੜਾ ਲਮਕਾ ਦਿੰਦੇ ਹਨ ਜੋ ਅਥਾਈਂ ਪ੍ਰਤੀਤ ਹੁੰਦਾ ਹੈ। ਕਿਸੇ ਵਿਰਤਾਂਤ ਨੂੰ ਗੁਰੂ ਨਾਨਕ ਸਾਹਿਬ ਦੇ ਮੁਖਾਰ ਬਿੰਦ ਤੋਂ ਕਹਾ ਕੇ ਲੰਮੇ ਪ੍ਰਸੰਗ ਨੂੰ ਹੋਰ ਲਮੇਰਾ ਕਰਕੇ ਐਸਾ ਦ੍ਰਿਸ਼ਟਾਂਤ ਬਣਾ ਦਿੰਦੇ ਹਨ ਜੋ ਸੰਗਤ ਵਿਚ ਪੜ੍ਹਿਆ ਜਾਣਾ ਸੋਭਦਾ ਨਹੀਂ (ਜਿਵੇਂ ਦ੍ਰੋਪਦੀ ਦੇ ਸੁੰਦਰ ਸਰੀਰ ਦੇ ਅੰਗ ਪ੍ਰਤਿਅੰਗ ਦਾ ਵਰਨਣ ਕਰਦੇ ਉਹ ਸ਼ਿੰਗਾਰ ਰਸ ਦੀਆਂ ਸਿਖਰਾਂ ਛੂਹਣ ਲੱਗ ਜਾਂਦੇ ਹਨ ਜੋ ਸੁੰਦਰ ਕਵਿਤਾ ਦੇ ਤੌਰ 'ਤੇ ਤਾਂ ਸ਼ਲਾਘਾਯੋਗ ਹੋਵੇਗਾ ਪਰ ਉਹ ਭੁੱਲ ਜਾਂਦੇ ਹਨ ਕਿ ਇਹ ਕਥਨ ਉਹ ਗੁਰੂ ਜੀ ਦੇ ਮੁਖੋਂ ਹੋਇਆ ਦਰਸਾ ਰਹੇ ਹਨ)।

3. ਗੁਰੂ ਨਾਨਕ ਦੇਵ ਜੀ ਨੂੰ ਅਕਾਲ ਰੂਪ ਮੰਨਦੇ ਹੋਏ ਵੀ ਉਹਨਾਂ ਨੂੰ ਪੌਰਾਣਿਕ ਵਿਅਕਤੀਆਂ, ਜਿਵੇਂ ਜਨਕ ਦੇ ਤੁਲ ਕਹਿ ਜਾਂਦੇ ਹਨ।

4. ਪੌਰਾਣਿਕ ਵਿਅਕਤੀਆਂ ਦੇ ਵਿਰਤਾਂਤ ਐਨੇ ਵਿਸਤਾਰ ਨਾਲ ਕਰਦੇ ਹਨ ਕਿ ਸ੍ਰੋਤੇ ਤੇ ਪਾਠਕ ਲਗਪਗ ਭੁੱਲ ਹੀ ਜਾਂਦੇ ਹਨ ਕਿ ਉਹ ਗੁਰੂ ਇਤਿਹਾਸ ਪੜ੍ਹ ਸੁਣ ਰਹੇ ਹਨ।

5. ਸੁਮੇਰ ਪਰਬਤ ਤੇ ਸਿੱਧਾਂ ਨਾਲ ਮਿਲਾਪ ਤੇ ਵਾਰਤਾਲਾਪ ਮਗਰੋਂ ਹੋਰ ਉਚੇਰਾ ਜਾਈ ਜਾਣਾ, ਕਾਗ ਭਸੁੰਡ, ਪ੍ਰਹਲਾਦ, ਧਰੂਅ ਭਗਤ ਮਿਲਾਪ ਤੇ ਉਹਨਾਂ ਨਾਲ ਵਾਰਤਾਲਾਪ ਤੇ ਫਿਰ ਬੈਕੁੰਠ ਯਾ ਵਿਸ਼ਨੂੰ ਧਾਮ ਜਾਣਾ, ਇਹ ਸਭ ਇਤਿਹਾਸ ਤੋਂ ਹਟ ਕੇ ਮਿਥਿਆਸ ਵੱਲ ਨੂੰ ਮੋੜ ਖਾਂਦੇ ਪ੍ਰਸੰਗ ਬਣ ਜਾਂਦੇ ਹਨ ਤੇ ਇਸ ਮਹਾਨ ਗ੍ਰੰਥ ਦੀ ਇਤਿਹਾਸਕਤਾ ਨੂੰ ਘਟਾਉਂਦੇ ਹਨ।

6. ਮਿਲਾਵਟਾਂ ਜੋ ਉਹਨਾਂ ਦੇ ਸਮੇਂ ਹੀ ਹੋਣੀਆਂ ਸ਼ੁਰੂ ਹੋਈਆਂ ਸਨ, ਉਤਾਰਿਆ ਵਿਚ ਹੁੰਦੀਆਂ ਹੀ ਰਹੀਆਂ ਜੋ ਕਈ ਵਾਰ ਭਾਈ ਸਾਹਿਬ ਦੇ ਪੂਰਨ ਨਿਸ਼ਠਾਵਾਨ ਹੋਣ ਦੇ ਮੁਹਾਂਦਰੇ ਨੂੰ ਧੁੰਦਲਾ ਦਿੰਦੀਆਂ ਹਨ।

7. ਗੁਰਬਾਣੀ ਦੇ ਨਿਰਧਾਰਿਤ ਰਾਗਾਂ ਦੇ ਸਿਰਲੇਖ ਹੇਠ ਤੇ ਨਾਨਕ ਪਦ ਨਾਲ ਸਮਾਪਤ ਹੁੰਦੇ ਗੁਰਬਾਣੀ ਤੋਂ ਬਾਹਰਲੇ ਸ਼ਬਦ ਰਲਾ ਦਿੱਤੇ ਗਏ ਹਨ ਜੋ ਅਣਜਾਣੇ 'ਚ ਸੰਗਤ ਵਿਚ ਪੜ੍ਹ ਹੋ ਜਾਂਦੇ ਹਨ ਤੇ ਕਈ ਵਾਰੀ ਵਿਆਖਿਆ ਵੀ ਕਰ ਹੋ ਜਾਂਦੀ ਹੈ। ਇੰਝ ਕੱਚੀ ਬਾਣੀ ਦੇ ਚਲਨ ਦਾ ਪ੍ਰਚਾਰ ਹੋਈ ਜਾਂਦਾ ਹੈ। ਇਕ ਵਿਦਵਾਨ ਤੇ ਗੁਰੂ ਘਰ ਵਿਚ ਅਤੁਟ ਵਿਸ਼ਵਾਸ ਰੱਖਣ ਵਾਲੇ ਮਹਾਨ ਕਵੀ ਨੇ ਐਸਾ ਕਿਉਂ ਕੀਤਾ ? ਗੁਰੂ ਅਮਰਦਾਸ ਜੀ ਬਹੁਤ ਹੀ ਸਪੱਸ਼ਟ ਸ਼ਬਦਾਂ ਵਿਚ ਗੁਰਸਿੱਖਾਂ ਨੂੰ ਸੁਚੇਤ ਕਰਦੇ ਹਨ–

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥
ਬਾਣੀ ਤ ਕਚੀ ਸਤਿਗੁਰੁ ਬਾਝਹੁ ਹੋਰ ਕਚੀ ਬਾਣੀ॥
ਕਹਦੇ ਕਚੇ, ਸੁਣਦੇ ਕਚੇ, ਕਚੀ ਆਖਿ ਵਖਾਣੀ॥ (ਪੰਨਾ 920)

8. ਉਹਨਾਂ 'ਤੇ ਪੌਰਾਣਿਕ ਰੰਗਤ ਐਨੀ ਚੜ੍ਹੀ ਹੋਈ ਹੈ ਕਿ ਗੁਰੂ ਜੀ ਦੁਆਰਾ ਕਰਮ ਕਾਂਡਾ ਦੀ ਰੀਤਿ ਨਿਭਾਉਣ ਤੱਕ ਦਾ ਪ੍ਰਸੰਗ ਵੀ ਦਰਸਾ ਜਾਂਦੇ ਹਨ, ਜਿਵੇਂ ਜੋਤੀ ਜੋਤ ਸਮਾਵਨ ਤੋਂ ਇਕ ਦਿਨ ਪਹਿਲਾਂ ਆਪਣੇ ਪਿਤਾ ਦਾ ਸਰਾਧ ਬੜੇ ਧੂਮ ਧਾਮ ਨਾਲ ਕਰਨ ਦੀ ਸਾਖੀ ਹੈ ਜਦ ਕਿ ਗੁਰੂ ਸਾਹਿਬ ਨੇ ਗੁਰਬਾਣੀ ਵਿਚ ਤੇ ਪਹਿਲੇ ਆਈਆਂ ਘਟੋ ਘਟ ਦੋ ਸਾਖੀਆਂ ਵਿਚ ਐਸੇ ਕਰਮ ਕਾਂਡ ਦਾ ਪੁਰਜ਼ੋਰ ਖੰਡਨ ਕੀਤਾ ਹੈ। ਹਰਗਿਜ ਗੁਰੂ ਸਾਹਿਬ ਦੀ ਕਥਨੀ ਤੇ ਕਰਨੀ ਵਿਚ ਅੰਤਰ ਨਹੀਂ ਹੋ ਸਕਦਾ।

9. ਗੁਰਪ੍ਰਤਾਪ ਸੂਰਜ ਇਕੋ ਇਕ ਮਹਾਨ ਗ੍ਰੰਥ ਹੈ ਜਿਸ ਦਾ ਗੁਰਦੁਆਰੇ ਵਿਚ ਪ੍ਰਕਾਸ਼ ਕਰਕੇ ਕਥਾ ਕੀਤੀ ਜਾਂਦੀ ਹੈ। ਇਹ ਮਾਣ ਕਿਸੇ ਹੋਰ ਰਚਨਾ ਨੂੰ ਪ੍ਰਾਪਤ ਨਹੀਂ ਹੈ ਤੇ ਉਪਰੋਕਤ ਖਾਮੀਆਂ ਸਰੋਤਿਆਂ ਦੇ ਮਨ ਵਿਚ ਸ਼ੰਕੇ ਉਤਪੰਨ ਕਰਦੀਆਂ ਹਨ ਤੇ ਕਈ ਸਰੋਤੇ ਭਰਮ ਭੁਲੇਖੇ 'ਚ ਪੈਣ ਦੀ ਬਜਾਇ ਕਥਾ ਸੁਣਨੀ ਬੰਦ ਕਰ ਦਿੰਦੇ ਹਨ। ਕਈ ਪ੍ਰਬੰਧਕ ਕਮੇਟੀਆਂ ਵੀ ਇਹਨਾਂ ਕਾਰਨਾ ਕਰਕੇ ਕਥਾ ਕਰਾਉਣੀ ਬੰਦ ਕਰ ਦਿੰਦੀਆਂ ਹਨ। ਇੰਝ ਇਕ ਸ਼ਕਤੀਸ਼ਾਲੀ ਪ੍ਰਚਾਰ ਮਾਧਿਅਮ ਨੂੰ ਠੇਸ ਲੱਗ ਰਹੀ ਹੈ।

10. ਭਾਈ ਕਾਨ੍ਹ ਸਿੰਘ ਜੀ ਨਾਭਾ ਮਹਾਨ ਕੋਸ਼ ਵਿਚ ਇਸ ਮਹਾਨ ਰਚਨਾ ਨੂੰ ਗੁਰਸਿੱਖਾਂ ਦੇ ਰਹਿਤ ਨਾਮਿਆਂ ਦੀ ਸੂਚੀ ਵਿਚ ਦਰਜ ਕਰਦੇ ਹਨ ਕਿਉਂਕਿ ਹਰ ਇਕ ਪ੍ਰਸੰਗ ਗੁਰਮਤਿ ਜੀਵਨ ਅਥਵਾ ਗੁਰਸਿਖ ਰਹਿਣੀ-ਬਹਿਣੀ ਦਾ ਸੁੰਦਰ ਨਮੂਨਾ ਪੇਸ਼ ਕਰਦਾ ਹੈ। ਲਗਪਗ ਹਰ ਦੂਜੇ ਤੀਜੇ ਪੰਨੇ ਤੇ ਸ਼ਬਦਾਰਥਾਂ ਨੂੰ ਵਧੇਰੇ ਸਪੱਸ਼ਟ ਕਰਨ ਲਈ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਦੇ ਹਵਾਲੇ ਦਿੰਦੇ ਹਨ। ਇਸ ਲਈ ਹੋਰ ਵੀ ਜ਼ਰੂਰੀ ਹੈ ਕਿ ਐਸੇ ਲਾਸਾਨੀ ਕਾਵਿ-ਇਤਿਹਾਸ ਗ੍ਰੰਥ ਵਿਚ ਕੋਈ ਵੀ ਸੰਕੇਤ ਗੁਰਮਤਿ ਵਿਰੋਧੀ ਅਥਵਾ ਭੁਲੇਖੋ ਪਾਊ ਨ ਹੋਵੇ ਤੇ ਇਹ ਮਹਾਨ ਰਚਨਾ ਬੜੇ ਹੀ ਸਪੱਸ਼ਟ ਢੰਗ ਨਾਲ ਪਾਠਕ ਦੀ ਅਗਵਾਈ ਕਰੇ।

ਉੱਪਰ ਉਠਾਏ ਗਏ ਪ੍ਰਸ਼ਨਾਂ ਤੇ ਵਿਚਾਰ ਕਰਨ ਤੋਂ ਪਹਿਲਾਂ ਇਹ ਕਹਿਣਾ ਉੱਚਿਤ ਹੋਵੇਗਾ, ਜਿਵੇਂ ਡਾ. ਭਾਈ ਵੀਰ ਸਿੰਘ ਜੀ ਨੇ ਕਿਹਾ ਹੈ, ਨਿਰਸੰਦੇਹ ਭਾਈ ਸੰਤੋਖ ਸਿੰਘ ਜੀ ਪੂਰਨ ਸ਼ਰਧਾ ਰੱਖਣ ਵਾਲੇ ਗੁਰ ਸਿੱਖ ਹਨ ਤੇ ਉਹ ਜਾਣ ਬੁਝ ਕੇ ਆਪਣੀ ਰਚਨਾ ਵਿਚ ਕੋਈ ਐਸਾ ਕਥਨ ਨਹੀਂ ਕਰ ਸਕਦੇ ਜੋ ਗੁਰੂ ਆਸ਼ੇ ਦੇ ਅਨੁਕੂਲ ਨ ਹੋਵੇ। ਬਹੁਤਾ ਕਰਕੇ ਭਾਈ ਸਾਹਿਬ ਦੇ ਵਿਦਿਅਕ ਪਿਛੋਕੜ ਨੂੰ ਇਹਨਾਂ ਅਖੌਤੀ ਉਕਾਈਆਂ ਲਈ ਜਿੰਮੇਦਾਰ ਠਹਿਰਾਇਆ ਗਿਆ ਹੈ। ਪਰ ਰਤਾ ਗਹੁ ਨਾਲ ਦੇਖਿਆਂ ਪਤਾ ਲੱਗ ਜਾਂਦਾ ਹੈ ਕਿ ਭਾਈ ਸਾਹਿਬ ਪੌਰਾਣਿਕ ਕਥਨ ਇਸ ਲਈ ਨਹੀਂ ਕਰ ਰਹੇ ਕਿ ਉਹਨਾਂ ਕੋਲ ਪ੍ਰਾਚੀਨ ਧਰਮ ਗ੍ਰੰਥਾਂ ਦਾ ਗੂੜ੍ਹ ਗਿਆਨ ਹੈ, ਸਗੋਂ ਇਸ ਲਈ ਕਿ ਇੰਝ ਕਰਨਾ ਅਤਿ ਜ਼ਰੂਰੀ ਹੈ। ਇਸਲਾਮ ਇਕ ਵੱਖਰਾ ਧਰਮ ਹੁੰਦਿਆਂ

ਹੋਇਆਂ ਵੀ ਈਸਾਈ ਤੇ ਯਹੂਦੀ ਧਰਮਾਂ ਦਾ ਆਦਰ ਕਰਦਾ ਹੈ, ਤੇ ਯਹੂਦੀ ਧਰਮ ਦੀਆਂ ਕਈ ਰੀਤੀਆਂ ਵੀ ਅਪਨਾ ਲੈਂਦਾ ਹੈ। ਈਸਾਈ ਮਤਿ ਯਹੂਦੀ ਪੈਗੰਬਰਾਂ ਤੇ ਉਹਨਾਂ ਦੀ ਧਰਮ ਪੁਸਤਕ ਓਲਡ ਟੈਸਟਾਮੈਂਟ ਦਾ ਆਦਰ ਕਰਦਾ ਹੈ। ਗੁਰੂ ਸਾਹਿਬ, ਨਿਰਮਲ ਪੰਥ ਭਾਵ ਗੁਰਮਤਿ ਦੇ ਵੱਖਰੇ ਨਵੇਂ ਧਰਮ ਦੇ ਸੰਚਾਲਕ ਹੁੰਦਿਆਂ ਹੋਇਆ ਵੀ ਦੇਸ਼ ਦੀ ਪ੍ਰਾਚੀਨ ਵਿਚਾਰਧਾਰਾ, ਜੋ ਵੇਦਾਂ ਤੋਂ ਲੈ ਕੇ ਵੇਦਾਂਤ, ਸਿਮਰਤੀਆਂ, ਸ਼ਾਸਤਰਾਂ ਵਿਚ ਵਿਅਕਤ ਹੁੰਦੀ ਹੋਈ ਬੋਧੀ, ਜੈਨੀ ਤੇ ਨਾਥ ਜੋਗੀਆਂ ਦੁਆਰਾ ਮੱਧਕਾਲ ਤੱਕ ਪਹੁੰਚਦੀ ਹੈ, ਦਾ ਆਦਰ ਕਰਦੇ ਹੋਏ ਸਿੱਖਾਂ ਨੂੰ ਉਪਦੇਸ਼ ਦਿੰਦੇ ਹਨ ਕਿ ਇਹਨਾਂ ਧਰਮ ਪੁਸਤਕਾਂ ਨੂੰ ਝੂਠ ਨ ਜਾਣੋ। ਝੂਠਾ ਤਾਂ ਉਹ ਹੈ ਜੋ ਇਹਨਾਂ ਤੇ ਵਿਚਾਰ ਨਹੀਂ ਕਰਦਾ। ਇਹਨਾਂ 'ਚ ਆਏ ਵਿਚਾਰਾਂ ਨੂੰ ਲੈ ਕੇ ਉਪਦੇਸ਼ ਕਰਦੇ ਗੁਰਮਤਿ ਦੀ ਸੋਝੀ ਦ੍ਰਿੜ੍ਹ ਕਰਾਉਂਦੇ ਹਨ। ਸਤਿਕਾਰ ਤੋਂ ਭਾਵ ਇਹ ਨਹੀਂ ਕਿ ਉਹਨਾਂ ਦੇ ਅਨੁਸਾਰੀ ਹੋ ਜਾਣ ਦਾ ਉਪਦੇਸ਼ ਦਿੰਦੇ ਹਨ। ਉਹ ਤਾਂ ਆਪ ਉਹਨਾਂ ਧਰਮ ਗ੍ਰੰਥਾਂ ਦੀ ਸੀਮਿਤ ਪਹੁੰਚ ਦਾ ਜਿਕਰ ਕਰਦੇ ਹਨ—

ਸਿਮ੍ਰਿਤਿ ਸਾਸਤਰ ਪੁੰਨ ਪਾਪ ਬੀਚਾਰਦੇ,
ਤਤੈ ਸਾਰ ਨ ਜਾਣੀ॥ (ਪੰਨਾ-920)
ਸੰਤ ਕੀ ਮਹਿਮਾ ਬੇਦ ਨ ਜਾਨਹਿ,
ਜੇਤਾ ਸੁਣੇ ਤੇਤਾ ਬਖਾਨੇ॥ (ਸੁਖਮਨੀ)
ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ॥
ਸਸੀਅਰ ਸੂਰ ਨਖਤਰ ਮਹਿ ਏਕ॥

**ਪਰਮਾਤਮਾ ਦੇ ਭਗਤਾਂ ਪ੍ਰਤੀ ਪ੍ਰੇਮ ਤੇ ਉਹਨਾਂ ਦੀ ਰੱਖਿਆ ਕਰਨੀ**

ਪੌਰਾਣਿਕ ਪ੍ਰਮਾਣ ਦੇ ਕੇ ਵਰਨਣ ਕਰਦੇ ਹਨ। ਇੰਝ ਧਰੂਅ, ਪ੍ਰਹਲਾਦ, ਸੁਦਾਮਾ, ਦ੍ਰੋਪਦੀ ਦਾ ਜ਼ਿਕਰ ਆਮ ਆਉਂਦਾ ਹੈ। ਇਸੇ ਤਰ੍ਹਾਂ ਰਾਮ ਚੰਦ੍ਰਜੀ, ਕ੍ਰਿਸ਼ਨਜੀ, ਪਰਸੁ ਰਾਮ, ਹਨੂਮਾਨ, ਦੇਵੀ ਦੇਵਤੇ, ਗੌਤਮ ਰਿਸ਼ੀ ਤੇ ਅਹਿਲਿਆ, ਰਾਵਣ ਤੇ ਕੰਸ ਆਦਿ ਪਾਪੀਆਂ ਦਾ ਕਥਨ ਹੁੰਦਾ ਹੈ। ਇੱਥੇ ਹੀ ਬਸ ਨਹੀਂ। ਕਤੇਬੀ ਧਰਮਾਂ ਦੀਆਂ ਮਾਨਤਾਵਾਂ, ਰੋਜ਼ਾ, ਈਦ, ਮਸੀਤ, ਮੁਸੱਲਾ, ਨਮਾਜ਼, ਸੁੰਨਤ, ਹੱਜ ਤੇ ਕਾਅਬੇ ਦਾ ਜ਼ਿਕਰ ਵੀ ਹੁੰਦਾ ਹੈ। ਬਗ਼ਦਾਦ ਦੇ ਪੀਰ ਦਸਤਗੀਰ ਨੂੰ ਕੁਰਆਨ ਸ਼ਰੀਫ ਦੀ ਸੀਮਾ ਸੁਝਾਉਂਦੇ ਹੋਏ ਕਹਿੰਦੇ ਹਨ, 'ਜਿਸ ਨੂੰ ਚੌਦਾਂ ਅਸਮਾਨਾ ਦਾ ਪਤਾ ਸੀ ਉਸਨੇ ਚੌਦਾਂ ਕਹਿ ਦਿੱਤਾ, ਜਿਸ ਨੂੰ ਇਸ ਤੋਂ ਵੱਧ ਪਤਾ ਸੀ ਉਸ ਨੇ ਵੱਧ ਕਹਿ ਦਿੱਤੇ ਪਰ ਹੈ ਉਹ ਬੇ ਓੜਕ!' ਇੱਥੇ ਹੀ ਬਸ ਨਹੀਂ ਵੇਦਾਂ (ਪੂਰਬੀ) ਤੇ ਕਤੇਬਾਂ (ਪੱਛਮੀ) ਧਰਮ ਗ੍ਰੰਥਾਂ ਦੀ ਸ਼ਬਦਾਵਲੀ ਅਤੇ ਮਾਨਤਾਵਾਂ ਜਿਵੇਂ ਨਰਕ ਸੁਰਗ, ਦੋਜਖ, ਭਿਸਤ, ਯਮਰਾਜ, ਧਰਮਰਾਜ, ਅਜਰਾਈਲ, ਨਿਆਂ ਤੇ ਅਦਲ, ਪੁਰਸਲਾਤ ਵਰਗੀ ਵੀ ਅਪਨਾਈ। ਬ੍ਰਹਮਾ, ਵਿਸ਼ਨੂੰ, ਸ਼ਿਵ ਤੇ ਇਹਨਾਂ ਦੇ ਅਵਤਾਰ ਜਿਵੇਂ ਰਾਮ ਚੰਦਰ ਜੀ, ਕ੍ਰਿਸ਼ਨ ਜੀ, ਆਦਿ ਦੇ ਲਖਾਇਕ ਕਰਮ ਨਾਮ ਜਿਵੇਂ ਸਾਰੰਗ ਪਾਣ, ਮੁਰਾਰੀ, ਸਿਆਮ ਸੁੰਦਰ ਆਦਿ ਦੀ ਵੀ ਗੁਰਬਾਣੀ ਵਿਚ ਵਰਤੋਂ ਕੀਤੀ ਪਰ ਉਹ ਸਭ ਇਕ

ਪਰਮ ਪਰਮਾਤਮਾ ਦੇ ਹੀ ਲਖਾਇਕ ਹਨ। ਇੰਞ ਰਾਮ ਦਾ ਅਰਥ ਰਮਿਆ ਹੋਇਆ ਅਕਾਲ ਪੁਰਖ ਹੈ, ਆਦਿ। ਇਹ ਸਭ ਕੁਝ ਕਹਿਣ ਤੋਂ ਭਾਵ ਕਰਮਕਾਂਡੀ ਬ੍ਰਾਹਮਣੀ ਧਰਮ ਯਾ ਇਸਲਾਮੀ, ਈਸਾਈ ਤੇ ਯਹੂਦੀ ਭਾਵ ਕਤੇਬੀ ਧਰਮਾਂ ਵੱਲ ਝੁਕਾਉ ਹੋਣਾ ਨਹੀਂ, ਸਗੋਂ ਸਉੜੀ ਧਾਰਮਿਕ ਭਾਵਨਾ ਤੋਂ ਉੱਪਰ ਉੱਠ ਕੇ ਗੁਰਮਤਿ ਦੀ ਵਿਸ਼ਾਲ ਤੇ ਉੱਚੀ ਸਿਖਿਆ ਸਿੱਧ ਕਰਨਾ ਹੀ ਹੈ। ਜੇ ਗੁਰਬਾਣੀ ਕਹਿੰਦੀ ਹੈ–

**ਹਰਣਾਕਸ਼ ਦੁਸ਼ਟ ਹਰਿ ਮਾਰਿਆ, ਪ੍ਰਹਲਾਦ ਤਰਾਇਆ**

ਤਾਂ ਭਾਈ ਸਾਹਿਬ ਵਿਸਥਾਰ ਨਾਲ ਸਾਨੂੰ ਦੱਸਦੇ ਹਨ ਕਿ ਹਰਣਾਕਸ਼ ਕੌਣ ਸੀ, ਉਸ ਨੂੰ ਕਿਉਂ ਮਾਰਿਆ ਤੇ ਪ੍ਰਹਲਾਦ ਨੂੰ ਕਿਉਂ ਤੇ ਕਿਵੇਂ ਤਰਾਇਆ। ਜੇ ਗੁਰਬਾਣੀ ਕਹਿੰਦੀ ਹੈ–ਨਾਮ ਜਪਹੁ ਜੀਅ ਐਸੇ ਜੈਸੇ॥ ਧਰੂਅ ਪ੍ਰਹਲਾਦ ਜਪਿਓ ਹਰਿ ਜੈਸੇ॥

ਤਾਂ ਸੰਗਤਾਂ ਦੀ ਜਿਗਿਆਸਾ ਤ੍ਰਿਪਤੀ ਲਈ ਸਾਖੀ ਪ੍ਰਮਾਣ ਦੇ ਕੇ ਦੱਸਦੇ ਹਨ ਕਿ ਧਰੂਅ ਤੇ ਪ੍ਰਹਲਾਦ ਨੇ ਕਿਵੇਂ ਨਾਮ ਦੀ ਕਮਾਈ ਕੀਤੀ ਤੇ ਉਹ ਕੌਣ ਸਨ। ਐਸੇ ਹਵਾਲਿਆਂ ਦੀ ਵਿਆਖਿਆ ਲਈ ਹੀ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਬਹੁਤ ਹੀ ਸੰਖੇਪ ਵਿਚ ਇਸ ਪ੍ਰਥਾਇ ਵਰਨਣ ਕਰਕੇ ਅੰਤਲੀ ਤੁਕ ਵਿਚ ਗੁਰਮਤਿ ਸਿਧਾਂਤ ਪਰਿਪੱਕ ਕੀਤਾ ਹੈ। ਭੱਟਾਂ ਨੇ ਸਵੱਈਆਂ ਵਿੱਚ ਬਹੁਤ ਸਾਰੇ ਪੌਰਾਣਿਕ ਪ੍ਰਮਾਣ ਗੁਰੂ ਮਹਿਮਾ ਵਿਚ ਦਿੱਤੇ ਹਨ। ਇਥੋਂ ਤੱਕ ਵੀ ਕਿਹਾ ਹੈ। 'ਹੇ ਗੁਰੂ ਨਾਨਕ ਜੀ ਤੁਸੀਂ ਤ੍ਰੇਤੇ ਯੁਗ ਵਿਚ ਰਾਮ ਚੰਦਰ ਜੀ ਸਉ ਤੇ ਦੁਆਪਰ ਵਿੱਚ ਤੁਸੀਂ ਹੀ ਕ੍ਰਿਸ਼ਨ ਜੀ ਦੇ ਰੂਪ ਵਿਚ ਕੰਸ ਨਾਲ ਸਿਝੇ ਸਉ।' ਇਸ ਲਈ ਇਹ ਸਪੱਸ਼ਟ ਹੋਇਆ ਕਿ ਭਾਈ ਸੰਤੋਖ ਸਿੰਘ ਜੀ ਨੇ ਲੋੜੀਂਦੇ ਵਿਸਥਾਰ ਸਹਿਤ ਹੀ ਕਥਨ ਕੀਤਾ ਹੈ ਜੋ ਬਿਲਕੁਲ ਗੁਰੂ ਗ੍ਰੰਥ ਸਾਹਿਬ, ਜੋ ਉਹਨਾਂ ਦੀ ਰਚਨਾ ਦਾ ਮੁੱਖ ਸ੍ਰੋਤ ਹੈ, ਦੇ ਆਸ਼ੇ ਅਨੁਕੂਲ ਹੈ।

ਇਹ ਠੀਕ ਹੈ ਕਿ ਇਕ ਸ਼ਬਦ 'ਸਹੰਸਰ ਦਾਨ ਦੇ ਇੰਦਰ ਰੁਆਇਆ' ਦੀ ਵਿਆਖਿਆ ਬਹੁਤ ਲੰਬੀ ਹੋਈ ਹੈ ਪਰ ਇਹ ਵਿਸਥਾਰ ਵੀ ਬੇਲੋੜਾ ਨਹੀਂ ਹੈ ਕਿਉਂਕਿ ਇਸ ਸ਼ਬਦ ਵਿਚ ਐਨੇ ਦੇਵਤੇ, ਅਵਤਾਰ, ਰਾਜੇ, ਰਾਣੀਆਂ, ਰਿਖੀਆਂ ਤੇ ਰਿਖੀ ਪਤਨੀਆਂ ਦਾ ਕਥਨ ਇਹ ਦੱਸਣ ਲਈ ਹੀ ਹੋਇਆ ਹੈ ਕਿ ਉਹ ਸਭ ਹੀ ਕਿਸੇ ਨ ਕਿਸੇ ਸਮੇਂ ਰੋਂਦੇ ਰਹੇ ਸਨ ਤੇ ਉਹਨਾਂ ਦੇ ਰੋਣ ਦਾ ਕੀ ਕਾਰਨ ਸੀ। ਰਹੀ ਗੱਲ ਨਾਰੀ ਸਰੀਰ ਦੇ ਅੰਗ ਪ੍ਰਤਿਅੰਗ ਦੀ ਸੁੰਦਰ ਬਣਤਰ ਦਾ ਵਰਨਣ, ਭਾਈ ਵੀਰ ਸਿੰਘ ਜੀ ਪੈਰ ਲੇਖ ਵਿਚ ਠੀਕ ਕਹਿੰਦੇ ਹਨ ਕਿ ਇਹ ਕਥਨ ਕੁਝ ਵਧੀਕ ਲਮੇਰਾ ਹੋ ਗਿਆ ਹੈ ਜੋ ਸੰਗਤ ਵਿਚ ਵਖਾਨ ਕਰਨਾ ਸ਼ੋਭਦਾ ਨਹੀਂ। ਗੁਰੂ ਸਾਹਿਬ ਉਸ ਸ਼ਾਹ ਨੂੰ ਸਮਝਾ ਰਹੇ ਹਨ, ਧਾਰਸ ਦੇ ਰਹੇ ਹਨ, ਕਿ ਐਡੀਆਂ ਵੱਡੀਆਂ ਹਸਤੀਆਂ ਨੂੰ ਵੀ ਕਦੇ ਨ ਕਦੇ ਰੋਣਾ ਪਿਆ ਸੀ। ਬਸ ਪਾਂਡੂਆਂ ਦਾ ਮਜ਼ਦੂਰਾਂ ਦੇ ਭੇਸ ਵਿਚ ਆਪਣੀ ਬੇਬਸੀ ਤੇ ਰੋਣਾ ਦਰਸਾਉਣਾ ਹੀ ਕਾਫੀ ਸੀ ਨ ਕਿ ਇਸ ਗੰਭੀਰ ਦਸ਼ਾ ਵਿਚ ਸ਼ਿੰਗਾਰ ਰਸ ਦੀਆਂ ਸਿਖਰਾਂ ਨੂੰ ਛੂਹਣਾ।

5. ਭਾਈ ਸਾਹਿਬ ਨੇ ਕੈਥਲ ਦੇ ਰਾਜੇ ਦੀ ਸਰਪਰਸਤੀ ਹੇਠ ਗਰਬ ਗੰਜਨੀ

ਨਾਮ ਦਾ ਜਪੁਜੀ ਸਾਹਿਬ ਦਾ ਟੀਕਾ ਕੀਤਾ ਤੇ ਗੁਰਪ੍ਰਤਾਪ ਸੂਰਜ ਦੀ ਮਹਾਨ ਰਚਨਾ ਕੀਤੀ। ਆਪ ਸਵੇਰੇ ਸੁੰਦਰ ਕਾਵਿ ਰਚਨਾ ਲਿਖਾਰੀਆਂ ਨੂੰ ਲਿਖਾਉਂਦੇ ਸਨ ਤੇ ਦੁਪਹਿਰ ਮਗਰੋਂ ਕੈਥਲ ਵਿਖੇ ਨੌਂਵੀ ਪਾਤਸ਼ਾਹੀ ਦੇ ਅਸਥਾਨ ਤੇ ਕਥਾ ਕਰਿਆ ਕਰਦੇ ਸਨ। ਇਕ ਵਾਰ ਕਥਾ ਕਰ ਰਹੇ ਸਨ ਤਾਂ ਇਕ ਸ੍ਰੋਤੇ ਨੇ ਖੜ੍ਹੇ ਹੋ ਕੇ ਇਹ ਕਿਹਾ ਕਿ ਜੋ ਆਪ ਕਥਾ 'ਚ ਕਹਿ ਰਹੇ ਹੋ ਉਹ ਤੁਹਾਡੀ ਲਿਖਤ ਵਾਲੇ ਕਥਨ ਤੋਂ ਭਿੰਨ ਹੈ। ਜਿੱਥੇ ਭਾਈ ਸਾਹਿਬ ਨੇ ਉਸ ਸ੍ਰੋਤੇ ਦੀ ਸੂਝ-ਬੂਝ ਦੀ ਸਰਾਹਨਾ ਕੀਤੀ, ਉੱਥੇ ਇਹ ਵੀ ਸਪੱਸ਼ਟ ਕੀਤਾ ਕਿ ਇਸ ਗ੍ਰੰਥ ਦੀਆਂ ਸ੍ਰੋਤ ਪੁਸਤਕਾਂ ਹਨ—

1. ਗੁਰੂ ਗ੍ਰੰਥ ਸਾਹਿਬ ਜੀ
2. ਭਾਈ ਗੁਰਦਾਸ ਦੀਆਂ ਰਚਨਾਵਾਂ
3. ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਤੇ
4. ਹਿੰਦਾਲੀਆਂ ਦੁਆਰਾ ਬਿਗਾੜੀ ਹੋਈ ਭਾਈ ਬਾਲੇ ਵਾਲੀ ਜਨਮਸਾਖੀ ਜਿਸ ਨੂੰ ਸੋਧ ਸੋਧ ਕੇ ਉਹਨਾਂ ਨੇ ਇਹ ਗੁਰ ਇਤਿਹਾਸ ਦੀ ਕਾਵਿ ਰਚਨਾ ਕੀਤੀ ਹੈ।

ਭਾਈ ਸਾਹਿਬ ਸਮਝ ਗਏ ਸਨ ਕਿ ਜੋ ਉਤਾਰਾ ਉਸ ਸਰੋਤੇ ਨੇ ਤਕਿਆ ਹੈ ਉਸ ਵਿਚ ਉਤਾਰਾਕਾਰ ਨੇ ਮਿਲਾਵਟ ਕੀਤੀ ਹੈ। ਤਦ ਉਹਨਾਂ ਨੇ ਸੁਧਾਈ ਵੀ ਕੀਤੀ ਤੇ ਸਪੱਸ਼ਟੀ ਕਰਨ ਵਜੋਂ ਚਲ ਰਹੇ ਪ੍ਰਸੰਗਾਂ ਵਿਚਕਾਰ 'ਅਧਿਆਏ 37' ਵੀ ਜੋੜਿਆ। ਉਸੇ ਸੰਗਤ ਵਿਚ ਹੀ ਇਕ ਸ੍ਰੋਤੇ ਨੇ ਗੁਰੂ ਸਾਹਿਬ ਦੀ ਰਾਜਾ ਜਨਕ ਨਾਲ ਤੁਲਨਾ ਕਰਨ 'ਤੇ ਵੀ ਆਪਣੀ ਸ਼ੰਕਾ ਪ੍ਰਗਟਾਈ ਤਾਂ ਭਾਈ ਸਾਹਿਬ ਨੇ ਸ੍ਰੋਤਿਆ ਨੂੰ ਦੱਸਿਆ ਸੀ ਕਿ ਇਹ ਤੁਲਨਾ ਉਹਨਾਂ ਨੇ ਨਹੀਂ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਭੱਟ ਜੀ ਕਹਿੰਦੇ ਹਨ—

'ਤੂੰ ਤਾਂ ਰਾਜਾ ਜਨਕ ਹੈਂ—'

ਮੈਂ ਤਾਂ ਇਸ ਕਥਨ ਨੂੰ ਹੀ ਕਵਿਤਾ ਵਿਚ ਕਿਹਾ ਹੈ। ਭੱਟਾਂ ਨੇ ਵੀ ਇਹ ਕਥਨ ਗੁਰੂ ਜੀ ਦੇ ਗੁਣਾ ਦਾ ਵਰਨਣ ਕਰਨ ਲਈ ਹੀ ਕੀਤਾ ਹੈ ਕਿਉਂਕਿ ਰਾਜਾ ਜਨਕ ਰਾਜਾ ਹੋਣ ਦੇ ਨਾਲ ਨਾਲ ਬਹੁਤ ਵੱਡਾ ਭਗਤ ਸੀ ਜਿਸ ਬਾਰੇ ਭਾਈ ਗੁਰਦਾਸ ਜੀ ਕਹਿੰਦੇ ਹਨ—

ਭਗਤ ਵੱਡਾ ਰਾਜ ਜਨਕ ਹੈ, ਗੁਰਮੁਖ ਮਾਇਆ ਵਿਚ ਉਦਾਸੀ।

ਕਿੰਨਾ ਚੰਗਾ ਮਾਰਗ ਦਰਸ਼ਨ ਕਰ ਗਏ ਹਨ ਮਹਾਂਕਵੀ ਭਾਈ ਸਾਹਿਬ ਭਵਿੱਖ ਦੇ ਖੋਜੀਆਂ, ਵਿਦਵਾਨਾਂ ਤੇ ਅਲੋਚਕਾਂ ਦਾ ਤਾਂ ਜੋ ਕਿਸੇ ਕਿਸਮ ਦੇ ਭਰਮ ਭੁਲੇਵੇਂ ਦੀ ਗੁੰਜਾਇਸ਼ ਨ ਰਹੇ!

ਸੁਮੇਰ ਪਰਬਤ ਗਮਨ, ਸਿੱਧਾਂ ਨਾਲ ਵਿਸਥਾਰ ਸਹਿਤ ਗੋਸ਼ਟ ਤੋਂ ਹੋਰ ਉੱਪਰ ਜਾਂ ਕਾਗ ਭਸੁੰਡ, ਪ੍ਰਹਿਲਾਦ, ਧਰੂਅ ਤੇ ਬੈਕੁੰਠ ਧਾਮ ਭਾਵ ਵਿਸ਼ਨੂੰ ਧਾਮ ਜਾਣ ਦਾ ਕਾਰਨ ਤਾਂ ਉੱਪਰ ਦੱਸ ਹੋ ਗਿਆ ਹੈ। ਹਾਂ ਉਹਨਾਂ ਦੈਵੀ ਵਿਅਕਤੀਆਂ ਨਾਲ ਵਾਰਤਾਲਾਪ ਤੇ ਉਹਨਾਂ ਦੇ ਮੂੰਹੋਂ ਆਪਣੀ ਪੂਰਬਲੀ ਕਥਾ ਕਰਾਉਣੀ ਭਾਵੇਂ ਪਾਠਕ ਨੂੰ ਬਹੁਤ ਡੂੰਘਾਈ ਵਿਚ ਗਏ ਬਿਨਾ ਇਤਿਹਾਸ ਵੱਲੋਂ ਹਟਵੀਂ ਗੱਲ ਲੱਗਦੀ ਹੋਵੇ ਤੇ ਮਿਥਿਹਾਸਕ ਝਲਕ ਪੈਂਦੀ ਲੱਗੇ। ਬਸ ਐਨਾ ਕਹਿਣਾ ਹੀ ਕਾਫੀ ਹੈ ਕਿ ਜਿਵੇਂ

ਗੁਰੂ ਜੀ ਬਗਦਾਦ ਵਿਚ ਪੀਰ ਦੇ ਬੇਟੇ ਨੂੰ ਨਾਲ ਲੈ ਕੇ ਪਾਤਾਲਾਂ ਤੇ ਆਕਾਸ਼ਾਂ ਦੀ ਸੈਰ ਕਰਾ ਦਿੰਦੇ ਹਨ ਉਸੇ ਤਰ੍ਹਾਂ ਹੀ ਭਾਈ ਮਰਦਾਨੇ ਤੇ ਬਾਲੇ ਨੂੰ ਉਹ ਉਪਰਲੇ ਧਾਮਾਂ ਦਾ ਦਰਸ਼ਨ ਕਰਾ ਦਿੰਦੇ ਹਨ ਤੇ ਪਾਠਕਾਂ ਨੂੰ ਬੈਕੁੰਠ ਧਾਮ ਤੇ ਸਚਖੰਡ ਦੀ ਝਲਕ ਪੁਆ ਦਿੰਦੇ ਹਨ। ਇਸੇ ਪ੍ਰਕਾਰ ਇਕ ਹੋਰ ਪ੍ਰਸੰਗ (ਲੰਕਾ ਫੇਰੀ) ਵਿਚ ਬਿਭੀਖਨ ਤੇ ਹਨੂੰਮਾਨ ਨਾਲ ਵੀ ਮੇਲ ਹੋਣ ਤੇ ਉਪਦੇਸ਼ ਕਰਨ ਦਾ ਸੰਵਾਦ ਆਉਂਦਾ ਹੈ। ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੇ ਸੁਰਲੋਕ, ਬੈਕੁੰਠ ਅਤੇ ਸਚਖੰਡ ਦਾ ਦ੍ਰਿਸ਼ਟਾਂਤ ਵੀ ਇਸੇ ਪ੍ਰਕਾਰ ਹੈ, ਜਿਵੇਂ ਗੁਰੂ ਜੀ ਵਾਸਤੇ ਬਬਾਣ ਆਉਣਾ, ਦੇਵਤਿਆਂ ਨੇ ਆਪਣੇ ਲੋਕਾਂ 'ਚ ਤੇ ਭਗਤਾਂ ਨੇ ਸਚਖੰਡ ਵਿਚ ਸਵਾਗਤੀ ਮੰਗਲ ਕਰਨੇ। ਇਸ ਵਿਚ ਸ਼ੱਕ ਨਹੀਂ, ਇਹ ਮਹਾਨ ਰਚਨਾ ਨਿਰਾ ਇਤਿਹਾਸ ਨਹੀਂ, ਇਹ ਤਾਂ ਗੁਰਮਤਿ ਗਿਆਨ ਦਾ ਭੰਡਾਰ ਹੈ ਤੇ ਹਰ ਕਥਨ ਦੇ ਪਿੱਛੇ ਇੱਕੋ ਇਕ ਭਾਵਨਾ ਕੰਮ ਕਰ ਰਹੀ ਹੈ। ਉਹ ਹੈ ਗੁਰਮਤਿ ਦੀ ਸਰਬਉੱਚਤਾ ਦਾ ਆਭਾਸ ਕਰਾਉਣਾ ਤੇ ਗੁਰਮਤਿ ਮਾਰਗ ਨੂੰ ਹੀ ਸਰਬ ਸ੍ਰੇਸ਼ਟ ਦਰਸਾਉਣਾ। ਇੰਝ ਇਹ ਰਚਨਾ ਦਿਸਦੀ ਤੇ ਅਣਡਿੱਠੀ ਦੁਨੀਆਂ ਦਾ ਸੁਖਦ ਸੁਮੇਲ ਵੀ ਹੈ। ਭਾਈ ਸਾਹਿਬ ਨੇ ਪੁਰਾਤਨ ਮਹਾਂਕਵੀਆ ਜਿਵੇਂ ਆਦਿ ਕਵੀ ਬਾਲਮੀਕ, ਕਾਲੀ ਦਾਸ, ਤੁਲਸੀ ਦਾਸ ਆਦਿ ਨੂੰ ਆਪਣੇ ਅਧਿਐਨ ਕਾਲ ਵਿਚ ਖੂਬ ਪੜ੍ਹਿਆ ਹੈ ਤੇ ਉਹਨਾਂ ਦੀ ਲਿਖਨ ਸ਼ੈਲੀ ਨੂੰ ਵੀ ਅਪਨਾਇਆ ਹੈ। ਜਰਮਨੀ ਦੇ ਸੁਪ੍ਰਸਿੱਧ ਚਿੰਤਕ-ਲੇਖਕ ਮੈਕਸ ਮਿਉਲਰ ਸ਼ਕੁੰਤਲਾ (ਕਾਲੀ ਦਾਸ ਦੁਆਰਾ ਰਚਿਤ) ਪੜ੍ਹ ਕੇ ਐਨਾ ਪ੍ਰਭਾਵਿਤ ਹੁੰਦੇ ਹਨ ਕਿ ਕਹਿ ਉੱਠਦੇ ਹਨ—"ਜੇ ਤੁਸੀਂ ਧਰਤੀ ਤੇ ਸੁਰਗ ਨੂੰ ਆਪਸ ਵਿਚ ਜੁੜਿਆ ਦੇਖਣਾ ਚਾਹੁੰਦੇ ਹੋ ਤਾਂ 'ਸ਼ਕੁੰਤਲਾ' ਪੜ੍ਹੋ।" ਭਾਈ ਵੀਰ ਸਿੰਘ ਜੀ ਅਨੁਸਾਰ ਇਹ ਵੀ ਸੰਭਵ ਹੈ ਕਿ ਭਾਈ ਸੰਤੋਖ ਸਿੰਘ ਜੀ ਨੇ ਇਹਨਾਂ ਪ੍ਰਸੰਗਾਂ ਵਿਚ ਪੰਜਾਂ ਖੰਡਾਂ ਧਰਮ ਖੰਡ, ਗਿਆਨਖੰਡ, ਸਰਮ ਖੰਡ, ਕਰਮ ਖੰਡ ਤੇ ਸਚਖੰਡ ਦਾ ਅਤੀ ਸੁੰਦਰ ਸ਼ਬਦ ਚਿਤਰਨ ਕੀਤਾ ਹੈ।

7. ਜਿੱਥੇ ਤੱਕ ਮਿਲਾਵਟਾਂ ਦਾ ਸਵਾਲ ਹੈ, ਉਹ ਤਾਂ ਪਿਛਲੀਆਂ ਸਦੀਆਂ ਵਿਚ ਇੰਝ ਲੱਗਦਾ ਹੈ, ਆਮ ਹੁੰਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦੀ ਜਿੱਥੇ ਲਾਹੌਰ ਲਿਜਾ ਕੇ ਭਾਈ ਬੰਨੋ (ਮਾਂਗਟ ਨਿਵਾਸੀ) ਨੇ ਜਿਲਦ ਬਣਵਾਈ ਉੱਥੇ ਨਾਲ ਉਤਾਰਾ ਵੀ ਕੀਤਾ ਤੇ ਕਈ ਹੋਰ ਸ਼ਬਦ-ਭਜਨ ਰਲਾ ਦਿੱਤੇ। ਗੁਰੂ ਜੀ ਨੇ ਐਸਾ ਕਰਨਾ ਪ੍ਰਵਾਨ ਨਹੀਂ ਕੀਤਾ। ਭਾਈ ਵੀਰ ਸਿੰਘ ਜੀ ਨੇ ਆਪਣੇ ਸੰਪਾਦਨ ਦੀ ਮਹਾਨ ਘਾਲਨਾ ਮਗਰੋਂ ਸਰਾਸਰ ਹੋਈਆਂ ਮਿਲਾਵਟਾਂ ਨੂੰ ਸਾਬਤ ਕੀਤਾ ਹੈ। ਚਾਹੇ ਉਹ ਮੱਕੇ ਦੇ ਇਤਿਹਾਸ ਦਾ ਵਰਨਣ ਹੈ ਜਾਂ ਉਹ ਗੁਰੂ ਸਾਹਿਬ ਦਾ ਮਾਤਾ ਸੁਲੱਖਣੀ ਦੀ ਬੇਨਤੀ ਤੇ ਆਪਣੇ ਜੋਤੀ ਜੋਤਿ ਸਮਾਵਨ ਨੂੰ ਦੋ ਦਿਨਾਂ ਲਈ ਮੁਲਤਵੀ ਕਰਕੇ ਅਗਲੇ ਦਿਨ ਬੜੀ ਧੂਮ-ਧਾਮ ਨਾਲ ਸੈਂਕੜੇ ਬ੍ਰਾਹਮਣਾਂ ਨੂੰ ਭੋਜਨ ਛਕਾ ਕੇ ਆਪਣੇ ਪਿਤਾ ਦਾ ਸ਼ਰਾਧ ਕਰਾਉਣਾ ਆਦਿ। ਪਰ ਭਾਈ ਵੀਰ ਸਿੰਘ ਜੀ ਨੇ ਇਹਨਾਂ ਮਿਲਾਵਟਾਂ ਨੂੰ ਹਟਾਇਆ ਨਹੀਂ। ਕੇਵਲ ਪੈਰ ਲੇਖਾਂ 'ਚ ਹੀ ਜਿਕਰ ਕੀਤਾ। ਉਹਨਾਂ ਦਾ ਵਿਚਾਰ ਸੀ ਕਿ ਕੋਈ ਅਦਲਾ-ਬਦਲੀ ਕਰਨੀ ਮਹਾਨ ਕਵੀ ਜੀ ਨਾਲ

ਬੇਇਨਸਾਫ਼ੀ ਹੋਵੇਗੀ। ਅੱਜ ਜੋ ਸ਼ੰਕੇ, ਸ਼ੁਬ੍ਹੇ, ਭਰਮ ਭੁਲਾਵੇ ਉਠ ਰਹੇ ਹਨ, ਉਸ ਸੰਦਰਭ ਵਿਚ ਭਾਈ ਵੀਰ ਸਿੰਘ ਜੀ ਦੇ ਇਸ ਫ਼ੈਸਲੇ ਨਾਲ ਸਹਿਮਤ ਹੋਣਾ ਮੁਸ਼ਕਿਲ ਹੈ। ਨਿਰਸੰਦੇਹ ਮੂਲ ਪਾਠ ਨੂੰ ਛੇੜਨਾ ਅਯੋਗ ਹੀ ਨਹੀਂ ਸਗੋਂ ਅਨੈਤਿਕ ਵੀ। ਪਰ ਜਦ ਸਰਾ ਸਰ ਹੋਈ ਮਿਲਾਵਟ ਸਿੱਧ ਹੋ ਜਾਵੇ ਤਾਂ ਇਸ ਨੂੰ ਸੋਧਣਾ ਕੋਈ ਬੇਇਨਸਾਫ਼ੀ ਵਾਲੀ ਗੱਲ ਨਹੀਂ ਹੋਣੀ ਚਾਹੀਦੀ ਕਿਉਂਕਿ ਉਹ ਭਾਈ ਸਾਹਿਬ ਦੀ ਲਿਖਤ ਨੂੰ ਬਦਲਣ ਦੀ ਬੇਇਨਸਾਫ਼ੀ ਦੀ ਗੱਲ ਨਹੀਂ ਬਲਕਿ ਮਿਲਾਵਟ ਨੂੰ ਹਟਾ ਦੇਣ ਦੀ ਗੱਲ ਹੋਵੇਗੀ। ਭਾਈ ਸੰਤੋਖ ਸਿੰਘ ਜੀ ਨੇ ਆਪ ਹੀ ਨਾਨਕ ਪ੍ਰਕਾਸ਼ ਦੇ ਅੰਤਲੇ ਚਰਨ ਵਿਚ ਕਹਿ ਦਿੱਤਾ ਹੈ ਕਿ ਹੇ ਗੁਰਸਿਖੋ ਜੇ ਕਿਸੇ ਨੂੰ ਕੋਈ ਲਿਖੀ ਸਾਖੀ ਠੀਕ ਨਾ ਜਾਪੇ ਤਾਂ ਨਾਰਾਜ ਨ ਹੋਇਓ ਤੇ ਜੈਸੀ ਗੁਰਸਿੱਖਾਂ ਦੇ ਮਨ ਨੂੰ ਭਾਵੇਂ ਬਣਾ ਲਿਓ। ਮੁੱਖ ਮੋੜਨ ਵਾਲਿਆਂ ਦੀ ਸੇਵਾ ਵਿਚ ਕਿੱਡੀ ਨਿਮਰਤਾ ਭਰੀ ਬੇਨਤੀ ਕਰ ਗਏ ਹਨ। ਐਡੇ ਵਿਦਵਾਨ ਮਹਾਂਕਵੀ ਜਿਨ੍ਹਾਂ ਵਰਗੀ ਸ਼ਖਸੀਅਤ ਸ਼ਾਇਦ ਸਦੀਆਂ ਮਗਰੋਂ ਹੀ ਕਦੇ ਸੰਸਾਰ ਵਿਚ ਆਉਂਦੀ ਹੋਵੇ।

8. ਨਿਰਧਾਰਿਤ ਰਾਗਾਂ ਵਿਚ ਨਾਨਕ ਪਦ ਨਾਲ ਸਮਾਪਤ ਕੀਤੇ ਸ਼ਬਦ ਜੋ ਗੁਰਬਾਣੀ ਵਿਚੋਂ ਨਹੀਂ ਹਨ, ਸੰਗੀਤ ਵਿਚ ਪੜ੍ਹਨੇ ਤੇ ਵਿਆਖਣੇ ਉੱਪਰ ਪੈਰਾ 2 (7) ਵਿਚ ਦਿੱਤੇ ਕਾਰਨਾਂ ਕਰਕੇ ਕਦੇ ਵੀ ਪ੍ਰਵਾਨ ਨਹੀਂ ਕੀਤੇ ਜਾ ਸਕਦੇ। ਭਾਈ ਵੀਰ ਸਿੰਘ ਜੀ ਨੇ ਇਸ ਦਾ ਉਲੇਖ ਵੀ ਪੈਰ ਲੇਖਾਂ ਵਿਚ ਹੀ ਕੀਤਾ ਹੈ ਪਰ ਇਹ ਕੱਚੀ ਬਾਣੀ ਇਸ ਮਹਾਨ ਰਚਨਾ ਵਿਚ ਚਲੀ ਆ ਰਹੀ ਹੈ। ਕਿੰਨਾ ਅੱਛਾ ਹੁੰਦਾ ਜੇ ਭਾਈ ਵੀਰ ਸਿੰਘ ਜੀ, ਜਿਨ੍ਹਾਂ ਨਾਲ ਇਸ ਨਿਸ਼ਕਰਸ਼ ਬਾਰੇ ਹੋਰ ਵਿਦਵਾਨ ਵੀ ਸਹਿਮਤ ਸਨ, ਆਪਣੇ ਦੁਆਰਾ ਸੰਪਾਦਤ ਗ੍ਰੰਥ ਨੂੰ ਪ੍ਰਕਾਸ਼ਿਤ ਕਰਨ ਵੇਲੇ ਇਹ ਉਕਾਈਆਂ ਜਾਂ ਅਸੰਗਤੀਆਂ ਹਟਾ ਦਿੰਦੇ ਤਾਂ ਜੋ ਅੱਜ ਸਰੋਤੇ ਅਤੇ ਗੁਰਦੁਆਰਿਆਂ ਦੇ ਪ੍ਰਬੰਧਕ, ਕਿਸੇ ਭਰਮ ਭੁਲੇਖੇ 'ਚ ਪੈ ਕੇ ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ ਤੇ ਕਿਸੇ ਪ੍ਰਕਾਰ ਦਾ ਕਿੰਤੂ ਪ੍ਰੰਤੂ ਨਾ ਕਰਦੇ ਤੇ ਕਥਾ ਕਰਾਉਣ ਤੇ ਸੁਣਨ ਤੋਂ ਮੁੱਖ ਨਾ ਮੋੜਦੇ। ਇੱਥੇ ਇਹ ਵੀ ਕਹਿਣਾ ਬਣਦਾ ਹੈ ਕਿ ਐਸੇ ਕਿੰਤੂ ਪ੍ਰੰਤੂ ਕਰਕੇ ਮੁੱਖ ਮੋੜਵਾਂ ਰੁੱਖ ਹੁਣ ਕਿਉਂ ਵਧੇਰੇ ਦ੍ਰਿਸ਼ਟੀਗੋਚਰ ਹੋ ਰਿਹਾ ਹੈ ਜਦ ਕਿ ਇਸ ਮਹਾਨ ਗ੍ਰੰਥ ਦੀ ਕਥਾ ਤਾਂ ਇਸ ਦੇ ਲਿਖਦਿਆਂ ਸਾਰ ਹੀ ਸ਼ੁਰੂ ਹੋ ਗਈ ਸੀ। ਬਹੁਤ ਕਰਕੇ ਇਸ ਦਾ ਕਾਰਨ ਇਹ ਲੱਗਦਾ ਹੈ ਕਿ ਉੱਨੀਵੀਂ ਸਦੀ ਤੇ ਵੀਹਵੀਂ ਸਦੀ ਦੇ ਮੁੱਢਲੇ ਦਹਾਕਿਆਂ ਤੱਕ ਗੁਰਬਾਣੀ ਵਿਆਖਿਆ ਕਰਤਾ ਤੇ ਸਿੱਖ ਇਤਿਹਾਸ ਦੇ ਲਿਖਣ ਹਾਰੇ ਜ਼ਿਆਦਾਤਰ ਨਿਰਮਲਾ ਸੰਪਰਦਾਇ ਨਾਲ ਸੰਬੰਧਿਤ ਸਨ ਤੇ ਉਹ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਹੀ ਹਿੱਸਾ ਸਮਝਦੇ ਸਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੰਜਵਾ ਵੇਦ ਕਰਕੇ ਜਾਣਦੇ ਸਨ। ਉਹਨਾਂ ਦੀ ਸਾਰੀ ਸੋਚ ਉਡਾਰੀ ਇਸੇ ਘੇਰੇ ਅੰਦਰ ਹੀ ਰਹਿੰਦੀ ਸੀ। ਜਦ ਆਧੁਨਿਕ ਵਿਦਿਆ ਪ੍ਰਾਪਤ ਵਿਦਵਾਨਾਂ ਨੇ ਵਧੇਰੇ ਖੋਜ ਕੀਤੀ ਤੇ ਸਿੰਘ ਸਭਾ ਅਤੇ ਗੁਰਦੁਆਰਾ ਅੰਦੋਲਨ ਨੇ ਜੋਰ ਫੜਿਆ ਤਾਂ ਗੁਰਬਾਣੀ ਦੇ

ਉਪਦੇਸ਼ ਨੂੰ ਵਧੇਰੇ ਸਪੱਸ਼ਟਤਾ ਨਾਲ ਦੇਖਿਆ ਤੇ ਸਮਝਿਆ ਜਾਣ ਲੱਗਾ। ਡਾ. ਭਾਈ ਵੀਰ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ, ਡਾ. ਸਾਹਿਬ ਸਿੰਘ ਜੀ ਆਦਿ ਨੇ ਨਵੀਨ ਵਿਚਾਰਧਾਰਾ ਦਾ ਸੂਤਰਪਾਤ ਕੀਤਾ। ਪੜ੍ਹੀ-ਲਿਖੀ ਪੀੜ੍ਹੀ ਪ੍ਰਸ਼ਨ ਕਰਨ ਲੱਗੀ ਤੇ ਕੀਤੇ ਪ੍ਰਸ਼ਨਾਂ ਦਾ ਉੱਤਰ ਲੱਭਣ ਲੱਗੀ। ਪਾਠ ਕਰਨ ਲਈ ਗੁਟਕਿਆਂ ਦਾ ਚਲਨ, ਬਾਣੀ ਨੂੰ ਪਦ ਛੇਦ ਕਰਕੇ ਲਿਖਣਾ, ਗੁਰਬਾਣੀ ਦੀ ਵਿਆਕਰਣ ਲੱਭਣੀ ਆਦਿ ਐਸੇ ਯਤਨ ਇਸ ਨਵੀਂ ਵਿਚਾਰਧਾਰਾ ਦੀ ਦੇਣ ਹੈ ਜਿਸ ਨਾਲ ਗੁਰਮਤਿ ਦੇ ਆਸ਼ੇ ਨੂੰ ਵਧੇਰੇ ਸਪੱਸ਼ਟ ਢੰਗ ਨਾਲ ਸਮਝਿਆ ਜਾਣ ਲੱਗਾ ਹੈ ਤੇ ਕਿੰਤੂ ਪ੍ਰੰਤੂ ਦੇ ਸਹੀ ਉੱਤਰ ਮਿਲਣ ਦੀ ਲੋੜ ਭਾਸੀ ਹੈ। ਗੁਰਬਾਣੀ ਦੇ ਸ਼ਬਦਾਂ ਦਾ ਵੀ ਇਕੋ ਅਰਥ ਹੋਣ ਲੱਗਾ ਜਦ ਕਿ ਪਹਿਲਾਂ ਕਈ ਅਰਥ ਕੀਤੇ ਜਾਂਦੇ ਸਨ। ਕੁਝ ਕੁ ਵਿਚਾਰ ਇਸ ਹਦ ਤੱਕ ਵੀ ਚਲੇ ਗਏ ਕਿ ਗੁਰੂਕਾਲ ਤੋਂ ਪਹਿਲਾਂ ਦੇ ਅਤੀਤ ਨਾਲ ਕੋਈ ਵਾਸਤਾ ਹੀ ਨਾ ਰਹੇ। ਜਿਵੇਂ ਉੱਪਰ ਕਿਹਾ ਹੈ ਕਿ ਸਾਡਾ ਵਾਸਤਾ ਤਾਂ ਹੈ ਪਰ ਸਾਡੀ ਅਟੁੱਟ ਸ਼ਰਧਾ ਕੇਵਲ ਤੇ ਕੇਵਲ ਜੁਗੋ ਜੁਗ ਅਟਲ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਉਪਦੇਸ਼ ਵਿਚ ਹੀ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਬਿਲਕੁਲ ਠੀਕ ਕਿਹਾ ਹੈ ਕਿ ਇਹ ਮਹਾਨ ਗ੍ਰੰਥ ਤਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਵਰੋਸਾਏ ਮਹਾਨ ਗੁਰ ਸਿੱਖਾਂ, ਜਿਵੇਂ ਭਾਈ ਨੰਦ ਲਾਲ ਜੀ, ਭਾਈ ਚੌਪਾ ਸਿੰਘ ਜੀ ਆਦਿ ਦੇ ਲਿਖੇ ਰਹਿਤ ਨਾਮਿਆਂ ਵਰਗਾ ਹੈ ਤੇ ਸਿੱਖ ਪੰਥ ਨੂੰ ਗੁਰਮਤਿ ਮਾਰਗ ਤੇ ਗੁਰੂ ਉਪਦੇਸ਼ ਅਨੁਸਾਰ ਚਲਣ ਦਾ ਸੁਚੱਜਾ ਵੱਲ ਸਿਖਾਉਂਦਾ ਹੈ। ਗੁਰ ਸਿੱਖ ਦੀ ਰਹਿਣੀ-ਬਹਿਣੀ ਨੂੰ ਸਹੀ ਸੇਧ ਦਿੰਦਾ ਹੈ। ਐਡੀ ਵੱਡੀ ਰਚਨਾ ਮਹਾਨ ਕੋਸ਼ ਦੇ ਲਗਪਗ ਹਰ ਦੂਜੇ ਤੀਜੇ ਪੰਨੇ ਤੇ ਸ਼ਬਦਾਰਥਾਂ ਨੂੰ ਪੂਰੀ ਸਪੱਸ਼ਟਤਾ ਨਾਲ ਸਮਝਾਉਣ ਹਿਤ ਜਾਂ ਕਿਸੇ ਇਤਿਹਾਸਕ ਪੱਖ ਤੇ ਚਾਨਣਾ ਪਾਉਣ ਲਈ ਭਾਈ ਕਾਨ੍ਹ ਸਿੰਘ ਜੀ ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਦੇ ਹਵਾਲੇ ਦਿੰਦੇ ਹਨ।

10. ਨਾਨਕ ਪ੍ਰਕਾਸ਼ ਦੀ ਸਮਾਪਤੀ ਤੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ—

ਆਦਿ ਸੁਧਾਸਰ ਜੇ ਅਸਥਾਨਾ।
ਖੋਜਿ ਖੋਜਿ ਨੀਕੇ ਬਿਧਿ ਨਾਨਾ।
ਲਿਖੀ ਦੇਖ ਕੇਤੀ ਬਹੁ ਥਾਈਂ।
ਕੇਤੀ ਸੁਣੀ ਜੋ ਮਨ ਮਹਿ ਭਾਈ॥108॥
ਬੀਨ ਬੀਨ ਗੁਰ ਮਹਿਮਾ ਆਛੀ।
ਮਾਖਨ ਜਿਉਂ ਲੀਨੀ, ਤਜਿ ਛਾਛੀ।
ਕਵਿਤਾ ਤਾਂਕੀ ਰੁਚਿਰ ਬਨਾਈ।
ਸਤਿਗੁਰ ਸਿਖਨ ਕੇ ਮਨ ਭਾਈ॥105॥
ਜਹਾਂ ਭੂਲ ਮੁਝ ਤੇ ਕੁਛ ਹੋਈ।
ਸੁਨ ਪਠ ਕਰੈ ਰੋਸ ਨਹਿ ਕੋਈ।
ਕ੍ਰਿਪਾ ਧਾਰ ਸੋ ਲੇਹੁ ਬਨਾਏ।

ਜਿਉਂ ਸਤਿਗੁਰ ਸਿਖਨ ਮਨ ਭਾਏ।106॥
ਬਡੇ ਬਿਲੋਕਹਿ ਬਾਲਕ ਲੀਲਾ।
ਅਸਤ ਬਿਅਸਤ ਸੁ ਹੁਇ ਅਨਮੀਲਾ।
ਬਚਨ ਸ੍ਪਸ਼ਟ ਨ ਆਵਹਿ ਤਾਂਹੀ।
ਹਰਖੈਂ ਸੁਨਤਿ ਬ੍ਰਿਧ, ਰਿਸ ਨਾਂਹੀ॥107॥

ਕਿੰਨੀ ਨਿਮਰਤਾ ਹੈ ਇਕ ਮਹਾਨ ਵਿਦਵਾਨ, ਮਹਾਨ ਕਵੀ, ਮਹਾਨ ਇਤਿਹਾਸਕਾਰ ਤੇ ਗੁਰਮਤਿ ਗਿਆਨ ਦੇ ਮਹਾਨ ਗਿਆਤਾ ਦੀ ਕਲਮ ਵਿਚ। ਆਲੋਚਕਾਂ ਨੂੰ ਸਨਿਮਰ ਬੇਨਤੀ ਕਰਦੇ ਹਨ ਕਿ ਭਾਈ ਇਸ ਨੂੰ ਪੜ੍ਹ ਸੁਣ ਕੇ ਮੇਰੇ ਤੇ ਕੋਈ ਗੁੱਸਾ ਨਾ ਕਰਨਾ ਤੇ ਉਹੋ ਕੁਝ (ਸਾਖੀ) ਬਣਾ ਲੈਣਾ ਜੋ ਸਤਿਗੁਰੂ ਜੀ ਦੇ ਸਿੱਖਾਂ ਦੇ ਮਨ ਨੂੰ ਚੰਗੀ ਲੱਗੇ। ਮੇਰੀ ਕਿਰਤ ਨੂੰ ਤਾਂ ਛੋਟੇ ਬੱਚਿਆਂ ਦੀ ਖੇਡ, ਜਿਸ ਵਿਚ ਉਹ ਝੱਲ ਬਲੱਲੀਆਂ ਮਾਰਦੇ ਹਨ, ਹੀ ਸਮਝਣਾ ਕਿਉਂਕਿ ਠੀਕ ਗੱਲ ਕਹਿਣੀ ਬਾਲਕਾਂ ਨੂੰ ਆਉਂਦੀ ਨਹੀਂ ਤੇ ਸਿਆਣੇ ਤੱਕ ਸੁਣ ਕੇ ਨਾਰਾਜ ਨਹੀਂ ਹੁੰਦੇ।

11. ਅੰਤ ਵਿਚ ਐਨਾ ਹੀ ਕਹਿੰਦਾ ਹਾਂ ਕਿ ਭਾਈ ਸੰਤੋਖ ਸਿੰਘ ਜੀ ਦੀ ਕਲਮ ਨੂੰ ਭਾਈ ਗੁਰਦਾਸ ਜੀ ਦੀ ਇਹ ਗੁਰੂ ਵਡਿਆਈ ਵਾਲੀਆਂ ਤੁਕਾਂ—

ਇਕ ਬਾਬਾ ਅਕਾਲ ਰੂਪ....ਤੇ
ਕਲਿ ਤਾਰਨਿ ਗੁਰੂ ਨਾਨਕ ਆਇਆ—

ਹੀ ਹਰਕਤ ਦੇ ਰਹੀਆਂ ਹੈਨ ਤੇ ਉਹ ਪੂਰਨ ਗੁਰ ਸਿੱਖ, ਨਿਮਾਣਾ ਹੋ ਕੇ ਗੁਰੂ ਚਰਨਾਂ 'ਤੇ ਇੰਝ ਬੰਦਨਾ ਕਰਦਾ ਹੈ—

ਗੁਰੂ ਨਾਨਕ ਪੁਰਸ਼ੋਤਮੰ ਪਰਮ ਪਰਾਵਰ ਨਾਥ।
ਜੁਗਲ ਚਰਨ ਮਮ ਬੰਦਨਾ ਧਰ ਪਰ ਧਰ ਕਰ ਹਾਥ।

❑❑❑

# ਕਾਵਿ ਕਲਾ ਦੇ ਮਹਾਨ ਚਿਤੇਰੇ ਭਾਈ ਸੰਤੋਖ ਸਿੰਘ ਜੀ

ਪ੍ਰਸਿੱਧ ਟੀਕਾ ਕਾਰ ਗਿਆਨੀ ਬਿਸ਼ਨ ਸਿੰਘ ਜੀ, ਖਾਲਸਾ ਕਾਲਜ ਅੰਮ੍ਰਿਤਸਰ

ਪਰਮੇਸ਼ਰ ਸਰੂਪ ਸਤਿਗੁਰ ਨਾਨਕ ਦੇਵ ਜੀ ਦੀ ਬੰਸਾਵਲੀ ਕਥਨ ਕਰਨ ਵਾਸਤੇ ਮਹਾਂਰਿਖੀ ਬਿਆਸ ਜੀ ਨੇ ਮੁੜ ਕੇ ਸੰਤੋਖ ਸਿੰਘ ਨਾਮ ਦਾ ਜਨਮ ਲਿਆ। ਆਪ ਇੱਕ ਸਾਧਾਰਨ ਗੁਰਸਿੱਖ ਦੇ ਘਰ ਆਏ, ਜੋ ਆਪ ਵੀ ਵਿਦਵਾਨ ਘੱਟ ਨਾ ਸੀ ਪਰ ਇਸ ਬਾਲ ਨੇ ਛੋਟੀ ਉਮਰ ਵਿੱਚ ਭਾਈ ਸੰਤ ਸਿੰਘ ਗਿਆਨੀ ਤੋਂ ਵਿਦਿਆ ਪ੍ਰਾਪਤ ਕੀਤੀ। ਗਿਆਨੀ ਸੰਤ ਸਿੰਘ ਉਸ ਸਮੇਂ ਦੇ ਚੋਟੀ ਦੇ ਅਕਲ ਵਾਲੇ ਮਹਾਂਪੁਰਸ਼ ਸੀ। ਜੋ ਸਰਕਾਰ ਰਣਜੀਤ ਸਿੰਘ ਜੀ ਦੇ ਧਾਰਮਿਕ ਕਾਰਜਾਂ ਦੇ ਮੁੱਖੀ ਸਲਾਹਕਾਰ ਸੀ। ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਆਪ ਕਥਾ ਵੀ ਕਰਦੇ ਹੁੰਦੇ ਸੀ। ਦਰਬਾਰ ਅੰਦਰ ਪਰਕਰਮਾਂ ਵਿੱਚ ਸਰਕਾਰ ਵੱਲੋਂ ਸੰਗਮਰਮਰ ਲਵਾਉਣ ਦਾ ਕੰਮ ਵੀ ਆਪ ਦੇ ਸਪੁਰਦ ਸੀ। ਬਜ਼ਾਰ ਮਾਈ ਸੇਵਾ ਵਿੱਚ ਆਪ ਦਾ ਬੁੰਗਾ ਗਿਆਨੀਆਂ ਦਾ ਬੁਰਜ ਅਖਵਾਉਂਦਾ ਸੀ। ਇਹਨਾਂ ਦੇ ਹੀ ਪੜਪੋਤੇ ਗਿ: ਗੁਰਬਖਸ਼ ਸਿੰਘ ਬੈਰਿਸਟਰ, ਖਾਲਸਾ ਕਾਲਜ ਦੇ ਸਕੱਤਰ 1912 ਤੋਂ 20 ਤੱਕ ਸੇਵਾ ਕਰਦੇ ਰਹੇ ਹਨ। ਕਵੀ ਸੰਤੋਖ ਸਿੰਘ ਜੀ ਨੇ ਹੇਠ ਲਿਖੇ ਗ੍ਰੰਥ ਭਾਈ ਸੰਤ ਸਿੰਘ ਜੀ ਗਿਆਨੀ ਪਾਸੋਂ ਸਾਂਗੋਂ ਪਾਗ ਗੁਰੂ ਲੱਖਤਾ ਦੁਆਰਾ ਸੰਥਾ ਨਾਲ ਪੜ੍ਹੇ। ਉਹਨਾਂ ਗ੍ਰੰਥਾਂ ਦੇ ਇਹ ਨਾਮ ਹਨ—1. ਕਾਵ ਪ੍ਰਯਾਯ। 2. ਰਸਿਕ ਪ੍ਰਯਾਯ। 3. ਸਭਾ ਪ੍ਰਕਾਸ਼। 4. ਅਲੰਕਾਰ ਸੁਧਾ ਸਾਗਰ। 5. ਜਗਤ 6. ਫ਼ਾਜਲ ਅਲੀ ਪ੍ਰਕਾਸ਼। 7. ਕਿਸ਼ਨ ਸਾਹਿਤ ਸਿਧੂ। 8. ਸਭਾ ਮੰਡਨ 9. ਸੁੰਦਰ ਸ਼ਿੰਗਾਰ 10. ਪ੍ਰਬੋਧ 11. ਰਸ ਰਾਜ 12. ਚਿੱਤਰ ਬਿਲਾਸ 13 ਛੰਦ ਦਰਪਨ ਆਦਿਕ। ਇਹ ਗ੍ਰੰਥ ਪੜ੍ਹ ਕੇ ਆਪ ਨੂੰ ਸੰਸਕ੍ਰਿਤ ਦਾ ਸ਼ੌਕ ਲੱਗਾ। ਫਿਰ ਆਪ ਨੇ ਸੰਤ ਨਿਰਮਲ ਸਰੂਪ ਧਾਰ ਕੇ ਕਾਸ਼ੀ ਜਾ ਕੇ ਵਿਦਿਆ ਪ੍ਰਾਪਤ ਕੀਤੀ। ਪ੍ਰਾਚੀਨ ਸਮੇਂ ਦੇ ਜਿੰਨੇ ਵਿਦਵਾਨ ਕੇਸ਼ੋ ਦਾਸ, ਹਰਿਚਰਨ ਦਾਸ, ਅਮੀਰ ਰਾਮ ਦਾਸ, ਦੌਲਤ ਰਾਮ, ਗੰਗਾ ਰਾਮ, ਮਤੀ ਦਾਸ ਆਦਿਕ ਤੋਂ ਸੰਤੋਖ ਸਿੰਘ ਕਵਿ ਸ਼੍ਰੋਮਣੀ ਵਿਦਵਾਨ ਵਿਦਿਆ ਰਤਨਾਕਰ ਸੀ। ਆਪ ਦੇ ਸਾਹਮਣੇ ਕੋਈ ਕਵੀ ਕਾਵਯ ਚਰਚਾ ਕਰਨ ਨੂੰ ਸਮਰੱਥਾ ਨਹੀਂ ਸੀ। ਸਭ ਤੋਂ ਪਹਿਲੇ ਭਾਈ ਗੁਰਦਾਸ ਜੀ ਨੇ, ਜੋ ਗੁਰੂ ਘਰ ਦੀ ਕਵਿਤਾ ਵਿੱਚ ਪ੍ਰੇਮ ਸ਼ਰਧਾਵਲੀ ਰਚਨਾ ਹੈ, ਇਸ ਤੋਂ ਭਾਈ ਗੁਰਦਾਸ ਜੀ ਦੀ ਪਵਿੱਤਰ ਆਤਮਾ ਅਜੇ ਕੁਝ ਹੋਰ ਗੁਰੂ ਜਸ ਕਰਨ ਦੀ ਬਿਰਤੀ ਕਰਦੀ ਸੀ। ਇਸ ਲਈ ਮੇਰੇ ਅਨੁਭਵ ਨੇ ਇਹ ਸਮਝਿਆ ਹੈ ਕਿ ਉਹੋ ਆਤਮਾ ਗੁਰੂ ਦਾ ਜਸ ਕਰਨ ਵਾਸਤੇ ਜਗਤ ਉੱਤੇ ਫਿਰ ਸੰਤੋਖ ਸਿੰਘ ਨਾਮ ਰੱਖ ਕੇ ਆਈ। ਇਸ ਤਰ੍ਹਾਂ ਦੀ ਸ਼ਰਧਾ ਪ੍ਰੇਮ ਭਰੀ ਕਵਿਤਾ ਕਿਸੇ ਕਵੀ ਜਾਂ ਸਾਧਾਰਨ ਆਦਮੀ ਪਾਸੋਂ ਨਹੀਂ ਹੋ ਸਕਦੀ। ਭਾਈ

ਕਾਨ੍ਹ ਸਿੰਘ ਨਾਭਾ ਦਾ ਵੀ ਖਿਆਲ ਸੀ ਜੋ ਕਈ ਵਾਰ ਉਹਨਾਂ ਮੇਰੇ ਨਾਲ ਵਿਚਾਰ ਕਰਦਿਆਂ ਆਖਿਆ ਸੀ ਕਿ ਭਾਈ ਗੁਰਦਾਸ ਜੀ ਨੇ ਜੋ ਗੁਰੂ ਸਾਹਿਬਾਂ ਦੀ ਵਡਿਆਈ ਕੀਤੀ ਹੈ, ਭਾਈ ਸੰਤੋਖ ਸਿੰਘ ਜੀ ਨੇ ਵੀ ਓਸੇ ਤਰ੍ਹਾਂ ਇਤਿਹਾਸ ਪ੍ਰੇਮ ਸ਼ਰਧਾ ਵਾਲਾ ਲਿਖ ਕੇ ਸੇਵਾ ਕੀਤੀ ਹੈ। ਸੋ ਪੂਰਬ ਜਨਮ ਬਿਆਸ ਰਿਖੀ ਦਾ ਧਾਰ ਕੇ ਕਵੀ ਸੰਤੋਖ ਸਿੰਘ ਆਏ ਹਨ। ਮੇਰੇ ਵਿਦਿਆ ਦਾਤੇ ਗਿਆਨੀ ਸੰਤ ਸਿੰਘ ਕਪੂਰਥਲਾ ਰਾਜ ਭਵਨ ਦਾ ਵੀ ਇਹੋ ਵਿਚਾਰ ਸੀ ਕਿ ਕਵੀ ਸੰਤੋਖ ਸਿੰਘ ਕੋਈ ਪੁਰਾਣਾ ਬੜਾ ਭਾਰਾ ਵਿਦਵਾਨ ਗੁਰੂ ਜਸ ਕਰਨ ਆਇਆ ਹੈ। ਡਾਕਟਰ ਚਰਨ ਸਿੰਘ ਜੀ ਨੇ ਕਈ ਵਾਰੀ ਸੂਰਜ ਪ੍ਰਕਾਸ਼ ਦੀ ਸੰਥਾ ਸਮੇਂ ਮੈਨੂੰ ਆਖਿਆ ਸੀ ਕਿ ਕਵੀ ਸੰਤੋਖ ਸਿੰਘ ਇੱਕ ਮਹਾਂਪੁਰਸ਼ ਅਵਤਾਰ ਧਾਰ ਕੇ ਜਸ ਕਰਨ ਆਇਆ ਹੈ। ਇਸੇ ਤਰ੍ਹਾਂ ਦੀ ਰਸ ਭਰੀ ਸ਼ਰਧਾ ਵਾਲੀ ਕਵੀਸ਼ਰੀ ਅਜੇ ਤੱਕ ਕੋਈ ਨਹੀਂ ਕਰ ਸਕਿਆ। ਇਸ ਕਵਿਤਾ ਨੂੰ ਆਪਣੇ ਮਨ ਦੀ ਸ਼ਰਧਾ ਨਾਲ ਰਚਨ ਕੀਤਾ ਹੈ। ਇਸ ਕਵਿਤਾ ਨੂੰ ਪੜ੍ਹਨ ਲਗੀਏ ਤਾਂ ਅੱਗੇ-ਅੱਗੇ ਹੀ ਹੋਰ ਪੜ੍ਹਨ ਨੂੰ ਮਨ ਕਰਦਾ ਹੈ। ਭਾਈ ਸੰਤੋਖ ਸਿੰਘ ਜੀ ਪਾਸੋਂ ਸੋਭਾ ਰਾਮ ਸੰਤ ਨੇ ਸੂਰਜ ਪ੍ਰਕਾਸ਼ ਪੜ੍ਹਿਆ ਅਤੇ ਸੋਭਾ ਰਾਮ ਤੋਂ ਡਾਕਟਰ ਚਰਨ ਸਿੰਘ ਜੀ ਨੇ ਪੜ੍ਹਿਆ ਅਰ ਡਾਕਟਰ ਚਰਨ ਸਿੰਘ ਪਾਸੋਂ ਦਾਸ ਗਿਆਨੀ ਬਿਸ਼ਨ ਸਿੰਘ ਖਾਲਸਾ ਕਾਲਜ ਅੰਮ੍ਰਿਤਸਰ ਨੇਂ ਪੜ੍ਹਿਆ। 1911 ਵਿਚ 'ਨਾਨਕ ਪ੍ਰਕਾਸ਼' ਦੇ ਨਾਂ ਤੇ ਔਖਿਆਂ-ਔਖਿਆਂ ਛੰਦਾਂ ਦੇ ਅਰਥ ਲਿਖ ਕੇ ਛਾਪ ਦਿੱਤੇ ਸੀ ਜੋ ਹੁਣ ਦੁਕਾਨਾਂ ਤੋਂ ਮਿਲਦੇ ਹਨ।

ਇਹ ਗੱਲ ਬਹੁਤ ਸਾਰੇ ਸੰਤਾਂ ਮਹਾਂਪੁਰਸ਼ਾਂ ਵਿੱਚ ਵਿਦਮਾਨ ਹੈ ਕਿ ਇੱਕ ਦਿਨ ਗੁਰੂ ਦਾ ਇਤਿਹਾਸ ਸੰਤੋਖ ਸਿੰਘ ਨੂੰ ਅਟਕ ਗਿਆ ਸੀ ਤਾਂ ਗੁਰੂ ਤੇਗ਼ ਬਹਾਦਰ ਜੀ ਸੰਤ ਦਾ ਰੂਪ ਧਾਰ ਕੇ ਭਾਈ ਸੰਤੋਖ ਸਿੰਘ ਪਾਸ ਆਏ ਅਤੇ ਆਖਿਆ ਅਹਿ ਸਾਡਾ ਥੈਲਾ ਰੱਖੋ ਅਸੀਂ ਹੁਣੇ ਆਉਂਦੇ ਹਾਂ। ਤਾਂ ਭਾਈ ਸੰਤੋਖ ਸਿੰਘ ਨੇ ਉਹ ਥੈਲਾ ਸਾਂਭ ਕੇ ਰਖ ਲਿਆ। ਦੋ ਤਿੰਨ ਦਿਨ ਭਾਈ ਸੰਤੋਖ ਸਿੰਘ ਜੀ ਉਡੀਕਦੇ ਰਹੇ ਪਰ ਉਹ ਸੰਤ ਮੁੜ ਕੇ ਨਹੀਂ ਆਇਆ। ਅੱਕ ਕੇ ਭਾਈ ਸੰਤੋਖ ਸਿੰਘ ਨੇ ਉਹ ਥੈਲਾ ਫੋਲਿਆ ਜੋ ਇਤਿਹਾਸ ਲਿਖਣ ਤੋਂ ਕਵੀ ਦਾ ਮਨ ਰੁੱਕਿਆ ਹੋਇਆ ਸੀ ਉਹ ਸਾਰਾ ਸੰਚਾ ਲਿਖਿਆ ਹੋਇਆ ਉਸ ਥੈਲੇ ਵਿੱਚੋਂ ਨਿਕਲ ਆਇਆ, ਭਾਈ ਸੰਤੋਖ ਸਿੰਘ ਬੜਾ ਪ੍ਰਸੰਨ ਹੋਇਆ। ਫੇਰ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਕਿ ਜਿੱਥੇ ਗੁਰੂ ਨੂੰ ਯਾਦ ਕਰੀਏ ਉੱਥੇ ਹੀ ਆਪ ਹਾਜ਼ਰ ਹੁੰਦੇ ਹਨ। ਹੋਰ ਇੱਕ ਸੀਨੇ ਬਸੀਨੇ ਸਭ ਸੰਤਾਂ ਨੂੰ ਗੱਲ ਯਾਦ ਹੈ ਕਿ ਪਹਿਲਾਂ ਹੋਰ ਹੋਰ ਕਈ ਗ੍ਰੰਥ ਰਮਾਇਣ, ਅਮਰ ਕੋਸ਼ ਆਦਿ ਰਚੇ, ਪਰ ਆਪ ਨੂੰ ਰੋਗ ਨੇ ਗ੍ਰਸਿਆ ਹੋਇਆ ਸੀ, ਇਸ ਰੋਗ ਕਰਕੇ ਆਪ ਦੀ ਦੇਹ ਬਹੁਤ ਦੁਰਬਲ ਸੀ ਕਿ ਕਿਸੇ ਸੰਤ ਮਹਾਂਪੁਰਸ਼ ਨੇ ਆਪ ਨੂੰ ਆਖਿਆ ਕਿ ਸੰਤ ਹੋ ਕੇ ਹੋਰ ਹੋਰ ਕਥਾ ਰਾਮ ਕ੍ਰਿਸ਼ਨ ਜੀ ਦੇ ਗੁਣ ਗਾਉਂਦਾ ਹੈਂ ਤਾਂ ਹੀ 'ਤੇ ਅਜੇ ਤੱਕ ਤੇਰਾ ਸਰੀਰ ਰਾਜੀ ਨਹੀਂ ਹੁੰਦਾ। ਤੂੰ ਗੁਰ ਦਾ ਜਸ ਕਰ ਤੇਰਾ ਸਰੀਰ ਅਰੋਗ ਹੋ ਜਾਵੇਗਾ ਤਾਂ ਕਵੀ ਸੰਤੋਖ ਸਿੰਘ ਨੂੰ ਉਸ ਸੰਤ ਦਾ ਬਚਨ ਸੁਣ ਕੇ ਮਨ ਵਿੱਚ ਸ਼ਰਧਾ ਆ ਗਈ ਤੇ ਓਸੇ ਦਿਨ ਤੋਂ ਨਾਨਕ ਪ੍ਰਕਾਸ਼ ਲਿਖਣਾ ਸ਼ੁਰੂ ਕਰ ਦਿੱਤਾ, ਬਸ

ਫਿਰ ਕੀ ਸੀ ਜੋ ਰਾਤ ਦਿਨ ਇੱਕ ਕਰਕੇ ਗੁਰੂ ਜਸ ਦੀ ਸਮਾਪਤੀ ਕੀਤੀ। ਅਖ਼ੀਰੀ ਉਮਰ ਬਿਰਧ ਅਵਸਥਾ ਵਿੱਚ 1900 ਸਾਵਨ ਮਹੀਨੇ ਵਿੱਚ ਸੂਰਜ ਪ੍ਰਕਾਸ਼ ਨੂੰ ਪੂਰਨ ਕੀਤਾ।

ਹੁਣ ਮੈਂ ਕਵੀ ਸੰਤੋਖ ਸਿੰਘ ਜੀ ਦੀ ਕਵਿਤਾ ਦੇ ਨਮੂਨੇ ਸੂਰਜ ਪ੍ਰਕਾਸ਼ ਵਿੱਚੋਂ ਉਹ ਦੱਸਣ ਲੱਗਾ ਹਾਂ ਜਿਸ ਤਰ੍ਹਾਂ ਦੀ ਕਵਿਤਾ ਸਿੰਘਾ ਵਿਲੋਕਣ ਇਕੇਹਰਾ ਤੇ ਦੂਹਰਾ ਕੋਈ ਕਵੀ ਇਸ ਤਰ੍ਹਾਂ ਦਾ ਨਹੀਂ ਬਣਾ ਸਕਿਆ, ਮੈਂ 20 ਵਰ੍ਹੇ ਕਾਵਯ ਦੇ ਗ੍ਰੰਥਾਂ ਨੂੰ ਬੜੀ ਖੋਜ ਨਾਲ ਪੜ੍ਹਿਆ ਹੈ ਕੇਸ਼ੋ ਦਾਸ, ਹਰਚਰਨ ਦਾਸ, ਮਤੀ ਰਾਮ ਆਦਿ ਪੁਰਾਣਿਆਂ ਕਵੀਆਂ ਦੇ ਮਹਾਨ ਕਠਨ ਗ੍ਰੰਥ ਹਨ ਜੋ ਹਰੇਕ ਗ੍ਰੰਥਾਂ ਵਿੱਚ ਪ੍ਰਮਾਣਿਕ ਪ੍ਰਸਿੱਧ ਹਨ, ਇਹ ਦਸ ਬਾਰਾਂ ਗ੍ਰੰਥਾਂ ਦੇ ਨਾਮ ਜੋ ਉੱਪਰ ਲਿਖ ਆਇਆ ਹਾਂ, ਪਰ ਜਿਸ ਤਰ੍ਹਾਂ ਦੀ ਹੇਠ ਲਿਖੀ ਕਵਿਤਾ ਕਵੀ ਜੀ ਦੀ ਹੈ, ਮੈਂ ਇਹਨਾਂ ਗ੍ਰੰਥਾਂ ਵਿੱਚ ਨਹੀਂ ਵੇਖੀ। ਮੈਂ ਸਮਝਿਆ ਹੈ ਕਿ ਕਵੀ ਸੰਤੋਖ ਸਿੰਘ ਕੁਦਰਤੀ ਈਸ਼ਵਰੀ ਕਵੀਸ਼ਰ ਸੀ, ਜਿਸ ਉੱਤੇ ਗੁਰੂ ਦੀ ਖਾਸ ਮਿਹਰ ਦੀ ਨਜ਼ਰ ਹੋਈ ਸੀ। ਭਾਵੇਂ ਆਦਮੀ ਅਨੇਕਾਂ ਕਾਵਯ ਗ੍ਰੰਥਾਂ ਨੂੰ ਪੜ੍ਹ ਲਵੇ ਪਰ ਜਦ ਤੱਕ ਪ੍ਰਮੇਸ਼ਰ ਦਾ ਦਿਲੀ ਖਿਆਲ ਕਵੀ ਦੇ ਅੰਦਰ ਨਹੀਂ ਆਉਂਦਾ ਤਾਂ ਉਹ ਓਨਾ ਚਿਰ ਕਵਿਤਾ ਦੀਆਂ ਤੁਕਾਂ ਤਾਂ ਜੋੜ ਲਵੇਗਾ ਪਰ ਦਿਲ ਨੂੰ ਮੋਮ ਕਰਨ ਵਾਲੀ ਕਵਿਤਾ ਨਹੀਂ ਲਿਖ ਸਕੇਗਾ।

ਕਵੀ ਸੰਤੋਖ ਸਿੰਘ ਦੀ ਕਵਿਤਾ ਵਿੱਚ ਇੱਕ ਖਾਸ ਵਿਸ਼ੇਸ਼ਤਾ ਇਹ ਹੈ ਕਿ ਕਵਿਤਾ ਫੁਲ ਵਾਸ਼ਨਾ ਵਾਲੀ ਹੈ, ਜਿਸ ਤਰ੍ਹਾਂ ਇਸ ਨੂੰ (ਮਨ ਨੂੰ) ਕੱਠਾ ਕਰਕੇ ਪੜ੍ਹੀਏ ਕਾਵਯ ਦੀਆਂ ਡੂੰਘੀਆਂ ਗੱਲਾਂ ਪ੍ਰਤੀਤ ਹੁੰਦੀਆਂ ਹਨ, ਹੁਣ ਦੂਹਰਾ ਤੇ ਇਕੇਹਰਾ ਸਿੰਘਾ ਵਿਲੋਕਣ ਨਮੂਨਾ ਸਵੈਯਾ ਹੈ।

**ਸਵੈਯਾ—**

ਤਰਨੀ ਬਿਘਨਾ, ਸਲਿਤਾ ਪਤਿ ਕੀ, ਪਤਿ ਕੀ ਅਤਿ ਰੱਖਯਕ ਸ੍ਰੀ ਬਰਨੀ।
ਬਰਨੀ ਸੁਖਦਾ ਸ਼ਰਨਾਗਤਿ ਕੀ, ਗਤਿ ਕੀ ਸਮਤਾ ਗਜ ਕੀ ਕਰਨੀ।
ਕਰ ਨੀਰਜ ਓਟ ਸੁਧਾਰਤਿ ਕੀ, ਰਤਿ ਕੀ ਪ੍ਰਭਤਾ ਸਗਰੀ ਹਰਨੀ।
ਹਰ ਸਮ ਆਂਖ ਸੁਸ੍ਰੀ ਮਤਿ ਕੀ, ਮਤਿ ਕੀ ਕਰਤਾ ਤਨਾਵੈ ਤਰਨੀ॥੭॥

**ਸਵੈਯਾ—**ਕਰਤਾਰਨ ਸੇ ਸ਼ੁਭ ਬਾਕ ਬਿਲਾਸ, ਬਿਹੰਗ ਬਿਕਾਰਨ ਕੋ ਕਰਿ ਤਾਰਨਿ।
ਕਰਤਾਰ ਨਹੀਂ ਮਨ ਜਾਨਤਿ ਜੇ ਤਿਨਕੇ ਹਿਤ ਕੋ ਸਿਫ਼ਤੀ ਕਰ ਤਾਰਨ।
ਕਰ ਤਾਰਨ ਪਾਪ ਉਤਾਰਨ ਕੋ ਗਨ, ਦੰਭ ਛਪੈ ਸਵਿਤਾ ਕਰਤਾਰਨ।
ਕਰਤਾਰ ਨਿਹਾਰ ਗੁਰੂ ਬਰ ਨਾਨਕ ਦਾਸ ਉਧਾਰਨ ਜਿਉਂ ਕਰਤਾਰਨਿ॥੨॥

ਰਾਸ ੧, ਅੰਸੂ ੧

ਇਹ ਜਿਹੜਾ ਪਦ ਚੁੱਕਿਆ ਹੈ ਓਸੇ ਪਦ ਨੂੰ ਅੰਤ ਤੱਕ ਨਿਬਾਹਿਆ ਹੈ, ਪਰ ਸ਼ਬਦਾਂ ਦੇ ਅਰਥ ਬਦਲਦੇ ਗਏ ਹਨ ਇਸ ਤਰ੍ਹਾਂ ਦੀ ਕਵਿਤਾ ਵੀ ਵੱਡਿਆਂ 2 ਹਿੰਦੀ ਕਵੀਆਂ ਦੇ ਗ੍ਰੰਥਾਂ ਵਿੱਚ ਘੱਟ ਦੇਖਣ ਵਿੱਚ ਆਈ ਹੈ। ਜਿਸ ਪਦ ਨੂੰ ਸਮਾਪਤ ਕਰਨਾ ਓਸੇ ਪਦ ਦੇ ਅਰਥ ਬਦਲ ਕੇ ਫੇਰ ਅੱਗੇ ਤੁਰ ਪੈਣਾ ਅੰਤ ਨੂੰ ਪਹਿਲੇ ਪਦ ਦੀ ਸਮਾਪਤੀ ਕਰਨੀ ਪਰ ਅਰਥ ਓਸ ਦਾ ਫੇਰ ਬਦਲ ਜਾਣਾ ਇਹ ਨਮੂਨਾ ਹੈ ਜੋ ਅੱਜ ਤੱਕ ਕੋਈ ਨਹੀਂ ਬਣਾ ਸਕਿਆ।

**ਅੰਮ੍ਰਿਤ ਧੁਨ ਛੰਦ**

ਥਲ ਥਲ ਦਲ ਖਲਭਲ ਪਰਯੋ, ਲੱਥ ਉਲੱਥ ਪਲੱਥ,
ਜਸੁਵਾਗੀ ਕੋ ਫਿਰਤਿ ਹੈ, ਹਾਥੀ ਹੱਥ ਪ੍ਰਮੱਥ।
ਹੱਥ ਪ੍ਰਮੱਥਥ ਕਿੱਤ ਨ ਪੱਥਥ, ਮਥਿਤ ਜਹਿਂ ਜੁੱਥਥ।
ਥਲ ਥਲ ਗੁੱਥਥ, ਥਿਰਤਿ ਨ ਸੱਥਥ, ਮਥਰ ਥਰ ਗੁੱਥਥ।
ਥੰਭਤਿ ਨ ਕਿੱਥਥ, ਖਿਰ ਖਿਰ ਚਿੱਥਥ, ਮ ਬਪੁ ਉਪਲੱਥਥ।
*ਥਿਸਲ ਚਲੱਥਥ, ਯੁਰਯ ਨ ਮੱਥਥ, ਥਕਤ ਪਰੰ ਥਲਥਲ*॥15॥

ਰਿਤੁ 4 ; ਅੰਸੂ 27 : 15

ਇਹ ਅੰਮ੍ਰਿਤ ਧੁਨ ਛੰਦ, ਪਿੰਗਲ ਵਾਲਿਆਂ ਕੋਲੋਂ ਨਹੀਂ ਬਣਾਇਆ ਗਿਆ। 20 ਪਿੰਗਲ ਮੈਂ ਬ੍ਰਿਜ ਭਾਸ਼ਾ ਦੇ ਪੜ੍ਹੇ ਹਨ ਪਰ ਇਸ ਛੰਦ ਨੂੰ ਕੋਈ ਪਿੰਗਲ ਵਾਲਾ ਨਹੀਂ ਬਣਾ ਸਕਿਆ ਇੱਕ ਬਾਵਾ ਰਾਮ ਦਾਸ ਜੀ ਪਟਿਆਲੇ ਵਾਲੇ ਮਹਾਂਕਵੀ, ਮਹਾਰਾਜਾ ਨਰਿੰਦਰ ਸਿੰਘ ਦੇ ਪਾਸ ਸਿੱਖ ਰਾਜ ਦੇ ਅਖ਼ੀਰ ਨੂੰ ਹੋਏ ਹਨ ਇਹਨਾਂ ਨੇ 'ਗੁਣ ਪ੍ਰਭਾਕਰ ਪ੍ਰਸਕਾਰ ਪਿੰਗਲ' ਇੱਕ ਬੜਾ ਵੱਡਾ ਗ੍ਰੰਥ ਬਣਾਇਆ ਹੈ। ਉਸ ਕਵੀ ਨੇ ਇਸ ਛੰਦ ਨੂੰ ਲੱਛਣ ਸਮੇਤ ਲਿਖਿਆ ਹੈ ਪਰ ਉਸ ਦੇ ਸਾਰਿਆਂ ਅੰਮ੍ਰਿਤ ਧੁਨ ਛੰਦਾਂ ਨਾਲੋਂ ਇਹ ਅੰਮ੍ਰਿਤ ਧੁਨ ਖਾਸੇ ਵਿਸ਼ੇਸ਼ਤਾ ਰੱਖਦਾ ਹੈ, ਇਸ ਦੀਆਂ ਅੰਮ੍ਰਿਤ ਧੁਨਾਂ ਨੂੰ ਇਕੋ ਸਾਹੇ ਨਹੀਂ ਪੜ੍ਹਿਆ ਜਾਂਦਾ, ਇਹ ਛੰਦ ਇੱਕ ਸਾਹੇ ਪੜ੍ਹਿਆ ਜਾਂਦਾ ਹੈ ਤਦ ਇਸ ਦਾ ਅਰਥ ਵੀ ਸਕਾਰਥ ਯਥਾਰਥ ਸਾਰਾ ਹੋ ਜਾਂਦਾ ਹੈ, ਇਸ ਛੰਦ ਨੂੰ ਕੋਈ ਕੋਈ ਵਿਰਲਾ ਕਵੀਸ਼ਰ ਹੀ ਪੜ੍ਹ ਸਕਦਾ ਹੈ ਜੇ ਕੋਈ ਸਿਆਣਾ ਕਵੀ ਇਸ ਨੂੰ ਪੜ੍ਹ ਕੇ ਸੁਨਾਵੇ ਤੇ ਕੋਈ ਕਵੀ ਧਿਆਨ ਨਾਲ ਸੁਣਦਾ ਜਾਵੇ। ਉਹ ਇਸ ਛੰਦ ਨੂੰ ਪੜ੍ਹ ਸਕਦਾ ਹੈ। ਸੋ ਇਹ ਇੱਕ ਖਾਸ ਵਿਸ਼ੇਸ਼ਤਾ ਕਵੀ ਸੰਤੋਖ ਸਿੰਘ ਦੇ ਇਸ ਛੰਦ ਵਿੱਚ ਹੈ। ਇਸ ਦਾ ਪੜ੍ਹਨਾ ਵੀ ਸਪੱਸ਼ਟ ਹੈ ਅਤੇ ਅਰਥ ਵੀ ਸਪੱਸ਼ਟ ਹੈ। ਹੁਣ ਮੈਂ ਉਹ ਪ੍ਰਸੰਗ ਜੋ ਪ੍ਰਾਚੀਨ ਵਿਦਵਾਨਾਂ ਬਾਬਾ ਸੁਨੇਹ ਸਿੰਘ, ਡਾਕਟਰ ਚਰਨ ਸਿੰਘ ਆਦਿ ਤੋਂ ਸੁਣਿਆ ਹੋਇਆ ਹੈ ਕਿ ਕਵੀ ਸੰਤੋਖ ਸਿੰਘ ਪਾਸ ਕਈ ਪ੍ਰਾਚੀਨ ਮਹਾਨ ਵਿਦਵਾਨ ਆਪਣੀ ਕਵਿਤਾ ਆ ਆ ਕੇ ਸੁਣਾਉਂਦੇ ਸੀ ਕਿ ਇਸ ਕਵਿਤਾ ਦੇ ਆਪ ਅਰਥ ਕਰ ਦਿਓ ਤਾਂ ਕਵੀ ਸੰਤੋਖ ਸਿੰਘ ਗੁਰੂ ਦੀ ਅੰਤਰਗਤਿ ਸ਼ਕਤੀ ਦੇ ਨਾਲ ਕਵਿਤਾ ਦੇ ਅਰਥ ਓਸੇ ਵੇਲੇ ਕਰ ਦਿਆ ਕਰਦਾ ਸੀ। ਪਰ ਜਦ ਆਪ ਇਹ ਕੁਝ ਕਵਿਤਾ ਬਣਾ ਕੇ ਸੁਣਾਉਂਦਾ ਸੀ ਤਾਂ ਉਸ ਕਵਿਤਾ ਦੇ ਉਹ ਕਵੀ ਅਰਥ ਨਹੀਂ ਕਰ ਸਕਦੇ ਸੀ ਉਹ ਕਈ ਗੱਲਾਂ ਸੀਨੇ ਬਸੀਨੇ ਵਿਦਵਾਨਾਂ ਨੇ ਯਾਦ ਰੱਖੀਆਂ ਹੋਈਆਂ ਹਨ। ਮੈਂ ਨਮੂਨੇ ਮਾਤਰ ਦੱਸਣ ਲੱਗਾ ਹਾਂ।

ਸੂਈ ਮੂੰਹ ਵਿੱਚ ਰੱਖ ਕੇ ਪੜ੍ਹਨ ਵਾਲਾ ਕਬਿੱਤ ਇੱਕ ਸਿਰਾ ਹੇਠਲੇ ਬੁਲ੍ਹ ਨਾਲ ਜੋੜਨਾ ਦੂਜਾ ਉਤਲੇ ਬੁਲ੍ਹ ਨਾਲ ਜੋੜਨਾ ਭਾਵ ਸਿੱਧੀ ਸੂਈ ਰੱਖ ਕੇ ਫੇਰ ਇਹ ਕਬਿੱਤ ਪੜ੍ਹਨਾ ਹੈ ਦੋਵੇਂ ਬੁਲ੍ਹ ਰਹਿਣਗੇ, ਬੁਲ੍ਹ ਅੱਡ ਅੱਡ ਬਿਲਕੁਲ ਨਹੀਂ ਹਿਲਣਗੇ। ਸਾਰਾ ਕਬਿੱਤ ਪੜ੍ਹ ਲੈਣ ਨਾਲ ਜ਼ਬਾਨ ਨੂੰ ਦੋਹਾਂ ਨਾਲ ਫੜੀ ਰੱਖਣਾ, ਜ਼ਬਾਨ ਨੂੰ ਬਿਲਕੁਲ ਨਹੀਂ ਛੱਡਣਾ ਇਹ ਨਮੂਨਾ ਕਬਿੱਤ ਹੈ। ਕਬਿੱਤ

*ਕੇਕੀ ਕੇਕ ਕੋਕ ਕਾਕ ਕਹੁ ਕਹੁ ਕਹੁ ਕਹੈ,*
*ਕੇਹੈ ਅਘ ਅਘੀ ਕੋਊ ਕਹੋ ਕਹਾ ਕਹੈ ਹੈ।*
*ਕੂਕਾ ਕੂਕ, ਕੀਕ ਕਾਇ ਗੇਹਿ ਗੇਹਿ ਹਾਇ ਹਾਇ।*
*ਏ ਈ ਖਗ ਹਿਯ ਹੂਯ ਅਹਿ ਅਹਿ ਅਹੈ ਹੈਂ।*
*ਅੰਗ ਅੰਗ ਅਗ ਗਹੇ ਉਕ ਉਕ ਹੁਕ ਅਹਿ,*
*ਹੈ ਹੈ ਹੈ ਹੈ ਘੋਖ ਘੋਖ ਘਾਇ ਘਾਇ ਘਹੈ ਹੈਂ।*
*ਏਕ ਏਕ ਆਇ ਆਇ ਖਾਇ ਖਾਇ ਕੈ ਅਘਾਇ,*
*ਭੰਗ ਆਇ ਭੰਗ ਆਇ ਹਾ ਹਾ ਹੂ ਹੂ ਗਹੈ ਹੈ।*

ਇਸ ਕਬਿੱਤ ਦੇ ਕਵੀ ਸੰਤੋਖ ਸਿੰਘ ਨੇ ਅਰਥ ਕਰਕੇ ਸੁਣਾ ਦਿੱਤੇ।

ਅੱਗੇ ਹੋਰ ਅਤਿ ਕਠਨ ਸਵੱਯਾ ਹੈ ਜੋ ਬਦਲ ਤੋਂ ਬਿਨਾ ਮੀਂਹ ਕਿਸ ਤਰ੍ਹਾਂ ਵਰ੍ਹ ਪਿਆ ਲਿਖੇ ਸਵੱਯੇ ਦਾ ਭਾਵਾਰਥ ਅਤਿ ਕਠਨ ਹੈ।

*ਸਵੈਯਾ—ਬਾਜਤ ਤਾਲ ਮ੍ਰਿਦੰਗ ਉਪੰਗ ਮਹਾਂ ਧਨਿ ਤੀਨਹੁ ਲੋਕ ਛਈ ਹੈ।*
*ਬ੍ਰਿੰਦਰ ਕਹੈ ਸੁਰ ਕਿੰਨਰ ਭੂਤ ਪਿਸਾਚ ਪਢੈ ਜਸ ਯੁਕਿ ਕਈ ਹੈ।*
*ਨਾਚਨ ਗੌਰਿ ਕੇ ਹੇਤ ਲਿਯੋ ਸਿਤ ਕੰਠ ਹਿਯੋ ਅਨਰਾਗ ਮਈ ਹੈ।*
*ਚਾਰਹੁ ਓਰ ਧਰਾ ਧਰ ਊਪਰ ਮੇਘ ਬਿਨਾ ਜਲ ਬ੍ਰਿਸਟ ਭਈ ਹੈ।*

ਇਸ ਦੇ ਅਰਥ ਵੀ ਕਵੀ ਸੰਤੋਖ ਸਿੰਘ ਜੀ ਨੇ ਕਰ ਦਿੱਤੇ, ਇਹ ਸਾਰੀਆਂ ਮਹਾਨ ਕਥਾ ਵਿਸਥਾਰ ਨਾਲ ਮੈਂ, ਜੋ ਮਹਾਂਪੁਰਸ਼ਾਂ ਤੋਂ ਅਰਥ ਸੁਣੇ ਹਨ ਜੇ ਲਿਖਾਂ ਤਾਂ ਬਹੁਤ ਕੁਝ ਲਿਖਣਾ ਅਯੋਗ ਸਮਝਦਾ ਹਾਂ। ਸੋ ਮਹਾਂਕਵੀ ਸੰਤੋਖ ਸਿੰਘ ਇੱਕ ਦੇਵਤਾ ਰੂਪ ਅਵਤਾਰ ਧਾਰ ਕੇ ਆਇਆ ਹੈ ਜਿਸ ਮਹਾਨ ਕਾਰਜ ਕੀਤਾ ਹੈ, ਅੰਤ ਨੂੰ ਸਾਧ ਸੰਗਤ ਅੱਗੇ ਪ੍ਰਾਰਥਨਾ ਹੈ ਕਿ ਇਸ ਮਹਾਂਪੁਰਸ਼ ਦੀ ਯਾਦਗਾਰ ਸੋਹਣੀ ਬਣਨੀ ਚਾਹੀਦੀ ਹੈ।



# ਮਹਾਂ ਸੁਖਕੰਦ: ਬਾਬਾ ਸ੍ਰੀ ਚੰਦ ਜੀ

*ਇੰਜੀ. ਕਰਮਜੀਤ ਸਿੰਘ*

ਸ੍ਰੀ ਗੁਰੂ ਨਾਨਕ ਪ੍ਰਕਾਸ਼, ਵਡ ਆਕਾਰੀ-9700 ਛੰਦਾਂ ਵਾਲੇ ਗ੍ਰੰਥ ਨੂੰ, ਮਹਾਂਕਵੀ ਸੰਤੋਖ ਸਿੰਘ ਨੇ 1880 ਬਿ. (1823 ਈ.) 'ਚ ਬੂੜੀਏ ਵਿਖੇ ਸੰਪੂਰਨ ਕੀਤਾ। ਇਸ ਗ੍ਰੰਥ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ, ਫਲਸਫੇ, ਚਰਿਤਰ, ਇਲਾਹੀ ਬਾਣੀ, ਸਮਕਾਲੀ ਪਾਤਰਾਂ, ਗੁਰੂ ਸਾਹਿਬ ਦੇ ਅਧਿਆਤਮਕ ਪਹਿਲੂ, ਦੇਸ਼ ਕਾਲ ਦੀਆਂ ਹਦਾਂ ਟਪ ਕੇ ਵਿਦੇਸ਼ ਦੀਆਂ ਯਾਤਰਾਵਾਂ ਦਾ ਬਹੁਤ ਵਿਸਥਾਰ ਪੂਰਵਕ ਅਤੇ ਪ੍ਰਭਾਵਸ਼ਾਲੀ ਵਰਨਣ ਕੀਤਾ ਗਿਆ ਹੈ। ਮਹਾਂਕਵੀ ਸੰਤੋਖ ਸਿੰਘ ਨੇ ਗੁਰੂ ਸਾਹਿਬ ਦੇ ਜੀਵਨ ਨਾਲ ਸੰਬੰਧਿਤ ਹਰ ਘਟਨਾ ਨੂੰ ਬਹੁਤ ਉੱਚਤਾ, ਸੁੱਚਤਾ, ਪ੍ਰੇਮ, ਸਮਰਪਣ ਅਤੇ ਸ਼ਰਧਾ ਦੀ ਭਾਵਨਾ ਨਾਲ ਔਤ-ਪ੍ਰੋਤ ਹੋ ਕੇ ਕਵਿਤਾ 'ਚ ਅਲੰਕਰਿਤ ਕੀਤਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਹਾਂਕਵੀ ਨੇ ਪਰਮ ਪਰਾਵਰ ਨਾਥ ਆਖ ਕੇ ਸੰਬੋਧਨ ਕੀਤਾ ਹੈ।

ਦੋਹਰਾ

**ਸ੍ਰੀ ਨਾਨਕ ਪੁਰਸ਼ੋਤਮੰ ਪਰਮ ਪਰਾਵਰ ਨਾਥ।**

**ਯੁਗਲ ਚਰਨ ਮਮ ਬੰਦਨਾ ਧਰ ਪਰ ਧਰਿਕਰਿ ਮਾਥ ॥5॥ ਅਧਿਆਏ-1 (ਪ੍ਰੂ)**

ਇਸ ਗ੍ਰੰਥ ਵਿਚ ਜਿੱਥੇ ਗੁਰੂ ਸਾਹਿਬ ਦੇ ਜੀਵਨ, ਉਪਦੇਸ਼, ਉਦਾਸੀਆਂ ਅਤੇ ਗੁਰੂ ਸਾਹਿਬ ਦੀ ਬਾਣੀ ਦਾ ਬਹੁਤ ਭਾਵਨਾਤਮਕ ਅਤੇ ਸ਼ਰਧਾਮਈ ਚਿਤਰਣ ਕੀਤਾ ਗਿਆ ਹੈ, ਉੱਥੇ ਬਹੁਤ ਘੱਟ ਜਾਣਕਾਰੀ ਗੁਰੂ ਨਾਨਕ ਸਾਹਿਬ ਜੀ ਦੇ ਪਰਿਵਾਰ (ਸਪੁਤਰਾਂ ਅਤੇ ਮਾਤਾ ਸੁਲਖਣੀ ਜੀ) ਬਾਰੇ ਇਸ ਵਿਸ਼ਾਲ ਮਹਾਂਕਾਵਿ ਵਿਚ ਅੰਕਿਤ ਹੈ। ਇਸ ਦਾ ਇਕ ਕਾਰਣ ਇਹ ਹੈ ਕਿ ਮਹਾਂਕਵੀ ਦਾ ਮੁੱਖ ਮੰਤਵ ਗੁਰੂ ਸਾਹਿਬ ਦੇ ਫਲਸਫੇ ਨੂੰ ਵਡਿਆਉਣਾ ਸੀ। ਮਹਾਂਕਵੀ ਦੀ ਅਣਥੱਕ ਸਾਧਨਾ ਨੇ ਗੁਰੂ ਨਾਨਕ ਸਾਹਿਬ ਦੇ ਸੁਹਜਮਈ, ਭਾਵਕ ਸ਼ਬਦ ਚਿਤਰ ਪੇਸ਼ ਕਰਕੇ ਸਾਹਿਤ ਜਗਤ ਦੀ ਝੋਲੀ 'ਚ ਇੱਕ ਅਮੀਰ ਵਿਰਾਸਤ ਪਾ ਦਿੱਤੀ ਹੈ ਜਿਸ ਤੇ ਹਰ ਪੰਜਾਬੀ ਨੂੰ ਮਾਣ ਹੈ। ਉਹ ਆਪ ਇਸ ਬਾਰੇ ਬਿਆਨ ਕਰਦੇ ਹਨ ਕਿ ਉਹਨਾਂ ਨੇ ਗੁਰੂ ਸਾਹਿਬ ਦੀ ਕਥਾ ਬਹੁਤ ਥੋੜੀ ਕਹੀ ਹੈ। "ਮੇਰਾ ਮੰਤਵ ਇਹਨਾਂ ਸਾਖੀਆਂ ਨੂੰ ਪੜ੍ਹਨ ਸੁਨਣ ਵਾਲਿਆਂ ਨੂੰ ਵਿਸ਼ੇ ਵਿਕਾਰਾਂ ਤੋਂ ਦੂਰ ਕਰਨਾ ਹੈ। ਉਹਨਾਂ ਨੇ ਯੋਗ, ਵੈਰਾਗ, ਭਗਤੀ, ਗਿਆਨ ਦੇ ਨਾਲ ਇਸ ਤਰ੍ਹਾਂ ਦੇ ਮਨੁੱਖੀ ਗੁਣਾਂ ਦਾ ਵਰਨਣ ਕੀਤਾ ਹੈ ਜਿਨ੍ਹਾਂ ਦੇ ਪੜ੍ਹਨ ਸੁਨਣ ਨਾਲ ਮਨੁੱਖ ਸੱਤ ਅਤੇ ਅਸੱਤ ਦੇ ਫਰਕ ਨੂੰ ਮਹਿਸੂਸ ਕਰਨ ਲੱਗ ਪਏ ਅਤੇ ਵਿਕਾਰਾਂ ਤੋਂ ਪਰੇ ਹੋ ਜਾਏ, ਖੁਸ਼ੀ ਗਮੀ ਤੇ ਜਨਮ-ਮਰਨ ਦੇ ਜੰਜਾਲ ਤੋਂ ਮੁਕਤ ਹੋ ਜਾਏ।

**ਚੌਪਈ**

ਸ੍ਰੀ ਗੁਰ ਕਥਾ ਕਹੀ ਕਛੁ ਥੋਰੀ। ਸਰਬ ਕਹਨ ਕੀ ਸ਼ਕਤਿ ਨਾ ਮੋਰੀ।
ਅਹੇ ਜਥਾਮਤਿ ਤਥਾ ਸੁ ਬਰਨੀ। ਸ਼੍ਰੋਤਨ ਕੇ ਬਿਕਾਰ ਕੌ ਹਰਨੀ।92॥
ਜੋਗ, ਵਿਰਾਗ, ਭਗਤਿ, ਪੁਨ ਗਯਾਨਾ। ਏ ਚਾਰੋਂ ਵਰਨੇ ਬਿਧਿ ਨਾਨਾ।
ਦੈਵ ਸੰਪਦਾ ਗੁਨ ਜੇ ਬ੍ਰਿੰਦਾ। ਯਾ ਮੈਂ ਭਨੇ, ਹਨੈਂ ਦੁਖ ਦੁੰਦਾ।93॥
ਪਢਹਿੰ ਸੁਨੈਂ ਗੁਨ ਹਿਰਦੇ ਧਾਰਹਿੰ। ਪੁਨ ਪੁਨ ਕਰ ਅਭਿਆਸ ਬਿਚਾਰਹਿੰ।
ਲਖਹਿ ਅਸੱਤ ਸੱਤ ਸੋ ਨਿਰਨੋ। ਹਰਖ ਨ ਸ਼ੋਕ ਨ ਜਨਮ ਨ ਮਰਨੋ।94॥
(ਅਧਿਆਏ-57 (ੳ))॥

ਡਾ. ਕਿਰਪਾਲ ਸਿੰਘ 'ਜਨਮ ਸਾਖੀ ਪਰੰਪਰਾ' ਵਿਚ ਐਲਫਰੈਡ ਲਾਇਲ ਦੇ ਹਵਾਲੇ ਨਾਲ ਲਿਖਦੇ ਹਨ ਕਿ ਜਦੋਂ ਕੋਈ ਮਹਾਂਪੁਰਖ ਅਦਭੁਤ ਕੰਮ ਕਰਦਾ ਹੈ ਤਾਂ ਉਸ ਸੰਬੰਧੀ ਰਵਾਇਤਾਂ ਲੋਕਾਂ ਵਿਚ ਪ੍ਰਚਲਿਤ ਹੋ ਜਾਂਦੀਆਂ ਹਨ। ਉਸ ਦੇ ਸਮਕਾਲੀ ਹੈਰਾਨੀ ਅਤੇ ਵਾਹ ਵਾਹ ਦੇ ਵਾਯੂਮੰਡਲ ਵਿਚ ਇਹਨਾਂ ਰਵਾਇਤਾਂ ਨੂੰ ਅਸਚਰਜਤਾ ਅਤੇ ਕਰਾਂਮਾਤਾ ਦੇ ਰੂਪ ਵਿਚ ਵੇਖਦੇ ਹਨ।

ਗੁਰੂ ਨਾਨਕ ਸਾਹਿਬ ਸੰਬੰਧੀ ਰਵਾਇਤਾਂ ਦਾ ਪਾਸਾਰਾ ਉਹਨਾਂ ਦੀ ਆਖਰੀ ਉਮਰ ਵਿਚ ਅਰੰਭ ਹੋਇਆ। ਇਸੀ ਕਾਰਨ ਉਹਨਾਂ ਦੀਆਂ ਪਹਿਲੀਆਂ ਅਵਸਥਾਵਾਂ ਦਾ ਪਤਾ ਨਹੀਂ ਚਲਦਾ। ਗੁਰ ਨਾਨਕ ਸਾਹਿਬ ਦੇ ਪਹਿਲੀ ਉਦਾਸੀ ਅਰੰਭਣ ਉਪਰੰਤ ਉਹਨਾਂ ਦੇ ਪਰਿਵਾਰ ਬਾਰੇ ਕੋਈ ਪੁਖਤਾ ਜਾਣਕਾਰੀ ਉਪਲੱਬਧ ਨਹੀਂ ਹੈ। ਸ੍ਰੀ ਗੁਰ ਨਾਨਕ ਪ੍ਰਕਾਸ਼ ਹੀ ਇੱਕੋ-ਇੱਕ ਗ੍ਰੰਥ ਹੈ ਜਿਸ ਵਿਚੋਂ ਸਾਨੂੰ ਉਹਨਾਂ ਦੇ ਪਰਿਵਾਰ ਬਾਰੇ ਭਰਪੂਰ ਜਾਣਕਾਰੀ ਮਿਲਦੀ ਹੈ।

ਇਸ ਮਹਾਂਕਾਵ ਵਿਚ ਇਕਾ ਦੁਕਾ ਵਰਨਣ ਹੀ ਗੁਰੂ ਸਾਹਿਬ ਦੇ ਸਪੁੱਤਰਾਂ ਬਾਰੇ ਮਿਲਦਾ ਹੈ, ਹਾਲਾਂਕਿ ਮਹਾਂਕਵੀ ਸੰਤੋਖ ਸਿੰਘ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਕਾਲ ਨਾਲ ਸੰਬੰਧਿਤ ਰਸਮਾਂ ਨੂੰ ਬਹੁਤ ਪ੍ਰਭਾਵੀ ਢੰਗ ਨਾਲ ਅਲੰਕਰਿਤ ਕੀਤਾ ਹੈ। ਬਾਲਾ ਜਨਮ ਸਾਖੀ ਅਨੁਸਾਰ ਜਿਸ ਨੂੰ ਕਿ ਮਹਾਂਕਵੀ ਜੀ ਨੇ ਅਪਣਾਇਆ, ਸੁਲਤਾਨਪੁਰ ਨਿਵਾਸ ਸਮੇਂ ਮੋਦੀਖਾਨੇ 'ਚ ਕੰਮ ਕਾਰ ਕਰਦੇ, ਸੁਣੀ ਸੁਣਾਈ ਗੱਲਾਂ ਉੱਤੇ ਵਿਸ਼ਵਾਸ ਕਰਕੇ ਅਤੇ ਨਾਨਕ ਸਾਹਿਬ ਦੀ ਉਪਰਾਮਤਾ ਦੇਖ ਕੇ ਮਾਤਾ ਸੁਲਖਣੀ ਦੇ ਮਾਤਾ ਜੀ ਹਿਰਖ ਵਿਚ ਆ ਕੇ ਬੇਬੇ ਨਾਨਕੀ ਨਾਲ ਗਿਲਾ ਕਰਦੇ ਹਨ, ਕਿ ਤੇਰਾ ਭਰਾ ਮੇਰੀ ਪੁਤਰੀ ਦਾ ਖਿਆਲ ਨਹੀਂ ਰੱਖਦਾ, ਸਾਧਾਂ ਸੰਤਾ ਵਿਚ ਮਸਤ ਰਹਿੰਦਾ ਹੈ, ਗ੍ਰਹਿਸਥ ਵਿਚ ਖੁਬਦਾ ਨਹੀਂ, ਜਿਸ ਨੂੰ ਮਹਾਂਕਵੀ ਨੇ ਬਹੁਤ ਪ੍ਰਭਾਵਪੂਰਤ ਢੰਗ ਨਾਲ ਵਰਨਣ ਕੀਤਾ ਹੈ।

ਇਸਦਾ ਜੈ ਰਾਮ ਜੀ ਉੱਤਰ ਦਿੰਦੇ ਹਨ–

ਅਸਨ ਬਸਨ ਭੂਖਨ ਧਨ ਭਾਰੀ। ਖਰਚਹਿ ਖਾਵਹਿ ਸੁਤਾ ਤੁਮਾਰੀ।
ਜਾਂਹਿ ਵਸਤੂ ਕੌ ਕਾਜ ਜੁ ਊਰਾ। ਉਚਰਹੁ ਆਪ ਕਰੋਂ ਮੈਂ ਪੂਰਾ।20॥
ਅਧਿਆਇ-25 (ਪੂ)

ਪਰ ਮਾਤਾ ਚੰਦੋ ਰਾਣੀ ਨੂੰ ਡਾਢਾ ਹਿਰਖ ਹੈ—

ਕਿਸ ਪ੍ਰਕਾਰ ਕੋ ਠਾਨਯੋ ਮਤਾ। ਦਾਸੀ ਜਿਉਂ ਰਾਖੀ ਮਮ ਸੁਤਾ।
ਨਿਜ ਭ੍ਰਾਤਾ ਕੋ ਨਹਿਂ ਸਮਝਾਵਹਿਂ। ਸਰਬ ਦਰਬ ਕੋ ਵਹਿਰ ਲੁਟਾਵਹਿ।29॥
ਅਧਿਆਇ-25 (ਪੂ)

ਪਰ ਬੇਬੇ ਨਾਨਕੀ ਨੂੰ ਆਪਣੇ ਵੀਰ 'ਤੇ ਅੰਤਾਂ ਦਾ ਵਿਸ਼ਵਾਸ ਸੀ ਅਤੇ ਉਹ ਮਾਤਾ ਚੰਦੋ ਰਾਣੀ ਨੂੰ ਕਹਿੰਦੇ ਹਨ ਕਿ ਮੇਰਾ ਭਰਾ ਕੋਈ ਮਾੜਾ ਕੰਮ ਨਹੀਂ ਕਰ ਰਿਹਾ, ਉਹ ਜੂਆ ਨਹੀਂ ਖੇਡਦਾ, ਚੋਰੀ ਨਹੀਂ ਕਰਦਾ, ਸ਼ਰਾਬ ਨਹੀਂ ਪੀਂਦਾ, ਉਹ ਵਿਭਚਾਰੀ ਨਹੀਂ, ਵਿਸ਼ੇ ਵਿਕਾਰਾਂ ਵਿਚ ਖੁਭਿਆ ਨਹੀਂ, ਨਾ ਲਾਲਚੀ, ਨਾ ਕ੍ਰੋਧੀ ਅਤੇ ਨਾ ਹੀ ਲਫੰਗਾ ਹੈ। ਉਹ ਤਾਂ ਸੁਪਨੇ ਵਿਚ ਵੀ ਮਾੜਾ ਕੰਮ ਨਹੀਂ ਕਰਦਾ। ਪਰ ਫਿਰ ਵੀ ਜਾਣੀ ਜਾਣ ਸਤਿਗੁਰਾਂ ਨੂੰ ਬੇਬੇ ਨਾਨਕੀ ਨੇ ਗ੍ਰਿਹਸਥੀ ਜੀਵਨ ਵੱਲ ਧਿਆਨ ਦੇਣ ਲਈ ਪ੍ਰੇਰਿਆ—

ਸੁਨਿ ਸੋਦਰ ਲਾਲਸ ਰੈਨ ਦਿਨਾ। ਤੁਮ ਤਾਤ ਪਿਖੌਂ ਤੁ ਅਨੰਦ ਘਨਾ।
ਤਿਹ ਲਾਲਤਿ ਹੋਇ ਖੁਸ਼ੀ ਹਮਰੇ। ਅਸ ਜਾਚਿ ਕਰੋਂ ਢਿਗ ਮੈਂ ਤੁਮਰੇ।20॥
ਅਧਿਆਇ-26 (ਪੂ)

ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਵਲਾਇਤ ਵਾਲੀ ਜਨਮ ਸਾਖੀ ਪੰਨਾ 12 (ਅੰਤਕਾ 5) ਤੇ ਲਿਖਿਆ ਹੈ "ਤਾਂ ਬਾਬੇ ਦੀ ਇਸਤਰੀ ਸਸੁ ਪਾਸਿ ਆਈ। ਉਨਿ ਆਖਿਆ "ਸਸੁ! ਤੂੰ ਕਿਆ ਬੈਠੀ ਹੈ, ਜਿਸ ਦਾ ਪੁਤ੍ਰ ਪਾਇਆ ਹੈ ਚਉਥਾ ਦਿਹਾੜਾ ਹੋਆ ਹੈ ਖਾਂਦਾ-ਪੀਂਦਾ ਕਿਛੁ ਨਾਹੀ"।

ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 38 (ਅੰਤਕਾ 70) ਤੇ ਵੀ ਮਾਤਾ ਜੀ ਨੇ ਗੁਰੂ ਦੇ 'ਤੇ ਚੁਪ ਰਹਿਣ ਤੇ ਸੰਸਾ ਪ੍ਰਗਟ ਕੀਤਾ ਹੈ।

ਬਾਲੇ ਵਾਲੀ ਜਨਮ ਸਾਖੀ 'ਚ ਚੁਪ ਰਹਿਣ ਜਾਂ ਲੰਮੇ ਪੈ ਰਹਿਣ ਦਾ ਕੋਈ ਜ਼ਿਕਰ ਨਹੀਂ ਹੈ। ਗੁਰੂ ਜੀ ਦਾ ਚੁਪ ਰਹਿਣਾ ਉਹਨਾਂ ਦੇ ਸੁਭਾ ਦਾ ਇੱਕ ਅੰਗ ਜਾਪਦਾ ਹੈ।

ਬਾਬਾ ਸ੍ਰੀ ਚੰਦ ਜੀ ਦਾ ਜਨਮ ਸੁਲਤਾਨਪੁਰ ਹੋਣਾ ਮੰਨਿਆ ਜਾਂਦਾ ਹੈ। ਹਾਲਾਂਕਿ ਬਾਲਾ ਜਨਮ ਸਾਖੀ ਇਸ ਨੂੰ ਤਲਵੰਡੀ ਮੰਨਦੀ ਹੈ ਅਤੇ ਵਿਲਾਇਤ ਵਾਲੀ ਜਨਮ ਸਾਖੀ ਅਨੁਸਾਰ "ਅਕਾਲ ਪੁਰਖ ਦੀ ਕ੍ਰਿਪਾ ਨਾਲ ਗੁਰੂ ਨਾਨਕ ਨੂੰ ਦੋ ਪੁੱਤਰ ਲਖਮੀ ਦਾਸ ਅਤੇ ਸਿਰੀ ਚੰਦ ਹੋਏ, ਇਸ ਅਨੁਸਾਰ ਬਾਬਾ ਸ਼ਿਰੀ ਚੰਦ ਜੀ ਛੋਟੇ ਹੋਏ ਪਰ ਸਿੱਖ ਸੋਮਿਆਂ ਦੇ ਪਿਛੋਕੜ ਵਿਚ ਇਹ ਤਥ ਉਘੜਦਾ ਹੈ ਕਿ ਬਾਬਾ ਸ਼ਿਰੀ ਚੰਦ ਜੀ ਜੇਠੇ ਸਨ। ਇਤਿਹਾਸਕ ਗਵਾਹੀਆਂ ਅਨੁਸਾਰ ਭਾਦੋਂ ਸੁਦੀ 9, 1551 (ਸਤੰਬਰ, 1494), ਬਾਬਾ ਸ਼ਿਰੀ ਚੰਦ ਜੀ ਦਾ ਜਨਮ ਹੋਇਆ ਅਤੇ ਦੋ ਸਾਲ ਬਾਅਦ ਬਾਬਾ ਲਖਮੀ ਦਾਸ ਜੀ ਨੇ 19 ਫਗਣ, 1553 ਨੂੰ ਅਵਤਾਰ ਧਾਰਿਆ। 'ਬੰਸਾਵਲੀ ਨਾਮਾ' ਕ੍ਰਿਤ ਕੇਸਰ ਸਿੰਘ ਛਿਬਰ: ਸੰਪਾਦਤ ਪਿਆਰਾ ਸਿੰਘ ਪਦਮ ਲਿਖਦੇ ਹਨ—

ਸੰਮਤ ਪੰਦਰਾ ਸੌ ਇਕਵੰਜਾ ਸਾਹਿਬ ਸ੍ਰੀ ਚੰਦ ਜੀ ਜਨਮ ਲਏ।
ਸੰਮਤ ਪੰਦਰਾ ਸੌ ਤ੍ਰਿਵੰਜਾ ਮੇ, ਸਾਹਿਬ ਲਖਮੀ ਦਾਸ ਜੀ ਭਏ॥

ਸ੍ਰੀ ਚੰਦ ਜੀ ਗੋਰਖ ਕੇ ਅਵਤਾਰ। ਆੜਬੰਦ ਲੰਗੋਟ ਕਟ ਆਏ ਧਾਰ।
ਜਤੀ ਸਤੀ ਸਾਹਿਬ ਸ੍ਰੀ ਚੰਦ ਜੀ। ਮਾਤਾ ਸੁਲਖਣੀ ਦੇ ਜਠੇਰੋਂ।
ਭਏ ਦੁਇ ਪੁਤ ਭਇਆ ਅੰਨਦ।125॥

ਪ੍ਰੋ. ਕਰਤਾਰ ਸਿੰਘ, ਬਾਬਾ ਸ੍ਰੀ ਚੰਦ ਜੀ ਦਾ ਜਨਮ ਜੁਲਾਈ, 1494 ਅਤੇ ਬਾਬਾ ਲਖਮੀ ਦਾਸ ਜੀ ਦਾ ਜਨਮ ਫਰਵਰੀ, 1497 'ਚ ਹੋਣਾ ਮੰਨਦੇ ਹਨ।

ਜੇਕਰ ਅਸੀਂ ਇਸ ਗੱਲ 'ਤੇ ਸਹਿਮਤ ਹਾਂ ਕਿ ਮਾਤਾ ਚੰਦੋ, ਬੇਬੇ ਨਾਨਕੀ ਨੂੰ ਸੁਲਤਾਨਪੁਰ ਮਿਲੇ ਤਾਂ ਬਾਬਾ ਸ੍ਰੀ ਚੰਦ ਜੀ ਦਾ ਜਨਮ ਸੁਲਤਾਨਪੁਰ ਹੋਇਆ ਠੀਕ ਜਾਪਦਾ ਹੈ। ਪਰ ਬਾਲਾ ਜਨਮ ਸਾਖੀ ਅਤੇ ਹੋਰ ਇਤਿਹਾਸਕ ਗਵਾਹੀਆਂ, ਜਨਮ ਤਲਵੰਡੀ ਹੋਣਾ ਮੰਨਦੀਆਂ ਹਨ।

**ਸਚਿ ਸਿਮਰਿਐ ਹੋਵੈ ਪਰਗਾਸੁ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ॥**
**ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥**

ਗੁਰੂ ਸਾਹਿਬ ਦਾ ਉਪਰੋਕਤ ਸ਼ਬਦ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 661 ਤੇ ਧਨਾਸਰੀ ਰਾਗ ਵਿਚ ਹੈ ਜਿਸ ਦਾ ਕਿ ਭਾਵ ਅਰਥ ਪ੍ਰੋ. ਸਾਹਿਬ ਸਿੰਘ ਜੀ ਅਨੁਸਾਰ ਇਸ ਤਰ੍ਹਾਂ ਹੈ—

"ਜੇ ਸਦਾ ਥਿਰ ਪ੍ਰਭੂ ਨੂੰ ਸਿਮਰਿਆ ਜਾਵੇ ਤਾਂ ਸਹੀ ਜੀਵਨ ਦੀ ਸੂਝ ਪੈ ਜਾਂਦੀ ਹੈ, ਉਸ 'ਪਰਗਾਸ' ਦੀ ਰਾਹੀਂ ਮਾਇਆ ਵਿਚ ਵਿਚਰਦਾ ਹੋਇਆ ਵੀ ਨਿਰਲੇਪ ਰਹਿੰਦਾ ਹੈ। ਗੁਰੂ ਦੀ ਸ਼ਰਨ ਵਿਚ ਅਜਿਹੀ ਖੁਸ਼ੀ ਹੈ ਕਿ ਪੁੱਤਰ ਇਸਤਰੀ ਆਦਿ ਪਰਿਵਾਰ ਵਿਚ ਹੀ ਰਹਿੰਦੀਆ ਉੱਚੀ ਆਤਮਿਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ।"

ਗੁਰੂ ਸਾਹਿਬ ਗ੍ਰਹਿਸਥ ਜੀਵਨ ਦੀ ਮਹਾਨਤਾ ਨੂੰ ਪਹਿਚਾਣਦੇ ਸਨ ਅਤੇ "ਜੈਸੇ ਜਲਿ ਮਹਿ ਕਮਲੁ ਨਿਰਾਲਮ ਮੁਰਗਾਇ ਨੈ ਸਾਣੈ" ਕਿ ਮਨੁੱਖ ਕਮਲ ਦੀ ਤਰ੍ਹਾਂ ਪਾਣੀ ਵਿਚ ਵੀ ਨਿਰਾਲਾ ਹੈ ਅਤੇ ਮੁਰਗਾਬੀ ਦੇ ਪੰਖ ਪਾਣੀ ਵਿਚ ਵਿਚਰਦਿਆਂ ਹੋਇਆ ਵੀ ਨਹੀਂ ਭਿਜਦੇ। ਉਸੇ ਤਰ੍ਹਾਂ, ਮਨੁੱਖ ਗ੍ਰਹਿਸਥ ਜੀਵਨ ਵਿਚ ਵਿਚਰਦਾ ਹੋਇਆ ਵੀ ਨਾਮ ਸਿਮਰਨ ਕਰਕੇ ਉਸ ਪ੍ਰਮਾਤਮਾ ਨੂੰ ਪ੍ਰਾਪਤ ਕਰ ਸਕਦਾ ਹੈ। ਗੁਰੂ ਸਾਹਿਬ ਅੱਗੇ ਦੱਸਦੇ ਹਨ ਕਿ ਅਸਲ ਗ੍ਰਹਿਸਤੀ ਉਹ ਹੈ ਜੋ ਇੰਦਰੀਆਂ ਨੂੰ ਵਿਕਾਰਾਂ ਵੱਲੋਂ ਰੋਕਦਾ ਹੈ ਅਤੇ ਜੋ ਲੋਕਾਈ ਦੀ ਸੇਵਾ ਕਰਨ ਲਈ ਹਰ ਸਮੇਂ ਤਿਆਰ ਰਹਿੰਦਾ ਹੈ। ਸਤਿ ਗੁਰ ਜਾਣੀ ਜਾਣ ਸਨ। ਉਹਨਾਂ ਨੂੰ ਉਸ ਅਕਾਲ ਪੁਰਖ ਦੀ ਵਿਸ਼ਾਲਤਾ ਦਾ ਸੰਪੂਰਨ ਗਿਆਨ ਸੀ ਅਤੇ ਜਾਣਦੇ ਸਨ ਕਿ ਹਰ ਇਕ ਘਟਨਾ ਦਾ ਆਪਣਾ ਸਮਾਂ ਅਤੇ ਸਥਾਨ ਨਿਸ਼ਚਿਤ ਹੈ। ਮਹਾਂਕਵੀ ਵੱਲੋਂ ਇਹ ਗੁਰੂ ਸਾਹਿਬ ਦੇ ਸਪੁਤਰਾਂ ਦੇ ਜਨਮ ਨੂੰ ਦਰਸਾਉਂਦੀ ਕਥਾ ਜਿਸ ਵਿਚ ਬਾਬਾ ਸ੍ਰੀ ਚੰਦ ਜੀ ਦੇ ਜਨਮ ਨੂੰ ਕਵਿਤਾਇਆ ਗਿਆ ਹੈ, ਇਸ ਤਰ੍ਹਾਂ ਬਿਆਨ ਕਰਦੇ ਹਨ।

ਸਵੈਯਾ

ਤਿਹ ਕਾਲ ਮੈਂ ਸਾਲ ਬਤੀਸ ਕੀ ਬੈਸ ਸਰੀਰ ਧਰੇ ਬਿਤਏ ਸੁਖਰਾਸਾ।
ਕਈ ਕੋਟ ਨਿਹਾਲ ਕਰੇ ਜਿਨ ਮਾਨਵ, ਜਾਂਹੀ ਕੇ ਨਾਮ ਕਟੇ ਜਮਫਾਸਾ।
ਨਿਪਜਯੋ ਸਿਰੀਚੰਦ ਮਹਾਂ ਸੁਖਕੰਦ, ਅਨੰਦ ਬਢਾ ਪਰਵਾਰ ਹੁਲਾਸਾ।

ਸੁਨਿ ਤਾ ਛਿਨ ਨਾਨਕੀ ਅੰਗ ਨ ਮਾਵਤਿ, ਪਾਵਤਿ ਆਮੀ ਅਮੀ ਜਿਵਪਾਸਾ।56॥

ਅਧਿਆਏ-26 (ਪੂ)

ਬਤੀ ਸਾਲ ਦੀ ਉਮਰ ਵਿਚ ਗੁਰੂ ਸਾਹਿਬ ਨੂੰ ਇਕ ਪੁੱਤਰ ਰਤਨ ਦੀ ਪ੍ਰਾਪਤੀ ਹੋਈ। ਜਿਸ ਨੂੰ ਕਿ ਮਹਾਂਕਵੀ ਨੇ ਮਹਾਨ ਸੁਖਾਂ ਦੇ ਮੂਲ (**ਸੁਖਕੰਦ**) ਕਿਹਾ ਹੈ; ਸ੍ਰੀ ਚੰਦ ਜੀ ਦਾ ਜਨਮ ਹੋਇਆ। ਇਸ ਸ਼ੁਭ ਮੌਕੇ ਤੇ ਸਾਰੇ ਰਿਸ਼ਤੇਦਾਰ ਸਾਕ ਸੰਬੰਧੀ ਮਾਤਾ ਪਿਤਾ ਗੁਰੂ ਸਾਹਿਬ ਕੋਲ ਸੁਲਤਾਨਪੁਰ ਆਏ ਤੇ ਖੁਸ਼ੀਆਂ ਮਨਾਈਆਂ ਅਤੇ ਕਈ ਦਿਨ ਇਥੇ ਰਹਿ ਕੇ ਵਾਪਸ ਆਪੋ ਆਪਣੇ ਘਰਾਂ ਨੂੰ ਵਾਪਸ ਪਰਤੇ—

ਰਹਿ ਕੇਤਿਕ ਬਾਸੁਰ ਮਾਤ ਪਿਤਾ। ਮਿਲਿਕੈ ਸੁਤ ਪੌਤ੍ਰਹਿ ਕੀਨ ਗਤਾ।
ਇਕ ਸਾਲ ਭਯੋ ਸੁਤ ਕੇ ਜਨਮੇ। ਮੁਖ ਹੇਰਤਿ ਮਾਤ ਖੁਸ਼ੀ ਮਨ ਮੇ॥65॥

ਅਧਿਆਇ-26 (ਪੂ)

ਇਥੇ ਇਕ ਗਲ ਸਪੱਸ਼ਟ ਹੈ ਕਿ ਬੇਬੇ ਨਾਨਕੀ ਦੇ ਵਿਆਹ ਤੋਂ ਬਹੁਤ ਚਿਰ ਤਾਈਂ ਉਹਨਾਂ ਦੇ ਘਰ ਕੋਈ ਔਲਾਦ ਨਾ ਹੋਈ। ਗੁਰੂ ਨਾਨਕ ਸਾਹਿਬ ਪਹਿਲੀ ਉਦਾਸੀ ਤੇ ਜਾਣ ਤੋਂ ਪਹਿਲਾਂ ਘਰ ਪਰਿਵਾਰ ਵਿਚ ਵਿਚਾਰ ਕਰਦੇ ਹਨ ਅਤੇ ਆਪਣੀ ਭੈਣ ਨੂੰ ਆਖਦੇ ਹਨ ਕਿ "ਇਸ ਸਿਰੀ ਚੰਦ ਦਾ ਸਾਨੂੰ ਕੋਈ ਫਿਕਰ ਨਹੀਂ ਤੁਸੀਂ ਇਸ ਨੂੰ ਆਪਣੀ ਹੀ ਝੋਲੀ ਪਿਆ ਜਾਣੋ ਅਤੇ ਇਸੇ ਨੂੰ ਆਪਣਾ ਪੁੱਤਰ ਸਮਝੋ ਅਤੇ ਹੋਰ ਕੋਈ ਸੰਕਲਪ ਹੀ ਮੁਕਾ ਦਿਓ। ਇਸ ਨੂੰ ਸਾਧਾਰਨ ਪੁੱਤਰ ਨਾ ਜਾਣਨਾ ਇਹ ਆਪਣੇ ਜਪ ਤਪ ਤੇ ਪ੍ਰੇਮਾ ਭਗਤੀ ਦੇ ਬਲ ਪ੍ਰਸਿੱਧ ਮਹਾਤਮਾ ਹੋਏਗਾ। ਇਹ ਦਾ ਆਪਣਾ ਪੰਥ ਚਲੇਗਾ। ਇਹ ਜਗਤ ਤਾਰਕ ਹੋਏਗਾ ਤੇ ਇਸ ਦੀ ਸਿਖਿਆ ਸਿਖਾਈ ਨੂੰ ਸਾਧੂ ਸੰਤ ਤੇ ਸਿਧਿ ਲੋਕ ਵੀ ਮੰਨਣਗੇ। (ਹਵਾਲਾ: ਗਿਆਨੀ ਈਸ਼ਰ ਸਿੰਘ ਨਾਰਾ; ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ)

ਸ੍ਰੀ ਚੰਦ ਧਰਿ ਨਾਮ ਤਿਹ, ਪਾਯੋ ਉਛੰਗ ਭਤੀਜ।
ਉਰ ਅਨੰਦ ਬਹੁ ਨਾਨਕੀ ਸੌਦਰ ਲਖਯੋ ਪ੍ਰਸੀਜ॥

68॥ ਅਧਿਆਏ-26 (ਪੂ.)

ਸਿੱਖ ਸੋਮਿਆਂ ਵਿਚ ਇਹ ਪ੍ਰਸਿੱਧ ਹੈ ਕਿ ਬਾਬਾ ਸ੍ਰੀ ਚੰਦ ਜੀ ਦਾ ਲਾਲਨ-ਪਾਲਨ ਬੇਬੇ ਨਾਨਕੀ ਦੀ ਦੇਖ-ਰੇਖ ਵਿਚ ਹੋਇਆ। ਛੋਟੇ ਸਾਹਿਬਜ਼ਾਦੇ ਬਾਬਾ ਲਖਮੀ ਦਾਸ ਜੀ, ਮਾਤਾ ਸੁਲਖਣੀ ਨਾਲ ਆਪਣੇ ਨਾਨਕੇ ਪਖੋਕੇ ਚਲੇ ਗਏ ਅਤੇ ਗੁਰੂ ਸਾਹਿਬ '**ਚੜਿਆ ਸੋਧਣ ਧਰਤ ਲੋਕਾਈ**' ਅਤੇ '**ਆ ਗਿਆ ਬਾਬਾ ਵੈਦ ਰੋਗੀਆਂ** ਦਾ' ਅਨੁਸਾਰ ਜੀਵਾਂ ਦੇ ਉਧਾਰ ਖਾਤਰ ਉਦਾਸੀਆਂ ਤੇ ਜਾਂਦੇ ਰਹੇ।

ਸ੍ਰੀ ਚੰਦ ਜੀ ਪੁਰਿ ਸੁਲਤਾਨਾ। ਰਹੇ ਨਾਨਕੀ ਢਿਗ ਸੁਖਦਾਨਾ।
ਲੇਕਿਰ ਮੂਲਾ ਤਨਿਯਾ ਸੰਗਾ। ਗਯੋ ਨਗਰ ਨਿਜ, ਜਿਹ ਮੰਨ ਭੰਗਾ॥77॥

ਅਧਿਆਇ-33 (ਪੂ)

ਆਪਣੇ ਪਿਤਾ ਗੁਰੂ ਦੀ ਦੇਖਾ-ਦੇਖੀ ਬਾਬਾ ਸ੍ਰੀ ਚੰਦ ਨੇ ਵੀ ਉਦਾਸੀ ਭੇਖ ਧਾਰਨ ਕਰ ਲਿਆ। ਸ਼ੁਰੂ ਤੋਂ ਹੀ ਉਹਨਾਂ ਦਾ ਜੀਅ ਸਮਾਧੀ 'ਚ ਲਗਦਾ ਅਤੇ ਨਾਮ

ਸਿਮਰਨ ਵਿਚ ਰੁਝੇ ਰਹਿੰਦੇ। ਭਾਵੇਂ ਮਹਾਂਕਵੀ ਨੇ ਉਹਨਾਂ ਦੇ ਬਚਪਨ ਬਾਰੇ ਕੁਝ ਨਹੀਂ ਲਿਖਿਆ ਪਰ ਉਦਾਸੀ ਅਤੇ ਸਿੱਖ ਇਤਿਹਾਸਕ ਸੋਮੇ ਥੋੜੀ ਬਹੁਤ ਜਾਣਕਾਰੀ ਪ੍ਰਦਾਨ ਕਰਦੇ ਹਨ। ਭਾਈ ਗੁਰਦਾਸ ਜੀ ਵੀ ਇਸ ਉਦਾਸੀ ਭੇਖ ਬਾਰੇ ਇਸ ਤਰ੍ਹਾਂ ਵਾਰ ਪਹਿਲੀ, ਪਉੜੀ 24 ਵਿਚ ਬਿਆਨ ਕਰਦੇ ਹਨ—

ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰੀ ਘਾਲ ਕਮਾਈ।
ਰੇਤੁ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।
ਬਾਬਾ ਪੈਧਾ ਸਚਿਖੰਡਿ ਨਉਨਿਧਿ ਨਾਮੁ ਗ਼ਰੀਬੀ ਪਾਈ।
ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।
ਬਾਝਹੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।
ਚੜ੍ਹਿਆ ਸੋਧਣਿ ਧਰਿਤ ਲੁਕਾਈ॥24॥

ਸ੍ਰ. ਤਰਲੋਚਨ ਸਿੰਘ ਦੱਸਦੇ ਹਨ ਕਿ ਜਦ ਬਾਲਕ ਸ੍ਰੀ ਚੰਦ ਜੀ ਨੇ ਆਪਣੇ ਪਿਤਾ ਜੀ ਨੂੰ ਉਦਾਸੀਆਂ ਤੇ ਉਦਾਸੀ ਭੇਸ ਵਿਚ ਜਾਂਦੇ ਤਕਿਆ ਤਾਂ ਉਹਨਾਂ ਨੇ ਵੀ ਆਪਣੇ ਆਪ ਨੂੰ ਇਕ ਆਦਰਸ਼ ਉਦਾਸੀ ਦੇ ਢਾਂਚੇ ਵਿਚ ਢਾਲਣ ਲਈ ਤਿਆਰੀ ਆਰੰਭੀ। ਗੁਰੂ ਨਾਨਕ ਸਾਹਿਬ ਦੀ ਸਾਧਨਾ ਦਾ ਵਿਸ਼ਾ ਨਿਸ਼ਕਾਮ ਭਗਤੀ ਹੈ ਅਤੇ ਆਪ ਜੀ ਦੇ ਸਪੁੱਤਰ ਵੀ ਹੌਲੇ ਹੌਲੇ ਇਸ ਸਾਧਨਾ ਨੂੰ ਸਮਝਣ ਲੱਗ ਪਏ ਸਨ। ਬਾਬਾ ਸ੍ਰੀ ਚੰਦ, ਪਿਤਾ ਗੁਰੂ ਦੀ ਗ਼ੈਰਹਾਜ਼ਰੀ ਵਿਚ ਘਰ-ਬਾਰ ਸੰਭਾਲਦੇ ਰਹੇ ਅਤੇ ਗੁਰੂ ਸਾਹਿਬ **'ਚੜ੍ਹਿਆ ਸੋਧਣ ਧਰਤ ਲੋਕਾਈ'** ਅਨੁਸਾਰ ਜੀਵਾਂ ਦੇ ਉਧਾਰ ਖਾਤਰ ਉਦਾਸੀਆਂ ਤੇ ਜਾਂਦੇ ਰਹੇ। ਗੁਰੂ ਸਾਹਿਬ ਦੇ ਪਹਿਲੀ ਉਦਾਸੀ ਤੇ ਜਾਣ ਵੇਲੇ ਸਾਹਿਬਜ਼ਾਦਿਆਂ ਦੀ ਕਿਤਨੀ ਆਯੂ ਸੀ ਇਸ ਬਾਰੇ ਵੀ ਵਿਦਵਾਨਾਂ ਵਿਚ ਮਤਭੇਦ ਹੈ।

ਸ੍ਰੀ ਚੰਦ ਤ੍ਰੈ ਬਰਖ ਕੇ ਅਵਰ ਅਧਿਕ ਖਟ ਮਾਸ।
ਜਠਰ ਬਿਖੈ ਤਿਹ ਕਾਲ ਮੈਂ ਜਾਨਹੁ ਲਖਮੀ ਦਾਸ॥8॥
ਸਿੱਖੀ ਉਦੈ ਕਰੰਨ ਕੋ ਮੇਟੀ ਕ੍ਰਿੱਤ ਤਯਾਗ।
ਆਗੈ ਸੁਨਿ ਪ੍ਰਸੰਗ ਜਿਨਿ ਮਨ ਗੁਰ ਅਨੁਰਾਗ॥9॥ ਅਧਿਆਇ-28 (ਪੂ)

**ਗੁਰੂ ਸਾਹਿਬ ਦੇ ਪਹਿਲੀ ਉਦਾਸੀ ਤੇ ਜਾਣ ਤੋਂ ਬਾਅਦ ਦੇ ਹਾਲਾਤ**

ਮਹਾਂਕਵੀ ਨੇ ਗੁਰੂ ਸਾਹਿਬ ਦੇ ਜੇਠੇ ਸਪੁੱਤਰ ਦੇ ਬਚਪਨ ਅਤੇ ਪੜ੍ਹਾਈ-ਲਿਖਾਈ ਬਾਰੇ ਵੀ ਕੋਈ ਜਾਣਕਾਰੀ ਨਹੀਂ ਦਿੱਤੀ। ਇਸ ਬਾਰੇ ਦੂਸਰੇ ਵਿਦਵਾਨਾਂ ਦੀਆਂ ਲਿਖਤਾਂ ਵੀ ਚੁੱਪ ਹਨ। ਗਿਆਨੀ ਇਸ਼ਰ ਸਿੰਘ ਨਾਰਾ ਨੇ 'ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ' ਵਿਚ ਇਹ ਦੱਸਿਆ ਹੈ ਕਿ ਸੁਲਤਾਨਪੁਰ ਵਿਚ ਆਪ ਜੀ ਦੀ ਸਿੱਖਿਆ ਦੀਖਿਆ ਦਾ ਇੰਤਜ਼ਾਮ ਭਾਈ ਜੈ ਰਾਮ ਜੀ ਨੇ ਕੀਤਾ ਸੀ ਅਤੇ ਕਦੀ-ਕਦਾਈਂ ਆਪਣੇ ਨਾਨਕੇ ਅਤੇ ਦਾਦਕੇ ਪਿੰਡ ਵੀ ਜਾਂਦੇ ਰਹੇ। ਉੱਥੇ

ਦਾਦਾ ਜੀ (ਮਹਿਤਾ ਕਾਲੂ ਜੀ) ਨੇ ਸੰਸਕ੍ਰਿਤ ਦੀ ਵਿਦਿਆ ਦਾ ਇੰਤਜ਼ਾਮ ਕੀਤਾ। ਆਪਣੀ ਪਹਿਲੀ ਉਦਾਸੀ ਦੀ ਸ਼ੁਰੂਆਤ ਵੇਲੇ ਗੁਰੂ ਸਾਹਿਬ ਕੁਝ ਸਮਾਂ ਸੁਲਤਾਨਪੁਰ ਰਹੇ ਅਤੇ ਭਾਈ ਮਰਦਾਨਾ ਜੀ ਭਾਈ ਜੈ ਰਾਮ ਦੇ ਘਰੋਂ ਖਾਣਾ ਵਗੈਰਾ ਅਤੇ ਰੁਪਏ ਪੈਸੇ ਲੈ ਆਇਆ। ਤਦ ਗੁਰੂ ਸਾਹਿਬ ਨੇ ਕਿਹਾ ਕਿ ਉਹ ਤਾਂ ਅੱਗੇ ਹੀ ਸ੍ਰੀ ਚੰਦ ਨੂੰ ਪਾਲ ਰਹੇ ਹਨ ਅਤੇ ਤੂੰ ਉਹਨਾਂ ਦੇ ਘਰ ਮੰਗਣ ਚਲੇ ਗਿਆ ਹੈਂ। ਜਾਹ ਇਹ ਮੋੜ ਕੇ ਆ, ਪਰ ਮਰਦਾਨਾ ਜੀ ਕਹਿੰਦੇ ਹਨ ਕਿ ਇਹ ਸਭ ਚੀਜ਼ਾ ਮੈਨੂੰ ਉਹਨਾਂ ਨੇ ਆਪਣੀ ਖੁਸ਼ੀ ਨਾਲ ਦਿੱਤੀਆਂ ਹਨ।

'ਕਯਾ ਕੀਨੋ ਤੈਂ ਏਹ ਕੁਕਾਮਾ ਅੰਤਹਿ ਡੂੰਮ ਸੁਭਾਏ।
ਆਗੈ ਤਿਨ ਪਾਲਨਿ ਸ੍ਰੀ ਚੰਦਾ ਪੁਨਿ ਜਾਚੇ ਤੁਮ ਜਾਏ।
ਭਲੋ ਕਾਜ ਕੀਨੋ ਇਹ ਨਾਂਹੀ ਲਾਲਚ ਕਰਿ ਧਨ ਆਨਾ।
ਜਾਹ ਸਪਦ ਮੁਰ ਮੋਰ ਸੁ ਦੀਜੈ ਨਹਿੰ ਰਾਖਹੁ ਨਿਜ ਪਾਨਾ॥30॥

ਅਧਿਆਇ-36 (ਪੂ)

ਤੀਜੀ ਉਦਾਸੀ ਤੋਂ ਬਾਅਦ ਗੁਰੂ ਸਾਹਿਬ ਵਾਪਸ ਆਉਂਦੇ ਹਨ ਅਤੇ ਉਹਨਾਂ ਦੇ ਮਾਤਾ ਅਤੇ ਪਿਤਾ ਜੀ ਸਵਰਗ ਸਿਧਾਰਦੇ ਹਨ। ਨਾਰਾ ਜੀ ਆਪਣੀ ਪੁਸਤਕ ਵਿਚ ਉਦਾਸੀ ਲਿਖਤਾਂ ਅਤੇ 'ਸ੍ਰੀ ਚੰਦਰ ਪ੍ਰਕਾਸ਼' ਦੇ ਹਵਾਲੇ ਅਨੁਸਾਰ ਇਹ ਜਿਕਰ ਕਰਦੇ ਹਨ ਕਿ ਬਾਬਾ ਸ੍ਰੀ ਚੰਦ ਜੀ ਨੇ ਸੁਲਤਾਨਪੁਰ ਆਉਣ ਤੇ ਆਪਣੇ ਪਿਤਾ ਗੁਰਦੇਵ ਦੀ ਉਸਤਤਿ ਵਿਚ ਇਕ ਆਰਤੀ ਗਾਈ ਜੋ ਕਿ ਇਸ ਤਰ੍ਹਾਂ ਹੈ—

**ਆਰਤੀ**

*ਬਾਬਾ ਸ੍ਰੀ ਚੰਦ ਸ੍ਰੀ ਮੁਖ ਵਾਕ ਆਰਤੀ*
*ਚਾਰ ਕੂੰਟ ਜਾਂਕੀ ਧਰਮਸਾਲਾ॥ ਸੰਗਤ ਗਾਵੈ ਸ਼ਬਦ ਰਸਾਲਾ॥*
*ਆਰਤੀ ਕੀਜੈ ਨਾਨਕ ਸ਼ਾਹਿ-ਪਾਤਸ਼ਾਹ ਕਾ॥*

*ਹਰਿ ਹਰਿ ਦੀਨ ਦੁਨੀਆਂ ਕੇ ਸ਼ਾਹਨਿ ਸ਼ਾਹ ਕਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹ ਕਾ॥1॥*

*ਕੋਟ ਦੇਵੀ ਜਾਂਕੀ ਜੋਤਿ ਜਗਾਵੈ॥ ਕੋਟ ਤੇਤੀਸ ਜਾਂਕੀ ਉਸਤਤਿ ਗਾਵੈ॥ ਆਰਤੀ ਕੀਜੈ ਨਾਨਕ ਸ਼ਾਹਿ-ਪਾਤਸ਼ਾਹ ਕਾ॥ ਹਰਿ ਹਰਿ ਦੀਨ ਦੁਨੀਆ ਕੇ ਸ਼ਾਹਨਿ ਸ਼ਾਹ ਕਾ॥ ਆਰਤੀ ਕੀਜੈ ਨਾਨਕ ਸ਼ਾਹਿ-ਪਾਤਸ਼ਾਹ ਕਾ॥2॥*

*ਛਿਨਵੈ ਕ੍ਰੋੜ ਜਾਂਕੇ ਚਰਨ ਪਖਾਰੇ॥ ਭਾਰ ਅਠਾਰਹਿ ਜਾਂਕੀ ਪੁਹਪ ਕੀ ਮਾਲਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹ ਕਾ॥3॥*

*ਪਵਨ ਰਾਇ ਜਾਂ ਕੋ ਚੰਵਰ ਝੁਲਾਵੈ॥ ਰਿਖ ਮੁਨ ਜਾਂਕੋ ਧਿਆਨ ਲਗਾਵੈ॥ ਆਰਤੀ ਕੀਜੈ ਨਾਨਕ ਸ਼ਾਹਿ-ਪਾਤਸ਼ਾਹ ਕਾ॥ ਹਰਿ ਹਰਿ ਦੀਨ ਦੁਨੀਆ ਕੇ ਸ਼ਾਹਨਿ ਸ਼ਾਹ ਕਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹ ਕਾ॥4॥*

*ਪੰਚ ਪਰਵਾਨ ਹੈ 'ਸਤਗੁਰ ਪੂਰਾ'॥ ਵਾਜੈ ਸਬਦੁ ਅਨਹਦ ਤੂਰਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹਿ ਕਾ॥ ਹਰਿ ਹਰਿ ਦੀਨ ਦੁਨੀਆ ਕੇ ਸ਼ਾਹਨਿ ਸ਼ਾਹ ਕਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹ ਕਾ॥5॥*

*ਘੰਟਾ ਵਾਜੇ ਧੁਨ ਉਅੰਕਾਰਾ॥ ਅਧਰ ਅਖੰਡ ਜਾਕੋ ਝਿਲਮਿਲ ਕਾਰਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹਿ ਕਾ॥ ਹਰਿ ਹਰਿ ਦੀਨ ਦੁਨੀਆ ਕੇ ਸ਼ਾਹਨਿ ਸ਼ਾਹ ਕਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹ ਕਾ॥6॥*

*ਸਤਿਨਾਮੁ-ਹੈ-ਸੋਹੰ-ਸਾਰਾ॥ ਨਾਨਕ ਨਾਮ ਸੰਤਨ ਅਧਾਰਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹਿ ਕਾ॥ ਹਰਿ ਹਰਿ ਦੀਨ ਦੁਨੀਆ ਕੇ ਸ਼ਾਹਨਿ ਸ਼ਾਹ ਕਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹ ਕਾ॥7॥*

*ਸ੍ਰੀ ਚੰਦ ਵੀਖਾਣੈ ਸਤਿਗੁਰੂ ਨਾਨਕ ਪੂਤਾ। ਅਗਮ ਅਗਾਧ ਅਡੋਲ ਅਵਧੂਤਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹਿ ਕਾ॥ ਹਰਿ ਹਰਿ ਦੀਨ ਦੁਨੀਆ ਕੇ ਸ਼ਾਹਨਿ ਸ਼ਾਹ ਕਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹਿ ਕਾ॥8॥*

*ਜੋ ਜਨ ਨਾਨਕ ਸ਼ਾਹ ਕਾ ਆਰਤੀ ਗਾਵੇ॥ ਬਸੈ ਬੈਕੁੰਠ ਪਰਮ ਗਤ ਪਾਵੈ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹਿ ਕਾ॥ ਹਰਿ ਹਰਿ ਦੀਨ ਦੁਨੀਆ ਕੇ ਸ਼ਾਹਨਿ ਸ਼ਾਹ ਕਾ॥ ਆਰਤਾ ਕੀਜੈ ਨਾਨਕ ਸ਼ਾਹਿ ਪਾਤਸ਼ਾਹ ਕਾ॥9॥*

*ਸਰਨ ਪਰੇ ਕੀ ਰਾਖ ਦਿਆਲਾ॥ ਨਾਨਕ ਤੁਮਰੇ ਬਾਲ ਗੁਪਾਲਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹਿ ਕਾ॥ ਹਰਿ ਹਰਿ ਦੀਨ ਦੁਨੀਆ ਕੇ ਸ਼ਾਹਨਿ ਸ਼ਾਹ ਕਾ॥ ਆਰਤੀ ਕੀਜੈ ਨਾਨਕ ਸ਼ਾਹਿ ਪਾਤਸ਼ਾਹ ਕਾ॥10॥*

"ਆਰਤੀ ਸਮਾਪਤ ਉਤਾਰਾ ਸ੍ਰੀ ਚੰਦ ਪ੍ਰਕਾਸ਼"

ਇਹ ਆਰਤੀ ਗੁਰਦੁਆਰਾ ਸੁਧਾਰ ਲਹਿਰ ਤੱਕ ਗੁਰਦਵਾਰਿਆਂ ਵਿਚ ਗਾਵੀਂ ਜਾਂਦੀ ਰਹੀ। ਇਸ ਤੋਂ ਇਲਾਵਾ ਬਾਬਾ ਜੀ ਨੇ 1000 ਗੁਣ ਵਿਸ਼ੇਸ਼ਣਾ ਭਰੇ ਨਾਵਾਂ ਨਾਲ (125 ਸਲੋਕ) ਆਪਣੇ ਪਿਤਾ ਗੁਰੂ ਦੀ ਸਿਫਤ ਵਿਚ 'ਸਹੰਸ੍ਰ ਨਾਮਾ' ਉਚਾਰਣ ਵੀ ਕੀਤਾ। ਇਸ ਬ੍ਰਹਮ ਗਿਆਨ ਦੀ ਉਚੀ ਸੁੱਚੀ ਸੋਚ ਨੇ ਹੀ ਉਹਨਾਂ ਨੂੰ ਰਚਨਾਤਮਕ ਅਤੇ ਸਿਰਜਣਾਤਮਕ ਕਾਰਜਾਂ ਵੱਲ ਪ੍ਰੇਰਿਆ, ਉਹਨਾਂ ਨੇ ਜਿੱਥੇ ਕਰਤਾਰਪੁਰ ਵਿਚ ਆਪਣੇ ਪਿਤਾ ਜੀ ਦੀ ਚਲਾਈ ਲੋਕ ਲਹਿਰ ਨੂੰ ਪੂਰੀ ਤਨਦੇਹੀ ਨਾਲ ਚਲਾਇਆ ਉੱਥੇ ਉਹਨਾਂ ਨੇ ਮਨੁੱਖ ਜਾਤੀ ਦੀ ਬੇਹਤਰੀ ਲਈ ਕੰਮ ਕੀਤੇ।

**ਗੁਰੂ ਸਾਹਿਬ ਨੇ ਕਰਤਾਰਪੁਰ ਵਸਾਇਆ—**

ਤੀਜੀ ਉਦਾਸੀ ਦੀ ਸਮਾਪਤੀ ਉਪਰੰਤ ਗੁਰੂ ਨਾਨਕ ਸਾਹਿਬ ਨੇ ਫਗਣ, ਸੰਮਤ 1579 'ਚ ਕਰਤਾਰਪੁਰ ਸ਼ਹਿਰ ਦਾ ਮੁਢ ਬੰਨਿਆ ਅਤੇ ਇਥੇ ਗੁਰਬਾਣੀ ਦਾ ਪ੍ਰਵਾਹ ਸ਼ੁਰੂ ਕਰ ਦਿੱਤਾ। ਦੂਰੋਂ-ਨੇੜਿਉਂ ਦੀਆਂ ਸੰਗਤਾਂ ਆਪਣੇ ਗੁਰੂ ਦੇ ਦਰਸ਼ਨਾ ਨੂੰ ਆਉਣ ਲੱਗ ਪਈਆਂ ਅਤੇ ਇਥੇ ਹੀ ਉਹਨਾਂ ਨੇ ਆਪਣੇ ਪਰਿਵਾਰ ਨੂੰ ਬੁਲਾ ਲਿਆ। ਕਰਤਾਰਪੁਰ ਵਿਚ ਸੰਗਤ ਤੇ ਪੰਗਤ ਦੀ ਪ੍ਰਥਾ ਪੂਰੀ ਲਗਨ ਨਾਲ ਸ਼ੁਰੂ ਕਰ ਦਿੱਤੀ। ਸ਼ਰਧਾਲੂ ਦੂਰ-ਦੁਰਾਡੇ ਪਿੰਡਾਂ ਅਤੇ ਸ਼ਹਿਰਾਂ ਤੋਂ ਗੁਰੂ ਦਰਸ਼ਨ ਅਤੇ ਉਪਦੇਸ਼ ਲਈ ਆਉਣ ਲੱਗ ਪਏ। ਜੋਗੀ, ਜਪੀ, ਤਪੀ, ਸੰਨਿਆਸੀ, ਪੰਡਤ ਅਤੇ ਮੁਸਲਮਾਨ ਪੀਰ ਫਕੀਰ ਆਉਂਦੇ ਅਤੇ ਆਪਣੀਆਂ ਸ਼ੰਕਾਵਾਂ ਦਾ ਨਿਰੂਪਣ ਕਰਦੇ।

ਬੇਖ ਫ਼ਕੀਰੀ ਤਜਯੁ ਸਰੀਰਾ। ਸੰਸਾਰੀ ਪਹਿਰੇ ਪੁਨਿ ਚੀਰਾ।
ਕ੍ਰਿਖੀ ਕਰਾਵਨ ਲਗੇ ਬਿਸਾਲਾ। ਦੇਗ ਚਲਾਵਹਿੰ ਪਰਮ ਕ੍ਰਿਪਾਲਾ॥10॥

ਦਰਸ਼ਨ ਕਰਨ ਹੇਤ ਸਿੱਖ ਆਵਹਿਂ। ਕਿਤਕ ਰਹਹਿਂ, ਘਰ ਕਿਤਕ ਸਿਧਾਵਹਿਂ।
ਸਵਾ ਜਾਮ ਨਿਸ ਰਹੇ ਸਦਾਈ। ਹੋਤ ਕੀਰਤਨ ਸਭ ਸੁਖਦਾਈ ॥11॥

ਅਧਿਆਇ-39 (ਉ)

ਸ੍. ਈਸ਼ਰ ਸਿੰਘ ਨਾਰਾ ਜੀ ਲਿਖਦੇ ਹਨ ਕਿ ਜਿਸ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਜਗਤ ਲੋਕਾਈ (ਹਿੰਦੂ ਅਤੇ ਮੁਸਲਮਾਨਾ) ਨੂੰ ਸਬਰ, ਸਚ, ਸੰਤੋਖ ਅਤੇ ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ ਦਾ ਇਲਾਹੀ ਮੰਤਰ ਬਖਸ਼ਿਆ। ਉਸੇ ਤਰ੍ਹਾਂ ਬਾਬਾ ਸ੍ਰੀ ਚੰਦ ਜੀ ਨੂੰ ਇਹਨਾਂ ਦੀ ਤਿਆਗ ਬਿਰਤੀ ਦੇਖ ਕੇ ਉਦਾਸੀ ਭੇਖ ਦੀਆਂ ਡੂੰਘਾਈਆਂ ਸਚਾਈਆਂ ਦਾ ਗਿਆਨ ਕਰਾਇਆ ਕਿ ਇਸ ਉਦਾਸੀ ਭੇਖ ਦੀ ਅੰਦਰੂਨੀ ਰਹੁ ਰੀਤ ਅਤੇ ਬਾਹਰ ਮੁਖੀ ਸੇਲੀ ਮਾਲਾ ਦੇ ਸਾਰੇ ਚਿੰਨ੍ਹ ਅਤੇ ਰਹਿਤਾਂ ਦਾ ਅਸਲੀ ਮੰਤਵ ਕੀ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਮਹਾਂਕਵੀ ਸੰਤੋਖ ਸਿੰਘ ਜੀ ਦੀ ਕਾਵਿ ਉਡਾਰੀ ਬਹੁਤ ਵਿਸ਼ਾਲ ਅਤੇ ਵਿਸਤਰਿਤ ਹੈ ਅਤੇ ਇਸ ਦੇ ਟਾਕਰੇ ਦਾ ਹੋਰ ਕੋਈ ਗ੍ਰੰਥ ਨਹੀਂ ਪਰ ਕਲਪਨਾ ਦੀ ਪੁਠ ਅਤੇ ਮਹਾਂਕਵੀ ਦੀ ਗੁਰੂ ਸਾਹਿਬ 'ਚ ਅਟੁਟ ਸ਼ਰਧਾ ਨੇ ਇਸ ਪਵਿੱਤਰ ਗੁਰੂ ਇਤਿਹਾਸਕ ਗ੍ਰੰਥ ਵਿਚ ਦਰਜ ਗੁਰੂ ਨਾਨਕ ਸਾਹਿਬ ਦੇ ਜੀਵਨ ਅਤੇ ਫਲਸਫ਼ੇ ਨੂੰ ਦਰਸਾਉਂਦੀਆਂ ਸਾਖੀਆਂ ਨੂੰ ਪੌਰਾਣਿਕ ਰੰਗਤ ਦੇ ਕੇ ਤਿਲਸਮੀ ਬਣਾ ਦਿੱਤਾ ਹੈ, ਜਿਸ 'ਤੇ ਇਕ ਜਿਗਿਆਸੂ ਨੂੰ ਵਿਸ਼ਵਾਸ ਕਰਨਾ ਮੁਸ਼ਕਿਲ ਹੈ। ਅਧਿਆਇ 49 (ਉ) ਵਿਚ ਕਰਤਾਰਪੁਰ ਵਿਖੇ ਇਕ ਵਿਸ਼ਾਲ ਸਮਾਗਮ ਦਾ ਜ਼ਿਕਰ ਕਰਦੇ ਹੋਏ ਕਵਿਤਾਉਂਦੇ ਹਨ ਕਿ "ਦੂਰੋਂ ਦੂਰੋਂ ਆਈਆਂ ਸੰਗਤਾਂ ਦਾ ਕੋਈ ਪਾਰਾਵਾਰ ਨਾ ਸੀ ਅਤੇ ਵਿਸਮਾਦ ਵਿਚ ਗੜੂੰਦ ਹੋਈਆਂ ਸੰਗਤਾਂ ਆਪਣੇ ਪਿਆਰੇ ਗੁਰੂ ਦੇ ਦਰਸ਼ਨ ਕਰਦੇ ਹੋਏ ਗੁਰੂ ਬਚਨਾਂ ਨਾਲ ਨਿਹਾਲ ਹੋ ਰਹੀਆਂ ਸਨ। ਇਸੇ ਦੌਰਾਨ ਮੁਸਲਾਧਾਰ ਬਾਰਸ਼ ਸ਼ੁਰੂ ਹੋ ਗਈ। ਨਿਰੰਤਰ ਦੋ ਦਿਨ ਬਾਰਸ਼ ਹੋਣ ਕਰਕੇ ਲੰਗਰ ਦੀ ਤਿਆਰੀ ਨਾ ਹੋ ਸਕੀ ਕਿਉਂਕਿ ਲੰਗਰ ਤਿਆਰ ਕਰਨ ਦਾ ਮੌਕਾ ਹੀ ਨਹੀਂ ਮਿਲ ਰਿਹਾ ਸੀ।" ਗੁਰੂ ਸਾਹਿਬ ਆਪਣੇ ਪੁੱਤਰਾਂ ਨਾਲ ਧਰਮਸ਼ਾਲਾ ਵਿਚ ਬੈਠੇ ਹੋਏ ਸਨ ਕਿ ਭੁੱਖੀ ਭਾਣੀ ਸੰਗਤਾਂ ਦੀ ਬਿਹਬਲਤਾ ਦੇਖ ਕੇ ਗੁਰੂ ਸਾਹਿਬ ਨੇ ਫਰਮਾਇਆ—

ਦੋਹਰਾ— ਸ੍ਰੀ ਚੰਦ, ਲਖਮੀ ਚੰਦ, ਬ੍ਰਿਤ, ਲਹਿਣਾ ਅਰ ਨਰ ਬ੍ਰਿੰਦ।
ਬੈਠੇ ਸਰਬ ਸਮੀਪ ਹੀ ਮਧ ਬੇਦੀ ਕੁਲਚੰਦ ॥14॥

ਚੌਪਈ— ਸਭ ਸੰਗਤ ਕੋ ਭੂਖ ਬਿਸਾਲਾ। ਬਯਾਪੀ ਪੀਰਾ ਲਖੀ ਕ੍ਰਿਪਾਲਾ॥
ਸ੍ਰੀ ਚੰਦਹਿ ਕੋ ਆਇਸੁ ਕੀਨੰ। 'ਬਰਖਾ ਹੋਤ ਬਿਤੇ ਦਿਨ ਤੀਨੰ' ॥15॥

ਗੁਰੂ ਸਾਹਿਬ ਬਾਬਾ ਸ੍ਰੀ ਚੰਦ ਜੀ ਨੂੰ ਆਖਦੇ ਹਨ ਕਿ ਬਾਹਰ ਜੋ ਕਿਕਰ ਦੇ ਦਰੱਖ਼ਤ ਹਨ ਉਹਨਾਂ ਨੂੰ ਹਿਲਾਉ 'ਤੇ ਅਨੇਕ ਪ੍ਰਕਾਰ ਦੇ ਭੋਜਨ ਅਤੇ ਮਿਠਾਈਆਂ ਡਿਗਣਗੀਆਂ ਜਿਸ ਨਾਲ ਕਿ ਸੰਗਤਾਂ ਆਪਣੀ ਭੂਖ ਸ਼ਾਂਤ ਕਰ ਲੈਣਗੀਆਂ।

ਅਨਿਕ ਪ੍ਰਕਾਰ ਅਹਾਰ ਸੁ ਗਿਰਹੀਂ। ਸੰਗਤਿ ਖਾਇ ਛੁਧਾ ਕੋ ਹਰਿਹੀ।
ਬਹੁਰ ਜਬੈ ਬਰਖਾ ਹਟ ਜੈ ਹੈ। ਹੋਇ ਸੁਖੀ ਤਬ ਸਦਨ ਸਿਧੈ ਹੈ ॥17॥

ਬਾਬਾ ਸ੍ਰੀ ਚੰਦ ਜੀ ਇਹ ਸੁਣ ਕੇ ਕਹਿੰਦੇ ਹਨ ਕਿ ਅੱਜ ਤੱਕ ਕਿਸੇ ਨੇ ਨਾ ਤਾਂ ਇਹ ਕੁਝ ਸੁਣਿਆ ਹੈ ਅਤੇ ਨਾ ਹੀ ਕਿਤੇ ਦੇਖਿਆ ਹੈ। ਰਿਸ਼ੀਆਂ-ਮੁਨੀਆਂ ਅਵਤਾਰਾਂ ਨੇ ਇਸ ਤਰ੍ਹਾਂ ਦਾ ਬਚਨ ਵੀ ਪਹਿਲਾ ਕਿਸੇ ਨੇ ਨਹੀਂ ਕੀਤਾ। 18ਵੇਂ ਸਲੋਕ ਵਿਚ ਕਹਿੰਦੇ ਹਨ ਕਿ ਪੁੱਤਰਾਂ ਨੂੰ ਉਹਨਾਂ (ਗੁਰੂ ਜੀ) ਤੇ ਭਰੋਸਾ ਨਹੀਂ ਹੈ, **'ਪਿਤ ਕੇ ਬਚ ਪ੍ਰਤੀਤ ਜਿਸ ਨਾਂਹੀ'**

ਪੂਰਬ ਕਬਹਿ ਨ ਹੋਈ ਐਸੇ। ਆਪ ਬਚਨ ਭਾਖਤ ਹੋ ਜੈਸੇ।
ਸਿੱਧ ਮੁਨੀ ਅਰ ਜੇ ਅਵਤਾਰਾ। ਕਿਨ ਹੂੰ ਅਸ ਨਹਿੰ ਬਚਨ ਉਚਾਰਾ॥19॥

ਅਤੇ ਕਿਸ ਤਰ੍ਹਾਂ ਦੇ ਪਦਾਰਥ ਉਹਨਾਂ ਕਿਕਰਾਂ ਤੋਂ ਗਿਰਵਾਏ ਉਸ ਬਾਰੇ ਇਹ ਨਿਮਨ ਛੰਦ ਦਿੱਤਾ ਜਾਂਦਾ ਹੈ, ਜਿਸ ਤੋਂ ਕਵੀ ਦੀ ਕਲਪਨਾ ਸ਼ਕਤੀ ਦਾ ਸਹਿਜੇ ਹੀ ਅੰਦਾਜ਼ਾ ਲਗ ਜਾਂਦਾ ਹੈ—

ਮੋਦਕ ਸਸਕੁਲਿ ਪਰਪਾ ਪੂਰੀ। ਪਿਖਤ ਸਰਬ ਭਾ ਅਚਰਜ ਭੂਰੀ।
ਅਧਿਕ ਛੁਧਾ ਮਹਿਂ ਹੁਤੇ ਬਿਹਾਲਾ। ਅਚਵਨ ਲਾਗੇ ਸਵਾਦ ਬਿਸਾਲਾ॥27॥

ਮਹਾਂਕਵੀ ਨੇ ਇਸ ਅਧਿਆਇ ਵਿਚ ਗੁਰੂ ਪੁੱਤਰਾਂ ਦੀ ਪ੍ਰੀਖਿਆ ਬਾਰੇ ਦੱਸਿਆ ਹੈ, ਜੋ ਕਿ ਇਤਿਹਾਸਕ ਤੱਥਾਂ ਦਾ ਧਾਰਨੀ ਨਹੀਂ ਹੈ। ਵਿਲਾਇਤ ਵਾਲੀ ਜਨਮ ਸਾਖੀ ਸਿਰਫ ਇਕ ਪ੍ਰੀਖਿਆ ਬਾਰੇ ਗੱਲ ਕਰਦੀ ਹੈ। ਜਾਪਦਾ ਹੈ ਮਹਾਂਕਵੀ ਨੇ ਇਹ ਪ੍ਰਸੰਗ ਪੁੱਤਰਾਂ ਨੂੰ ਪਰਖਣ ਲਈ ਹੀ ਰਚਿਆ ਹੈ। ਇਹ ਮਹਾਂਕਵੀ ਦੀ ਕਲਪਨਾ ਹੀ ਹੈ, ਇਸ ਤਰ੍ਹਾਂ ਦਾ ਪ੍ਰਸੰਗ ਕਿਸੀ ਵੀ ਜਨਮ ਸਾਖੀ 'ਚ ਨਹੀਂ ਮਿਲਦਾ। ਗੁਰੂ ਸਾਹਿਬ ਦੀ ਚੌਥੀ ਉਦਾਸੀ ਦੌਰਾਨ ਅਤੇ ਉਸ ਤੋਂ ਵੀ ਪਹਿਲਾਂ ਕਰਤਾਰਪੁਰ ਦੀ ਉਸਾਰੀ ਦੌਰਾਨ, ਇੱਥੋਂ ਦਾ ਇੰਤਜ਼ਾਮ ਦੋਵਾਂ ਪੁੱਤਰਾਂ ਹੱਥ ਹੀ ਸੀ। ਬਾਬਾ ਸ੍ਰੀ ਚੰਦ ਜੀ ਦੀ ਅਗਵਾਈ ਵਿਚ ਕਥਾ ਕੀਰਤਨ ਦਾ ਪ੍ਰਬੰਧ ਨਿਰੰਤਰ ਚੱਲਦਾ ਰਹਿੰਦਾ ਅਤੇ ਲੰਗਰ ਦਾ ਪ੍ਰਬੰਧ ਅਤੇ ਖੇਤੀਬਾੜੀ ਦੀ ਸਾਂਭ ਸੰਭਾਲ ਬਾਬਾ ਲਖਮੀ ਦਾਸ ਜੀ ਦੇਖ-ਰੇਖ ਵਿਚ ਯੋਗ ਤਰੀਕੇ ਨਾਲ ਚੱਲਦਾ ਸੀ ਅਤੇ ਸ੍ਰੀ ਮਾਤਾ ਸੁਲਖਣੀ ਜੀ ਪੂਰੀ ਤਨਦੇਹੀ ਨਾਲ ਲੰਗਰ ਦੀ ਤਿਆਰੀ ਕਰਾਉਂਦੇ ਸਨ ਅਤੇ ਦਰ ਆਈਆਂ ਸੰਗਤਾਂ ਦੀ ਸੇਵਾ ਪਿਆਰ ਵਿਚ ਮਤੇ ਪਏ ਸਨ। ਨਾਰਾ ਜੀ ਅਨੁਸਾਰ ਇਉਂ ਘਰ ਅਤੇ ਟਕਸਾਲ ਦਾ ਮੁੱਢ ਬਝਾ ਦੇਖ ਕੇ ਗੁਰੂ ਜੀ ਪ੍ਰਸੰਨ ਸਨ ਕਿ ਉਹਨਾਂ ਦਾ 'ਨਾਮ ਸਿਮਰਨ-ਸੇਵਾ-ਪਿਆਰ-ਭਾਈਚਾਰੇ-ਕੀਰਤਨ ਪ੍ਰਚਾਰ ਦਾ ਮਿਸ਼ਨ ਪੂਰੀ ਸਫਲਤਾ ਨਾਲ ਅੱਗੇ ਵਧ ਰਿਹਾ ਹੈ। ਸਿੱਖ ਇਤਿਹਾਸਕ ਸੋਮਿਆਂ ਵਿਚ ਇਹ ਸਰਵ ਵਿਦਿਤ ਹੈ ਕਿ ਗੁਰੂ ਸਾਹਿਬ ਨੇ ਸਿੱਖਾਂ-ਪੁੱਤਰਾਂ ਨੂੰ ਪਰਖਿਆ, ਵਿਲਾਇਤ ਵਾਲੀ ਜਨਮ ਸਾਖੀ ਵਿਚ ਇਕ ਪ੍ਰੀਖਿਆ ਬਾਰੇ ਲਿਖਿਆ ਹੈ। ਹੋਰ ਸਾਖੀਆਂ ਵੀ ਇਸ ਪ੍ਰਥਾਏ ਹਾਮੀ ਭਰਦੀਆਂ ਹਨ। ਬਾਲੇ ਵਾਲੀ ਜਨਮ ਸਾਖੀ ਜਿਸ ਦੇ ਆਧਾਰ ਤੇ ਇਹ ਗ੍ਰੰਥ ਰਚਿਆ ਗਿਆ ਹੈ ਤਿੰਨ ਹੋਰ ਪ੍ਰੀਖਿਆਵਾਂ ਬਾਰੇ ਦੱਸਦੇ ਹਨ ਪਰ ਇਕ ਗੱਲ ਇੱਥੇ ਵਿਚਾਰਨ ਯੋਗ ਹੈ—ਕਿ ਗੁਰੂ ਸਾਹਿਬ ਨੂੰ ਸਿੱਖਾਂ ਪੁੱਤਰਾਂ ਨੂੰ ਪਰਖਣ ਦੀ ਕੀ ਲੋੜ ਸੀ ? ਜਦ ਕਿ ਉਹ ਪਹਿਲੇ ਦਿਨ ਹੀ ਭਾਈ ਲਹਿਣੇ ਨੂੰ ਕਹਿ ਚੁੱਕੇ ਸਨ ਕਿ **"ਤੂੰ ਲੈਣਾ ਤੇ ਅਸੀਂ ਦੇਣਾ"**। ਸ੍ਰੀ

ਗੁਰੂ ਨਾਨਕ ਪ੍ਰਕਾਸ਼-ਅਧਿਆਇ-50 (ੳ) ਵਿਚ ਗੁਰੂ ਨਾਨਕ ਜੀ ਵੱਲੋਂ ਗੁਰਗਦੀ ਲਈ ਪਰਖ ਦਾ ਜੋ ਬਿਰਤਾਂਤ ਦਿੱਤਾ ਹੈ, ਵਿਚੋਂ ਇਹ ਗੱਲ ਪ੍ਰਤੱਖ ਹੈ ਕਿ ਇਸ ਦੌਰਾਨ ਸਾਰੇ ਹੀ ਸਿੱਖ ਇਕ-ਇਕ ਕਰਕੇ ਸਾਥ ਛੱਡਦੇ ਰਹੇ ਅਤੇ ਸਿਰਫ ਭਾਈ ਲਹਿਣਾ ਜੀ ਹੀ ਉਹਨਾਂ ਦੇ ਨਾਲ ਆਖਰ ਤੱਕ ਰਹੇ। ਇਸ ਪ੍ਰਥਾਏ ਸਿੱਖ ਇਤਿਹਾਸਕਾਰ ਸ੍ਰੀ ਰਾਗ ਮਹਲਾ 1, ਘਰ 4॥ ਪੰਨਾ 24 ਦੇ ਸ਼ਬਦ ਦਾ ਉਲੇਖ ਕਰਦੇ ਹਨ—

ਏਕ ਸੁਆਨੁ ਦੁਇ ਸੁਆਨੀ ਨਾਲਿ॥ ਭਲਕੇ ਭਉਕਹਿ ਸਦਾ ਬਇਆਲਿ॥
ਕੂੜੁ ਛੁਰਾ ਮੁਠਾ ਮੁਰਦਾਰੁ॥ ਧਾਣਕ ਰੂਪਿ ਰਹਾ ਕਰਤਾਰ॥1॥
ਮੈਂ ਪਤਿ ਕੀ ਪੰਦਿ ਨ ਕਰਣੀ ਕੀ ਕਾਰ॥ ਹਉ ਬਿਗੜੈ ਰੂਪਿ ਰਹਾ ਬਿਕਰਾਲ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈਂ ਏਹਾ ਆਸ ਏਹੋ ਆਧਾਰ॥1॥ ਰਹਾਉ॥
ਮੁਖਿ ਨਿੰਦਾ ਆਖਾ ਦਿਨ ਰਾਤਿ॥ ਪਰ ਘਰੁ ਜੋਹੀ ਨੀਚ ਸਨਾਤਿ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ॥ ਧਾਣਕ ਰੂਪਿ ਰਹਾ ਕਰਤਾਰ॥2॥
ਫਾਹੀ ਸੁਰਤਿ ਮਲੂਕੀ ਵੇਸੁ॥ ਹਉ ਠਗਵਾੜਾ ਠਗੀ ਦੇਸੁ॥
ਖਰਾ ਸਿਆਣਾ ਬਹੁਤਾ ਭਾਰੁ॥ ਧਾਣਕ ਰੂਪਿ ਰਹਾ ਕਰਤਾਰ॥3॥
ਮੈਂ ਕਿਤਾ ਨਾ ਜਾਤਾ ਹਰਾਮਖੋਰ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰ॥
ਨਾਨਕ ਨੀਚੁ ਕਹੈ ਬੀਚਾਰ॥ ਧਾਣਕ ਰੂਪਿ ਰਹਾ ਕਰਤਾਰ॥4॥29॥

ਪਰ ਇਹ ਸਾਫ਼ ਸਪੱਸ਼ਟ ਹੈ ਕਿ ਵਿਦਵਾਨਾਂ ਨੇ ਇਸ ਸ਼ਬਦ ਨੂੰ ਗੁਰੂ ਪੁੱਤਰਾਂ ਦੀ ਪ੍ਰੀਖਿਆ ਦੇ ਨਾਲ ਜੋੜ ਦਿੱਤਾ। ਪਰ ਇਸ ਵਿਚ ਸਿਰਫ ਸਿੱਖਾਂ ਦੀ ਪ੍ਰੀਖਿਆ ਬਾਰੇ ਹੀ ਉਲੇਖ ਹੈ ਅਤੇ ਪੁੱਤਰਾਂ ਬਾਰੇ ਕੋਈ ਉਲੇਖ ਨਹੀਂ ਹੈ। ਕੀ ਸਾਹਿਬਜ਼ਾਦਿਆਂ ਨੂੰ ਪਰਖਣ ਦੀ ਜ਼ਰੂਰਤ ਸੀ ? ਗੁਰੂ ਸਾਹਿਬ ਨੇ ਕਦੀ ਵੀ ਆਪ ਕਰਾਮਾਤਾਂ ਨਹੀਂ ਦਿਖਾਈਆਂ ਉਹਨਾਂ ਨੇ ਆਪਣੇ ਆਤਮ ਗਿਆਨ ਦੀ ਕੁਠਾਲੀ 'ਚੋਂ ਸ਼ਬਦ ਵਿਚਾਰ ਦੇ ਨਾਲ ਦੁਨੀਆ ਦੇ ਵੱਡੇ-ਵੱਡੇ ਧਰਮ ਦੇ ਬਾਨੀਆਂ ਨੂੰ ਜਿੱਤਿਆ। ਉਹਨਾਂ ਦੀ ਜਪੁਜੀ ਵਿਚ ਸਾਰੀਆਂ ਸਿਖਿਆਵਾਂ ਦਾ ਨਿਚੋੜ ਨਿਹਿਤ ਹੈ, ਜੋ ਕਿ ਇਕ ਸਾਧਾਰਨ ਇਨਸਾਨ ਨੂੰ ਗੁਰਮੁਖ ਅਤੇ ਸਚਿਆਰਾ ਬਨਾਉਣ ਵੱਲ ਇਕ ਸਾਰਥਕ ਕਦਮ ਹੈ—

ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥
ਘੜੀਐ ਸਬਦੁ ਸਚੀ ਟਕਸਾਲ॥ ਜਿਨਕਉ ਨਦਰਿ ਕਰਮੁ ਤਿਨਕਾਰ॥
ਨਾਨਕ ਨਦਰੀ ਨਦਰਿ ਨਿਹਾਲ॥ ਜਪੁਜੀ ਸਾਹਿਬ-38॥

ਗੁਰੂ ਸਾਹਿਬ ਨੇ ਭਾਈ ਲਹਿਣਾ ਜੀ ਦੀ ਨਿਸ਼ਕਾਮ, ਪੂਰਣ ਇਕਾਗਰਤਾ ਅਤੇ ਮਨ ਤਨ ਨਾਲ ਸਮਰਪਿਤ ਸੇਵਾ ਨੂੰ ਮੁੱਖ ਰੱਖਦਿਆਂ, ਇਹ ਪਹਿਲਾਂ ਹੀ ਇਹ ਮਿਥ ਲਿਆ ਸੀ ਕਿ ਗਦੀ ਕਿਸ ਨੂੰ ਦੇਣੀ ਹੈ ਕਿਉਂਕਿ ਗੁਰੂ ਸਾਹਿਬ ਨੇ ਆਪਣੇ ਆਤਮ ਗਿਆਨ ਦੁਆਰਾ ਭਾਈ ਲਹਿਣਾ ਵਿਚ ਛਿਪੀ ਹੋਈ ਮਿਰਗ ਕਸਤੂਰੀ ਦੀ ਸੱਚੀ ਖੁਸ਼ਬੂ ਨੂੰ ਖੋਜ ਅਤੇ ਪਰਖ ਲਿਆ ਸੀ। ਗੁਰੂ ਨਾਨਕ ਨੇ ਅਰਸ਼ੀ ਗਦੀ ਦਾ ਮਾਲਕ ਭਾਈ ਲਹਿਣਾ ਨੂੰ ਬਣਾਇਆ ਅਤੇ ਫਰਸ਼ੀ ਗਦੀ ਆਪਣੇ ਸਪੁੱਤਰਾਂ ਨੂੰ ਦਿੱਤੀ। ਸਿੱਖਾਂ ਦੀ ਚੜ੍ਹਦੀ ਕਲਾ ਦਾ ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਜਾਣੀ

ਜਾਣ ਸਤਿਗੁਰ ਨੂੰ ਪਤਾ ਸੀ ਕਿ ਸਿੱਖ ਧਰਮ ਦੀ ਉਚਾਣ ਵਾਸਤੇ ਭਾਈ ਲਹਿਣਾ ਜੀ ਹੀ ਸਰਵ ਸ੍ਰੇਸ਼ਠ ਹਨ।

ਤੇਰੋ ਰੂਪ ਹੋਹਿ ਗੋ ਮੋਹੀ। ਐਸੀ ਅਬ ਅਭੇਦਤਾ ਹੋਹੀ।
ਬਖਸ਼ਯੋ ਸਭ ਜਗ ਤਵ ਪਸ਼ਚਾਤੀ। ਭਲੀ ਭਾਂਤਿ ਹ੍ਵੈ ਹੈ ਬੱਖਯਾਤੀ॥86॥
ਅਧਿਆਇ-50 (ੳ)

**ਸਤੇ ਬਲਵੰਡ ਦੀ ਵਾਰ ਤੇ ਵਿਚਾਰ—**

ਇਤਿਹਾਸਕਾਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਪੰਨਾ 966-967 'ਤੇ ਦਰਜ 'ਸਤੇ ਬਲਵੰਡ ਦੀ ਵਾਰ' ਬਾਰੇ ਅਲੱਗ-ਅਲੱਗ ਵਿਚਾਰ ਪੇਸ਼ ਕੀਤੇ ਹਨ। ਬਹੁਤ ਸਾਰੇ ਵਿਦਵਾਨ ਇਸ ਘਟਨਾ ਨੂੰ ਗੁਰੂ ਅੰਗਦ ਸਾਹਿਬ ਦੇ ਵੇਲੇ ਹੋਇਆ ਦੱਸਦੇ ਅਤੇ ਕੁਝ ਇਹਨੂੰ ਗੁਰੂ ਅਰਜਨ ਸਾਹਿਬ ਵੇਲੇ ਦੱਸਦੇ ਹਨ, ਪਰ ਪ੍ਰੋ. ਸਾਹਿਬ ਸਿੰਘ ਇਤਿਹਾਸਕ ਸੰਦਰਭ ਵਿਚ ਪੁਣ ਛਾਣ ਕੇ ਸਪੱਸ਼ਟ ਕਰਦੇ ਹਨ ਕਿ ਇਹ ਘਟਨਾ ਗੁਰੂ ਅਰਜਨ ਸਾਹਿਬ ਵੇਲੇ ਹੋਈ ਅਤੇ ਪਹਿਲੀਆਂ ਤਿੰਨ ਪਉੜੀਆਂ ਬਲਵੰਡ ਨੇ ਉਚਾਰੀਆਂ ਅਤੇ ਰਹਿੰਦੀਆਂ ਪੰਜ, ਸਤੇ ਨੇ ਉਚਾਰੀਆਂ। ਪ੍ਰੋ. ਸਾਹਿਬ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿਚ ਇਹਨਾਂ ਪੰਕਤੀਆਂ ਦਾ ਅਰਥ ਇਵੇਂ ਕਰਦੇ ਹਨ—

**ਸਚ ਜਿ ਗੁਰਿ ਫੁਰਮਾਇਆ ਕਿਉ ਏਦੂ ਹਟੀਐ।**
**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ॥**

(ਹੇ ਗੁਰੂ ਅੰਗਦ ਸਾਹਿਬ ਜੀ!) ਗੁਰੂ (ਨਾਨਕ ਸਾਹਿਬ) ਨੇ ਜੋ ਵੀ ਹੁਕਮ ਕੀਤਾ, ਆਪ ਨੇ ਸੱਚ (ਕਰਕੇ ਮੰਨਿਆ ਅਤੇ ਆਪ ਨੇ) ਉਸ ਦੇ ਮੰਨਣ ਤੋਂ ਨਾਂਹ ਕੀਤੀ, (ਸਤਿਗੁਰੂ ਜੀ ਦੇ) ਪੁਤਰਾਂ ਨੇ ਬਚਨ ਨਹੀਂ ਮੰਨਿਆ, ਉਹ ਗੁਰੂ ਵੱਲ ਪਿਠ ਦੇ ਕੇ ਹੀ ਹੁਕਮ ਮੋੜਦੇ ਰਹੇ।

**ਦਿਲਿ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨਿ ਛਟੀਐ॥**
**ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ।**
**ਕਉਣੁ ਹਾਰੇ ਕਿਨਿ ਉਵਟੀਐ॥੨॥**

ਜੋ ਲੋਕ ਖੋਟਾ ਦਿਲ ਹੋਣ ਕਾਰਨ (ਗੁਰੂ ਵੱਲੋਂ) ਆਕੀ ਹੋਏ ਫਿਰਦੇ ਹਨ, ਉਹ ਲੋਕ (ਦੁਨੀਆਂ ਦੇ ਧੰਧਿਆਂ ਦੀ) ਛੱਟ ਦਾ ਭਾਰ ਬੰਨ ਕੇ ਚੁੱਕੀ ਰੱਖਦੇ ਹਨ (ਪਰ ਜੀਵਾਂ ਦੇ ਕੀਹ ਵੱਸ ਹੈ) ਆਪਣੀ ਸਮਰੱਥਾ ਦੇ ਆਸਰੇ, ਇਸ ਹੁਕਮ ਖੇਡ ਵਿਚ) ਨ ਕੋਈ ਹਾਰਨ ਵਾਲਾ ਹੈ ਤੇ ਨ ਕੋਈ ਜੀਤਣ-ਜੋਗਾ ਹੈ। ਜਿਸ **ਗੁਰੂ ਨਾਨਕ ਸਾਹਿਬ ਨੇ ਇਹ ਰਜ਼ਾ-ਮੰਨਣ ਦਾ ਹੁਕਮ ਫੁਰਮਾਇਆ, ਉਹ ਆਪ ਹੀ ਕਾਰ ਕਰਨ ਵਾਲਾ ਸੀ, ਜਿਸ ਨੇ ਇਹ (ਹੁਕਮ-ਖੇਡ) ਰਚੀ, ਉਸ ਨੇ ਹੀ ਬਾਬਾ ਲਹਿਣਾ ਜੀ ਨੂੰ ਹੁਕਮ ਮੰਨਣ ਦੇ) ਸਮਰੱਥ ਬਣਾਇਆ॥੨॥**

ਇਹਨਾਂ ਸਤਰਾਂ ਨੂੰ ਧਿਆਨ ਨਾਲ ਵਿਚਾਰੀਏ "ਪੁੱਤਰਾਂ ਨੇ ਬਚਨ ਨਹੀਂ ਮੰਨਿਆ, ਉਹ ਗੁਰੂ ਵੱਲ ਪਿਠ ਦੇ ਕੇ ਹੀ ਹੁਕਮ ਮੋੜਦੇ ਰਹੇ" ਦਾ ਜਵਾਬ ਹੇਠ ਦਿੱਤੀਆਂ ਲਾਈਨਾਂ ਤੋਂ ਆਪ ਹੀ ਸਪੱਸ਼ਟ ਹੋ ਜਾਂਦਾ ਹੈ, ਜਿਸ ਗੁਰੂ ਨਾਨਕ ਸਾਹਿਬ

ਨੇ ਇਹ ਰਜ਼ਾ-ਮੰਨਣ ਦਾ ਹੁਕਮ ਫੁਰਮਾਇਆ, ਉਹ ਆਪ ਹੀ ਕਾਰ ਕਰਨ ਵਾਲਾ ਸੀ, ਜਿਸ ਨੇ ਇਹ (ਹੁਕਮ-ਖੇਡ) ਰਚੀ, ਉਸ ਨੇ ਹੀ ਬਾਬਾ ਲਹਿਣਾ ਜੀ ਨੂੰ ਹੁਕਮ ਮੰਨਣ ਦੇ) ਸਮਰੱਥ ਬਣਾਇਆ ॥2॥

ਪ੍ਰੋ. ਸਾਹਿਬ ਸਿੰਘ ਸਿੰਘ ਲਿਖਦੇ ਹਨ ਕਿ ਇਹ ਠੀਕ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਕਸਵੱਟੀ 'ਤੇ ਉਹਨਾਂ ਦੇ ਸਾਹਿਬਜ਼ਾਦੇ ਪੂਰੇ ਨਾ ਉਤਰ ਸਕੇ। ਪਰ ਇਸ ਦਾ ਇਹ ਭਾਵ ਨਹੀਂ ਹੈ ਕਿ ਬਾਬਾ ਸ੍ਰੀ ਚੰਦ ਜੀ ਕੋਈ ਸਾਧਾਰਨ ਜਿਹੇ ਬੰਦੇ ਸਨ। ਬਾਬਾ ਜੀ ਨੇ ਆਪਣੀ ਸਾਰੀ ਉਮਰ ਬੰਦਗੀ ਵਿਚ ਗੁਜ਼ਾਰੀ ਅਤੇ ਗੁਰੂ ਅੰਗਦ ਸਾਹਿਬ ਦੀ ਕਦੇ ਵਿਰੋਧਤਾ ਨਾ ਕੀਤੀ।

52ਵੇਂ ਅਧਿਆਇ ਵਿਚ ਗੁਰਤਾ ਬਾਰੇ ਦੱਸਦੇ ਹਨ ਅਤੇ ਮਾਤਾ ਸੁਲਖਣੀ ਨੂੰ ਜਦ ਇਸ ਬਾਰੇ ਪਤਾ ਲੱਗਾ ਤਾਂ ਸੁਭਾਵਿਕ ਸੀ, ਉਹਨਾਂ ਨੂੰ ਬਹੁਤ ਦੁਖ ਹੋਇਆ। ਸਿੱਖ ਸ਼ਰਧਾਲੂਆਂ ਵਿਚ ਇਹ ਆਮ ਚਰਚਾ ਸੀ ਕਿ ਆਪਣੇ ਪੁੱਤਰਾਂ ਨੂੰ ਗੁਰੂ ਗਦੀ ਦੇਣੀ ਕੋਈ ਪੱਕਾ ਨਹੀਂ—

ਸ੍ਰੀ ਚੰਦ ਸੁਤ ਲਖਮੀਦਾਸੰ। ਇਨਹਿ ਦੇਂਯ ਕਛੁ ਨਹਿ ਭਰਵਾਸੰ।
ਇਸ ਪ੍ਰਕਾਰ ਸੁਹਰਤ ਭਈ ਸਾਰੈ। ਬੈਠੇ ਆਪਹਿ ਬੀਚ ਉਚਾਰੇਂ ॥6॥

ਆਪਣੇ ਪੁੱਤਰਾਂ ਦੇ ਭਵਿੱਖ ਬਾਰੇ ਮਾਤਾ ਸੁਲਖਣੀ ਜੀ ਗੁਰੂ ਸਾਹਿਬ ਨਾਲ ਵਿਚਾਰ-ਵਟਾਂਦਰਾ ਕਰਦੇ ਹਨ ਕਿ ਤੁਸੀਂ ਜਗ ਦੀ ਰੀਤੀ ਅਪਣਾਉ ਅਤੇ ਆਪਣੀ ਗਦੀ ਆਪਣੇ ਪੁੱਤਰਾਂ ਨੂੰ ਬਖਸ਼ੋ। ਮਾਤਾ ਜੀ ਗੁਰੂ ਸਾਹਿਬ ਨੂੰ ਕਹਿੰਦੇ ਹਨ ਕਿ—

ਸਭ ਬਿਧਿ ਲਾਇਕ ਤਾਤ ਤੁਮਾਰੇ। ਪ੍ਰੀਤਿ ਨ ਕਰਹੁ ਤਿਨਹੁ ਸੰਗਾਰੇ।
ਜਗ ਮੈਂ ਜਿਨਕੇ ਬੰਸ ਬਧੇਰਾ। ਸੁਜਸੁ ਹੋਇ ਸਭ ਵਿਖੇ ਘਨੇਰਾ ॥11॥52॥ (ੳ)

ਅਗਲੇ ਛੰਦ ਵਿਚ ਮਾਤਾ ਸੁਲਖਣੀ ਜੀ ਗੁਰ ਨਾਨਕ ਸਾਹਿਬ ਨਾਲ ਵਿਚਾਰ ਕਰਦੇ ਹੋਏ ਕਹਿੰਦੇ ਹਨ ਕਿ ਤੁਸੀਂ ਆਪਣੇ ਸੇਵਕ ਨਾਲ ਜ਼ਿਆਦਾ ਪਿਆਰ ਕਰਦੇ ਹੋ। ਪਹਿਲਾਂ ਵੀ ਅਵਤਾਰ ਹੋਏ ਹਨ ਪਰ ਉਹਨਾਂ ਨੇ ਵੀ ਆਪਣੇ ਪੁਤਰਾਂ ਨੂੰ ਵਿਸਾਰ ਕੇ ਆਪਣੇ ਸੇਵਕ ਨੂੰ ਗਦੀ ਨਹੀਂ ਦਿੱਤੀ। ਮਾਤਾ ਸੁਲਖਣੀ ਜੀ ਪੁਤਰ ਮੋਹ ਵਸ ਦੁਨੀਆਵੀ ਗੱਲਾਂ ਵੀ ਕਰਦੇ ਹਨ ਕਿ ਇਹ ਚੰਗੀ ਗੱਲ ਨਹੀਂ ਤੁਸੀਂ ਇਸ ਗੱਲ ਤੇ ਮੁੜ ਵਿਚਾਰ ਕਰੋ। ਤੁਹਾਡੀ ਇਹ ਬੇਇਨਸਾਫ਼ੀ ਤੱਕ ਕੇ ਤੁਹਾਡੀ ਔਲਾਦ ਹਮੇਸ਼ਾ ਚਿਤ ਵਿਚ ਤਪਦੀ ਰਹੇਗੀ।

ਬਾਤ ਨ ਨੀਕੀ ਲੇਹੁ ਬਿਚਾਰੀ। ਜੌ ਹਿਰਦੇ ਇਉਂ ਚਾਹ ਤੁਮਾਰੀ।
ਸੰਤਤਿ ਚਿਤ ਮੈਂ ਤਪ ਹੈ ਨੀਤੀ। ਸੁਖ ਨਹਿੰ ਪਾਵਹਿ, ਪਿਖਹਿ ਅਨੀਤੀ ॥15॥
ਅਧਿਆਇ 52 (ੳ)

ਮਾਤਾ ਸੁਲਖਣੀ ਦਾ ਇਹ ਵਿਚਾਰ ਸੀ ਕਿ ਇਹ ਜਗ ਦੀ ਰੀਤ ਹੈ, ਦੁਨੀਆਦਾਰੀ ਅਤੇ ਗ੍ਰਿਹਸਥ ਦਾ ਇਹ ਨਿਯਮ ਹੈ ਅਤੇ ਇਸ ਦੀ ਪਾਲਣਾ ਕਰਨੀ ਚਾਹੀਦੀ ਹੈ। ਪਰ ਗੁਰਗਦੀ ਤੁਸਾਂ ਨੇ ਭਾਈ ਲਹਿਣੇ ਨੂੰ ਬਖਸ਼ ਦਿੱਤੀ ਹੈ। ਸਾਡੀ ਤਾਂ ਕੋਈ ਮਾਨਤਾ ਹੀ ਨਹੀਂ ਹੋਵੇਗੀ—

ਜਗ ਮਹਿ ਮਨਤਾ ਹੈ ਨ ਹਮਾਰੀ। ਕੋਈ ਨ ਦੇਵਹਿ ਭੇਟ ਅਗਾਰੀ।
ਨਾਮ ਲਾਜ ਤੁਮਹੀ ਕੋਂ ਸਾਰੀ। ਇਉਂ ਕਹਿ ਮੁਖਤੇ ਤੂਸ਼ਨ ਧਾਰੀ॥21॥
ਅਧਿਆਇ-57 (ਉ)

ਗੁਰੂ ਨਾਨਕ ਜੀ ਇਥੇ ਸਿੱਖਾਂ ਅਤੇ ਪੁੱਤਰਾਂ ਨੂੰ ਪਰਖਦੇ ਹਨ ਅਤੇ ਉਹਨਾਂ ਨੇ ਜਾਣ ਲਿਆ ਕਿ ਭਾਈ ਲਹਿਣਾ ਜੀ ਹੀ ਇਸ ਅਰਸ਼ੀ ਗਦੀ ਦੇ ਮਾਲਿਕ ਹਨ, ਅਤੇ ਆਪਣੀ ਧਾਰਨਾ ਅਨੁਸਾਰ—"ਸੋ ਗੁਰੂ ਨਾਨਕ ਠਾਨ ਲਈ ਮਨ ਅੰਗਦ ਦੇਹ ਮੈਂ ਜਾਉ ਸਮਾਏ।" ਮਾਤਾ ਜੀ ਦੇ ਬਾਰ-ਬਾਰ ਬੇਨਤੀ ਕਰਨ ਤੇ ਬਚਨ ਕਰਦੇ ਹਨ ਕਿ ਤੁਹਾਨੂੰ ਘਬਰਾਉਣ ਦੀ ਜ਼ਰੂਰਤ ਨਹੀਂ ਹੈ।

ਗੁਨਖਾਨੀ ਸੁਨ ਕਰੁਨਾ ਠਾਨੀ। ਬੋਲੇ ਸੁਤਨ ਸੰਗ ਪੁਨ ਬਾਨੀ।
ਰਿੱਧ ਸਿਧ ਸਭਿ ਹੈ ਕੁਲ ਮਾਹੀਂ। ਪਟ, ਧਨ, ਧਾਮ, ਤੋਟ ਕਬ ਨਾਹੀਂ॥22॥
ਗੁਰੂ ਪੀਰ ਕੇ ਜੋ ਹੈਂ ਸੁਆਂਨਾ। ਤਿਨ ਕੋ ਮਾਨਹਿ ਜਗਤ ਮਹਾਂਨਾ।
ਤੁਮ ਤੋਂ ਤਾਤ ਭਏ ਮੁਝ ਤਨ ਤੇ। ਭੇਟਾ ਕਿਉਂ ਨ ਦੇਹਿ ਹਿਤ ਮਨ ਤੇ॥23॥
ਕਰਾਮਾਤ ਹੈ ਹੈ ਤੁਮ ਮਾਹੀਂ। ਸਿਖ ਹਮਾਰੇ ਸਰਬ ਪੁਜਾਹੀਂ।
ਜਗਤ ਬਿਰਾਜਹੁ ਸਭ ਤੇ ਊਚੇ। ਤੁਮਰੀ ਸਮਤਾ ਕੋ ਨ ਪਹੂੰਚੇ॥24॥

ਇਤਿਹਾਸਕਾਰਾਂ ਨੇ ਬਾਬਾ ਜੀ ਦੀ ਉਜਲ ਕੀਰਤੀ ਨੂੰ ਦਾਗਦਾਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਭਾਵੇਂ ਉਹ ਗੁਰੂ ਗਦੀ ਦੇ ਜਾਇਜ਼ ਵਾਰਸ ਸਨ ਪਰ ਉਹ ਤਾਂ ਪੂਰਨ ਸੰਨਿਆਸੀ, ਬ੍ਰਹਮਚਾਰੀ ਅਤੇ ਸਿਧ ਪੁਰਸ਼ ਸਨ, ਅਤੇ ਧੀਰਧਾਤ ਗੁਣਾਂ ਦਾ ਮੁਜਸਮਾਂ ਸਨ ਅਤੇ ਉਹਨਾਂ ਬਾਬਾ ਲਖਮੀ ਦਾਸ ਜੀ ਨੂੰ ਬੇਦੀ ਬੰਸ ਦਾ ਮੋਢੀ ਥਾਪਿਆ। ਭਾਈ ਸੰਤੋਖ ਸਿੰਘ ਜੀ ਵੀ ਸ੍ਰੀ ਗੁਰੂ ਪ੍ਰਤਾਪ ਸੂਰਜ ਪ੍ਰਕਾਸ਼ ਗ੍ਰੰਥ ਰਾਸ 1, ਅਧਿਆਇ 6 'ਚ ਬਾਬਾ ਸ੍ਰੀ ਚੰਦ ਜੀ ਦੀ ਉਸਤਤ ਕਰਦੇ ਹਨ।

ਤਿਸ ਤੇ ਪੁੱਤਰ ਭਏ ਜੁਗ ਧਰਿ। ਬ੍ਰਹਮ ਗਿਆਨ ਮਹਿਂ ਅਚਲ ਗੰਭੀਰ।
ਜੇਠੋ ਭਾ ਸ੍ਰੀ ਚੰਦ ਉਦਾਰਾ। ਨਹਿਂ ਗ੍ਰਿਹਸਤ ਮਗ ਅੰਗੀਕਾਰਾ॥12॥
ਰਹੈ ਬ੍ਰਿਤੀ ਨਿਤ ਜੋਗ ਅਰੂੜਾ। ਇਕ ਰਸ ਮੈਂ ਆਸ਼ੈ ਜਿਸ ਗੂੜ੍ਹਾ।
ਜਿਨਕੇ ਛੁਯੋ ਬਿਕਾਰ ਨ ਕੋਇ। ਜਤੀ ਪੁਰਸ਼ ਭੀਸ਼ਮ ਸਮ ਸੋਇ॥13॥

ਗੁਰੂ ਨਾਨਕ ਸਾਹਿਬ ਦੇ ਦੋ ਸਪੁਤਰ ਜੋ ਬ੍ਰਹਮ ਗਿਆਨ ਵਿਚ ਸਥਿਰ ਅਤੇ ਗੰਭੀਰ ਸਨ। ਜੇਠਾ ਪੁਤਰ ਸ੍ਰੇਸ਼ਟ ਸ੍ਰੀ ਚੰਦ ਸੀ, ਜਿਹਨਾਂ ਗ੍ਰਿਹਸਤ ਧਾਰਣ ਨਹੀਂ ਕੀਤਾ। ਉਹਨਾਂ ਦੀ ਬਿਰਤੀ ਜੋਗ ਸਾਧਨਾ ਵਿਚ ਲਗੀ ਰਹਿੰਦੀ ਸੀ। ਇਸੀ ਇਕੋ ਰਸ ਵਿਚ ਉਹ ਖੁਬੇ ਰਹਿੰਦੇ ਸਨ ਅਤੇ ਮਹਾਂਭਾਰਤ ਦੇ ਭੀਸ਼ਮ ਵਾਂਗ ਜਤੀ ਪੁਰਸ਼ ਸਨ, ਅਤੇ ਦੋਵੇਂ ਭਰਾ ਗਿਆਨ ਵਿਚ ਇੱਕ ਸਮਾਨ ਸਨ। "**ਸ੍ਰੀ ਨਾਨਕ ਕੇ ਪੁਤਰ ਸੁਜਾਨ**"।

ਸਭ ਇਤਿਹਾਸਕਾਰ ਇਕ ਮੱਤ ਹਨ ਕਿ ਪੁੱਤਰਾਂ ਨੇ ਕਉਲ ਦਾ ਪਾਲਨ ਨਹੀਂ ਕੀਤਾ। ਇੱਥੇ ਕਉਲ ਪਾਲਨ ਦਾ ਸਵਾਲ ਕਿੱਥੇ ਹੈ ? ਇਹ ਤਾਂ ਕਰਤਾਰਪੁਰ ਦੀ

ਸੰਗਤ ਵਿਚ ਭਾਈ ਲਹਿਣਾ ਜੀ ਵੱਲੋਂ ਗੁਰੂ ਸਾਹਿਬ ਦੀ ਸੇਵਾ ਕਰਦਿਆਂ ਨਾਮ ਰੂਪੀ ਅੰਮ੍ਰਿਤ ਪ੍ਰਾਪਤ ਕਰਨ ਉਪਰੰਤ ਜੋ ਆਤਮਿਕ ਸੁਖ ਦੀ ਅਨੁਭੂਤੀ ਉਹਨਾਂ ਨੂੰ ਹੋਈ ਉਸ ਤੋਂ ਬਾਅਦ ਉਹਨਾਂ ਨੂੰ ਕਿਸੇ ਦੁਨਿਆਵੀ ਇੱਛਾ ਦੀ ਜ਼ਰੂਰਤ ਨਹੀਂ ਸੀ। ਪਰ ਗੁਰੂ ਅਤੇ ਸੇਵਕ ਵਿਚ ਭਾਵ ਪੂਰਤ ਭਗਤੀ ਦਾ ਇਕ ਆਤਮਿਕ ਸੰਬੰਧ ਵਿਕਸਿਤ ਹੋਇਆ, ਜਿਸ ਅਧਿਆਤਮਕ ਇਮਤਿਹਾਨ ਵਿਚ ਸਪੁੱਤਰ ਸਫ਼ਲ ਨਹੀਂ ਹੋ ਸਕੇ। ਉੱਥੇ ਭਾਈ ਲਹਿਣਾ ਜੀ ਗੁਰੂ ਨਾਨਕ ਸਾਹਿਬ ਵਿਚ ਭਰੋਸਾ ਰੱਖਣ ਵਾਲੇ ਸਭ ਤੋਂ ਯੋਗ ਅਧਿਕਾਰੀ ਸਾਬਤ ਹੋਏ। ਗੁਰੂ ਸਾਹਿਬ ਤਾਂ ਅਰਸ਼ੀ ਗਦੀ ਦੇ ਵਾਰਿਸ ਦੀ ਚੋਣ ਕਰ ਰਹੇ ਸਨ। ਗੁਰੂ ਸਾਹਿਬ ਨੇ ਬਚਨ ਨਹੀਂ ਕੀਤਾ ਸਿਰਫ ਚੋਣ ਕੀਤੀ। ਇੱਥੇ ਇਹ ਗੱਲ ਵਰਨਣ ਯੋਗ ਹੈ ਕਿ ਪੁੱਤਰਾਂ ਨੇ ਗੁਰੂ ਸਾਹਿਬ ਨੂੰ ਪਿਤਾ ਦੇ ਰੂਪ ਵਿਚ ਦੇਖਿਆ ਅਤੇ ਭਾਈ ਲਹਿਣਾ ਜੀ ਨੂੰ ਉਹਨਾਂ ਵਿਚ ਗੁਰੂ ਦੀ ਪ੍ਰਾਪਤੀ ਹੋਈ ਅਤੇ ਗੁਰੂ ਨੇ ਵੀ ਆਪਣੀ ਦਿਵ ਜੋਤ ਨੂੰ ਆਪਣੇ ਸੇਵਕ ਦੀ ਜੋਤ ਵਿਚ ਲੀਨ ਕਰ ਦਿੱਤਾ।

ਅੰਗਦ ਨਾਮ ਆਜ ਤੇ ਹੋਈ। ਨਿਜ ਅੰਗਨ ਤੇ ਕੀਨੋ ਤੋਹੀ।
ਸਿਮਰਨ ਸਤਿਨਾਮ ਪ੍ਰਗਟਾਵੋ। ਜਹਿਂ ਤਹਿਂ ਸਿੱਖੀ ਰੀਤੀ ਚਲਾਵੋ ॥84॥
ਜਗ ਮਹਿਂ ਉਲਟੀ ਗੰਗ ਵਹਾਈ। ਸਿਖ ਕੋ ਕਰ ਗੁਰ ਦੀ ਗੁਰਿਆਈ।
ਇਸ ਪ੍ਰਕਾਰ ਤਿਹ ਤਖਤ ਬਿਠਾਯੋ। ਬਹੁਰੋ ਸਭ ਸੋਂ ਬਚਨ ਅਲਾਯੋ ॥86॥
ਅਧਿਆਇ–52 (ੳ)

ਅਤੇ ਪੁਤਰਾਂ ਨੇ ਵੀ ਆਪਣੇ ਪਿਤਾ ਦੀ ਮਹਾਨਤਾ ਨੂੰ ਪਹਿਚਾਣ ਲਿਆ।

ਅਪਰ ਨਰਨ ਸੇ ਤੁਮਕੋ ਮਾਨਤ।–ਜਗ ਕਰਤਾ–ਇਹ ਭੇਦ ਨ ਜਾਨਤ।
ਅਬੈ ਪ੍ਰਤੀਤ ਤੁਮਾਰੀ ਆਈ। ਤ੍ਰੈਲੋਕੀਪਤਿ ਸ਼ੰਕ ਨ ਰਾਈ ॥4॥

ਅਧਿਆਇ–57(ੳ)

ਮਹਾਂਕਵੀ ਅੱਗੇ ਬਾਬਾ ਸ੍ਰੀ ਚੰਦ ਜੀ ਦੀਆਂ ਕਰਾਮਾਤਾਂ ਦੀ ਕਥਾ ਬਿਆਨ ਕਰਦੇ ਹਨ। ਬਾਦਸ਼ਾਹ ਜਹਾਂਗੀਰ ਨਾਲ ਉਹਨਾਂ ਦੀ ਭੇਂਟ ਨੂੰ ਵੀ ਰਾਸ 1, ਛੇਵੇਂ ਅਧਿਆਇ ਵਿਚ ਕਵਿਤਾਇਆ ਹੈ। ਉਦਾਸੀ ਸਰੋਤਾਂ ਅਨੁਸਾਰ ਬਾਬਾ ਜੀ ਦੀਆਂ ਬੇਅੰਤ ਕਰਾਮਾਤਾਂ ਹਨ। ਬਾਬਾ ਜੀ ਦੀ ਉੱਚੀ ਅਤੇ ਸੁੱਚੀ ਕੀਰਤੀ ਸੁਣ ਕੇ ਬਾਦਸ਼ਾਹ ਜਹਾਂਗੀਰ ਨੇ ਇਹਨਾਂ ਨੂੰ ਬੁਲਾ ਭੇਜਿਆ, ਇਹ ਵਾਕਿਆ ਲਾਹੌਰ ਦਾ ਹੈ, ਭਾਵੇਂ ਇਹ ਕਰਾਮਾਤ ਉਦਾਸੀ ਸਰੋਤਾਂ ਵਿਚ ਦਰਜ ਹੈ ਪਰ ਡਾ. ਕਿਰਪਾਲ ਸਿੰਘ ਜੀ ਲਿਖਦੇ ਹਨ ਕਿ ਇਹ ਕਰਾਮਾਤ ਜੋਗ ਰਸ ਵਿਚ ਰਤੇ ਹੋਏ ਮਹਾਨ ਗਿਆਨੀ ਬਾਬਾ ਸ੍ਰੀ ਚੰਦ ਜੀ ਨੂੰ ਵੱਡਪਣ ਦੇਣ ਲਈ ਮਹਾਂਕਵੀ ਵੱਲੋਂ ਅੰਕਿਤ ਕੀਤੀ ਗਈ ਹੈ। ਨਾਰਾ ਜੀ ਆਪਣੀ ਰਚਨਾ ਵਿਚ ਦੱਸਦੇ ਹਨ ਕਿ ਇਕ ਫਾਰਸੀ ਦੀ ਪੁਸਤਕ "ਰੀਜੀਨਾਏ ਫੁਕਰਾ" ਨਾਮ ਦੀ ਕਿਤਾਬ ਵਿਚ ਇਸ ਬਾਰੇ ਜ਼ਿਕਰ ਹੈ–ਜਹਾਂਗੀਰ ਨੇ ਸਾਈਂ ਮੀਆਂਮੀਰ ਤੋਂ ਪੁਛਿਆ "ਐ ਹਜ਼ਰਤ! ਕਿ ਇਸ ਵੇਲੇ ਕੋਈ ਵੱਡਾ ਪ੍ਰਮੁੱਖ ਫਕੀਰ ਹੈ? ਸਾਈਂ ਜੀ ਨੇ ਦੱਸਿਆ ਕਿ ਹਰ ਸਮੇਂ ਹੁੰਦਾ ਹੈ ਅਤੇ ਇਸ ਵੇਲੇ ਵੀ ਹੈ।" ਆਪਨੇ

ਦੱਸਿਆ ਕਿ ਇਸ ਵੇਲੇ "ਫੁਕਰਾਏ ਸ਼ਹਿਨਸ਼ਾਹ ਪਿਸਰੇ ਨਾਨਕ-ਭਾਵ ਕਿ ਨਾਨਕ ਦਾ ਪੁੱਤਰ ਅੱਜਕਲ੍ਹ ਦੇ ਫਕੀਰਾਂ ਦਾ ਸ਼ਹਿਨਸ਼ਾਹ ਹੈ" ਇਤਿਹਾਸਕ ਤੱਥ ਬਿਆਨ ਕਰਦੇ ਹਨ ਕਿ ਬਾਬਾ ਜੀ ਆਪਣੇ ਸੇਵਕ ਦੇ ਮੋਢਿਆਂ ਤੇ ਬੈਠ ਕੇ ਆਇਆ ਜਾਇਆ ਕਰਦੇ ਸਨ। ਜਦ ਉਹ ਜਹਾਂਗੀਰ ਦੇ ਦਰਬਾਰ ਵਿਚ ਪਹੁੰਚੇ ਤਾਂ ਉਹਨਾਂ ਨੇ ਆਪਣੀ ਗੋਦੜੀ ਉਤਾਰ ਕੇ ਇਕ ਪਾਸੇ ਰੱਖ ਦਿੱਤੀ, ਜੋ ਕਿ ਕੰਬ ਰਹੀ ਸੀ, ਕਦੀ ਉੱਚੀ ਹੁੰਦੀ, ਕਦੇ ਨੀਵੀਂ ਅਤੇ ਕਦੀ ਫੜਕਣ ਲੱਗ ਪੈਂਦੀ। ਬਾਦਸ਼ਾਹ ਇਹ ਦੇਖ ਕੇ ਬਹੁਤ ਹੈਰਾਨ ਹੋਇਆ, ਬਾਦਸ਼ਾਹ ਦੇ ਵਾਰ-ਵਾਰ ਕਹਿਣ ਤੇ ਬਾਬਾ ਜੀ ਨੇ ਹੁਕਮ ਕੀਤਾ ਕਿ ਜੋ ਵੀ ਚੀਜ ਗੋਦੜੀ ਵਿਚ ਹੈ ਬਾਹਰ ਆ ਜਾਵੇ। ਜੋ ਚੀਜ ਬਾਹਰ ਆਈ ਉਹ ਤਾਪ ਸੀ ਜੋ ਇਕ ਦਮ ਬਾਦਸ਼ਾਹ ਨੂੰ ਚੜ੍ਹ ਗਿਆ। ਬਾਦਸ਼ਾਹ ਬਹੁਤ ਦੁਖੀ ਹੋਇਆ। ਬੇਨਤੀ ਕਰਨ 'ਤੇ ਬਾਬਾ ਜੀ ਨੇ ਹੁਕਮ ਕਰਕੇ ਤਾਪ ਨੂੰ ਫਿਰ ਗੋਦੜੀ ਵਿਚ ਵਾਪਸ ਦਾਖਿਲ ਕਰਵਾ ਦਿੱਤਾ। ਬਾਦਸ਼ਾਹ ਬਹੁਤ ਪ੍ਰਭਾਵਿਤ ਹੋਇਆ। ਬਾਬਾ ਜੀ ਨੇ ਅੱਗੇ ਦੱਸਿਆ ਕਿ ਇੱਥੇ ਆਉਣ ਤੋਂ ਪਹਿਲਾਂ ਉਹਨਾਂ ਨੂੰ ਬਹੁਤ ਬੁਖਾਰ ਸੀ ਅਤੇ ਉਹਨਾਂ ਨੇ ਇਸ ਨੂੰ ਗੋਦੜੀ ਵਿਚ ਬੰਦ ਕਰ ਦਿੱਤਾ ਸੀ। ਰਾਸ ਪਹਿਲੀ, ਅਧਿਆਇ 6 ਵਿਚ ਜਹਾਂਗੀਰ ਨਾਲ ਮੁਲਾਕਾਤ ਨੂੰ ਇਉਂ ਅਲੰਕਰਿਤ ਕਰਦੇ ਹਨ—

ਕਰਯੋ ਪਰਸਪਰ ਬਾਕ ਬਿਲਾਸ। ਉੱਤਰ ਉਚਿਤ ਦਿਯੇ ਤਿਸ ਪਾਸ।
ਪੁਨ ਤੁਰਕੇਸ਼ ਬਿਲੋਕਨ ਕਰੀ। ਖਿੰਥਾਂ ਬਹੁਤ ਕੰਪਤਿ ਜਹਿਂ ਧਰੀ॥27॥
ਇਤ ਉਤ ਚਲਹਿ ਉਠਹਿ ਗਿਰ ਧਰਨੀ। ਕਬਿ ਇਕਠੀ ਕਬ ਹੋਇ ਪਸਰਨੀ।
ਕਬ ਉਚੇ ਹੁਇ ਲੇ ਅੰਗਰਾਈ। ਕਬਹਿ ਜੰਭਾਈ ਕੀ ਸਮਤਾਈ॥28॥
ਕੰਪਤਿ ਖਿੰਥਾ ਪਿਖ ਬਿਸਮਾਯੋ ਹਿਤ ਬੂਝਨ ਤੁਰਕੇਸ਼ ਅਲਾਯੋ।
ਤਰੈ ਗੋਦਰੀ ਕਯਾ ਤਜਿ ਆਏ ? ਇਤ ਉਤ ਹੋਤ ਬਿਕੁਲ ਅਕੁਲਾਏ॥29॥
ਸੁਨਤਿ ਕਹਯੋ ਸ੍ਰੀ ਨਾਨਕ ਨੰਦ। 'ਦਰਵੇਸ਼ਨ ਕੇ ਖਿਆਲ ਬੁਲੰਦ।
ਇਨਕੋ ਅੰਤ ਲੈਨ ਭਲ ਨਾਹੀਂ। ਨੀਕੀ ਜਿਤਕ ਸੇਵ ਬਨ ਜਾਹੀ॥30॥

ਅਚਰਜ ਬਰਤਤਿ ਹੈ ਮਨ ਮੇਰੇ। ਖਿੰਥਾ ਕੰਪਤਿ ਪਰਹੀ ਹੇਰੇ।
ਅਪਰ ਨਹੀਂ ਕਛੁ ਜਾਨਯੋ ਜਾਇ। ਕਯਾ ਇਸ ਬਿਖੈ ਰਹਯੋ ਦੁਖ ਪਾਇ॥32॥
ਸ੍ਰੀ ਚੰਦ ਜੀ ਤਬਹਿ ਬੁਲਾਯੋ। 'ਆਵਹੁ ਖਿੰਥਾ ਮਹਿਂ ਜੁ ਟਿਕਾਯੋ।
ਤੁਰਕੇਸ਼ਰ ਕੋ ਅਪਨੋ ਆਪ। ਕਰਹੁ ਦਿਖਾਵਨ ਸਹਿਤ ਪ੍ਰਤਾਪ।33।
ਹੁਤੋ ਗੋਦਰੀ ਮਹਿ ਜੁਰ ਭਾਰਾ। ਸ੍ਰੀ ਗੁਰ ਸੁਤ ਨੇ ਜਬਹਿ ਹਕਾਰਾ।
ਜਹਾਂਗੀਰ ਕਹੁ ਆਨ ਚਢਯੋ ਹੈ। ਸ਼ੁਸ਼ਕ ਭਯੋ ਮੁਖ ਕੰਪ ਬਢਯੋ ਹੈ॥34॥

**ਕਰਾਮਾਤ ਕੀ ਹੈ ?**

ਮਹਾਨ ਕੋਸ਼ ਅਨੁਸਾਰ ਸਿਧਿਆਂ ਹੀ ਕਰਾਮਾਤ ਹਨ। 'ਸਿਧਿਆਂ ਉਹ ਅਲੌਕਿਕ ਸ਼ਕਤੀਆਂ ਹਨ ਜਿਹਨਾਂ ਦੁਆਰਾ ਅਣਹੋਣੀ ਗੱਲ ਯਾ ਘਟਨਾ ਵਾਪਰਦੀ ਹੈ।

ਕਰਾਮਾਤ ਦਾ ਸਚ ਹੋਣਾ ਹਿੰਦੂ ਅਤੇ ਸਿੱਖ ਪੁਸਤਕਾਂ ਤੋਂ ਇਲਾਵਾ ਯਹੂਦੀ, ਇਸਾਈ ਅਤੇ ਮੁਸਲਮਾਨ ਗ੍ਰੰਥਾਂ ਵਿਚ ਵੀ ਮਿਲਦਾ ਹੈ।'

ਸਿੱਖੀ ਦਾ ਸਮਾਜਿਕ ਢਾਂਚਾ ਸੱਚੀ ਸੁੱਚੀ ਜੀਵਨ ਜਾਚ ਅਪਨਾਉਣ ਤੇ ਜ਼ੋਰ ਦਿੰਦਾ ਹੈ। ਪਰਮ-ਆਤਮਾ ਦੀ ਪ੍ਰਾਪਤੀ ਅਤੇ ਉਸ ਦੀ ਵਿਸ਼ਾਲਤਾ ਨੂੰ ਸਰਬ ਸ੍ਰੇਸ਼ਟ ਮੰਨਦਾ ਹੈ। ਜਿਹੜੇ ਮਨੁੱਖ ਪ੍ਰਮਾਤਮਾ ਦੇ ਨੇੜੇ ਹੁੰਦੇ ਹਨ। ਉਹੋ ਉਸ ਦੇ ਮਾਣ ਸਤਿਕਾਰ ਅਤੇ ਵਡਿਆਈ ਦੇ ਪਾਤਰ ਹੁੰਦੇ ਹਨ। ਸਰਬ ਸ੍ਰੇਸ਼ਟ ਗੁਣਾਂ ਦੀ ਪ੍ਰਾਪਤੀ ਦੁਆਰਾ ਹੀ ਜੀਵ ਦਾ ਚਿਤ ਉਸ ਅਕਾਲ ਪੁਰਖ ਦੇ ਨਾਮ ਵਿਚ ਦ੍ਰਿੜ ਹੁੰਦਾ ਹੈ ਅਤੇ ਅਕਾਲ ਪੁਰਖ ਵੀ ਇਹਨਾਂ ਜੀਵਾਤਮਾਂਆਂ ਦੇ ਅੰਗ-ਸੰਗ ਵਿਚਰਦਾ ਹੈ। ਉਸ ਦੀ ਇੱਕ ਪੁਕਾਰ 'ਤੇ ਹੀ ਉਹ ਆਣ ਬਹੁੜਦਾ ਹੈ, ਜਿਵੇਂ ਬ੍ਰਹਮ ਗਿਆਨੀ ਸੰਤ ਨਾਮਦੇਵ ਜੀ ਦਾ ਭਗਵਾਨ ਬਾਰ-ਬਾਰ ਆਉਂਦਾ ਰਿਹਾ। ਕੁਝ ਮਨੁੱਖਾਂ ਵਿਚ ਇਹ ਗੁਣ ਮੁੱਢ ਕਦੀਮੀ ਹੁੰਦੇ ਹਨ। ਚਿੱਤ ਦੀ ਇਕਾਗਰਤਾ ਅਤੇ ਪ੍ਰੇਮਾ ਭਗਤੀ ਕਾਰਣ ਹੀ ਇਹਨਾਂ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਰਬ ਸ੍ਰੇਸ਼ਟ ਤਾਕਤਾਂ ਸਮਾਂ ਬੀਤਣ ਨਾਲ ਆਪਣੇ ਆਪ ਹੀ ਉਪਜਦੀਆਂ ਰਹਿੰਦੀਆਂ ਹਨ ਅਤੇ ਉਹ ਇਹਨਾਂ ਤਾਕਤਾਂ ਤੋਂ ਬੇਖਬਰ ਸ਼ਾਂਤ ਚਿਤ ਆਪਣੀ ਭਗਤੀ ਅਤੇ ਚਿੰਤਨ ਵਿਚ ਲੀਨ ਰਹਿੰਦੇ ਹਨ।

**ਨਿਰਗੁਨੀਆਰੇ ਕਉ ਗੁਨ ਕੀਜੈ ਹਰਿ ਨਾਮੁ ਮੇਰਾ ਮਨੁ ਜਾਪੇ॥**
**ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ॥ ਪੰਨਾ-209॥**

ਕਈ ਵਾਰ ਆਮ ਮਨੁੱਖਾਂ ਵਿਚ ਵੀ ਛੇਵੀਂ ਇੰਦ੍ਰੀ ਹੁੰਦੀ ਹੈ। ਸੂਖਮ ਕਿਰਿਆ 'ਚ ਪੰਜ-ਸ਼ਬਦ, ਸਪਰਸ਼, ਰੂਪ, ਰਸ, ਗੰਧ ਗ੍ਰਹਿਣ ਕਰਨ ਵਾਲੇ ਅੰਗ ਹਨ ਅਤੇ ਵਿਦਵਾਨਾਂ ਨੇ ਇਹਨਾਂ ਤੋਂ ਇਲਾਵਾ ਵੀ ਛੇਵੀਂ ਇੰਦ੍ਰੀ ਬਾਰੇ ਦਸ ਪਾਈ ਹੈ। ਇਸ ਦਾ ਪ੍ਰਯੋਗ ਆਮ ਮਨੁੱਖ ਸਹਿਜ ਸੁਭਾ ਹੀ ਕਰ ਬੈਠਦਾ ਹੈ, ਜਿਸ ਨੂੰ ਅਸੀਂ ਵਿਵੇਕ ਬੁੱਧੀ ਵੀ ਆਖਦੇ ਹਾਂ, ਇਸ ਦੇ ਪ੍ਰਯੋਗ ਨਾਲ ਉਹ ਆਪਣੇ ਆਲੇ-ਦੁਆਲੇ 'ਚ ਕਰਾਮਾਤੀ ਅਖਵਾਉਂਦਾ ਹੈ। ਇਹ ਜਮਾਂਦਰੂ ਹੈ।

ਡਾ. ਕਿਰਪਾਲ ਸਿੰਘ ਜੀ ਨੇ ਦੋ ਤਰ੍ਹਾਂ ਦੀਆਂ ਕਰਾਮਾਤਾਂ ਦਾ ਜ਼ਿਕਰ ਕੀਤਾ ਹੈ।

1. ਆਤਮਿਕ ਕਰਾਮਾਤਾਂ : ਜਿਹਨਾਂ ਨਾਲ ਮਨੁੱਖ ਦਾ ਚਿੰਤਨ ਹੀ ਬਦਲ ਜਾਏ। ਆਤਮਾ ਨੂੰ ਬਲਵਾਨ ਅਤੇ ਉੱਚਾ ਕਰ ਜਾਏ ਕਿ ਹਰ ਕੰਮ ਕੀਤਾ ਕਰਾਮਾਤੀ ਨਜਰ ਆਉਣ ਲੱਗ ਪਵੇ। ਜਿਵੇਂ ਚਿੜੀਆਂ ਜਿਹੇ ਕਮਜ਼ੋਰਾਂ ਨੂੰ ਸ਼ਕਤੀਸ਼ਾਲੀ ਅਤੇ ਗਿਦੜਾਂ ਨੂੰ ਸ਼ੇਰ ਬਨਾਉਣਾ।'
2. ਪ੍ਰਾਕਿਰਤਕ ਕਰਾਮਾਤਾਂ : ਜੋ ਕੁਦਰਤ ਦੇ ਨਿਯਮਾਂ ਦੇ ਉਲਟ ਹੋਣ। ਜਿਵੇਂ ਕਿ ਹਵਾ ਵਿਚ ਉਡਣਾ, ਪਾਣੀ ਤੇ ਤੁਰਨਾ, ਮੁਰਦੇ ਨੂੰ ਜਿੰਦਾ ਕਰਨਾ ਆਦਿ।

ਜਿੱਥੇ ਤੱਕ ਕਰਾਮਾਤਾਂ ਦਾ ਸਵਾਲ ਹੈ ਇਸ ਬਾਰੇ ਡਾ. ਕਿਰਪਾਲ ਸਿੰਘ 'ਜਨਮ ਸਾਖੀ ਪਰੰਪਰਾ' ਅਬਲ ਫਜ਼ਲ ਰਚਿਤ 'ਅਕਬਰ ਨਾਮੇ' ਵਿਚ ਗੁਰ ਅਰਜਨ ਦੇਵ ਜੀ ਵੱਲੋਂ ਬਾਦਸ਼ਾਹ ਅਕਬਰ ਨੂੰ ਸੁਣਾਈ ਇੱਕ ਸਾਖੀ ਦਾ ਜ਼ਿਕਰ ਕਰਦੇ ਹਨ, ਜਿਸ

ਵਿਚ ਗੁਰੂ ਨਾਨਕ ਸਾਹਿਬ ਨੇ ਆਪਣੇ ਸਿੱਖਾਂ ਦੇ ਕਹਿਣ ਤੇ ਜੰਗਲ ਵਿਚ ਇੱਕ ਪਾਣੀ ਦਾ ਸੋਮਾ ਪ੍ਰਗਟ ਕੀਤਾ। ਗੁਰੂ ਨਾਨਕ ਸਾਹਿਬ ਸੰਬੰਧੀ ਰਵਾਇਤਾਂ ਅਜੇ ਲਿਖਤੀ ਰੂਪ 'ਚ ਨਹੀਂ ਆਈਆਂ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਬਾਅਦ ਇਹ ਲਿਖਤੀ ਰੂਪ ਵਿਚ ਆਈਆਂ ਅਤੇ ਸਿੱਖਾਂ 'ਚ ਪ੍ਰਚਲਿਤ ਹੋਈਆਂ।

ਛੇਵੇਂ ਪਾਤਸ਼ਾਹ ਹਰਗੋਬਿੰਦ ਸਾਹਿਬ ਦੇ ਸਾਹਿਬਜਾਦਾ ਬਾਬਾ ਅਟੱਲ ਜੀ ਅਤੇ ਬਾਬਾ ਗੁਰਦਿਤਾ ਜੀ ਦੇ ਰਾਹੀਂ ਸਹਿਜ ਸੁਭਾਅ ਕਰਾਮਾਤਾਂ ਹੋ ਗਈਆਂ, ਹਾਲਾਂਕਿ ਪਿਤਾ ਗੁਰੂ ਦੀ ਨਾਰਾਜਗੀ ਨੂੰ ਦੇਖਦੇ ਹੋਏ ਸਰੀਰ ਵੀ ਛੱਡਿਆ ਅਤੇ ਅਗਰ ਸਮੇਂ ਤੋਂ ਪਹਿਲਾਂ ਹੀ ਸਰੀਰ ਛੱਡਿਆ ਜਾਵੇ ਤਾਂ ਇਹ ਵੀ ਕਰਾਮਾਤ ਤੋਂ ਘੱਟ ਨਹੀਂ ਹੈ। ਮਹਾਂਕਵੀ ਨੇ ਬਾਬਾ ਰਾਮ ਰਾਇ ਦੀਆਂ 72 ਕਰਾਮਾਤਾਂ ਦਾ ਜ਼ਿਕਰ ਕੀਤਾ ਹੈ, ਭਾਵੇਂ ਇਹ ਕੁਝ ਜਿਆਦਾ ਹੀ ਵੱਧਾ ਚੜ੍ਹਾ ਕੇ ਲਿਖੀਆਂ ਗਈਆਂ ਹਨ, ਪਰ ਦਰਬਾਰ ਰਾਮ ਰਾਇ 4-5 ਕਰਾਮਾਤਾਂ ਦਾ ਜ਼ਿਕਰ ਜਰੂਰ ਕਰਦਾ।

ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ "ਮਹਾਂਕਵੀ ਰੂਹਾਨੀਅਤ ਦਾ ਇਤਿਹਾਸ ਲਿਖ ਰਹੇ ਹਨ, ਜਿਹਨਾਂ ਦੇ ਅੰਦਰ ਦੀ ਸ਼ਕਤੀ ਹਉ 'ਤੇ ਖੁਦੀ ਦੇ ਨੁਕਤੇ ਤੋਂ ਪ੍ਰੇਰਿਤ ਨਹੀਂ ਹੁੰਦੀ। ਕਵੀ ਜੀ ਨੂੰ ਆਪ ਭੀ ਅੰਦਰਲਾ ਤਜ਼ਰਬਾ ਹਾਸਲ ਹੈ। ਆਮ ਤਜਰਬੇ ਦ੍ਰਿਸ਼ਟਮਾਨ 'ਚ ਹੁੰਦੇ ਹਨ, ਇਹ ਦ੍ਰਿਸ਼ਟਾਪਦ ਵਿਚ ਤਜਰਬੇ (Subjective Experiences) ਹਨ। ਅਗਰ 'ਸ੍ਰੀ ਗੁਰ ਗ੍ਰੰਥ ਸਾਹਿਬ 'ਚ ਦਰਜ ਕਰਾਮਾਤਾ ਦੀ ਗੱਲ ਕਰੀਏ ਤਾਂ ਬਹੁਤ ਸਾਰੇ ਉਦਾਹਰਣ ਹਨ, ਡਾ. ਮਨਮੋਹਨ ਸਹਿਗਲ 'ਗੁਰੂ ਗ੍ਰੰਥ ਸਾਹਿਬ ਇੱਕ ਸੱਭਿਆਚਾਰਕ ਵਿਸ਼ਲੇਸ਼ਣ' 'ਚ ਇੱਕ ਸ਼ਬਦ ਦਾ ਉਦਾਹਰਣ ਦਿੰਦੇ ਹਨ। ਇਹ ਬ੍ਰਹਮਗਿਆਨ ਅਤੇ ਭਗਤੀ 'ਚ ਗੜੂੰਦ ਜੀਵ ਨੂੰ ਸਹਿਜ ਹੀ ਮਿਲ ਜਾਂਦੀਆਂ ਹਨ।

**ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ॥**
**ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ॥...ਪੰਨਾ, ੯੯੫॥**

ਇਹ ਆਤਮਿਕ ਬਲ ਕੋਈ ਵੱਡੀ ਗੱਲ ਨਹੀਂ ਹੈ। ਸਭ ਗੁਰੂਆਂ, ਭਗਤਾਂ, ਪੀਰਾਂ-ਫ਼ਕੀਰਾਂ 'ਚ ਸਹਿਜ ਹੀ ਇਹ ਉਪਜਦੀ ਹੈ ਅਤੇ ਉਹ ਆਮ ਮਨੁੱਖ ਨੂੰ ਸਿਖਿਆ ਦੇਣ ਲਈ ਇਸ ਦਾ ਪ੍ਰਯੋਗ ਕੀਤਾ ਕਰਦੇ ਹਨ।

ਇਸ ਤਰ੍ਹਾਂ ਇਹ ਮਹਾਨ ਸਿਧ ਯੋਗੀ, ਮਹਾਂਪੁਰਸ਼, ਮਹਾਂ ਗਿਆਨੀ ਸ੍ਰੀ ਚੰਦ ਜੀ ਜੋਗ ਰਸ ਵਿਚ ਰਤੇ ਹੋਏ ਇਸ ਧਰਤੀ 'ਤੇ ਆਪਣੀ ਅਲੌਕਿਕ ਆਤਮਿਕ ਸ਼ਕਤੀ ਦੁਆਰਾ ਜਗਤ ਲੋਕਾਈ ਤੇ ਪਰਉਪਕਾਰ ਕਰਦੇ ਰਹੇ। **'ਸਦਾ ਜੋਗ ਰਸ ਭੋਗਨਿ ਕਰਿਤੇ। ਜਗਤ ਬਾਸ਼ਨਤ ਨਹਿ ਮਨ ਬਰਤੇ"** ਅਤੇ ਧੰਨ ਗੁਰੂ ਨਾਨਕ ਸਾਹਿਬ ਦੇ ਸਿੱਖੀ ਸਿਧਾਂਤਾਂ ਦਾ ਪ੍ਰਚਾਰ ਦੇਸ਼-ਪ੍ਰਦੇਸ਼, ਕਾਬਲ, ਕੰਧਾਰ, ਗਜ਼ਨੀ, ਬਲੋਚਿਸਤਾਨ ਅਤੇ ਸਿੰਧ ਵਿਚ ਉਦਾਸੀ ਸਾਧੂ ਪ੍ਰਚਾਰ ਕਰਦੇ ਰਹੇ। ਸਿੰਧੀ ਸਮੁਦਾਇ ਦੇ ਲੋਗ ਗੁਰੂ ਸਾਹਿਬ ਦੇ ਅਜ ਤੱਕ ਪੈਰੋਕਾਰ ਹਨ। ਇਸ ਤਰ੍ਹਾਂ ਬਾਬਾ ਜੀ ਸਮੇਂ-ਸਮੇਂ ਗੁਰੂ ਸਾਹਿਬਾਨ ਨੂੰ ਵੀ ਮਿਲਦੇ ਰਹੇ। ਬਾਬਾ ਸ੍ਰੀ ਚੰਦ ਜੀ ਨੇ ਬ੍ਰਹਮਚਰ ਦਾ ਪਾਲਣ ਕਰਦੇ ਹੋਏ ਸ਼ਾਦੀ

ਨਾ ਕੀਤੀ। ਗੁਰੂ ਨਾਨਕ ਸਾਹਿਬ ਦਾ ਬੇਦੀ ਵੰਸ਼ ਬਾਬਾ ਲਖਮੀ ਦਾਸ ਜੀ ਤੋਂ ਚਲਿਆ।

"ਬੰਸਾਵਲੀ ਨਾਮਾ" ਵਿਚ ਬ੍ਰਿਤਾਂਤ ਹੈ ਕਿ ਗੁਰੂ ਸਾਹਿਬ ਦਾ ਅੰਗੀਠਾ ਸੰਭਾਲਣ ਤੋਂ ਬਾਅਦ ਸਭ ਪਰਿਵਾਰ ਜੁੜ ਬੈਠਾ ਅਤੇ ਵਿਚਾਰ ਕੀਤੀ ਇਹ ਗੋਦੜਾ ਜੋ ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਨੂੰ ਬਖਸਿਆ ਹੈ ਸਭ ਇਸ ਦੀ ਵਡਿਆਈ ਹੈ ਇਹ ਤਾਂ ਸਾਡੇ ਕੋਲ ਹੋਣਾ ਚਾਹੀਦਾ ਹੈ, ਤਦ ਬਾਬਾ ਸ੍ਰੀ ਚੰਦ ਜੀ ਨੇ ਇਸ ਦਾ ਨਿਸਤਾਰਾ ਇਉਂ ਕੀਤਾ—

'ਪਿਤਾ ਤੋ ਦੇਇ ਇਸੀ ਕੋ ਗਇਆ।
ਜਬਾਬੁ ਸੁਆਲ ਅਸਾਂ ਜੀਵਤੇ ਹੀ ਕਰ ਲਇਆ।
ਘੋੜਾ ਬਾਜੁ ਅਸਾਂ ਨੂੰ ਕਹਿ ਦੀਨਾ। ਉਪਰ ਕਾ ਗੋਦੜਾ ਸੋ ਅੰਗਦ ਲੀਨਾ॥42॥
ਗੋਦੜੇ ਬੀਚ ਧਰੀ ਗੁਰਆਈ।
ਅਸਾਡੇ ਹੁੰਦਿਆ ਏਹੁ ਕਉਣ ਹੈ ਜੋ ਬਹੈ ਮੰਜੀ ਪਾਈ ?
ਗੋਦੜਾ ਇਸ ਪਾਸੋਂ ਮੋੜਿ ਲਈਐ। 'ਸੇਵਕ ਹੋਇ ਰਹੁ' ਇਸ ਨੂੰ ਕਹੀਐ॥43॥
'ਸ੍ਰੀ ਚੰਦ ਸਾਹਿਬ' ਕਹਿਆ—"ਅੰਗਦਾ! ਗੋਦੜਾ ਉਤਾਰ।"
'ਲਹਿਣੇ' ਲਾਹਿ ਧਰਿਆ ਸਭਾ ਮਝਾਰਿ।
ਧਰਮ ਚੰਦੁ ਕੋ ਕਹਿਆ—"ਤੁਮ ਲੇਹ ਉਠਾਈ।"
'ਧਰਮ ਚੰਦ' ਤੇ ਨ ਉਠਾਇਆ ਜਾਈ॥144॥
'ਲਖਮੀ ਦਾਸ ਜੀ ਜਾਇ ਹੱਥ ਲਾਇਆ।
ਤਿਨ ਤੇ ਬੀ ਨ ਗੋਦੜਾ ਗਿਆ ਉਠਾਇਆ।
ਉਠਾਇ ਰਹਿਆ ਸਾਰਾ ਪਰਿਵਾਰ। ਗੋਦੜਾ ਹੂਆ ਹਾਥੀ ਦਾ ਭਾਰ॥145॥
ਬੈਠਿ ਸਭਨਾ ਮਿਲਿ ਕਰੀ ਸਲਾਹਿ—ਸਭ ਬਰਕਤਿ ਹੈ ਇਸ ਗੋਦੜੇ ਮਾਹਿ।
ਪਰ ਦੀਆ ਹੈ ਆਪ ਸਚੇ ਪਾਤਸ਼ਾਹਿ।
ਉਸ ਕਾ ਕੀਆ ਅਸਾਂ ਲੀਆ ਹੈ ਲਾਹਿ'॥146॥
ਇਸ ਕੋ ਕਹੇ— "ਤੂੰ ਲੇਹ ਉਠਾਈ।"
ਜੇ ਇਸ ਉਠਾਇਆ, ਤਾਂ ਇਸ ਹੀ ਦੇਹ ਪਹਿਰਾਈ।
'ਸ੍ਰੀ ਚੰਦ ਸਾਹਿਬ' ਕਹਿਆ— "ਅੰਗਦਾ, ਲੇਹ ਉਠਾਇ।"
ਕਰ ਪ੍ਰਣਾਮ, ਪ੍ਰਦਛਨਾ, 'ਅੰਗਦ ਜੀ' ਕੀਨੀ ਜਾਇ।
ਮਸਤਕੁ ਟੇਕਿ ਉਠਾਇ ਸੋ ਲੀਨਾ।
ਤਬ ਰਲ ਕੇ ਟਿੱਕਾ ਸਭਨਾ ਤਿਸ ਕੋਂ ਦੀਨਾ॥147॥
'ਅੰਗਦ' ਕਹਿਆ—ਮੈਂ ਹਾਂ ਸੇਵਕ ਤੁਮਾਰਾ ਦਾਸੁ।
ਜੀਉ ਜਾਨ ਮਾਲ ਤੁਮਾਰਾ, ਤੁਮਾਰਾ ਸਾਸੁ।"

"ਬੰਸਾਵਲੀ ਨਾਮਾ" ਕ੍ਰਿਤ ਕੇਸਰ ਸਿੰਘ ਛਿਬਰ, 1769-1770 ਵਿਚ ਲਿਖੀ ਗਈ, ਪਰ ਅਣਗੋਲੀ ਹੀ ਰਹੀ, ਅਤੇ ਇਹ ਮਹਾਂਕਵੀ ਦੀ ਮਹਾਨ ਰਚਨਾ ਦਾ

ਆਧਾਰ ਨਾ ਬਣ ਸਕੀ, ਉਂਜ ਵੀ ਸਤਲੁਜ ਪਾਰ ਦੀਆਂ ਰਿਆਸਤਾਂ ਨੂੰ ਕੌਮ ਦੇ ਸਹੀ ਹਾਲਾਤ ਨਹੀਂ ਸਨ ਮਿਲਦੇ। ਇਹ ਸਰਵ ਵਿਦਿਤ ਹੈ ਕਿ ਪੰਜਾ ਸਾਹਿਬ ਦੇ ਗੁਰਦੁਵਾਰੇ ਦੀ ਸੇਵਾ ਸ੍. ਹਰੀ ਸਿੰਘ 'ਨਲਵੇ' ਦੇ ਹੱਥੋਂ ਹੋਈ, ਜਦ ਮਹਾਰਾਜਾ ਰਣਜੀਤ ਸਿੰਘ ਨੇ 1813 ਵਿਚ ਅਟਕ ਦੇ ਕਿਲੇ 'ਤੇ ਕਬਜਾ ਕੀਤਾ। ਡਾ. ਕਿਰਪਾਲ ਸਿੰਘ ਜੀ ਦੱਸਦੇ ਹਨ– "ਭਾਈ ਸੰਤੋਖ ਸਿੰਘ ਨੇ ਆਪਣੀ ਰਚਨਾ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਨੂੰ 1823 ਈ. ਵਿਚ ਜਮਨਾ ਦੇ ਕੰਢੇ ਰਿਆਸਤ 'ਬੂੜੀਆ' 'ਚ ਸਮਾਪਤ ਕੀਤਾ। ਮਹਾਂਕਵੀ ਨੂੰ ਜੇਕਰ ਉਸ ਵੇਲੇ ਹਰੀ ਸਿੰਘ ਨਲੂਏ ਦੁਆਰਾ ਬਣਾਏ ਗਏ ਗੁਰਦੁਆਰੇ ਦਾ ਪਤਾ ਹੁੰਦਾ ਤਾਂ ਉਹ ਇਸ ਸਾਖੀ ਵਿਚ ਜ਼ਰੂਰ ਇਸ ਦਾ ਜਿਕਰ ਕਰਦਾ। ਉਹਨਾਂ ਸਮਿਆਂ ਵਿਚ ਪ੍ਰਚਾਰ ਅਤੇ ਪ੍ਰਸਾਰ ਦੇ ਸਾਧਨ ਮੌਜੂਦ ਨਹੀਂ ਸਨ, ਇਸ ਲਈ ਜਮਨਾ ਦੇ ਕੰਢੇ 'ਤੇ ਬੈਠੇ ਹੋਏ ਇਕ ਲਿਖਾਰੀ ਨੂੰ, ਸਿੰਧ ਦਰਿਆ ਦੇ ਕੰਢੇ 'ਤੇ ਪੂਰਬੀ ਇਲਾਕੇ ਵਿਚ ਹੋਈਆਂ ਘਟਨਾਵਾਂ ਬਾਰੇ ਪਤਾ ਨਾ ਲੱਗਣਾ ਕੋਈ ਅਸਚਰਜ ਨਹੀਂ।"

(ਪ੍ਰਸਤਾਵਨਾ, ਸਫਾ 25 ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤਰਾਰਧ)

ਇਹ ਉੱਪਰਲੀਆਂ ਤੁਕਾਂ ਦੇਣ ਦਾ ਮੰਤਵ ਇਹ ਹੈ ਕਿ ਸਾਡੇ ਲਿਖਾਰੀਆਂ ਨੇ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਬਾਬਾ ਸ੍ਰੀ ਚੰਦ ਜੀ ਨੇ ਸਮੇਂ-ਸਮੇਂ ਸਿਰ ਸ੍ਰੀ ਨਾਨਕ ਦੀ ਅਰਸ਼ੀ ਗਦੀ ਲਈ ਆਪਣੀ ਦਾਵੇਦਾਰੀ ਪੇਸ਼ ਕੀਤੀ, ਪਰ ਬੰਸਾਵਲੀ ਨਾਮਾ ਦੀ ਗਵਾਹੀ ਸਾਬਤ ਕਰਦੀ ਹੈ ਕਿ ਬਾਬਾ ਜੀ ਆਪਣੇ ਗੁਰੂ ਪਿਤਾ ਦੀ ਅਰਸ਼ੀ ਗਦੀ ਦੇ ਅਸਲੀ ਵਾਰਿਸ ਦਾ ਸੰਪੂਰਨ ਸਤਿਕਾਰ ਕਰਦੇ ਸਨ।

ਮਹਾਂਕਵੀ ਨੇ ਗੁਰੂ ਨਾਨਕ ਸਾਹਿਬ ਦੇ ਪ੍ਰਲੋਕ ਗਮਨ ਬਾਰੇ ਬਹੁਤ ਹੀ ਮਿਥਿਹਾਸਕ ਅਤੇ ਤਿਲਸਮੀ ਗੱਲਾ ਲਿਖੀਆਂ ਹਨ। ਗੁਰੂ ਸਾਹਿਬ ਦੇ ਪ੍ਰਲੋਕ ਗਮਨ ਬਾਅਦ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਸਾਹਿਬ ਦੀ ਸਮਾਧੀ ਦਾ ਨਿਰਮਾਣ ਕਰਵਾਇਆ, ਪਰ ਰਾਵੀ ਦਰਿਆ ਦਾ ਪਾਣੀ ਕਰਤਾਰਪੁਰ ਨਗਰ 'ਤੇ ਇਸ ਨੂੰ ਆਪਣੇ ਨਾਲ ਰੋੜ੍ਹ ਕੇ ਲੈ ਗਿਆ। ਬਾਅਦ ਵਿਚ ਬਾਬਾ ਸ੍ਰੀ ਚੰਦ ਜੀ ਨੇ ਮੌਜੂਦਾ ਸਥਾਨ 'ਤੇ ਗੁਰੂ ਸਾਹਿਬ ਦਾ ਅਸਥਾਨ ਸਥਾਪਤ ਕੀਤਾ ਜੋ ਕਿ ਹੁਣ ਪਾਕਿਸਤਾਨ ਵਿਚ ਹੈ। ਭਾਈ ਗੁਰਦਾਸ ਜੀ ਵੀ ਲਿਖਦੇ ਹਨ–"**ਬਾਲ ਜਤੀ ਹੈ ਸ੍ਰੀ ਚੰਦ ਬਾਬਾਣਾ ਦੇਹੁਰਾ ਬਣਾਇਆ**"॥ ਕੁਝ ਸਮੇਂ ਬਾਅਦ ਰਾਵੀ ਦੇ ਇਸ ਪਾਸੇ ਇਕ ਨਵਾਂ ਸ਼ਹਿਰ 'ਡੇਰਾ ਬਾਬਾ ਨਾਨਕ' ਬਾਬਾ ਧਰਮ ਚੰਦ ਨੇ ਆਬਾਦ ਕੀਤਾ।

ਬਾਬਾ ਲਖਮੀ ਦਾਸ ਜੀ ਦੇ ਪ੍ਰਲੋਕ ਗਮਨ ਉਪਰੰਤ, ਬਾਬਾ ਸ੍ਰੀ ਚੰਦ ਜੀ ਆਪਣੇ ਭਤੀਜੇ ਨੂੰ ਲੈ ਕੇ ਬਾਰਠ ਆ ਗਏ, ਇੱਥੇ ਗੁਰੂ ਨਾਨਕ ਸਾਹਿਬ ਦੇ ਮਾਮਾ ਜੀ ਨਿਵਾਸ ਰੱਖਦੇ ਸਨ, ਬਾਲਕ ਧਰਮ ਚੰਦ (ਜਨਮ-1604 ਸੰਮਤ) ਦਾ ਪਾਲਣ-ਪੋਸ਼ਣ ਵੀ ਇੱਥੇ ਹੀ ਹੋਇਆ। ਗੁਰੂ ਨਾਨਕ ਸਾਹਿਬ ਦੇ ਅੰਗੀਠੇ ਦਾ ਨਿਰਮਾਣ ਕਰਵਾਇਆ ਇੱਥੇ ਹੀ ਆਪ ਜੀ ਨੇ ਆਪਣਾ ਨਿਵਾਸ ਰੱਖਿਆ ਤੇ ਚਾਰ ਸਾਲ ਦੀ ਰਿਹਾਇਸ਼ ਤੋਂ ਬਾਅਦ ਬਾਬਾ ਜੀ ਪਿਤਾ ਗੁਰੂ ਸਾਹਿਬ ਦੀ ਸਿਖਿਆਵਾਂ ਦਾ ਪ੍ਰਚਾਰ

'ਤੇ ਪ੍ਰਸਾਰ ਕਰਨ ਲਈ ਤੁਰ ਪਏ। ਪਾਕਿਸਤਾਨ ਵਿਚ ਕੁਝ ਕੁ ਗੁਰਦੁਆਰਿਆਂ ਦਾ ਪ੍ਰਬੰਧ ਅਜੇ ਵੀ ਉਦਾਸੀ ਸਾਧੂ ਕਰਦੇ ਹਨ।[1] ਗੁਰਦੁਆਰਾ ਪਹਿਲੀ ਪਾਤਸ਼ਾਹੀ, ਸ਼ਿਕਾਰਪੁਰ (ਸਿੰਧ ਪ੍ਰਾਂਤ-ਜਿਲਾ ਸੱਖਰ), ਗੁਰਦੁਆਰਾ ਪਹਿਲੀ ਪਾਤਸ਼ਾਹੀ, ਜਿੰਦਪੀਰ-ਸੱਖਰ। (ਬਾਬਾ ਸ੍ਰੀ ਚੰਦ ਜੀ ਅਤੇ ਉਦਾਸੀ ਸੰਪਰਦਾਇ) ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ, ਕਲਿਫਟਨ[2] ਦਾ ਇਤਿਹਾਸ ਬਹੁਤ ਮਨੋਰੰਜਕ ਹੈ, ਇਸ ਦੀ ਦੇਖ-ਰੇਖ ਸਿੰਧੀ ਕਰਦੇ ਹਨ।

ਤੀਸਰੇ ਪਾਤਸ਼ਾਹ ਬਾਬਾ ਜੀ ਨੂੰ ਨਹੀਂ ਮਿਲੇ ਪਰ ਗੁਰਆਈ ਤੋਂ ਪਹਿਲਾਂ ਦੂਸਰੇ ਪਾਤਸ਼ਾਹ ਦੀ ਸੇਵਾ ਦੌਰਾਨ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਵਿਚ ਲਿਖਦੇ ਹਨ ਕਿ ਗੁਰੂ ਅੰਗਦ ਦੇਵ ਜੀ ਦੇ ਸਰੀਰ ਤੇ ਚਿੱਟੇ ਦਾਗ ਸਨ—

ਸੰਮਤ ਸੋਲਾਂ ਸੈ ਇਕ ਸੀ ਲਗਾ। ਗੁਰੂ ਜੀ ਆਇ ਚਰਨੀ ਲੱਗਾ।
ਸਰੀਰ ਸਾਹਿਬ ਦੇ ਉੱਪਰ ਦੇਖੇ ਬੱਗੇ ਦਾਗ। ਚਾਹੇ ਦੂਰ ਕਰਨ ਦਾ ਇਲਾਜ॥੮੧॥

ਇਸ ਬਾਰੇ ਉਹਨਾਂ ਨੇ ਕਈ ਹਕੀਮਾਂ ਅਤੇ ਵੈਦਾਂ ਨਾਲ ਸਲਾਹ ਮਸ਼ਵਰਾ ਕੀਤਾ—ਦੱਸਦੇ ਹਨ ਕਿ ਵਟਾਲੇ (ਬਟਾਲਾ) ਤੋਂ ਵੀ ਇੱਕ ਹਕੀਮ ਤੋਂ ਸਲਾਹ ਲਈ ਗਈ। ਬਹੁਤ ਉਪਚਾਰ ਤੋਂ ਬਾਅਦ ਭੀ ਕੋਈ ਫਰਕ ਨਹੀਂ ਸੀ ਪੈ ਰਿਹਾ। ਆਖਿਰ ਅਮਰਦਾਸ ਜੀ (ਗੁਰੂ) ਨੇ ਸੋਚਿਆ ਕਿ ਬਾਬਾ ਸ੍ਰੀ ਚੰਦ ਜੀ ਨੂੰ ਮਿਲਿਆ ਜਾਵੇ—

ਅਮਰਦਾਸ ਜੀ ਕੀਤਾ ਇਹ ਕਾਮ। ਕਹਿਅਨ "ਜੀ ਚਲੀਏ ਸਤਿਗੁਰਾਂ ਦੇ ਧਾਮ॥"
ਚਲਿ ਸ਼੍ਰੀ ਚੰਦ ਸਾਹਿਬ ਜੀ ਦਾ ਦਰਸ਼ਨ ਕਰੀਏ।

---

1. ਸ੍ਰੀ ਸੁਰਿੰਦਰ ਕੋਛੜ ਜਿਹਨਾਂ ਦੇ ਲੇਖ ਅਜਕਲ੍ਹ ਪਾਕਿਸਤਾਨ ਦੇ ਗੁਰਦਵਾਰਿਆਂ ਦੀ ਸਾਂਭ-ਸੰਭਾਲ ਅਤੇ ਉਹਨਾਂ ਦੀ ਅਜੋਕੀ ਦੁਰਦਸ਼ਾ ਬਾਰੇ 'ਅਜੀਤ-ਪੰਜਾਬੀ' 'ਚ ਪ੍ਰਕਾਸ਼ਿਤ ਹੁੰਦੇ ਹਨ। ਉਹਨਾਂ ਨਾਲ 18 ਅਗਸਤ, 2013 ਨੂੰ ਗੱਲਬਾਤ ਕਰਨ ਤੇ ਉਹਨਾਂ ਦੱਸਿਆ ਕਿ ਹੁਣ ਪਾਕਿਸਤਾਨ 'ਚ ਕੋਈ ਵੀ ਗੁਰਦਵਾਰਾ ਉਦਾਸੀ ਸਾਧੂਆਂ ਦੀ ਦੇਖ-ਰੇਖ ਹੇਠ ਨਹੀਂ ਹੈ। ਕੁਝ ਬਹੁ ਇਤਿਹਾਸਕ ਗੁਰਦਵਾਰਿਆਂ ਨੂੰ ਛੱਡ ਕੇ ਬਾਕੀ ਸਭ ਖਸਤਾ ਹਾਲ ਹਨ ਅਤੇ ਸਥਾਨਕ ਲੋਕਾਂ ਨੇ ਕਬਜੇ ਕਰ ਰੱਖੇ ਹਨ।

2 ਇਹ ਗੁਰਦੁਆਰਾ ਕਲਿਫਟਨ ਸੈਰਗਾਹ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ, ਪਹਿਲਾ ਇਸ ਥਾਂ ਸਮੁੰਦਰ ਦੀ ਦੇਵੀ ਦਾ ਮੰਦਰ ਸੀ, ਮੂਰਤੀ ਕੋਈ ਨਹੀਂ ਸੀ, ਇਥੇ ਸਿਰਫ ਇਕ ਦੀਵਾ ਹੀ ਹੁੰਦਾ ਸੀ, ਜਿਸ ਦੀ ਪੂਜਾ ਹਿੰਦੂ ਕਰਦੇ ਸਨ। ਸਿੰਧ ਦੇ ਹਾਕਮ 'ਤਾਲਪੁਰ' ਵੱਲੋਂ ਸਾਢੇ ਸੱਤ ਸੇਰ ਤੇਲ ਹਰ ਮਹੀਨੇ ਦੀਵੇ ਵਾਸਤੇ ਦਿੱਤਾ ਜਾਂਦਾ ਸੀ। ਇਤਿਹਾਸਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੀਵੇ ਤੋਂ ਅੱਗੇ ਗੁਫਾ ਅੰਦਰ ਬਹਿ ਕੇ 'ਅਕਾਲ ਪੁਰਖ ਦੀ ਅਰਾਧਨਾ ਕੀਤੀ ਸੀ। ਗੁਰੂ ਜੀ ਦੀ ਆਮਦ ਦੀ ਯਾਦ ਅਤੇ ਨਿਸ਼ਾਨੀ ਦੇ ਤੌਰ 'ਤੇ ਉਹ ਦੀਵਾ ਅੱਜ ਵੀ ਜਗ ਰਿਹਾ ਹੈ, ਇਸ ਨੂੰ 'ਗੁਰੂ ਜੋਤੀ' ਆਖਿਆ ਜਾਂਦਾ ਹੈ। ਇਸ ਸਥਾਨ ਦਾ ਪ੍ਰਬੰਧ ਨਾਨਕ ਪੰਥੀ (ਸਿੰਧੀ) ਕਰਦੇ ਹਨ।

ਸੀਸ ਚਰਨਾਂ ਪਰ ਰਖ ਕੁਛ ਭੇਟਾ ਧਰੀਏ॥੯੫॥

ਇਕ ਸੋ ਬੀਸ ਰੁਖਸੇ ਲੀਨੇ ਅਰਦਾਸ।

ਚਲਿ ਆਏ ਸਾਹਿਬ ਸ੍ਰੀ ਚੰਦ ਜੀ ਦੇ ਚਰਨਾਂ ਪਾਸ।

ਤ੍ਰੈ ਦਿਨ ਗੁਜਰੇ ਤਬ ਵਿਦਿਆ ਲੀਨੀ॥15॥

ਤਬ ਅਮਰਦਾਸ ਜੀ ਦਾਗ ਦੂਰ ਕਰਨ ਨੂੰ ਇਹ ਬਿਨਤੀ ਕੀਨੀ॥੯੫॥

ਕਹਿਆ—"ਜੀ ਸਸਿ ਮੈਂ ਅਗਨਿ ਦ੍ਰਿਸਟਿ ਨਹੀਂ ਆਵੈ। ਜੋ ਕੋਈ ਕਹੈ ਤਾਂ ਆਪ ਲਜਾਵੈ।

ਤੁਮ ਹੋ ਸਸ ਅੰਮਿਰਤ ਭਰਪੂਰ। ਰਹੇ ਨ ਤਮ ਸ੍ਰਮ ਪ੍ਰਗਟੇ ਜਬ ਸੂਰ"॥16॥

ਬਾਬਾ ਸ੍ਰੀ ਚੰਦ ਜੀ ਨੇ ਫ਼ਰਮਾਇਆ ਬਚਨ ਕੀਤਾ ਸਾਹਿਬ ਸ੍ਰੀ ਚੰਦ।

ਅਮਕੇ ਛਪੜ ਕਰੇ ਮਜਨ ਹੋਇ ਅਨੰਦ।

ਏਕ ਮਾਸ ਤਹਾਂ ਮਜਨੁ ਕਰੀ। ਰਹੇ ਨਿਸ਼ਾਨੀ ਸਭ ਪਰਹਰੀਐ॥18॥

ਅਮਰਦਾਸ ਜੀ (ਗੁਰੂ) ਉਥੋਂ ਵਾਪਸ ਆ ਕਰਕੇ ਉਸ ਸਥਾਨ ਤੇ ਗਏ ਅਤੇ ਇੱਕ ਮਹੀਨਾ ਗੁਰੂ ਅੰਗਦ ਦੇਵ ਨੇ ਉੱਥੇ ਇਸ਼ਨਾਨ ਕੀਤਾ ਅਤੇ ਸਭ ਦਾਗ ਦੂਰ ਹੋ ਗਏ ਅਤੇ ਉਸ ਅਸਥਾਨ ਦਾ ਨਾਉਂ ਹੁਣ 'ਤਰਨਤਾਰਨ' ਹੈ।

ਤਹਾਂ ਤੇ ਆਵਤ ਹੀ ਤਹਾਂ ਗਏ। ਮਾਸ ਏਕ ਤਹਿਮਜਨ ਕਰਤੇ ਭਏ।

ਰਹੀ ਨਿਸਾਨੀ ਗਏ ਸਭ ਦਾਗ।

ਅਬ ਨਾਓਂ ਤਾਕਾ ਹੈ ਤਰਨਤਾਰਨ ਦੁਖ ਜਾਇ ਤਿਆਗ॥99॥

ਇਹ ਆਸ਼ੀਰਵਾਦ ਧੰਨ ਧੰਨ ਗੁਰੂ ਨਾਨਕ ਸਾਹਿਬ ਦੇ ਸਪੁੱਤਰ ਦੀ ਉਜਲ ਅਤੇ ਬੇਦਾਗ ਕੀਰਤੀ ਅਤੇ ਉਹਨਾਂ ਦੇ ਅਧਿਆਤਮਕ ਉੱਚਤਾ ਅਤੇ ਸੁੱਚਤਾ ਨੂੰ ਦਰਸਾਉਂਦੀ ਸਾਖੀ ਹੈ ਜਿਸ ਅਨੁਸਾਰ ਗੁਰੂ ਨਾਨਕ ਜੀ ਦੀ ਗਦੀ ਦੇ ਵਾਰਸਾਂ ਨੇ ਗੁਰੂ ਘਰ ਨੂੰ ਸੰਪੂਰਣ ਮਾਣ ਅਤੇ ਸਤਿਕਾਰ ਦਿੱਤਾ। 'ਬੰਸਾਵਲੀ ਨਾਮਾ' ਦਾ ਲੇਖਕ 'ਭਾਈ ਕੇਸਰ ਸਿੰਘ' 'ਛਿਬਰ' ਅਗੇ ਲਿਖਦਾ ਹੈ ਕਿ ਤੇਈ ਬਰਸ ਦੇ ਧਰਮ ਚੰਦ ਦੇ ਘਰ ਮਿਹਰ ਚੰਦਰ ਜੀ ਜਨਮੇ, ਤਦ ਗੁਰੂ ਅੰਗਦ ਦੇਵ ਜੀ ਨੇ ਸਗਨ ਅਮਰਦਾਸ ਜੀ (ਗੁਰੂ) ਹੱਥ ਭੇਜਿਆ।

ਗੁਰੂ ਅੰਗਦ ਸਾਹਿਬ ਜੀ ਨਿਉਂਤਾ ਪਠਾਇਆ। ਰੂਪਯੇ ਇਕਵੰਜਾ ਗੁਰੂ ਅਮਰਦਾਸ ਲੈ ਆਇਆ।

ਖੁਸ਼ੀ ਕੀਤੀ ਸਾਹਿਬ ਸ੍ਰੀ ਚੰਦ ਅਰੁ ਲਖਮੀ ਦਾਸਿ।

ਤੂ ਭਲਾ ਮਨੁੱਖ ਹੈ ਭਾਈ! ਗੁਰੂ ਅੰਗਦ ਪਾਸਿ॥120॥

ਇਹ ਰਚਨਾ 1769 ਦੀ ਹੈ ਅਤੇ ਇਸ ਵਿਚ ਗੁਰੂ ਸਾਹਿਬਾਨ ਦੀ ਜੀਵਨ ਪ੍ਰਣਾਲੀ ਦਾ ਬਹੁਤ ਯਥਾਰਥਿਕ ਅਤੇ ਕਾਵਿ-ਆਤਮਿਕ ਢੰਗ ਨਾਲ ਚਿਤਰਣ ਕੀਤਾ ਹੈ ਅਤੇ ਇਸ ਵਿਚ ਗੁਰੂ ਸਾਹਿਬ ਦੇ ਪਰਿਵਾਰ ਦੇ ਨਾਲ ਭੀ ਜਾਣ-ਪਹਿਚਾਣ ਕਰਵਾਈ ਗਈ ਹੈ। ਬਾਬਾ ਸ੍ਰੀ ਚੰਦ ਜੀ ਦੀ ਮਹਾਨ ਸ਼ਖਸੀਅਤ ਬਾਰੇ ਕਾਫੀ ਜਾਣਕਾਰੀ ਮਿਲਦੀ ਹੈ ਪਰ ਉਦਾਸੀ ਸ੍ਰੋਤ ਦੱਸਦੇ ਹਨ ਕਿ ਗੁਰੂ ਅਮਰ ਦਾਸ ਜੀ

ਬਾਬਾ ਜੀ ਨੂੰ ਬਾਰਠ ਵਿਖੇ ਹਰਿਦੁਆਰ ਫੇਰੀ ਦੌਰਾਨ ਆਪਣੇ ਪੁੱਤਰ ਮੋਹਨ ਦੇ ਨਾਲ ਮਿਲੇ। ਇੱਥੇ ਇਹ ਵਰਨਣ ਯੋਗ ਹੈ ਕਿ ਗੁਰੂ ਅਮਰ ਦਾਸ ਜੀ ਨੇ 22 ਸਾਲ ਅਤੇ ਸਤ ਮਹੀਨੇ ਗੁਰੂ ਗਦੀ ਸੰਭਾਲੀ 'ਤੇ ਇਸ ਦੌਰਾਨ ਸਿੱਖੀ ਦਾ ਪ੍ਰਚਾਰ ਅਤੇ ਪ੍ਰਸਾਰ ਹੋਇਆ। ਸਿੱਖ ਇਤਿਹਾਸਕਾਰ ਇੱਕ ਮਤ ਹਨ ਕਿ ਤੀਜੇ ਗੁਰੂ ਸਾਹਿਬ ਜੀ ਨੇ ਬਾਬਾ ਜੀ ਸ੍ਰੀ ਚੰਦ ਦੇ ਅਰੰਭੇ ਉਦਾਸੀ ਮਤ ਨੂੰ ਸਿਖੀ ਤੋਂ ਵੱਖ ਕਰ ਦਿੱਤਾ ਜੋ ਕਿ ਉਪਰਲੀ ਗਵਾਹੀਆਂ ਦੀ ਰੋਸ਼ਨੀ ਵਿਚ ਅਲੋਪ ਹੋ ਜਾਂਦੀਆਂ ਹਨ।

ਚੌਥੇ ਗੁਰੂ ਸਾਹਿਬ ਦੀ, ਬਾਬਾ ਜੀ ਨਾਲ ਮਿਲਣੀ ਦਾ ਬ੍ਰਿਤਾਂਤ ਸਿੱਖ ਸੋਮਿਆਂ 'ਚ ਸਰਵਵਿਦਿਤ ਹੈ ਅਤੇ ਬਹੁਤ ਪ੍ਰੇਮ ਅਤੇ ਪਿਆਰ ਸਹਿਤ ਇਹ ਕਥਾ ਸੁਣੀ ਅਤੇ ਪੜ੍ਹੀ ਜਾਂਦੀ ਹੈ। ਆਪ ਨਿਮਰਤਾ ਦੇ ਪੁੰਜ ਸਨ ਆਪ ਜੀ ਨੂੰ ਯਾਦ ਵੀ—"**ਧੰਨ ਧੰਨ ਰਾਮਦਾਸ ਗੁਰੂ, ਜਿਨ ਸਿਰਿਆ ਤਿਨੈ ਸਵਾਰਿਆ**" ਸਿਮਰ ਕੇ ਕੀਤਾ ਜਾਂਦਾ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਭਾਈ ਸੇਵਾ ਦਾਸ ਦੀਆਂ ਪਰਚੀਆਂ ਦਾ ਹਵਾਲਾ ਦਿੰਦੇ ਹਨ ਕਿ ਬਾਬਾ ਜੀ ਨੇ ਕਿਹਾ—"ਐਸੀਆਂ ਹੀ ਬਾਤਾਂ ਕਰਕੇ ਗੁਰਾਈ ਕਾ ਤਖਤ ਲੈ ਲਿਆ ਹੈ।"

ਏਕ ਦਿਨਾਂ ਸ੍ਰੀ ਚੰਦ ਜੀ ਨਮ ਮਹਿ ਕਰਤਿ ਬਿਚਾਰ।
—ਰਾਮਦਾਸੁ ਅਬ ਗੁਰ ਭਏ ਹਮ ਸੌਂ ਕੈਸੇ ਪਯਾਰ ?॥73॥
ਚੌਪਈ
ਐਸੇ ਮਨ ਕਰਤਿ ਬਿਚਾਰੀ। ਚਲੇ ਗੁਦੜੀਏ ਕਰਿ ਅਸਵਾਰੀ।
ਸੁਨਿਕੈ ਰਾਮਦਾਸ ਗੁਰ ਪੂਰੇ। ਤੁਰਨ ਚਲੇ ਪ੍ਰੇਮ ਭਰਪੂਰੇ॥74॥
ਹਾਥ ਜੋਰ ਕਰਿ ਕਰੀ ਪ੍ਰਨਾਮੂ। ਆਨੇ ਘਰ ਮਹਿ ਬਿਨੈ ਬਖਾਨੂ॥
ਏਕ ਸੁ ਹੈ ਪੰਜ ਸੱਤ ਰੁਪਇਆ। ਦੀਨ ਭੇਟ ਬਹੁ ਸੇਵ ਕਮੱਯਾ॥75॥
ਏਲ ਜਾਮ ਦਿਨ ਜਬੈ ਰਹਾਇਓ। ਆਇ ਰਬਾਬੀ ਕੀਰਤਨ ਘਾਇਓ।
ਉਚ ਸਥਾਨ ਸ੍ਰੀ ਚੰਦ ਬਿਠਾਏ। ਆਪ ਨਿੰਮ੍ਰ ਕਰਿ ਤਰੇ ਤਕਾਏ॥76॥
ਸ੍ਰੀ ਚੰਦ ਬੋਲੇ ਤਤਕਾਲੂ। ਕਰਤਿ ਪਰਖਣਾ ਪ੍ਰੇਮ ਦਿਆਲੂ।
ਇਤਨਾ ਦਾੜ੍ਹਾ ਕੈਸ ਬਧਾਯੋ/ਸੁਨਿਕੈ ਸਤਿਗੁਰ ਭੇ ਨਿੰਮ੍ਰਯੋ॥77॥
ਦੋਹਰਾ
ਚਰਨ ਗਹੇ ਕਰਿ ਪ੍ਰੇਮ ਸੌਂ ਪੌਂਛਹਿ ਬਾਰੰਬਾਰ।
ਇਸ ਹੀ ਹੇਤ ਵਧਾਤਿ ਭੇ, ਸੁਨੀਏ ਗੁਰ ਸੁਤ ਦਯਾਰ!॥78॥
ਦੇਖ ਨਿੰਮ੍ਰਤਾ ਗੁਰੂ ਕੀ ਸ੍ਰੀ ਚੰਦ ਭਏ ਪ੍ਰਸੰਨ।
ਅੰਗਦ ਲੀਨੀ ਸੇਵ ਕਰਿ ਤੁਮਰੋ ਪ੍ਰੇਮ ਅੰਨਨ॥79॥
ਤੁਮਰੀ ਮਹਿਮਾ ਅਧਿਕ ਹੈ ਕਹੀਏ ਕਾਹਿ ਬਨਾਇ।
ਤੁਮਰੇ ਸਰ ਮੈਂ ਜੋ ਮਜਹਿ ਪਾਪੀ ਬੀ ਗਤਿ ਪਾਇ॥80॥
ਐ ਸੇ ਬਰ ਦੈ ਚਲਿਤ ਭੇ ਜਹਿ ਪੁਰਿ ਸ੍ਰੀ ਕਰਤਾਰ।
ਅਪਨ ਥਾਂਨ ਸ੍ਰੀ ਪ੍ਰਭੁ ਆਏ ਪਤਿਤ ਉਧਾਰਨ ਹਾਰ॥81॥

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ-7, ਅੰਸੂ-9

ਇਸ ਤਰ੍ਹਾਂ ਆਪ ਜੀ ਨੇ ਉਦਾਸੀ ਮਤ ਸ਼ੁਰੂ ਕਰਕੇ ਦੇਸ਼-ਪ੍ਰਦੇਸ਼ ਦਾ ਭਰਮਣ ਕੀਤਾ, ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਪ੍ਰਚਾਰ ਕਰਦੇ ਰਹੇ, ਪਹਿਲੋਂ-ਪਹਿਲ ਇਹ ਸਿੱਖ ਧਰਮ ਦਾ ਇਕ ਅਤੁੱਟ ਅੰਗ ਸੀ। ਬਾਬਾ ਜੀ ਗੁਰੂ ਘਰ ਦੇ ਨਾਲ ਜੁੜੇ ਰਹੇ ਦੇਸ਼ਾਂ ਅਤੇ ਪ੍ਰਦੇਸ਼ਾਂ 'ਚ ਗੁਰਮਤਿ ਦਾ ਪ੍ਰਚਾਰ ਕਰਦੇ ਅਤੇ ਕਾਰ ਭੇਂਟ ਗੁਰੂ ਘਰ ਤੋਂ ਮਿਲ ਜਾਇਆ ਕਰਦੀ ਸੀ। ਇਥੇ ਗਿਆਨੀ ਸੰਤ ਸਿੰਘ ਜੀ 'ਮਸਕੀਨ' ਦੇ ਲੇਖ ਵਿਚੋਂ ਕੁਝ ਸਤਰਾਂ ਦੇਣਾ ਲਾਜ਼ਮੀ ਹੈ, ਉਹ ਲਿਖਦੇ ਹਨ-"ਪਹਿਲੀ ਜੋਤ, ਧੰਨ ਗੁਰੂ ਨਾਨਕ ਦੇਵ ਮਹਾਰਾਜ 'ਧੁਰ ਕੀ ਬਾਣੀ' ਨੂੰ ਘਰ-ਘਰ ਪਹੁੰਚਾਣ ਵਾਸਤੇ ਖੁਦ ਨੌਂ-ਖੰਡ ਪ੍ਰਿਥਵੀ ਦੇ ਘਰ-ਘਰ ਪੁੱਜਦੇ ਰਹੇ। ਫਿਰ ਬਾਬੇ ਦੇ ਘਰ-ਘਰ ਰੌਣਕਾਂ ਲੱਗੀਆਂ। ਦੂਰ ਘਰਾਂ ਵਾਲੇ ਬਾਬੇ ਦੇ ਘਰ ਆਉਣ ਲੱਗ ਪਏ। ਆਏ ਗਏ ਦੀ ਸੰਭਾਲ, ਰਹਿਣ-ਸਹਿਣ ਤੇ ਲੰਗਰ ਦਾ ਪ੍ਰਬੰਧ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ ਕਰਦੇ ਰਹੇ। ਦੂਸਰੀ ਪਾਤਸ਼ਾਹੀ ਨਾਲ ਇੰਤਜ਼ਾਮੀ ਢਾਂਚਾ ਵਧੀਆ, ਲੇਕਿਨ ਗੁਰੂ ਨਾਨਕ ਬਾਣੀ ਦਾ ਪ੍ਰਚਾਰ ਬਾਬਾ ਸ੍ਰੀ ਚੰਦ ਜੀ ਉਦਾਸੀਨ ਪੰਥ ਰਚ ਕੇ ਕਰਦੇ ਰਹੇ। ਖਰਚ ਪਾਣੀ ਲਈ ਕਾਰ ਭੇਂਟ ਬਾਬਾ ਸ੍ਰੀ ਚੰਦ ਜੀ ਨੂੰ ਗੁਰੂ ਘਰ ਤੋਂ ਮਿਲਦੀ ਰਹੀ। ਇਹ ਕਾਰ ਭੇਂਟ ਬਾਬਾ ਸ੍ਰੀ ਚੰਦ ਜੀ ਖੁਦ ਆ ਕੇ ਲੈ ਜਾਂਦੇ ਰਹੇ। ਦੂਰ-ਦੁਰਾਡੇ ਉਦਾਸੀਨ ਮੱਠ ਰਚ ਕੇ ਗੁਰੂ ਨਾਨਕ ਪੰਥ ਦਾ ਪ੍ਰਚਾਰ ਕਰਦੇ ਰਹੇ। ਅਠਾਹਠ ਤੀਰਥ, ਕਾਬਲ, ਕੰਧਾਰ ਤੱਕ ਬਾਬਾ ਸ੍ਰੀ ਚੰਦ ਜੀ ਨੇ ਆਪਣੀ ਪਹੁੰਚ ਨਾਲ ਗੁਰੂ ਨਾਨਕ ਮਤ ਨੂੰ ਪ੍ਰਚਾਰਿਆ। ਕਾਬਲ (ਅਫਗਾਨਿਸਤਾਨ) ਵਿਚ ਤੇ ਭਾਰਤ ਦੇ ਰਾਮੇਸ਼ਵਰ 'ਤੇ ਜਗਨ ਨਾਥ ਪੁਰੀ ਵਰਗੇ ਵੱਡੇ-ਵੱਡੇ ਤੀਰਥਾਂ ਤੇ ਅੱਜ ਵੀ ਬਣੇ ਹੋਏ ਗੁਰਦੁਆਰਿਆਂ ਦੀ ਦੇਖ-ਰੇਖ ਉਦਾਸੀ ਹੀ ਕਰ ਰਹੇ ਹਨ। ਨੇਪਾਲ ਦਾ ਇਤਿਹਾਸਕ ਅਸਥਾਨ ਵੀ ਉਦਾਸੀਆਂ ਪਾਸ ਹੀ ਹੈ।" (ਸੰਤ-ਸਿਪਾਹੀ ; ਮਈ, 2005 ਅਤੇ ਦੇਸ਼-ਵਿਦੇਸ਼ ਦੇ ਗੁਰਦਵਾਰਿਆਂ ਦਾ ਪ੍ਰਬੰਧਕੀ ਢਾਂਚਾ ਅਤੇ ਪਰਚਾਰਕ ਸ਼੍ਰੇਣੀ)

ਬਾਬਾ ਸ੍ਰੀ ਚੰਦ ਜੀ ਪਿਸ਼ਾਵਰ, ਕਾਬਲ ਕੰਧਾਰ ਤੇ ਸਿੰਧ-ਕਸ਼ਮੀਰ ਤੋਂ ਵਾਪਸ ਪੰਜਾਬ ਆਏ। ਇੱਥੇ ਇਹਨਾਂ ਨੇ ਗੁਰ ਨਾਨਕ ਦੇਵ ਜੀ ਬਾਣੀ ਸ਼ਬਦ ਅਤੇ ਨਾਮ ਅਤੇ ਮਤ ਦਾ ਭਰਪੂਰ ਪ੍ਰਚਾਰ ਕੀਤਾ।

ਸਾਹਿਬ ਗੁਰੂ ਰਾਮ ਦਾਸ ਜੀ ਦੇ ਅਕਾਲ ਪਿਆਨੇ 'ਤੇ ਬਾਬਾ ਜੀ ਨੇ ਦੋ ਪਗਾਂ ਭੇਜੀਆਂ ਇਕ ਗੁਰੂ ਅਰਜਨ ਦੇਵ ਜੀ ਲਈ ਅਤੇ ਦੂਸਰੀ ਬਾਬਾ ਪ੍ਰਿਥੀ ਚੰਦ ਲਈ। ਬੰਸਾਵਲੀ ਅਨੁਸਾਰ-

ਸ੍ਰੀ ਚੰਦ ਸਾਹਿਬ ਜੀ ਪੱਗ ਭਿਜਵਾਈ।<br>
ਇਕ ਪ੍ਰਿਥੀਏ ਨੂੰ, ਇਕ ਅਰਜਨ ਨੂੰ ਆਈ।<br>
ਮਰਨੇ ਦੀ ਪਗਿ ਪ੍ਰਿਥੀਏ ਬੱਧੀ।<br>
ਗੁਰਆਈ ਦੀ ਪਗ ਅਰਜਨ ਲੱਧੀ॥35॥

ਗੁਰੂ ਰਾਮ ਦਾਸ ਜੀ ਦੇ ਘਰ ਆਪ ਦਾ ਪ੍ਰਗਾਸ ਹੋਇਆ, **'ਗੁਰੂ ਰਾਮਦਾਸ ਘਰਿ ਕੀਅਉ ਪ੍ਰਗਾਸਾ॥ ਸਗਲ ਮਨੋਰਥ ਪੂਰੀ ਆਸਾ'**॥ ਆਪ ਜੀ ਨੇ ਆਪਣੇ ਨਾਨਾ

ਗੁਰੂ ਦੀ ਪਵਿੱਤਰ ਗੋਦ ਵਿਚ ਬੈਠ ਕੇ ਬ੍ਰਹਮਗਿਆਨ ਪ੍ਰਾਪਤ ਕੀਤਾ ਅਤੇ "ਦੋਹਿਤਾ ਬਾਣੀ ਕਾ ਬੋਹਿਥਾ" ਹੋਣ ਦਾ ਸੁਭਾਗ ਪ੍ਰਾਪਤ ਕੀਤਾ। ਬ੍ਰਹਮ ਗਿਆਨ ਦੇ ਭੰਡਾਰ ਨੇ ਆਪਣੀ ਸ਼ਹਾਦਤ ਦੇ ਨਾਲ ਸਿੱਖ ਇਤਿਹਾਸ ਦੇ ਧਾਰੇ ਨੂੰ ਬਦਲ ਦਿੱਤਾ। ਬਾਬਾ ਜੀ ਸ੍ਰੀ ਚੰਦ ਕਾਰ ਭੇਂਟ ਆਪ ਆ ਕੇ ਲੈ ਜਾਂਦੇ ਰਹੇ ਹਨ ਇਤਿਹਾਸ ਵਿਚ ਜਿਕਰ ਹੈ ਕਿ ਗੁਰੂ ਅਰਜਨ ਦੇਵ ਜੀ ਬਾਬਾ ਸ੍ਰੀ ਚੰਦ ਜੀ ਨੂੰ ਮਿਲਣ ਲਈ ਬਾਰਠ ਆਏ ਇਕ ਗੁਰਦੁਆਰਾ ਉਹਨਾਂ ਦੀ ਯਾਦ ਨੂੰ ਸਮਰਪਿਤ ਇੱਥੇ ਕਾਇਮ ਹੈ। ਪੰਜਵੇਂ ਗੁਰੂ ਸਾਹਿਬ ਨੇ ਆਪਣੀ ਬਾਣੀ "ਸੁਖਮਨੀ" ਦੀਆਂ 16 ਅਸ਼ਟਪਦੀਆਂ ਸੁਣਾਈਆਂ, ਜਿਸ ਉਪਰੰਤ ਬਾਬਾ ਜੀ ਨੇ ਫਰਮਾਇਆ ਕਿ ਇਹ ਬਾਣੀ ਤਾਂ ਕਲਯੁਗ ਵਿਚ ਸੁਖਾਂ ਦੀ ਮਣੀ ਹੈ। ਨਾਰਾ ਜੀ ਦੱਸਦੇ ਹਨ ਕਿ "ਇਹ ਤਾਂ ਅਮੁਲ ਵਸਤੂ ਹੈ। ਇਹ ਕਰਮ ਯੋਗ ਰਾਹੀਂ ਪ੍ਰਮਾਤਮਾ ਨਾਲ ਅਭੇਦ ਹੋਣ ਦੀ ਸੀੜੀ ਹੈ। ਜਿਸ ਤੇ ਇਸ ਨੂੰ ਹੋਰ ਵਿਸਥਾਰ ਰੂਪ ਵਿਚ ਦੇ ਕੇ ਪੂਰਨ ਕਰੀਏ।" ਉਹਨਾਂ ਅੱਗੇ ਆਖਿਆ ਕਿ 8 ਪਹਿਰਾਂ ਵਿਚ 24 ਹਜ਼ਾਰ 600 ਸਵਾਸ ਚਲਦੇ ਹਨ, ਤੁਸੀਂ ਸੁਖਮਨੀ ਬਾਣੀ ਨੂੰ ਵੀ 24 ਅਸ਼ਟਪਦੀਆ ਵਿਚ ਸੰਪੂਰਣ ਕਰੋ। ਤਾਂਕਿ ਪ੍ਰੇਮ ਨਾਲ ਪੜ੍ਹਨ ਵਾਲਿਆਂ ਦੇ ਅੱਠ ਪਹਿਰਾਂ ਵਿਚ ਦਿਨ ਰਾਤ ਦੇ ਸਾਰੇ ਸਵਾਸ ਸਫਲ ਹੋ ਜਾਇਆ ਕਰਨ। ਪੰਜਵੇਂ ਪਾਤਸ਼ਾਹ ਦੇ ਬੇਨਤੀ ਕਰਨ ਤੇ ਬਾਬਾ ਜੀ ਨੇ ਜਪੁਜੀ ਸਾਹਿਬ ਦੀ ਅਰੰਭਿਕ ਪਉੜੀ ਨੂੰ ਇਸ ਤਰ੍ਹਾਂ ਲਿਖਿਆ –

"ਆਦਿ ਸਚ ਜੁਗਾਦਿ ਸਚੁ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ॥", ਲਿਖ ਕੇ ਪਰਵਾਨਗੀ ਦੇ ਦਿੱਤੀ।

ਇੱਥੇ ਭਿ ਸ਼ਬਦ ਧਿਆਨ ਗਿਆਨ ਗੋਚਰਾ ਹੈ, ਜਪੁਜੀ ਸਾਹਿਬ ਦੀ ਪਹਿਲੀ ਪਉੜੀ 'ਚ 'ਭ' ਨਾਲ ਬਿਹਾਰੀ ਦਾ ਪ੍ਰਯੋਗ ਹੈ ਅਤੇ ਸੁਖਮਨੀ ਸਾਹਿਬ ਦੀ ਸਤਾਰਵੀਂ ਪਉੜੀ 'ਚ ਸਿਹਾਰੀ ਦਾ ਪ੍ਰਯੋਗ ਕੀਤਾ ਗਿਆ ਹੈ।

ਫਰੀਦਕੋਟ ਵਾਲੇ ਟੀਕੇ ਵਿਚ ਸਤਾਰਵੀਂ ਪਉੜੀ ਦੇ ਅਰੰਭਕ ਸ਼ਲੋਕ ਦੇ ਅਰਥ ਇਸ ਤਰ੍ਹਾਂ ਦਿੱਤੇ ਹਨ—"ਅਕਾਲ ਪੁਰਖ ਸਰਬ ਕੀ ਆਦ ਮੈਂ ਭੀ ਸਤ ਸਰੂਪ ਥਾ ਪੁਨਾ ਜਗੋਂ ਕੀ ਆਦ ਮੈਂ ਭੀ ਸਤ ਥਾ ਅਬ ਵਰਤਮਾਨ ਮੈਂ ਭੀ ਸਤ ਹੈ ਸ੍ਰੀ ਗੁਰੂ ਜੀ ਕਰਤੇਂ ਹੈ ਆਗੇ ਕੋ ਸਤਿ ਸਰੂਪ ਹੋਵੇਗਾ। "ਬਾਹਠ (ਬਾਰਠ) ਨਾਮ ਨਗਰ ਮੈਂ ਜੋ ਪਹਾੜ ਹੈ ਜਹਾਂ ਥੰਭ ਸਾਹਿਬ ਹੈ ਅਬ ਤਕ ਪ੍ਰਸਿੱਧ ਹੈ ਗੁਰੂ ਅਰਜਨ ਸਾਹਿਬ ਜੀ ਊਹਾਂ ਗਏ ਸ੍ਰੀ ਚੰਦ ਜੀ ਕੀ ਪ੍ਰਸੰਨਤਾਰਥ ਸੋਲਾ ਅਸ਼ਟਪਦੀ ਭੇਂਟਾ ਕਰੀ ਅਰੁ ਕਹਾ ਜੀ ਚਵੀ ਪੂਰੀਆਂ ਕਰੋ ਸੁਨ ਕਰ ਸ੍ਰੀ ਚੰਦ ਜੀ ਪਰਮ ਪ੍ਰਸੰਨ ਭਏ ਔਰ ਇਸ ਬਾਣੀ ਕਾ ਅਤੀ ਮਹਾਤਮ ਉਚਾਰਣ ਕੀਆ ਤਬ ਆਦਿ ਸਚੁ ਇਹ ਸਲੋਕ ਸ੍ਰੀ ਚੰਦ ਜੀ ਨੇ ਕਿਹਾ ਆਗੇ ਆਠ ਅਸ਼ਟਪਦੀ ਸ੍ਰੀ ਗੁਰੂ ਜੀ ਨੇ ਉਚਾਰਨ ਕੀਆ ਅਰ ਕਈ ਮਹਾਤਮਾ ਇਉਂ ਕਹੀਤੇ ਹੈਂ ਕਿ ਚਵੀ ਅਸ਼ਟਪਦੀਆਂ ਰਾਮਸਰ ਪਰ ਉਚਾਰਣ ਕਰੀਆਂ।" ਪਰ ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਬਾਰੇ ਕੋਈ ਟਿੱਪਣੀ ਨਹੀਂ ਕੀਤੀ।

ਭਾਈ ਸੰਤੋਖ ਸਿੰਘ ਜੀ ਨੇ ਰਾਸ ਚੌਥੀ ਅਧਿਆਇ 28 ਵਿਚ ਬਾਬਾ ਸ੍ਰੀ ਚੰਦ

ਜੀ ਵੱਲੋਂ ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਦੇ ਸ਼ੁਭ ਵਿਆਹ ਦੇ ਮੌਕੇ 'ਤੇ ਭੇਂਟ ਮੰਗਣ ਦਾ ਜਿਕਰ ਕੀਤਾ ਹੈ। ਬਾਬਾ ਸ੍ਰੀ ਚੰਦ ਜੀ ਨੂੰ ਕਾਰ ਭੇਂਟ ਗੁਰੂ ਅੰਗਦ ਦੇਵ ਜੀ ਦੇ ਸਮੇਂ ਤੋਂ ਹੀ ਮਿਲਦੀ ਰਹੀ, ਗੁਰੂ ਸਾਹਿਬ ਨੇ ਬਾਰਠ ਆ ਕੇ ਵੀ ਭੇਂਟਾ ਕੀਤੀ।

ਮਹਾਂਕਵੀ ਨੇ ਇਉਂ ਇਸ ਨੂੰ ਅੰਕਿਤ ਕੀਤਾ ਹੈ।

ਸ੍ਰੀ ਨਾਨਕ ਚੰਦ ਸੁਤ ਸ੍ਰੀ ਚੰਦ। ਤਪਤਾਪਿਤ ਦਿਪਤਿ ਬਿਲੰਦ।
ਅਭਿਆਸ ਜੋਗ ਮਹਿ ਭਾਰੀ। ਹੁਇ ਸਫ਼ਲ ਜਿ ਗਿਰਾ ਉਚਾਰੀ॥2॥

ਬਾਬਾ ਜੀ ਭਾਈ ਕਮਲੀਏ ਨੂੰ ਕਹਿੰਦੇ ਹਨ ਕਿ ਧੀਰਜਵਾਨ ਗੁਰੂ ਅਰਜਨ ਨੇ ਸਾਹਿਬਜ਼ਾਦਾ ਹਰਿਗੋਬਿੰਦ ਦਾ ਸ਼ੁਭ ਵਿਆਹ ਬੜੇ ਉਤਸ਼ਾਹ ਨਾਲ ਕੀਤਾ ਹੈ ਅਤੇ ਇਸ ਸਾਲ ਦੀ ਕਾਰ ਭੇਂਟਾ ਸਾਡੇ ਕੋਲ ਨਹੀਂ ਪਹੁੰਚੀ, ਸ਼ਾਇਦ ਉਹਨਾਂ ਨੇ ਇਸ ਬਾਰੇ ਵਿਚਾਰ ਨਹੀਂ ਕੀਤਾ। ਤੁਸੀਂ ਉਹਨਾਂ ਕੋਲ ਜਾਉ ਅਤੇ ਖੜੇ-ਖੜੇ ਹੀ ਬੇਨਤੀ ਕਰਨੀ ਹੈ। ਉੱਥੇ ਬਹਿਣਾ ਨਹੀਂ। ਭਾਈ ਕਮਲੀਆ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ 'ਚ ਪਹੁੰਚ ਕੇ ਬਾਬਾ ਜੀ ਦਾ ਸੁਨੇਹਾ ਦਿੰਦੇ ਹਨ।

ਕਹੁ ਹਮ ਦਿਸੀ ਤੇ ਅਸ ਬਾਤੀ। ਦਿਹੁ ਏਕ ਹਜਾਰਨਿ ਥਾਤੀ।
ਅਰੁ ਚੰਚਲ ਏਕ ਤੁਰੰਗਾ। ਕਰਿ ਦੀਜਹਿ ਮੇਰੇ ਸੰਗਾ॥8॥

ਸਾਖੀ ਇਵੇਂ ਤੁਰਦੀ ਹੈ ਕਿ ਭਾਈ ਕਮਲੀਆ ਜੀ ਗੁਰੂ ਅਰਜਨ ਦੇਵ ਜੀ ਹਜ਼ੂਰੀ ਵਿਚ ਪਹੁੰਚਦੇ ਹਨ ਅਤੇ ਬਾਬਾ ਜੀ ਦਾ ਸੁਨੇਹਾ ਉਹਨਾਂ ਨੂੰ ਦਿੰਦੇ ਹਨ ਕਿ ਬਾਬਾ ਜੀ ਦਾ ਹੁਕਮ ਹੈ ਕਿ ਖੜ੍ਹੇ-ਖੜ੍ਹੇ ਹੀ ਭੇਂਟ ਲੈਣੀ ਹੈ, ਬੈਠਣਾ ਨਹੀਂ, ਮੈਂ ਉਹਨਾਂ ਦੀ ਆਗਿਆ ਨੂੰ ਭੰਗ ਨਹੀਂ ਕਰਾਂਗਾ। ਗੁਰੂ ਸਾਹਿਬ ਬਚਨ ਕਰਦੇ ਹਨ ਕਿ ਪਹਿਲਾਂ ਭੋਜਨ ਛਕ ਲਉ ਅਤੇ ਇਕ ਸਿੱਖ ਕਮਲੀਆ ਜੀ ਨੂੰ ਲੰਗਰ ਅਸਥਾਨ 'ਤੇ ਲੈ ਗਿਆ। ਬਾਬਾ ਜੀ ਦੇ ਹੁਕਮ ਅਨੁਸਾਰ ਕਮਲੀਆ ਖੜਾ ਹੀ ਰਿਹਾ ਅਤੇ ਮਾਤਾ ਗੰਗਾ ਜੀ ਲੰਗਰ ਵਰਤਾ ਰਹੇ ਸਨ, ਕਮਲੀਆ ਜੀ ਦੇ ਵਾਰ-ਵਾਰ ਕਹਿਣ ਤੇ ਵੀ ਮਾਤਾ ਗੰਗਾ ਜੀ ਨੇ ਉਹਨਾਂ ਵੱਲ ਧਿਆਨ ਨਾ ਦਿੱਤਾ। ਕਮਲੀਆ ਜੀ ਨੇ ਫਿਰ ਲੰਗਰ ਲਈ ਬੇਨਤੀ ਕੀਤੀ—

ਕਹਿ 'ਮਾਈ ਦੇਹੁ ਅਹਾਰਾ। ਅਚਿ ਲੇਵੌਂ ਮੈਂ ਇਸ ਬਾਰਾ'।
ਕਛੁ ਮਾਤਾ ਰੁਖ ਨਹਿ ਕੀਨਾ। ਬਹੁ ਨਰ ਕੋ ਦੇਤਿ ਪ੍ਰਬੀਨਾ॥21॥
ਪੁਨ ਜਾਚਯੋ ਮੋਕਹੁ ਦੀਜੈ। ਨਹਿ ਤਨਕ ਬਿਲਮ ਕੋ ਕੀਜੈ।
ਗਨ ਸਿੱਖਨਿ ਬਾਂਟਤਿ ਸੋਈ। ਚਿਤ ਮਹਿ ਅਤਿ ਕਾਹਲ ਹੋਈ॥22॥
ਬਚ ਬੋਲੀ 'ਅਹਦੀ ਜੈਸੇ। ਰਹਿ ਜਾਚਤੋ ਐਸੇ।
ਨਹਿ ਬੈਠਹਿ ਧੀਰਜ ਪਾਈ। ਲੇ ਬਰਤਹਿ ਭੋਜਨ ਖਾਈ'॥23॥

ਮਾਤਾ ਗੰਗਾ ਜੀ ਨੇ ਬਚਨ ਕੀਤੇ "ਖੜਾ ਰਹਿ ਕੇ ਇਵੇਂ ਮੰਗ ਰਿਹਾ ਹੈਂ ਜਿਵੇਂ ਮੁਗ਼ਲਾਂ ਦਾ ਸਿਪਾਹੀ ਹੋਵੇ, ਧੀਰਜ ਧਰ ਕੇ ਬੈਠਦਾ ਨਹੀਂ, ਭੋਜਨ ਵਰਤ ਰਿਹਾ ਹੈ— ਬੈਠ ਕੇ ਖਾ ਲੈ।" ਇਸ ਦੇ ਨਾਲ ਹੀ ਮਾਤਾ ਜੀ ਨੇ ਕਮਲੀਆ ਨੂੰ ਭੋਜਨ ਵਰਤਾ

ਦਿੱਤਾ, ਖੜ੍ਹੇ-ਖੜ੍ਹੇ ਹੀ ਲੰਗਰ ਛੱਕ ਕੇ, ਗੁਰੂ ਅਰਜਨ ਦੇਵ ਜੀ ਤੋਂ ਭੇਟਾ ਲੈ ਕੇ ਕਮਲੀਆ ਬਾਬਾ ਜੀ ਕੋਲ ਪਹੁੰਚ ਗਿਆ। ਸਰਬ ਕਲਾ ਸਮਰੱਥ ਬਾਬਾ ਜੀ ਨੇ ਸਾਰੀ ਵਾਰਤਾ ਉਸ ਤੋਂ ਪੁੱਛੀ ਅਤੇ ਬਚਨ ਕੀਤੇ—

ਸੁਨਿ ਸਿਰੀ ਚੰਦ ਜਿਨ ਭੈ ਨਾ। ਰਿਸ ਤਨਕ ਧਰਿ ਕਹਿ ਬੈਨਾ।
ਜੇ ਅਹੈ ਅਹਿਦੀਅਨ ਭੂਖੇ। ਚਿਤ ਚਹਤਿ ਕਹਤਿ ਬਚ ਰੂਖੇ॥35॥
ਤੌਂ ਅਹਦੀ ਤਿਨ ਘਰ ਆਵੈਂ। ਰਿਪੁ ਕੂਰੇ ਦੋਸ਼ ਲਗਾਵੈਂ।
ਤਿਨ ਆਵਨਿ ਕੋ ਫਲ ਦੇਖੋ। ਤੁਰਕੇਸ਼ਰ ਦੁਖਦ ਵਿਸੇਖੋ॥36॥

ਡਾ. ਕਿਰਪਾਲ ਸਿੰਘ ਦੱਸਦੇ ਹਨ—ਇਸ ਅਧਿਆਇ ਵਿਚ ਮਹਾਂਕਵੀ ਨੇ ਗੁਰੂ ਅਰਜਨ ਸਾਹਿਬ ਨੂੰ ਆਉਣ ਵਾਲੀ ਬਿਪਦਾ (ਸ਼ਹਾਦਤ) ਦਾ ਸੰਬੰਧ ਬਾਬਾ ਸ੍ਰੀ ਚੰਦ ਜੀ ਵੱਲੋਂ ਦਿੱਤੇ ਸਰਾਪ ਨਾਲ ਜੋੜਿਆ ਹੈ। ਜਿਸ ਦਾ ਕੋਈ ਆਧਾਰ ਨਹੀਂ। ਵਰ ਸਰਾਪ ਦੀਆਂ ਅਜਿਹੀਆਂ ਕਾਲਪਨਿਕ ਕਹਾਣੀਆਂ ਦਾ ਗੁਰਮਤਿ ਸਿਧਾਤਾਂ ਨਾਲ ਕੋਈ ਸਬੰਧ ਨਹੀਂ। ਕਈ ਥਾਂ ਕਵੀ ਸੰਤੋਖ ਸਿੰਘ ਖੁਦ ਹੀ ਅੰਧ ਵਿਸ਼ਵਾਸਾਂ, ਕਰਮਕਾਂਡਾ ਦਾ ਖੰਡਨ ਕਰਦੇ ਹਨ। (ਹਵਾਲਾ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ ਬ੍ਰਿਤਾਂਤ-ਭਾਗ ਤੀਜਾ) ਅਜਿਹੇ ਅੰਤਰ-ਵਿਰੋਧਾਂ ਤੋਂ ਅੰਦਾਜ਼ਾ ਲੱਗਦਾ ਹੈ ਕਿ ਸੂਰਜਪ੍ਰਕਾਸ਼ ਦੇ ਪ੍ਰਸੰਗਾਂ ਵਿਚ ਮਿਲਾਵਟ ਪਾਈ ਗਈ ਹੈ। ਇੱਕ ਹੋਰ ਪੱਖ ਵੀ ਵਿਚਾਰਣ ਯੋਗ ਹੈ ਕਿ ਬਾਬਾ ਜੀ ਤ੍ਰਿਕਾਲ ਦਰਸੀ ਸਨ, ਉਹਨਾਂ ਨੂੰ ਆਉਣ ਵਾਲੀਆਂ ਘਟਨਾਵਾਂ ਦਾ ਸੰਪੂਰਣ ਗਿਆਨ ਸੀ ਅਤੇ ਇਸੀ ਕਾਰਨ ਬਾਬਾ ਜੀ ਦੇ ਮੁੱਖੋਂ ਇਹ ਅਖਵਾਇਆ ਗਿਆ ਹੈ।

ਭਾਈ ਬਲਜਿੰਦਰ ਸਿੰਘ ਜੀ ਦੁਆਰਾ ਇੰਟਰਨੈੱਟ ਤੇ ਉਪਲੱਬਧ ਸੂਰਜ ਪ੍ਰਕਾਸ਼ ਗ੍ਰੰਥ 'ਚ ਇਹ ਟਿੱਪਣੀ ਦਿੱਤੀ ਹੈ "ਪੰਜ ਸੌ ਰੁਪਏ ਸਲਾਨਾ ਕਾਰ ਭੇਂਟ ਗੁਰੂ ਘਰ ਵੱਲੋਂ ਪੁਜਣ ਦਾ ਕੋਈ ਇਤਿਹਾਸਕ ਸਬੂਤ ਨਹੀਂ ਮਿਲਦਾ। ਪੁਰਾਤਨ ਮਹਿਮਾ ਪ੍ਰਕਾਸ਼ ਵਾਰਤਕ ਅਤੇ ਛੰਦਾ ਬਧੀ ਵਿਚ ਨਹੀਂ ਹੈ, ਖਾਲਸਾ ਤਵਾਰੀਖ ਵਿਚ ਇਸ ਦਾ ਜਿਕਰ ਹੈ ਪਰ ਉਹ ਇਸ ਤੋਂ ਬਾਅਦ ਦੀ ਰਚਨਾ ਹੈ।"

ਸ੍. ਇਸ਼ਰ ਸਿੰਘ ਨਾਰਾ ਜੀ ਅਨੁਸਾਰ—ਛੇਵੇਂ ਪਾਤਸ਼ਾਹ ਮੀਰੀ-ਪੀਰੀ ਦੇ ਮਾਲਕ, ਬਾਬਾ ਬੁਢਾ ਜੀ ਦੇ ਅੰਤਿਮ ਸੰਸਕਾਰ ਤੋਂ ਬਾਅਦ ਕਰਤਾਰਪੁਰ ਗੁਰੂ ਨਾਨਕ ਸਾਹਿਬ ਦੇ ਪੋਤਰੇ ਭਾਈ ਧਰਮ ਚੰਦ ਨੂੰ ਮਿਲਣ ਲਈ ਆਏ ਅਤੇ ਉੱਥੋਂ ਹੀ ਬਾਬਾ ਜੀ ਸ੍ਰੀ ਚੰਦ ਜੀ ਨੂੰ ਮਿਲਣ ਲਈ ਬਾਰਠ ਪਹੁੰਚੇ ਅਤੇ ਬਾਬਾ ਜੀ ਨੇ ਸਾਹਿਬਜ਼ਾਦਾ ਗੁਰਦਿਤਾ ਜੀ ਨੂੰ ਵੇਖ ਕੇ ਬਹੁਤ ਅਸਚਰਜ ਕੀਤਾ। ਬਾਬਾ ਜੀ ਦਾ ਮੂੰਹ ਮੁਹਾਂਦਰਾ ਹੂ-ਬਹੂ ਗੁਰੂ ਨਾਨਕ ਸਾਹਿਬ ਜੀ ਨਾਲ ਮਿਲਦਾ ਸੀ। ਗੱਲ-ਬਾਤ ਵਿਚ ਛੇਵੇਂ ਗੁਰੂ ਸਾਹਿਬ ਨੇ ਆਪਣੇ ਪਰਿਵਾਰ ਦੀ ਜਾਣਕਾਰੀ ਦਿੱਤੀ। ਬਾਬਾ ਸ੍ਰੀ ਚੰਦ ਜੀ ਨੇ ਆਖਿਆ ਕਿ "ਕੋਈ ਬਾਬੇ ਦਾ ਵੀ ਹੈ।" ਗੁਰੂ ਸਾਹਿਬ ਨੇ ਫੁਰਮਾਇਆ ਕਿ ਸਭ ਆਪ ਜੀ ਦੇ ਹੀ ਹਨ, ਤਦ ਬਾਬਾ ਜੀ ਬਚਨ ਕੀਤਾ ਕਿ ਗੁਰਦਿਤਾ ਸਾਨੂੰ ਦੇ ਦਿਉ। ਗੁਰੂ ਸਾਹਿਬ ਨੇ ਖੁਸ਼ੀ ਨਾਲ ਆਪਣਾ ਟਿਕਾ ਪੁਤਰ ਬਾਬਾ ਜੀ ਨੂੰ ਅਰਪਣ ਕਰ

ਦਿੱਤਾ। ਇਸ ਦੇ ਨਾਲ ਹੀ ਬਚਨ ਹੋਇਆ ਕਿ "ਤੁਹਾਡਾ ਵੀ ਟਿਕਾ, ਅਤੇ ਸਾਡਾ ਵੀ ਟਿਕਾ, ਇਹ ਹੁਣ ਦੀਨ ਦੁਨੀ ਦਾ ਟਿਕਾ ਅਖਵਾਏਗਾ।" ਜਿੱਥੇ ਤੱਕ ਮੈਨੂੰ ਯਾਦ ਹੈ, ਬਚਪਨ ਵਿਚ ਗੁਰਦਵਾਰਾ ਸਾਹਿਬ ਵਿਚ ਅਰਦਾਸ ਦੌਰਾਨ 'ਬਾਬਾ ਗੁਰਦਿਤਾ ਦੀਨ, ਦੁਨੀ ਦਾ ਟਿਕਾ' ਦਾ ਜ਼ਿਕਰ ਵੀ ਹੁੰਦਾ ਰਿਹਾ ਹੈ। ਆਪਣੀ ਰਿਧੀ ਸਿਧੀ ਅਤੇ ਤਪ, ਬਾਬਾ ਗੁਰਦਿਤਾ ਦੀ ਝੋਲੀ ਪਾ ਦਿੱਤਾ। ਬਾਬਾ ਜੀ ਨੇ ਅੱਗੇ ਫੁਰਮਾਇਆ ਕਿ ਮੀਰੀ ਅਤੇ ਪੀਰੀ ਅੱਗੇ ਹੀ ਤੁਹਾਡੇ ਕੋਲ ਹੈ ਹੁਣ ਫਕੀਰੀ ਵੀ ਤੁਹਾਡੇ ਘਰ ਜਾ ਰਹੀ ਹੈ। ਇਸ ਤਰ੍ਹਾਂ ਬਾਬਾ ਸ੍ਰੀ ਚੰਦ ਜੀ ਨੇ ਗੁਰਮਤ ਦੀ ਪ੍ਰਚਾਰ ਧੂਜਾ ਨੂੰ ਸਿੱਖੀ ਦੇ ਇਸ ਵਿਸ਼ਾਲ ਸਮੁੰਦਰ ਵਿਚ ਆਤਮਸਾਤ ਕਰ ਦਿੱਤਾ। ਬਾਬਾ ਗੁਰਦਿਤਾ ਜੀ ਉਦਾਸੀ ਭੇਖ ਦੇ ਮੋਢੀ ਸਥਾਪਤ ਕੀਤੇ ਗਏ। ਬਾਬਾ ਗੁਰਦਿਤਾ ਜੀ ਨੇ ਗੁਰੂ ਪਿਤਾ ਦੇ ਆਸ਼ੀਰਵਾਦ ਸਦਕੇ ਚਾਰ ਧੂਣੀਆਂ ਕਾਇਮ ਕੀਤੀਆਂ ਅਤੇ ਇਸ (ਉਦਾਸੀ ਸ਼ਾਖਾ) ਨੇ ਸਿੱਖਾਂ ਦੇ ਬਿਖੜੇ ਸਮੇਂ ਗੁਰਮਤਿ ਦੇ ਪ੍ਰਚਾਰ ਵਿਚ ਇਕ ਅਹਿਮ ਹਿੱਸਾ ਪਾਇਆ, ਧਰਮਸ਼ਾਲਾ ਕਾਇਮ ਕੀਤੀਆਂ, ਗੁਰੂ ਘਰ ਦੀ ਸੇਵਾ ਸੰਭਾਲ ਦਾ ਕਾਰਜ ਪੂਰੀ ਲਗਨ ਅਤੇ ਸਿਰੜ ਨਾਲ ਆਪਣੇ ਜਿਮੇਂ ਲਿਆ।

ਸ੍ਰੀ ਸਤਿਗੁਰ ਕਰਿ ਬਯਾਹੁ ਕੋ, ਲੇ ਕਰਿ ਪੁਤ੍ਰਨਿ ਸੰਗ।
ਹਿਤ ਅਖੇਰ ਕੇ ਤਯਾਰ ਹੈਵ, ਗਮਨੇ ਚਢੇ ਤੁਰੰਗ ॥1॥

ਪਰ ਗੁਰ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ ਇਹ ਵਾਕਿਆ ਸਾਹਿਬਜ਼ਾਦਾ ਤੇਗ਼ ਬਹਾਦੁਰ ਸਾਹਿਬ ਜੀ ਦੀ ਸਗਾਈ ਤੋਂ ਬਾਅਦ ਦਾ ਹੈ।

ਪਰਮ ਬ੍ਰਿਧ ਜੋਗੇਸ਼ਰ ਹੇਰਾ।
ਸ੍ਰੀ ਬਾਬੇ ਸੁਤ ਕਹਿ ਸੁਤ ਬੇਰਾ।
'ਕਹਿ ਪੁਰਖਾ! ਕੇਤਿਕ ਹੈਂ ਨੰਦ ?
ਤਬਿ ਬੋਲੇ ਸ੍ਰੀ ਹਰਿਗੋਬਿੰਦ ॥10॥
'ਪੰਚ ਹੁਤੇ ਇਕ ਭਾ ਪਰਲੋਕਹਿ॥
ਚਤਰ ਆਪ ਕੋ ਦਰਸ ਬਿਲੋਕਹਿ।'
ਕਹਯੋ ਸ੍ਰੀ ਚੰਦ 'ਇਕ ਹਮ ਦੇਹੋ।
ਅਪਨੇ ਅਪਨੇ ਸੰਘ ਰਖੇ ਹੋ ॥11॥
ਸ਼ੁਨਿ ਕਰ ਗੁਰੂ ਸ੍ਰੀ ਹਰਿਗੋਬਿੰਦ।
ਬਡ ਸੁਤ ਅਰਪਯੋ ਤਬਿ ਸ੍ਰੀ ਚੰਦ।
ਸ਼ਸਤਰ ਬਸਤਰ ਪਹਿਰਾਇ ਨਵੀਨ।
ਢਿਗ ਬਿਠਾਇ ਕਰਿ ਭੰਦਨ ਕੀਨਿ ॥12॥
ਸ੍ਰੀ ਨਾਨਕ ਸੁਤ ਭਯੋ ਪ੍ਰਸੰਨ।
'ਧਰਹੁ ਨੰਮਰਤਾ ਯਾ ਤੇ ਧੰਨ।
ਸਭਿ ਕਿਛ ਲੀਨੋ ਪੂਰਬ ਤੁਮੈ।
ਟੋਪੀ ਰਹੀ ਹੁਤੀ ਇਹੁ ਸਮੈਂ ॥13॥

ਸੌਂਪਿ ਲਈ ਤੁਮ ਜੁਤਿ ਬਢਿਆਈ।
ਤੁਮਰੀ ਕ੍ਰਿਤਿ ਤੁਮੈ ਬਨਿਆਈ।
ਇਮ ਕਹਿ ਟੋਪੀ ਸਿਰ ਤੇ ਲੀਨਿ।
ਗੁਰਦਿਤੇ ਕੇ ਸਿਰ ਧਰਿ ਦੀਨਿ॥14॥
ਅਪਰ ਪੁਤਰ ਗੁਰ ਕੇ ਲਖਿ ਚਿੱਤਾ। ਬਾਬੇ ਕੌ ਗੁਰਦਿਤਾ।
ਭਯੋ ਸੁ ਬਾਬੇ ਕੌ ਗੁਰਦਿਤਾ।
ਇਹੀ ਬਿਸ਼ੇਸ਼ਨ ਸਭਿ ਜਗ ਲਹੈ।
'ਸ੍ਰੀ ਬਾਬਾ ਗੁਰਦਿਤਾ ਕਹੈ॥15॥

ਇਸ ਤਰ੍ਹਾਂ ਬਾਬਾ ਜੀ ਨੇ ਉਦਾਸੀ ਸੰਪਰਦਾਇ ਨੂੰ ਸਿੱਖ ਲਹਿਰ ਵਿਚ ਪੂਰਣਤਾ ਨਾਲ ਆਤਮਸਾਤ ਕਰ ਦਿੱਤਾ। ਡਾ. ਜਗੀ ਅਨੁਸਾਰ ਬਾਬਾ ਸ੍ਰੀ ਚੰਦ ਦੇ ਨਾਂ ਤੇ ਇੱਕ ਮਾਤਰਾ ਪ੍ਰਸਿੱਧ ਹੈ। ਸਮੁੱਚੇ ਤੌਰ 'ਤੇ ਇਹ ਮਾਤਰਾ ਪੰਜਾਂ ਤੱਤ੍ਹਾਂ ਉੱਤੇ ਨਿਰਭਰ ਹੈ ਜਿਹੜਾ ਕਿ ਉਦਾਸੀ ਮਤ ਸਾਰ ਹੈ : ਬ੍ਰਹਮ, ਮਾਯਾ, ਸਤਿ, ਗਿਆਨ ਅਤੇ ਸਦਾਚਾਰਣ। ਜਦੋਂ ਕੋਈ ਉਦਾਸੀ ਸੰਤ ਕਿਸੀ ਨੂੰ ਵੀ ਆਪਣਾ ਸ਼ਿਸ਼ ਥਾਪਦਾ ਹੈ ਤਾਂ ਇਹ ਮਾਤਰਾ ਉਸ ਨੂੰ ਗੁਰੂ ਮੰਤ੍ਰ ਵਜੋਂ ਦਿੱਤੀ ਜਾਂਦੀ ਹੈ। ਇਸ ਦਾ ਪਾਠ ਉਦਾਸੀ ਸੰਤਾਂ ਦੇ ਨਿੱਤ-ਨੇਮ 'ਚ ਸ਼ਾਮਿਲ ਹੈ। ਬਾਬਾ ਸ੍ਰੀ ਚੰਦ ਜੀ ਨੇ ਆਪਣੇ ਸਤਿਕਾਰਯੋਗ ਮਾਤਾ ਅਤੇ ਪਿਤਾ ਜੀ ਦੇ ਧੀਰਧਾਤ ਗੁਣਾਂ ਨੂੰ ਪੂਰਣਤਾ ਨਾਲ ਅਪਣਾਇਆ ਅਤੇ ਜੀਵਨ ਨੂੰ ਪਵਿਤਰਤਾ ਅਤੇ ਅਧਿਆਤਮਕਤਾ ਦੀ ਪੁਠ ਦਿੱਤੀ। ਭਾਈ ਨੰਦ ਲਾਲ ਜੀ ਨੇ 'ਨਾਨਕ' ਦੇ ਅਰਥ ਇਸ ਤਰ੍ਹਾਂ ਕੀਤੇ ਹਨ—

ਨ : (ਨਇਮ) ਨੇ ਨਿਧਾਂ ਦੇ ਦਾਤੇ
ਾ : ਹਕਸ (ਅਦਭੁਤ)
ਨ : (ਨਸੀਰ) ਸਹਾਇਕ
ਕ : (ਕਬੀਰ) ਮਹਾਨ

ਮਹਾਂਕਵੀ ਨੇ ਚੋਥੇ ਅਧਿਆਇ ਵਿਚ 'ਨਾਨਕ' ਦੇ ਅਰਥ 'ਜਿਸ ਨੂੰ ਕਦੇ ਦੁਖ ਨਹੀਂ ਹੁੰਦਾ, ਸਗੋਂ ਸੁਖ ਦੀ ਪ੍ਰਾਪਤੀ ਹੁੰਦੀ ਹੈ। ਉਹ ਜੋ ਕਿ ਪਰਮ ਸਤ ਚੇਤਨ ਅਤੇ ਅਨੰਦ ਸਰੂਪ ਦੀ ਭਗਤੀ 'ਚ ਲੀਨ ਹੈ ਦੇ ਅਰਥ ਕੀਤੇ ਹਨ।

ਪ੍ਰਾਕ ਜੋ ਨਕਾਰ "ਨ" ਪ੍ਰਮਾਨ ਅਬਿਧਾਨ ਜਾਨਿ
ਤਾਹੂੰ ਤੇਂ "ਅਕਾਰ" ਲੇ "ਅਨਕ" ਪੁਨ ਤੀਨ ਹੈ।
ਦੂਸਰੇ "ਨਕਾਰ" ਤੇ ਨਿਕਾਰ ਕੈ "ਅਕਾਰ" ਕਰਿ
ਭਯੋ "ਅਨ" "ਅਕ" ਚਾਰ ਬਰਨ ਸੁ ਕੀਨਿ ਹੈ।
"ਅਕ" ਨਾਮ ਦੁੱਖ ਕੋ ਬਿਦਤ ਹੈ ਜੱਗਤ ਮੱਧ,
ਜਾ ਕੌ ਨਰ ਕੋ ਨਹੀਂ ਦੁੱਖ, ਸਦਾ ਸੁਖ ਲੀਨ ਹੈ।
ਐਸੋ ਇਹ ਨਾਨਕ ਕੇ ਨਾਮ ਕੌ ਅਰਥ ਚੀਨ
ਸੱਤਿ ਚਿਦਾਨੰਦ ਨਿਤ ਭਗਤਿ ਅਧੀਨ ਹੈ"॥57॥ ਅਧਿਆਇ-4 (ਪ੍ਰੂ.)

ਇਸ ਤਰ੍ਹਾਂ ਉਹਨਾਂ ਦੇ ਮਾਤਾ ਜੀ—ਸੁਲਖਣੀ ਮਾਤਾ ਦੇ ਵੀ ਅਰਥ-'ਚੰਗੇ ਲੱਛਣਾਂ ਵਾਲੀ' ਹੈ। 'ਮਹਾਨ ਕੋਸ਼' ਵਿਚ ਸ਼ੁਭ-ਇਸਤਰੀ ਦੇ ਬਤੀ ਲਖਣ ਦਸੇ ਹਨ। ਆਸਾ ਮਹਲਾ-5 ਵਿਚ ਪੰਚਮ ਪਾਤਸ਼ਾਹ ਨੇ ਬਤੀ ਲਖਣਾ ਵਾਲੀ ਸੁਆਣੀ ਦਾ ਵਰਨਣ ਕੀਤਾ ਹੈ। "**ਬਤਹਿ ਸੁਲਖਣੀ ਸਚ ਸੰਤਤਿ ਪੂਤ। ਆਗਿਆਕਾਰੀ ਸੁਘੜ ਸਰੂਪ॥** ਇਹ ਗੁਣ ਉਹਨਾਂ ਦੇ ਸਰੂਪ ਵਿਚ ਟਿਕੇ ਹੋਏ ਸਨ। ਚੰਗੇ ਸੁਘੜ ਅਤੇ ਸੁਚਜੇ ਪਰਿਵਾਰ 'ਚ ਜਨਮੇ ਬਾਬਾ ਜੀ ਜੀ ਨੇ ਅਛੇ ਵਾਤਾਵਰਣ 'ਚ ਅੱਖਾਂ ਖੋਲ੍ਹੀਆਂ ਅਤੇ ਆਪਣੇ ਮਾਤਾ ਪਿਤਾ ਦੇ ਗੁਣਾਂ ਨੂੰ ਪੂਰਣਤਾ ਨਾਲ ਆਤਮਲੀਨ ਕੀਤਾ। ਪਿਤਾ ਜੀ 'ਨਾਨਕ' ਤੋਂ ਸਤਿ ਚਿਦਾਨੰਦ, ਦੁਖਾਂ ਤੋਂ ਰਹਿਤ, ਸੁਖ 'ਚ ਲੀਨਤਾ ਦਾ ਆਸ਼ੀਰਵਾਦ ਪ੍ਰਾਪਤ ਕੀਤਾ ਅਤੇ ਚੰਗੀ, ਸੁਘੜ ਅਤੇ ਸਿਆਣੀ ਸ਼ੁਭ ਲੱਛਣਾਂ ਅਤੇ ਕਰਮਾ ਵਾਲੀ, ਪਰਿਵਾਰ ਦਾ ਭਲਾ ਸੋਚਣ ਵਾਲੀ ਮਾਤਾ ਜੀ ਤੋਂ ਸਦੀਵੀ ਆਸ਼ੀਰਵਾਦ ਉਹਨਾਂ ਨੂੰ ਮਿਲਦਾ ਰਿਹਾ। ਇਹਨਾਂ ਆਸ਼ੀਰਵਾਦ ਸਦਕਾ ਹੀ ਉਹ ਅਧਿਆਤਮ ਅਤੇ ਰੂਹਾਨੀਅਤ ਦੀ ਪਰਮ ਪਦਵੀ ਤੇ ਪਹੁੰਚੇ। ਇਉਂ ਇਸ ਮਹਾਨ ਤਪਸਵੀ, ਬਾਲ ਜਤੀ, ਸਤੀ, ਤਿਆਗੀ, ਨਾਮ ਦੇ ਰਸੀਏ, ਗੁਣੀ-ਗਿਆਨੀ, ਵਿਦਵਾਨ, ਪਰਮ ਸੰਤੋਖੀ ਨੇ ਆਪਣਾ ਸੰਪੂਰਨ ਜੀਵਨ ਗੁਰੂ ਨਾਨਕ ਸਾਹਿਬ ਦੇ ਸਿੱਖ ਧਰਮ ਦੇ ਪਰਚਾਰ ਅਤੇ ਪਾਸਾਰ ਵਿਚ ਲਗਾ ਦਿੱਤਾ ਅਤੇ 149 ਸਾਲ ਦੀ ਉਮਰ ਵਿਚ ਚੰਬਾ 'ਚ ਅਲੋਪ ਹੋ ਗਏ ਦੱਸੇ ਜਾਂਦੇ ਹਨ। 'ਸਿੱਖ ਪੰਥ ਵਿਸ਼ਵਕੋਸ਼' ਭਟ ਵਹੀਆਂ ਦੇ ਹਵਾਲੇ ਅਨੁਸਾਰ ਆਪ ਜੀ ਦਾ ਦੇਹਾਂਤ, ਮਾਘ ਸੁਦੀ 1, 1688 ਬਿ. ਤਦਨੁਸਾਰ 13 ਜਨਵਰੀ, 1629 ਈ. ਨੂੰ ਹੋਇਆ। ਇਸ ਅਨੁਸਾਰ ਉਹਨਾਂ ਦੀ ਅਰਬਲਾ 135 ਸਾਲ ਬਣਦੀ ਹੈ।

ਵਿਦਵਾਨ ਮਹਾਂਕਵੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਜੇਠੇ ਸਪੁੱਤਰ ਨੂੰ ਮਹਾਂ ਸੁਖਕੰਦ, ਦਰਵੇਸ਼, ਉਮਰ ਦਰਾਜ਼, ਪ੍ਰਕਾਸ਼ਮਾਨ ਆਖ ਕੇ ਆਪਣੀ ਕਵਿਤਾ ਵਿਚ ਚਿਤਰਨ ਕੀਤਾ ਹੈ।



# ਭਾਈ ਕਾਨ੍ਹ ਸਿੰਘ ਨਾਭਾ ਦੀਆਂ ਰਚਨਾਵਾਂ ਵਿੱਚ ਪ੍ਰਯੁਕਤ ਹਵਾਲੇ: ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੇ ਸੰਦਰਭ ਵਿੱਚ

*ਇੰਜੀ. ਕਰਮਜੀਤ ਸਿੰਘ*

ਸਿੱਖ ਜਗਤ ਦੇ ਪ੍ਰਕਾਂਡ ਪੰਡਿਤ ਸਰਦਾਰ ਕਾਨ੍ਹ ਸਿੰਘ ਨਾਭਾ ਕਿਸੀ ਜਾਣ-ਪਹਿਚਾਣ ਦੇ ਮੁਹਤਾਜ ਨਹੀਂ ਹਨ। ਇਸ ਵਿਦਵਾਨ ਲੇਖਕ ਨੇ ਸਿੱਖੀ, ਸਿੱਖ ਧਰਮ, ਸਿੱਖ ਦਰਸ਼ਨ, ਸਿੱਖ ਸਾਹਿਤ ਦੇ ਅਮੀਰ ਵਿਰਸੇ ਦੇ ਨਾਲ-ਨਾਲ ਸੱਭਿਆਚਾਰ, ਇਤਿਹਾਸ, ਮਿਥਿਹਾਸ, ਪੌਰਾਣਿਕ ਕਥਾਵਾਂ ਨੂੰ ਵਿਚਾਰਕ ਅਤੇ ਵਿਵਹਾਰਕ ਤੌਰ 'ਤੇ ਆਪਣੀ ਲਿਖਤਾਂ ਅਤੇ ਖੋਜ ਪੱਤਰਾਂ ਦੁਆਰਾ ਸੁਰਜੀਤ ਰੱਖਿਆ ਹੈ। ਸਿੱਖੀ ਦੇ ਮਹਾਨ ਫਲਸਫ਼ੇ, ਵਿਦਿਅਕ ਪ੍ਰਚਾਰ ਅਤੇ ਪ੍ਰਸਾਰ ਲਈ ਪੂਰੀ ਜ਼ਿੰਦਗੀ ਕੌਮ ਦੇ ਲੇਖੇ ਲੱਗਾ ਦਿੱਤੀ। ਭਾਈ ਸਾਹਿਬ ਨੇ ਪੰਜਾਬੀ ਬੋਲੀ ਦੇ ਪਾਸਾਰ ਲਈ ਸਿੱਖ ਧਰਮ ਨਾਲ ਸੰਬੰਧਿਤ ਬਹੁਤ ਮਾਹਰਕੇ ਦੀਆਂ ਪੁਸਤਕਾਂ ਲਿਖੀਆਂ ਹਨ। ਮਾਨਵਤਾ ਹਿਤੈਸ਼ੀ ਭਾਈ ਸਾਹਿਬ ਨੇ ਆਪਣੀ ਵਿਦਵਤਾ ਭਰਪੂਰ ਸੋਚ ਸਦਕਾ ਸਾਹਿਤਕਾਰਾਂ ਅਤੇ ਪੰਜਾਬੀਆਂ ਦੀ ਝੋਲੀ 'ਚ ਅਨਮੋਲ ਪੁਸਤਕਾਂ ਪਾਈਆਂ ਹਨ ਜੋ ਕਿ ਆਉਣ ਵਾਲੀ ਪੀੜ੍ਹੀ ਲਈ ਚਾਨਣ ਮੁਨਾਰਾ ਹਨ। ਪਟਿਆਲਾ ਰਿਆਸਤ ਦੇ ਜੰਮਪਲ ਭਾਈ ਕਾਨ੍ਹ ਸਿੰਘ, ਪਿੰਡ ਸਬਜ਼ ਬਨੇਰਾ 'ਚ ਸ਼ੁੱਕਰਵਾਰ ਭਾਦੋਂ ਵਦੀ 10, ਸਮੰਤ 1918 (1861) ਨੂੰ ਪਿਤਾ ਭਾਈ ਨਾਰਾਇਣ ਸਿੰਘ ਅਤੇ ਮਾਤਾ ਹਰੀ ਕੌਰ ਦੇ ਘਰ ਜਨਮੇ। ਇਹਨਾਂ ਦੇ ਪਿਤਾ 'ਗੁਰਦੁਆਰਾ ਬਾਬਾ ਅਜੈਪਾਲ ਸਿੰਘ' ਦੇ ਮੰਹਤ ਨਾਮ ਬਾਣੀ ਦੇ ਰਸੀਏ, ਗੁਣੀ ਗਿਆਨੀ ਅਤੇ ਸਤਪੁਰਸ਼ ਸਨ। ਗੁਰਘਰ ਅਤੇ ਗੁਰਬਾਣੀ ਦੀ ਚੇਟਕ ਇਹਨਾਂ ਨੂੰ ਗੁੜ੍ਹਤੀ 'ਚੋਂ ਮਿਲੀ। ਭਾਈ ਸਾਹਿਬ ਨੇ ਗੁਰਬਾਣੀ, ਸੰਸਕ੍ਰਿਤ, ਵਿਆਕਰਣ, ਨਯਾਯ ਸ਼ਾਸਤਰ, ਵੇਦਾਂਤ, ਕਾਵਕਲਾ ਦਾ ਗਿਆਨ ਪ੍ਰਾਪਤ ਕੀਤਾ। ਫਿਰ ਆਪ ਜੀ ਨੇ ਕੁਝ ਪਿਛਾਂਹ ਖਿਆਲਾਂ ਦੇ ਧਾਰਣੀ ਸਿੱਖਾਂ ਦੀ ਨਾਰਾਜ਼ਗੀ ਦੀ ਪ੍ਰਵਾਹ ਨਾ ਕਰਦੇ ਹੋਏ ਫ਼ਾਰਸੀ ਦਾ ਗਿਆਨ ਪ੍ਰਾਪਤ ਕੀਤਾ ਜੋ ਆਪ ਜੀ ਦੇ ਬਹੁਤ ਕੰਮ ਆਇਆ। ਆਪ ਮਹਾਰਾਜਾ ਨਾਭਾ ਦੇ ਟਿੱਕਾ ਰਿਪੁਦਮਨ ਸਿੰਘ ਦੇ ਉਸਤਾਦ ਰਹੇ, ਰਿਆਸਤ ਨਾਭਾ ਦੇ ਨਾਜਮ ਬਣੇ। ਫਿਰ ਵਿਦੇਸ਼ ਮੰਤਰੀ ਵੀ ਥਾਪੇ ਗਏ।

ਆਪ ਜੀ ਨੇ ਬਹੁਤ ਮਾਹਰਕੇ ਦੀਆਂ ਪੁਸਤਕਾਂ ਸਿੱਖ ਦਰਸ਼ਨ, ਸ਼ਾਸਤਰ ਅਤੇ ਸਿੱਖ ਸਿਧਾਤਾਂ 'ਤੇ ਲਿਖੀਆਂ ਜੋ ਕਿ ਅਜੋਕੇ ਹਾਲਾਤ ਅਨੁਸਾਰ ਸਿੱਖ ਹਿੱਤਾਂ ਦੀ ਰਾਖੀ ਕਰਦੀਆਂ ਹਨ। ਇਹਨਾਂ ਪੁਸਤਕਾਂ 'ਚ ਆਪ ਜੀ ਨੇ ਸਿੱਖ ਸ੍ਰੋਤਾਂ ਤੋਂ ਇਲਾਵਾ, ਮਹਾਂਕਵੀ ਸੰਤੋਖ ਸਿੰਘ ਰਚਿਤ 'ਸ੍ਰੀ ਗੁਰ ਨਾਨਕ ਪ੍ਰਕਾਸ਼' ਅਤੇ 'ਸ੍ਰੀ ਗੁਰ ਪ੍ਰਕਾਸ਼ ਸੂਰਜ' 'ਚੋਂ ਵੀ ਭਰਪੂਰ ਹਵਾਲੇ ਅਤੇ ਟਿੱਪਣੀਆਂ ਦਿੱਤੀਆਂ ਹਨ। ਇਸ ਤੋਂ ਇਲਾਵਾ ਭਾਈ ਸਾਹਿਬ ਦੀਆਂ ਕੁਝ ਹੋਰ ਪੁਸਤਕਾਂ ਵੀ ਹਨ, ਜਿਹਨਾਂ ਵਿੱਚ ਮਹਾਂਕਵੀ ਸੰਤੋਖ

ਸਿੰਘ ਦੀਆਂ ਰਚਨਾਵਾਂ ਦਾ ਭਰਪੂਰ ਉਲੇਖ ਕੀਤਾ ਗਿਆ ਹੈ। ਮਹਾਂਕਵੀ ਸੰਤੋਖ ਸਿੰਘ ਅਤੇ ਉਹਨਾਂ ਦੀ ਰਚਨਾ ਦਾ ਭਾਈ ਕਾਨ੍ਹ ਸਿੰਘ ਨਾਭਾ ਨੇ ਕਿੱਥੇ-ਕਿੱਥੇ ਹਵਾਲਾ ਦਿੱਤਾ ਹੈ। ਇਸ ਲੇਖ ਦਾ ਵਿਸ਼ਾ ਹੈ।

ਡਾ. ਕ੍ਰਿਸ਼ਨ ਲਾਲ ਸੂਦਨ ਲਿਖਦੇ ਹਨ ਕਿ—'ਗੁਰ ਨਾਨਕ ਪ੍ਰਕਾਸ਼ ਵਿੱਚ ਜਿੱਥੇ ਗੁਰ ਨਾਨਕ ਦੇਵ ਦੇ ਜੀਵਨ, ਵਿਚਾਰਧਾਰਾ, ਦ੍ਰਿਸ਼ਟੀਕੋਣ ਅਤੇ ਯੁੱਗ ਪ੍ਰਵੇਸ਼ ਨੂੰ ਉਜਾਗਰ ਕੀਤਾ ਹੈ, ਉੱਥੇ ਹੀ ਜੀਵਨ ਦੀਆਂ ਉੱਚੀਆਂ, ਸੁੱਚੀਆਂ ਅਤੇ ਵੱਡਮੁੱਲੀਆਂ ਕਦਰਾਂ-ਕੀਮਤਾਂ ਰਾਹੀਂ ਮਹਾਂਕਾਵਿ ਪਰੰਪਰਾ ਨੂੰ ਅੱਗੇ ਤੋਰਿਆ ਗਿਆ ਹੈ।' ਇਹਨਾਂ ਕਦਰਾਂ-ਕੀਮਤਾਂ ਅਤੇ ਸਿੱਖ ਅਤੇ ਸਿੱਖੀ ਦੀ ਵਿਸਤਰਿਤ ਵਿਚਾਰਧਾਰਾ ਨੂੰ ਪਰਿਭਾਸ਼ਿਤ ਕਰਨ ਲਈ ਸਰਦਾਰ ਬਹਾਦੁਰ ਕਾਨ੍ਹ ਸਿੰਘ ਨਾਭਾ ਨੇ ਇਸ ਮਹਾਂਕਾਵਿ ਵਿੱਚੋਂ ਹਵਾਲੇ ਦਿੱਤੇ ਹਨ ਅਤੇ ਅਨਮੋਲ ਪੁਸਤਕਾਂ ਪ੍ਰਕਾਸ਼ਤ ਕਰਕੇ ਸੰਗਤਾਂ ਨੂੰ ਗੁਰੂ ਜਸ ਦੇ ਦਰਸ਼ਨ ਕਰਵਾਏ ਹਨ। ਸਿੱਖਾਂ ਦੀ ਇਹ ਖ਼ੁਸ਼ਕਿਸਮਤੀ ਹੈ ਕਿ ਭਾਈ ਗੁਰਦਾਸ ਜੀ ਤੋਂ ਬਾਅਦ, ਮਹਾਂਕਵੀ ਸੰਤੋਖ ਸਿੰਘ ਨੇ ਗੁਰਜਸ ਲਿਖਿਆ, ਭਾਈ ਕਾਨ੍ਹ ਸਿੰਘ ਨਾਭਾ ਨੇ ਸਿੱਖੀ ਸਿੱਖ ਦਰਸ਼ਨ ਨੂੰ ਪਰਿਭਾਸ਼ਤ ਕੀਤਾ ਅਤੇ ਭਾਈ ਵੀਰ ਸਿੰਘ ਨੇ ਇਸ ਗੁਰੂ ਜਸ ਦੀ ਲੁਕੀ ਅਤੇ ਛੁਪੀ ਹੋਈ ਗੰਗਾ ਦੀ ਧਾਰਾ ਨੂੰ ਸੰਗਤਾਂ ਦੇ ਸਨਮੁੱਖ ਲਿਆ ਕੇ ਇੱਕ ਮਹਾਨ ਪਰਉਪਕਾਰ ਕੀਤਾ ਅਤੇ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ 'ਸਿੱਖ ਇਤਿਹਾਸ ਦੇ ਮੁੱਢਲੇ ਸ੍ਰੋਤ ਗ੍ਰੰਥਾਂ' ਦੇ ਸੰਪਾਦਕ ਡਾ. ਕਿਰਪਾਲ ਸਿੰਘ ਇਸ ਮਹਾਨ ਅਤੇ ਆਦਰਸ਼ਕ ਕਾਰਜ ਨੂੰ ਪੂਰਣ ਵਿਆਖਿਆ ਪੂਰਤ ਟੀਕਾ ਪ੍ਰਕਾਸ਼ਤ ਕਰਕੇ ਸੰਗਤਾਂ ਨੂੰ ਗੁਰੂ ਜਸ ਦੇ ਦਰਸ਼ਨ ਕਰਵਾ ਰਹੇ ਹਨ। ਇਸੀ ਕਾਰਣ ਇੱਕ ਆਮ ਪੰਜਾਬੀ ਪੜ੍ਹਿਆ-ਲਿਖਿਆ ਵੀ ਇਸ ਨੂੰ ਬਹੁਤ ਚੰਗੀ ਤਰ੍ਹਾਂ ਸਮਝ ਸਕਦਾ ਹੈ।

"ਗੁਰਸ਼ਬਦ ਰਤਨਾਕਰ ਮਹਾਂਕੋਸ਼" ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਦੀ ਬਹੁ ਚਰਚਿਤ, ਬਹੁਪਾਸਾਰੀ, ਬਹੁਉਪਯੋਗੀ ਅਤੇ ਬਹੁਆਯਾਮੀ ਰਚਨਾ ਹੈ। ਕੋਸ਼ ਦਾ ਸ਼ਬਦਾਰਕ ਅਰਥ ਖ਼ਜ਼ਾਨਾ ਵੀ ਹੈ ਅਤੇ ਇਸ ਅਮੀਰ ਖ਼ਜ਼ਾਨੇ ਵਿੱਚੋਂ ਬੇਅੰਤ ਲੇਖਕਾਂ ਅਤੇ ਬੁੱਧੀਜੀਵੀਆਂ ਨੇ ਅਨਮੋਲ ਹੀਰੇ ਮੋਤੀ ਕੱਢੇ ਅਤੇ ਆਪਣੀ ਜ਼ਰੂਰਤ ਅਨੁਸਾਰ ਵਰਤ ਲਏ ਪਰ ਇਹ ਖ਼ਾਲੀ ਨਹੀਂ ਹੋਇਆ ਅਤੇ ਨਾ ਹੋਵੇਗਾ ਅਤੇ ਕੋਈ ਟੋਟ ਨਹੀਂ ਜੋ ਆਉਣ ਲੱਗੀ :—

**ਖਾਵਹਿ ਖਰਚਹਿ ਰਲਿ ਮਿਲਿ ਭਾਈ॥**

**ਤੋਟਿ ਨ ਆਵੈ ਵਧਦੋ ਜਾਈ।3॥ ਪੰਨਾ-186**

ਇਸ ਵਿਚ ਸਿੱਖ ਇਤਿਹਾਸ, ਸਿੱਖ ਦਰਸ਼ਨ ਅਤੇ ਸਿੱਖ ਸੋਮਿਆਂ ਅਤੇ ਪਾਤਰਾਂ ਬਾਰੇ ਬਹੁਤ ਵਿਸਤਰਿਤ ਜਾਣਕਾਰੀ ਉਪਲੱਬਧ ਹੈ। ਆਮ ਤੌਰ 'ਤੇ ਇਹ ਮਹਾਂਕੋਸ਼ ਦੇ ਨਾਮ ਨਾਲ ਪ੍ਰਸਿੱਧ ਹੈ। ਇਸ ਨੂੰ 'Encyclopaedia of Sikh Literature' **ਵੀ** ਆਖਦੇ ਹਨ, ਪਹਿਲੀ ਵਾਰ 1930 ਈ. ਵਿੱਚ ਪਟਿਆਲਾ ਰਿਆਸਤ ਵੱਲੋਂ ਛਪਵਾਇਆ ਗਿਆ। ਇਸ ਮਹਾਂਕੋਸ਼ ਦਾ ਹਰ ਆਮ 'ਤੇ ਖਾਸ, ਲੇਖਕ, ਇਤਿਹਾਸਕਾਰ, ਗਿਆਨੀ ਅਤੇ ਬੁੱਧੀਜੀਵੀ ਨੂੰ ਆਸਰਾ ਲੈਣਾ ਪੈਂਦਾ ਹੈ। ਕਈ ਲੇਖਕ ਆਪਣੀ

ਲਿਖਤ ਦੀ ਸ਼ੁਰੂਆਤ ਹੀ ਮਹਾਂਕੋਸ਼ ਦੇ ਹਵਾਲੇ ਨਾਲ ਹੀ ਕਰਦੇ ਹਨ। ਇਸ ਵਿੱਚ 7000 ਦੇ ਕਰੀਬ ਅਰਬੀ ਫ਼ਾਰਸੀ ਦੇ ਸ਼ਬਦ ਹਨ ਅਤੇ 64263 ਇੰਦਰਾਜ ਹਨ। ਵੇਦ ਪੁਰਾਣ, ਸਿਮ੍ਰਿਤਿ ਸ਼ਾਸਤਰ, ਪੁਰਾਤਨ ਗ੍ਰੰਥ, ਹਿੰਦੂ ਸਿੱਖ ਇਤਿਹਾਸ, ਮਿਥਿਹਾਸ, ਭੂਗੋਲ, ਸਾਇੰਸ, ਵਨਸਪਤਿ, ਵੱਖ-ਵੱਖ ਧਰਮ, ਸ਼ਸਤਰ ਧਰਮ, ਸ਼ਸਤਰ ਬਸਤਰ, ਸੰਗੀਤ, ਵਾਦਯ ਯੰਤਰ ਅਤੇ ਦਵਾਈਆਂ, ਧਾਤੂਆਂ ਦੀ ਭਰਪੂਰ ਜਾਣਕਾਰੀ ਦਿੱਤੀ ਗਈ ਹੈ।

## ਮਹਾਂਕੋਸ਼

ਆਪ ਜੀ ਨੇ ਗੁਰ ਸ਼ਬਦ ਰਤਨਾਕਰ ਮਹਾਂਕੋਸ਼ 1912 ਵਿੱਚ ਲਿਖਣਾ ਆਰੰਭਿਆ, ਲਗਭਗ 14 ਵਰ੍ਹਿਆਂ ਦੀ ਕਠਿਨ ਘਾਲਣਾ ਉਪਰੰਤ ਇਹ ਮਹਾਨ ਹਵਾਲਾ ਗ੍ਰੰਥ ਸੰਨ 1926 ਵਿੱਚ ਪੂਰਾ ਹੋਇਆ ਅਤੇ ਪੂਰੇ 18 ਸਾਲ ਬਾਅਦ 1930 ਵਿੱਚ ਪਾਠਕਾਂ ਦੇ ਸਨਮੁੱਖ ਆਇਆ। ਭਾਈ ਸੰਤੋਖ ਸਿੰਘ ਜੀ ਦੇ ਬਾਰੇ ਆਪ ਜੀ ਨੇ 'ਮਹਾਂਕੋਸ਼ ਦੇ ਸਫ਼ਾ 244'—ਪਬਲੀਸ਼ਰ, ਨੈਸ਼ਨਲ ਬੁੱਕ ਸ਼ਾਪ ਦਿੱਲੀ, 2009 'ਤੇ ਇਸ ਤਰ੍ਹਾਂ ਲਿਖਿਆ ਹੈ—

ਭਾਈ ਦੇਵਾ ਸਿੰਘ ਜੀ* (*ਦੇਵਾ ਸਿੰਘ ਜੀ ਦੇ ਬਜ਼ੁਰਗ ਛੀਂਬਾ ਜਾਤਿ ਤੋਂ ਖਾਲਸਾ ਧਰਮ ਵਿੱਚ ਆਏ ਸਨ) ਬੂੜੀਆ (ਅੰਬਾਲਾ) ਨਿਵਾਸੀ ਸਤਸੰਗੀ ਪੁਰਖ ਸਨ। ਇਹ ਸੰਤ ਨਿਰਮਲੇ ਦੀ ਸੰਗਤਿ ਕਰਕੇ ਗੁਰਬਾਣੀ ਅਤੇ ਵੇਦਾਂਤ ਦੇ ਗਿਆਤਾ ਹੋਏ। ਵਿਦਿਆ ਦੀ ਰੁਚੀ ਇਹਨਾਂ ਨੂੰ ਪ੍ਰੇਰਕੇ ਸ੍ਰੀ ਅੰਮ੍ਰਿਤਸਰ ਜੀ ਲੈ ਆਈ, ਉਸੇ ਥਾਂ ਇਹਨਾਂ ਦੇ ਘਰ ਭਾਈ ਸੰਤੋਖ ਸਿੰਘ ਦਾ ਜਨਮ ਸੰਮਤ 1845 (ਸੰਨ 1788) ਵਿੱਚ ਹੋਇਆ* (*ਦੇਵਾ ਸਿੰਘ ਪਿਤਾ ਤੇ ਜਨਮ ਕਾਵਿ ਸੰਤੋਖ ਸਿੰਘ ਨਾਮ—ਨਾਪ੍ਰ)। ਇਹਨਾਂ ਨੇ ਅੰਮ੍ਰਿਤਸਰ ਦੇ ਪ੍ਰਸਿੱਧ ਗਿਆਨੀ ਸੰਤ ਸਿੰਘ ਤੋਂ ਕਾਵਯ ਵਿਦਿਆ ਪੜ੍ਹੀ* (*ਸੰਤ ਸਿੰਘ ਗੁਰੂ ਅੱਖਰ ਦਾਤਾ। ਨਮੋ ਕਰੁ ਤਿਨ ਪਦ ਜਲਜਾਤਾ॥—ਗੁਪ੍ਰਸੂ)। ਭਾਈ ਸੰਤੋਖ ਸਿੰਘ ਜੀ ਕਾਵਯ ਦੇ ਪੂਰਣ ਪੰਡਿਤ ਅਤੇ ਕਵਿਤਾ ਰਚਣ ਦੀ ਅਲੌਕਿਕ ਸ਼ਕਤੀ ਰੱਖਦੇ ਸਨ। ਆਪ ਨੇ ਬੂੜੀਏ ਵਿੱਚ ਰਹਿ ਕੇ ਅਮਰਕੋਸ਼ ਦਾ ਉਲਥਾ ਕੀਤਾ ਅਤੇ ਸੰਮਤ 1880 (ਸੰਨ 1823) ਵਿੱਚ "ਗੁਰ ਨਾਨਕ ਪ੍ਰਕਾਸ਼" ਪੁਸਤਕ ਰਚਿਆ। ਇਸ ਤੋਂ ਪਿੱਛੋਂ ਇਹ ਮਹਾਰਾਜਾ ਕਰਮ ਸਿੰਘ ਪਾਸ ਪਟਿਆਲੇ ਜਾ ਨੌਕਰ ਹੋਏ। ਸੰਮਤ 1882 ਵਿੱਚ ਕੈਥਲਪਤਿ ਭਾਈ ਉਦੈ ਸਿੰਘ ਜੀ ਨੇ ਇਹਨਾਂ ਨੂੰ ਮਹਾਰਾਜਾ ਪਟਿਆਲਾ ਤੋਂ ਮੰਗ ਕੇ ਲਿਆ ਅਤੇ ਬੜੇ ਸਨਮਾਨ ਨਾਲ ਆਪਣੇ ਪਾਸ ਰੱਖਿਆ।

ਕੈਥਲ ਵਿੱਚ ਰਹਿ ਕੇ ਭਾਈ ਸਾਹਿਬ ਨੇ ਸੰਮਤ 1886 (1829 ਈਸਵੀਂ) ਵਿੱਚ ਜਪੁਜੀ ਦਾ ਟੀਕਾ "ਗਰਬ ਗੰਜਨੀ" ਰਚਿਆ ਅਤੇ ਭਾਈ ਉਦੈ ਸਿੰਘ ਦੇ ਨੌਕਰ ਪੰਡਿਤਾਂ ਦੀ ਸਹਾਇਤਾ ਨਾਲ ਕਵੀ ਜੀ ਨੇ ਬਹੁਤ ਪੁਸਤਕ ਹਿੰਦੀ ਮਿਲੀ ਪੰਜਾਬੀ ਭਾਸ਼ਾ ਵਿੱਚ ਬਣਾਏ ਅਤੇ ਨੌਂ ਸਤਿਗੁਰਾਂ ਦੀ ਪਵਿੱਤਰ ਜੀਵਨ ਕਥਾ "ਗੁਰ ਪ੍ਰਤਾਪ ਸੂਰਯ" ਨਾਮਕ ਗ੍ਰੰਥ ਵਿੱਚ ਲਿਖੀ ਜੋ ਸੰਮਤ 1900 (ਸੰਨ 1843) ਦੇ ਅੰਤ ਵਿੱਚ ਸਮਾਪਤ ਹੋਇਆ, ਇਸੇ ਸਾਲ ਭਾਈ ਸੰਤੋਖ ਸਿੰਘ ਜੀ ਕੈਥਲ ਵਿੱਚ ਗੁਰੂਪੁਰਿ ਸਿਧਾਰੇ।

ਭਾਈ ਸਾਹਿਬ (ਸੰਤੋਖ ਸਿੰਘ) ਗ੍ਰੰਥ ਰਚਨਾ ਦਾ ਜ਼ਿਕਰ ਆਪਣੀ ਕਲਮ ਤੋਂ ਇਉਂ ਲਿਖਦੇ ਹਨ।

ਪੂਰਬ ਮੈਂ ਸ੍ਰੀ ਨਾਨਕ ਕਥਾ।
ਛੰਦਨ ਬਿਖੈ ਰਚੀ ਮਤਿ ਯਥਾ।
ਰਹਯੋ ਚਾਹਤੋ ਗੁਰੁਨ ਵ੍ਰਿਤਾਂਤ।
ਨਹਿ ਪਾਯੋ ਤਿਸ ਤੇ ਪਸ਼ਚਾਤ।
ਕਰਮ ਕਾਲ ਤੇ ਕੈਥਲ ਆਏ।
ਥਿਤ ਹਵੈ ਜਪੁਜੀ ਅਰਥ ਬਨਾਏ।
ਬਾਲਮੀਕਿ ਕ੍ਰਿਤ ਕਥਾ ਸੁਨੀ ਜਬ।
ਛੰਦਨ ਬਿਖੈ ਰਚੀ ਹਮ ਸਭ ਤਬ।
ਪੁਨ ਵਿਧਾਂਤ ਕੋ ਗ੍ਰੰਥ ਮਹਾਨਾ।
ਉਪ ਨਿਸ਼ਦਨ ਕੋ ਜਹਿ ਵਖਯਾਨਾ।
ਆਤਮ ਕੋ ਪੁਰਾਣ ਜਿਸ ਨਾਮ।
ਸਕਲ ਬਨਾਯੋ ਸੋ ਅਭਿਰਾਮ।
ਚਾਹਤ ਭਯੇ ਆਪ ਗੁਰੁ ਜਬਹੂੰ।
ਭਾਸਿੰਚਯ ਦਸ ਗੁਰੁ ਯਸ ਤਬ ਹੂੰ।
ਹੇਰ ਉਮੰਗ ਮੋਹਿ ਮਨ ਆਈ।
ਕਰਨ ਲਗਯੋ ਇਹ ਗ੍ਰੰਥ ਸੁਹਾਈ।
ਪੂਰਵਾਰਧ ਉਤ੍ਰਾਰਧ ਦੋਇ
ਕਥਾ ਬਨੀ ਗੁਰੂ ਨਾਨਕ ਸੋਇ।
ਵਰਣੀ ਦਵਾਦਸ ਰਾਸਿ ਅਗਾਰੀ।
ਨਵਮ ਗੁਰੂ ਲਗ ਕਥਾ ਸੁਧਾਰੀ।
ਖਟ ਰਿਤੁ ਯੁਕਤ ਬਨੇ ਯੁਗ ਅਯਨ।
ਸ੍ਰੀ ਗੋਬਿੰਦ ਸਿੰਘ ਗਾਥਾ ਅਯਨ।
ਭਏ ਪ੍ਰਕਰਣ ਸਰਬ ਕੇ ਬਾਈ।
ਨੋ ਰਸ ਤੇ ਪੂਰਣ ਸੁਖਦਾਈ।
ਸ੍ਰੀ ਗੁਰ ਕੀ ਗਾਥਾ ਸ਼ੁਭ ਗੰਗਾ।
ਛੰਦ ਉਮੰਗ ਉਤੰਗ ਤਰੰਗਾ।
ਰਾਮਕੁੰਵਰ ਗਿਰਿਵਰ ਤੇ ਨਿਕਸੀ।
ਸਿੱਖਨ ਵਿਖੈ ਜਗਤ ਮੇ ਵਿਗਸੀ।
ਸੂਨ ਸੂਨ ਗ੍ਰਹਿ ਆਤਮਾ ਸੰਮਤ* (ਸੰਮਤ ਬਿਕ੍ਰਮੀ 1900) ਆਦਿ ਪਛਾਨ,
ਮਧੁ ਮਾਸ* (*ਚੇਤ ਦਾ ਮਹੀਨਾ) ਸਤ੍ਰਨ ਕਰ ਭਾ ਉਤਪਾਤ ਮਹਾਨ,
ਪਰੀ ਲੁਟ ਕਪਿਥੱਲ* (ਕੈਥਲ) ਵਿਖੈ ਮਿਲੇ ਚੋਰ ਵਟਪਾਰ,

ਆਪ ਆਪ ਕੋ ਭਜਚਲੇ ਤਜ ਪੁਰ ਸਭ ਇੱਕ ਬਾਰ,
ਸਾਵਨ ਮਹਿ ਇਸ ਗ੍ਰੰਥ ਕੀ ਭਈ ਸਮਾਪਤਿ ਆਈ,
ਵਿਘਨ ਵ੍ਰਿੰਦ ਤੇ ਬਚ ਰਹੇ ਸ੍ਰੀ ਕਰਤਾਰ ਸਹਾਇ। (ਗੁਪ੍ਰਸੂ)

ਕਵੀ ਰਾਜ ਦੀਆਂ ਬਣਾਈਆਂ ਹੋਈਆਂ ਪ੍ਰਸਿੱਧ ਪੁਸਤਕਾਂ ਇਹ ਹਨ—

1. ਅਮਰ ਕੋਸ਼
2. ਗੁਰੂ ਨਾਨਕ ਪ੍ਰਕਾਸ਼ ਸੰਮਤ, 1880
3. ਜਪੁਜੀ ਸਾਹਿਬ ਦਾ "ਗਰਬ ਗੰਜਨੀ ਟੀਕਾ" ਜੋ ਸੰਮਤ 1886 ਵਿੱਚ ਸਮਾਪਤ ਕੀਤਾ।
4. ਆਤਮ ਪੁਰਾਣ ਦਾ ਉਲਥਾ
5. ਵਾਲਮੀਕਿ ਰਾਮਾਇਣ ਦਾ ਉਲਥਾ 1891
6. ਗੁਰੂ ਪ੍ਰਤਾਪ ਸੂਰਯ (ਸੂਰਜ ਪ੍ਰਕਾਸ਼) ਸੰਮਤ 1900

ਭਾਈ ਸਾਹਿਬ ਨੂੰ ਗੁਰਮਤ ਵਿੱਚ ਪੂਰੀ ਸ਼ਰਧਾ ਅਤੇ ਪ੍ਰੇਮ ਸੀ, ਪਰ ਪੰਡਿਤਾਂ ਦੀ ਸੰਗਤ ਅਤੇ ਪ੍ਰੇਰਣਾ ਦਵਾਰਾ ਕਿ ਜੇ ਆਪ ਗੁਰੂਆਂ ਦੀ ਕਥਾ ਨੂੰ ਪੁਰਾਣ ਰੀਤੀ ਅਨੁਸਾਰ ਅਵਤਾਰਾਂ ਜਿਹੀ ਲਿਖੋਗੇ ਅਤੇ ਸ਼ਾਸਤਰਾਂ ਤੋਂ ਵਿਰੁੱਧ ਆਪ ਦੇ ਪੁਸਤਕ ਨਹੀਂ ਹੋਣਗੇ, ਤਾਂ ਉਹਨਾਂ ਦਾ ਬਹੁਤ ਪ੍ਰਚਾਰ ਹੋਊ ਅਤੇ ਸਭ ਆਪ ਦੀ ਰਚਨਾ ਨੂੰ ਆਦਰ ਨਾਲ ਪੜ੍ਹਨਗੇ, ਕਈ ਥਾਈਂ ਟੱਪਲਾ ਖਾ ਗਏ ਹਨ। ਗੁਰਮਤਿ ਸੁਧਾਕਰ ਵਿੱਚ ਉਹਨਾਂ ਨੇ ਮਹਾਂਕਵੀ ਦਾ ਜਨਮ ਅਸਥਾਨ 'ਅੰਮ੍ਰਿਤਸਰ' ਦਿੱਤਾ ਹੈ।

ਭਾਈ ਸਾਹਿਬ ਨੇ ਇਸ ਮਹਾਂਕੋਸ਼ ਵਿੱਚ ਮਹਾਂਕਵੀ ਸੰਤੋਖ ਸਿੰਘ ਦੇ ਰਚਨਾ ਸੰਸਾਰ ਦਾ ਹਵਾਲਾ ਕਰੀਬ ਹਰ ਇੱਕ ਅੱਖਰ ਦੇ ਇੰਦਰਾਜ਼ ਵਿੱਚ ਕੀਤਾ ਹੈ। ਇਸ 1246 ਪੰਨਿਆਂ ਦੀ ਵਿਸਤ੍ਰਿਤ ਪੁਸਤਕ ਵਿੱਚ ਭਾਈ ਸਾਹਿਬ ਵੱਲੋਂ ਦਿੱਤੇ ਹੋਏ ਅੱਖਰਾਂ ਅਤੇ ਸ਼ਬਦਾਂ ਨੂੰ ਦੇਖ ਵਾਚ ਕੇ ਉਹਨਾਂ ਵਿਚਲੀਆਂ ਸਤਰਾਂ ਸ਼ਬਦਾਂ 'ਤੇ ਹਵਾਲਿਆ ਦੀ ਪਛਾਣ ਕਰਕੇ ਅਸੀਂ ਉਸ ਵਿਅਕਤੀ, ਸਥਾਨ, ਪਿਛੋਕੜ, ਗੁਰਦੁਆਰਿਆਂ, ਸਮੇਂ ਅਤੇ ਕਾਲ ਦੀ ਸੰਪੂਰਣ ਜਾਣਕਾਰੀ ਪ੍ਰਾਪਤ ਕਰ ਸਕਦੇ ਹਾਂ। ਪੰਜਾਬ ਕੋਸ਼ ਅਨੁਸਾਰ ਇਸ ਵਿੱਚ ਰਿਗਵੇਦ ਤੋਂ ਲੈ ਕੇ 19ਵੀਂ ਸਦੀ ਤੱਕ ਦਾ ਭਾਰਤੀ ਪਰੰਪਰਕ ਚਿੰਤਨ, ਵਿਸ਼ਵ ਸੰਕਲਪ, ਲੌਕਿਕ ਬਿੰਬ, ਇਤਿਹਾਸਕ ਅਤੇ ਮਿਥਿਹਾਸਕ ਹਵਾਲੇ ਸੁਤੇ-ਸਿੱਧ ਹੀ ਆ ਗਏ ਹਨ। ਪੰਨਾ-571)। ਇਸ ਗ੍ਰੰਥ ਨੂੰ ਉਹਨਾਂ ਨੇ 14 ਸਾਲ ਦੀ ਸਖਤ ਮਿਹਨਤ ਤੋਂ ਬਾਅਦ ਸੰਪੂਰਣ ਕੀਤਾ। ਅਸੀਂ ਇਸ ਮਹਾਂਕੋਸ਼ ਵਿੱਚ ਹਰ ਇੱਕ ਪੰਨੇ 'ਤੇ ਦਰਜ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਅਤੇ 'ਸ੍ਰੀ ਗੁਰੂ ਪ੍ਰਤਾਪ ਸੂਰਜ' ਗ੍ਰੰਥ ਦੇ ਸੰਦਰਭ ਵਿੱਚ ਦਿੱਤੇ ਹਵਾਲੇ ਦੀ ਗਿਣਤੀ ਕੀਤੀ ਹੈ ਜੋ ਕੀ ਇਸ ਤਰ੍ਹਾਂ ਹੈ—

ਮਹਾਂਕੋਸ਼ ਵਿੱਚ ਆਏ ਇੰਦਰਾਜ਼—

| ਅੱਖਰ | ਸ੍ਰੀ ਗੁਰੂ ਨਾਨਕ ਪ੍ਰਕਾਸ਼ | ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ |
|---|---|---|
| ੳ | 31 | 71 |
| ਅ | 137 | 200 |
| ੲ | 10 | 23 |
| ਸ | 167 | 255 |
| ਹ | 22 | 69 |
| ਕ | 95 | 164 |
| ਖ | 28 | 66 |
| ਗ | 34 | 73 |
| ਘ | 9 | 14 |
| ਙ | – | – |
| ਚ | 34 | 52 |
| ਛ | 15 | 31 |
| ਜ | 38 | 74 |
| ਝ | 8 | 13 |
| ਞ | – | – |
| ਟ | 6 | 18 |
| ਠ | – | 2 |
| ਡ | 2 | 17 |
| ਢ | 1 | 9 |
| ਣ | – | 1 |
| ਤ | 52 | 86 |
| ਥ | 3 | 7 |
| ਦ | 64 | 68 |
| ਧ | 14 | 23 |
| ਨ | 60 | 84 |
| ਪ | 113 | 167 |
| ਫ | 15 | 19 |
| ਬ | 127 | 173 |
| ਭ | 31 | 52 |
| ਮ | 61 | 115 |
| ਯ | 2 | 2 |
| ਰ | 26 | 58 |
| ਲ | 21 | 40 |
| ਵ | 12 | 43 |
| ੜ | – | – |
| **ਕੁਲ ਜੋੜ** | **1238** | **2099** |

ਇਹ ਮਹਾਂਕੋਸ਼ ਸਿੱਖਾਂ ਅਤੇ ਬੁੱਧੀਜੀਵੀਆਂ ਲਈ ਇੱਕ ਅਨਮੋਲ ਦੇਣ ਹੈ। ਇਸ

ਗ੍ਰੰਥ ਵਿੱਚ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਅਤੇ ਭਾਈ ਗੁਰਦਾਸ ਦੀਆਂ ਰਚਨਾਵਾਂ ਤੋਂ ਬਿਨਾਂ ਸਿੱਖ ਇਤਿਹਾਸ ਦੇ ਅਤੀ ਮਹੱਤਵਪੂਰਣ ਸੋਮਿਆਂ 'ਚੋਂ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਅਤੇ 'ਸ੍ਰੀ ਗੁਰੂ ਸੂਰਜ ਪ੍ਰਕਾਸ਼' ਵਿੱਚੋਂ ਸ਼ਬਦ ਅਤੇ ਹਵਾਲੇ ਦੇ ਕੇ ਉਹਨਾਂ ਦੀ ਭਰਪੂਰ ਵਿਆਖਿਆ ਕੀਤੀ ਗਈ। ਇਹ ਅਤੀ ਮਹੱਤਵਪੂਰਣ ਗ੍ਰੰਥ ਖੋਜੀ ਵਿਦਵਾਨਾਂ ਅਤੇ ਲੇਖਕਾਂ ਦੀ ਯੁੱਗਾਂ-ਯੁੱਗਾਂ ਤਾਈਂ ਅਗਵਾਈ ਕਰਦਾ ਰਹੇਗਾ।

**ਗੁਰਛੰਦ ਦਿਵਾਕਰ**

ਮਹਾਂਕਵੀ ਸੰਤੋਖ ਸਿੰਘ ਰਚਿਤ 'ਗੁਰੂ ਨਾਨਕ ਪ੍ਰਕਾਸ਼' ਅਤੇ 'ਗੁਰੂ ਪ੍ਰਤਾਪ ਸੂਰਜ ਗ੍ਰੰਥ' ਦੋਵੇਂ ਗ੍ਰੰਥਾਂ ਦੀ ਰਚਨਾ 'ਚ ਕਬਿਤ, ਦੋਹੇ, ਚੌਪਈ, ਸਵੈਯੇ, ਸੋਰਠਾ, ਅੜਿਲ ਅਤੇ ਛੰਦ ਅਲੰਕਾਰਾਂ ਦੀ ਭਰਪੂਰ ਵਰਤੋਂ ਕੀਤੀ ਗਈ ਹੈ। ਮਹਾਂਕਵੀ ਦੀ ਇਹ ਮਹਾਨ ਉਪਲੱਬਧੀ ਉਹਨਾਂ ਦੀ ਬ੍ਰਜ ਭਾਸ਼ਾ ਅਤੇ ਕਾਵਿ ਸ਼ਾਸਤਰ ਦੇ ਸੰਪੂਰਣ ਗਿਆਨ ਨੂੰ ਪ੍ਰਗਟਾਉਂਦੀ ਹੈ। ਇੱਕ ਮਹਾਨ ਕਵੀ ਦੇ ਮਹਾਨ ਗੁਣ ਇਸ ਮਹਾਂਕਵਿ ਵਿੱਚ ਪ੍ਰਗਟ ਹੁੰਦੇ ਹਨ। ਬ੍ਰਜ ਭਾਸ਼ਾ ਦੇ ਮਹਾਨ ਗਿਆਤਾ ਨੇ ਇਸ ਕਾਵਿ ਵਿੱਚ ਸੰਪੂਰਣ ਛੰਦ 'ਤੇ ਅਲੰਕਾਰ ਸ਼ਾਸਤਰ ਦੀ ਵਰਤੋਂ ਕੀਤੀ ਹੈ। ਗੁਰੂ ਇਤਿਹਾਸ ਨੂੰ ਉਹਨਾਂ ਨੇ ਆਪਣੇ ਗਿਆਨ ਰੂਪੀ ਸੂਰਜ ਦੀਆਂ ਕਿਰਨਾਂ ਨਾਲ ਰੁਸ਼ਨਾ ਦਿੱਤਾ ਹੈ। ਹਰ ਇੱਕ ਅਧਿਆਏ ਵਿੱਚ ਉਹਨਾਂ ਨੇ ਵੱਖ-ਵੱਖ ਭਾਵਾਂ ਨੂੰ ਬਿਆਨ ਕਰਨ ਲਈ ਮਜਮੂਨ ਅਤੇ ਹਾਲਾਤ ਅਨੁਸਾਰ ਛੰਦਬੱਧ ਰਚਨਾ ਕੀਤੀ। ਆਪ ਜੀ ਦੀ ਕਵਿਤਾ ਵਿੱਚ ਉੱਚ ਪੱਧਰ ਦੀ ਕਾਵਿ ਉਡਾਰੀ ਹੈ ਅਤੇ ਆਪ ਜੀ ਨੇ ਗੁਰੂ ਸਾਹਿਬਾਨ ਦੇ ਜੀਵਨ ਦੇ ਹਰ ਇੱਕ ਪ੍ਰਸੰਗ ਦਾ ਨਿਰਮਾਣ ਬਹੁਤ ਸੁਘੜ ਸਿਆਣਪਤਾ ਨਾਲ ਕੀਤਾ। ਇਸ ਗੁਰੂ ਇਤਿਹਾਸ ਦੇ ਗ੍ਰੰਥ ਲਈ ਮਸਾਲਾ ਖੋਜਣ ਹਿੱਤ ਚੇਤਨ ਅਤੇ ਅਚੇਤਨ ਉਹਨਾਂ ਨੇ ਬਹੁ ਵਿਧ ਢੰਗ ਅਪਣਾਏ। ਉਹਨਾਂ ਦੀ ਜਿਗਿਆਸੂ ਸੋਚ ਨੇ ਆਪਣੇ ਚੁਗਿਰਦੇ ਤੋਂ ਬਾਹਰ ਆਣ ਕੇ ਅਲੱਗ-ਅਲੱਗ ਸਥਾਨਾਂ ਦਾ ਰਟਨ ਕੀਤਾ, ਸਮਾਜ ਅਤੇ ਦੂਸਰੀਆਂ ਕੌਮਾਂ ਦੇ ਸੱਭਿਆਚਾਰ ਨੂੰ ਸਮਝਿਆ ਪਰਖਿਆ। ਯਾਤਰਾਵਾਂ ਸਮੇਂ ਮੇਲ-ਮਿਲਾਪ ਅਤੇ ਬਚਨ ਬਿਲਾਸ ਉਹਨਾਂ ਲਈ ਅਸੀਮ ਚੇਤਨਾ ਅਤੇ ਗਿਆਨ ਬੋਧ ਸੀ। ਇਹਨਾਂ ਗ੍ਰੰਥਾਂ 'ਚ ਮਹਾਂਕਵੀ ਦੀ ਕਲਮ ਰਾਹੀਂ ਬ੍ਰਜਭਾਸ਼ਾ ਪੂਰੇ ਸਿਖਰ 'ਤੇ ਹੈ—ਪੂਰੀ ਤਰ੍ਹਾਂ ਰਸੇ-ਬਸੇ ਹੋਏ ਛੰਦ ਅਤੇ ਅਲੰਕਾਰ ਕਵਿਤਾ ਨੂੰ ਚਾਰ ਚੰਨ ਲਗਾ ਦਿੰਦੇ ਹਨ। ਆਪਣੇ ਵੱਲੋਂ ਹਾਲਾਂਕਿ ਉਹਨਾਂ ਨੇ ਬਹੁਤ ਕੋਸ਼ਿਸ਼ ਕੀਤੀ ਕਿ ਉਹਨਾਂ ਨੂੰ ਸਹੀ ਜਾਣਕਾਰੀ ਪ੍ਰਾਪਤ ਹੋਵੇ ਪਰ ਸਮੇਂ ਦਾ ਵਹਿਣ ਹੀ ਇਸ ਤਰ੍ਹਾਂ ਦਾ ਸੀ ਕਿ ਇਸ ਵਿੱਚ ਇਤਿਹਾਸ, ਮਿਥਿਹਾਸ ਅਤੇ ਸ਼ਰਧਾ ਪੂਰਤ ਕਹਾਣੀਆਂ ਵੀ ਸ਼ਾਮਿਲ ਹੋ ਗਈਆਂ ਹਨ। ਮਹਾਂਕਵੀ ਨੇ ਤਤਕਾਲਿਕ ਪ੍ਰਚਲਿਤ ਵਿਧਾਵਾਂ ਅਨੁਸਾਰ ਕਵਿਤਾ ਰਚੀ। ਭਾਈ ਕਾਨ੍ਹ ਸਿੰਘ ਨਾਭਾ ਨੇ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਅਤੇ 'ਸ੍ਰੀ ਗੁਰੂ ਪ੍ਰਕਾਸ਼ ਸੂਰਜ' ਵਿੱਚੋਂ ਉਦਾਹਰਣਾਂ ਦੇ ਕੇ ਛੰਦ ਸ਼ਾਸਤਰ ਦੀ ਬਹੁਵਿਸਥਾਰ ਵਿਆਖਿਆ ਕੀਤੀ ਹੈ। ਆਪ ਜੀ ਦੀ ਰਚੀ ਕਵਿਤਾ ਵਿਚਲੀ ਰਵਾਨੀ ਝਰਨੇ ਦੇ ਵਹਿਣ ਵਾਂਗ ਹੈ। ਮਹਾਂਕਵੀ ਜਦ ਆਪਣੇ ਸੱਚੇ-ਸੁੱਚੇ ਸਿਦਕ ਨਾਲ ਓਤ-ਪ੍ਰੋਤ ਹੋ ਕੇ ਗੁਰੂ

ਇਤਿਹਾਸ ਦੇ ਸੰਦਰਭ ਵਿੱਚ ਸ਼ਰਧਾਮਈ ਕਲਮ ਚੁੱਕਦਾ ਹੈ ਤਾਂ ਇੱਕ ਸ਼ਾਹਕਾਰ ਦਾ ਨਿਰਮਾਣ ਹੁੰਦਾ ਹੈ।

ਮਹਾਂਕਵੀ ਭਾਈ ਸੰਤੋਖ ਸਿੰਘ ਦੀ ਕਵਿਤਾ ਵਿੱਚ ਕਿਤੇ ਵੀ ਕਾਵਯ ਦੋਸ਼ ਵੇਖਣ ਨੂੰ ਨਹੀਂ ਮਿਲਦਾ। ਭਾਈ ਸਾਹਿਬ ਨੇ ਆਪ ਹੀ ਇਸ ਬਾਰੇ ਇਸ਼ਾਰਾ ਕੀਤਾ ਹੈ। ਇਸ ਤੋਂ ਪਹਿਲਾਂ ਕਿ ਗੁਰੂ ਨਾਨਕ ਪ੍ਰਕਾਸ਼ ਵਿੱਚ ਦਿੱਤੇ ਗਏ ਛੰਦਾਂ ਬਾਰੇ ਗੱਲ ਕਰੀਏ। ਗੁਰੁਛੰਦ ਦਿਵਾਕਰ ਵਿੱਚ ਦਿੱਤੇ ਗਏ ਕਾਵਯ ਦੋਸ਼ ਦੀ ਚਰਚਾ ਵੀ ਜ਼ਰੂਰੀ ਹੈ, ਸ਼ਾਇਦ ਹੋਰ ਵੀ ਹੋਵਣ ਪਰ ਸਰਦਾਰ ਬਹਾਦਰ ਕਾਨ੍ਹ ਸਿੰਘ ਨਾਭਾ ਨੇ ਇੱਕ ਕਾਵਯ ਦੋਸ਼ ਦਾ ਵਰਨਣ ਕੀਤਾ ਹੈ—

ਸ੍ਰੀ ਨਾਨਕ ਅੰਗਦ ਅਮਰ ਰਾਮਦਾਸ ਅਰਜੰਨ (ਗੁਰੂ ਪ੍ਰਤਾਪ ਸੂਰਜ)

ਕਵੀ ਵੱਲੋਂ ਆਪਣੀ ਕਵਿਤਾ ਦੀ ਚਾਲ ਨੂੰ ਸਹੀ ਕਰਨ ਲਈ ਪਦ ਦੀ ਅਸਲੀ ਸ਼ਕਲ ਵਿਗਾੜ ਦੇਣ ਨੂੰ **ਕਾਵਯ ਦੋਸ਼** ਕਿਹਾ ਜਾਂਦਾ ਹੈ। ਭਾਈ ਸੰਤੋਖ ਸਿੰਘ ਜੀ ਨੇ ਕਾਵਯ ਦੋਸ਼ ਦਾ ਇਸ ਪ੍ਰਕਾਰ ਜ਼ਿਕਰ ਗੁਰੂ ਨਾਨਕ ਪ੍ਰਕਾਸ਼ ਦੇ ਚੌਥੇ ਅਧਿਆਏ ਵਿੱਚ ਕੀਤਾ ਹੈ।

ਅੰਧ ਜੁ ਬਧਰ ਪਿੰਗ ਨਗਨ ਮ੍ਰਿਤਕ ਛੰਦ ਰੁਕਤ ਅਪਾਰਥ ਕੀ, ਸਮਝ ਨ ਆਵਈ।
ਵੈਰ ਦੇਸ਼ ਕਾਲ ਗਨ ਅਗਨ ਨਵੇਂ ਹੀ ਰਸ ਬਿਬਧਾ-ਲੰਕਾਰ ਹੂੰ ਕੋ ਭੇਦ ਨਹਿ ਪਾਵਈ।
ਕੋਊ ਗੁਨ ਹੈ ਨ ਮੈਂ ਭਨਤਿ ਮੱਧ ਜਾਨੋ ਮਨ ਗੁਨਿਅਨ ਹਾਸ ਜੋਗ ਅਟਪਟੀ ਜਾਵਈ।
ਏਕ ਗੁਨ ਯਾ ਮੈ ਸੁ ਬਿਦਤ ਸ਼ਰੁਤਿ ਸੁਨੋ ਸਤਿਗੁਰੂ ਕੀਰਤਿ ਨਿਰਮਲ ਭਾਵਈ ॥1॥ (ਪ੍ਰ)

ਮਹਾਂਕਵੀ ਇਸ ਕਬਿੱਤ ਰਾਹੀਂ ਡਾ. ਕਿਰਪਾਲ ਸਿੰਘ ਅਨੁਸਾਰ '(ਨਿਮ੍ਰਤਾ ਸਹਿਤ, ਕਵੀ ਜੀ, ਆਪਣੀ ਕਵਿਤਾ ਨੂੰ ਸੁਤੇ-ਸਿੱਧ ਆਵੇਸ਼ ਹੋਈ ਅਤੇ ਪ੍ਰੇਮ ਤੋਂ ਉਪਜੀ ਹੋਈ ਆਖ ਰਹੇ ਹਨ)—ਮੈਨੂੰ ਆਪਣੀ ਕਵਿਤਾ ਵਿੱਚ ਪੈ ਰਹੇ ਦੋਸ਼ਾਂ-ਔਗੁਣਾਂ ਦੀ, ਜਿਵੇਂ ਕਿ) ਅੰਨੀ, ਬੋਲੀ, ਪਿੰਗਲੀ, ਨੰਗੀ, ਮੋਈ ਹੋਈ, ਬੇਲੌੜੀ, ਅਰਥ ਹੀਨ, ਦੇਸ਼ ਕਾਲ ਵਿਰੋਧੀ, ਗੁਣ-ਔਗੁਣ ਵਾਲੀ ਸਮਝ ਨਹੀਂ ਆ ਰਹੀ! (ਇਸੇ ਤਰ੍ਹਾਂ ਕਵਿਤਾ ਦੇ ਅਲੰਕਾਰਾਂ ਦੇ ਨਿਭਾਅ ਵਿੱਚ ਜਿਵੇਂ ਕਿ) ਨੌਆਂ-ਰਸਾਂ ਤੇ ਵੰਨ-ਵੰਨ ਪ੍ਰਕਾਰ ਦੇ ਅਲੰਕਾਰਾਂ (ਵਰਨਣ ਕਰਨ ਦੇ) ਭੇਦ ਹੁੰਦੇ ਹਨ, (ਉਹ ਮੈਨੂੰ) ਨਹੀਂ ਆ ਰਹੇ। (ਇਸੇ ਲਈ ਮੇਰੀ ਕਵਿਤਾ ਵਿੱਚ) ਕੋਈ ਗੁਣ ਨਹੀਂ ਹੈ, ਮੈਂ ਖ਼ੁਦ ਆਖ ਰਿਹਾ ਹਾਂ। ਹੇ ਗੁਣੀ ਜਨੋਂ! (ਤੁਸੀਂ ਵੀ) ਮਨ ਵਿੱਚ ਜਾਣਦੇ ਹੋ (ਕਿ ਇਹ) ਕਵਿਤਾ ਉਲਟੀ-ਪੁਲਟੀ ਤੇ ਹਾਸੋ ਹੀਣੀ ਹੈ। ਹਾਂ, ਇੱਕ ਗੁਣ ਇਸ ਵਿੱਚ ਪਰਤਖ ਹੈ, ਕੰਨਾ ਨਾਲ ਸੁਣੋ, ਹੇ ਸੰਤ ਜਨੋਂ! ਇਸ ਵਿੱਚ ਗੁਰੂ ਜੀ ਦੀ ਉਜਲ ਕੀਰਤੀ (ਅਤੇ ਮਨ ਨੂੰ ਭਾਉਣ ਵਾਲੀ ਵਰਨਣ ਕੀਤੀ) ਹੈ। ਡਾ. ਸਾਹਿਬ ਅਨੁਸਾਰ ਉਹਨਾਂ ਦੀ ਕਵਿਤਾ ਦਾ ਸਭ ਤੋਂ ਵੱਡਾ ਗੁਣ ਸਤਿਗੁਰੂ ਦੀ ਮਹਿਮਾ ਹੈ ਜੋ ਮਨ ਨੂੰ ਨਿਰਮਲ ਕਰਦੀ ਹੈ।

ਮਹਾਂਕਵੀ ਨੇ ਇੱਥੇ ਕਵਿਤਾ ਵਿੱਚ ਨੌਂ ਰਸਾਂ ਦੀ ਚਰਚਾ ਕੀਤੀ ਹੈ—ਸ਼ਿੰਗਾਰ, ਹਾਸਯ, ਕਰੁਣਾ, ਰੌਦ੍ਰ, ਵੀਰ, ਭਯ, ਬੀਭਤਸ, ਅਦਭੁਤ, ਸ਼ਾਂਤ ਅਤੇ ਕਵਿਤਾ ਦੇ ਰਸ ਨੂੰ ਮਾਨਣ ਲਈ ਛੇ ਰਸਾਂ ਦਾ ਹੋਣਾ ਜ਼ਰੂਰੀ ਦੱਸਿਆ ਹੈ। (ਮਹਾਂਕੋਸ਼-1012)। ਇੱਥੇ ਸ੍ਰ. ਰਣਜੀਤ ਸਿੰਘ 'ਖੜਗ' ਦੀ ਕਵਿਤਾ ਦਾ ਹਵਾਲਾ ਬਹੁਤ ਢੁੱਕਵਾਂ ਹੈ।

ਉਹ ਕਵੀ ਦੀ ਮਹਾਨਤਾ ਨੂੰ ਆਪਣੀ ਕਵਿਤਾ "ਕਵਿਤਾ ਤੇ ਕਵੀ ਮਹਾਨ" (ਰੁਤ ਕਸੁੰਭੇ ਦੀ) ਵਿੱਚ ਦਰਸਾਉਂਦੇ ਹੋਏ ਕਵੀ ਦੀ ਉੱਚੀ ਉਡਾਰੀ ਦੀ ਗੱਲ ਕਰਦੇ ਹਨ ਅਤੇ ਲਿਖਦੇ ਹਨ ਕਿ ਉਹ ਅਸਮਾਨ ਤੋਂ ਤਾਰੇ ਵੀ ਤੋੜ ਲੈਂਦਾ ਹੈ। ਦਿਲ ਦੀਆਂ ਪੀੜਾਂ ਦੀ ਕਹਾਣੀ ਸੁਣਾਉਂਦਾ ਹੈ, ਗੂੰਗਿਆਂ ਤੋਂ ਵੀ ਤਕਰੀਰ ਕਰਵਾ ਦਿੰਦਾ ਹੈ। ਮਨੁੱਖਤਾ ਦਾ ਪੈਗ਼ਾਮ ਦਿੰਦਾ ਹੈ, ਦੇਸ਼ ਪਿਆਰ ਦੇ ਕਿਸਿਆਂ ਨੂੰ ਸੁਰਜੀਤ ਕਰਦਾ ਹੈ ਕਵੀ ਹੀ ਦੇਸ਼ ਅਤੇ ਇਤਿਹਾਸ ਦੇ ਧਾਰੇ ਨੂੰ ਮੋੜਦਾ ਹੈ। ਕਵੀ ਦੀ ਉੱਚੀ ਸੋਚ ਅੱਗੇ ਛੇ ਰਸ ਵਾਲਾ ਵੀ ਛਿਥਾ ਪੈ ਜਾਂਦਾ ਹੈ—

ਛੇ ਰਸ ਵਾਲਾ ਛਿੱਥਾ ਪੈ ਗਿਆ।
ਨੌਂ ਰਸ ਵਾਲੇ ਕਵੀ ਦੇ ਅੱਗੇ, ਫਿਕੀ ਪੈ ਗਈ ਸ਼ਾਨ।
ਕਵਿਤਾ 'ਤੇ ਕਵੀ ਮਹਾਨ, ਸਰਬ ਸ੍ਰੇਸ਼ਟ ਪ੍ਰਧਾਨ।

ਇਸ ਸਾਹਿਤਕਾਰ, ਵੇਦਾਂਤ ਦੇ ਗਿਆਤਾ, ਹਿੰਦੂ ਸਿੱਖ ਦਰਸ਼ਨ ਦੇ ਵਿਦਵਾਨ ਸਰਬ ਸ੍ਰੇਸ਼ਟ ਮਹਾਂਕਵੀ ਨੇ ਨੌਂ ਰਸੀ ਕਵਿਤਾ ਰਚ ਕੇ ਸਿੱਖ ਇਤਿਹਾਸ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ ਅਤੇ ਅੱਗੋਂ ਦਾ ਸਿਰਜਿਆ ਸਿੱਖ ਇਤਿਹਾਸ ਇਸ ਤੇ ਨਿਰਭਰ ਰਿਹਾ।

ਗੁਰਛੰਦ ਦਿਵਾਕਰ ਅਨੁਸਾਰ "ਉਹ ਕਾਵਯ, ਜਿਸ ਵਿੱਚ ਮਾਤਰਾ, ਅੱਖਰ, ਗੁਣ ਵਿਸ਼ਰਾਮ ਅਤੇ ਅਨੁਪ੍ਰਾਸ ਆਦਿ ਨਿਯਮਾਂ ਦੀ ਪਾਬੰਦੀ ਹੋਵੇ ਹੈ, ਉਹ **ਛੰਦ** ਹੈ। ਪਾਠਕਾਂ ਨੂੰ ਮਾਲੂਮ ਹੋਵੇ ਕਿ ਛੰਦ ਰਾਗਾਂ ਦੀ ਤਰ੍ਹਾਂ ਸਦਾ ਨਵੇਂ ਬਣਦੇ ਰਹਿੰਦੇ ਹਨ। ਜੇ ਵੇਦ ਪੁਰਾਣ, ਰਾਮਾਇਣ ਅਤੇ ਕਾਲੀਦਾਸ ਦੇ ਛੰਦਾਂ ਦਾ ਮੁਕਾਬਲਾ ਕਰੀਏ, ਤਦ ਰਾਤ ਦਿਨ ਦਾ ਅੰਤਰ ਭਾਸਦਾ ਹੈ। ਅਰੁ ਵਰਤਮਾਨ ਕਾਲ ਦੇ ਅਨੇਕ ਛੰਦਾਂ ਦਾ ਸਰੂਪ ਪੁਰਾਣੇ ਗ੍ਰੰਥਾਂ ਵਿੱਚ ਨਹੀਂ ਪਾਇਆ ਜਾਂਦਾ ਇਸ ਲਈ ਛੰਦਾਂ ਦੇ ਨਵੇਂ ਰੂਪ ਵੇਖ ਕੇ ਆਸਰਚਯ ਨਹੀਂ ਹੋਣੇ ਚਾਹੀਏ"। ਛੰਦ ਨੂੰ ਵ੍ਰਿਤ ਵੀ ਆਖਦੇ ਹਨ।

ਭਾਈ ਸਾਹਿਬ ਕਾਨ੍ਹ ਸਿੰਘ ਨਾਭਾ 'ਗੁਰੁ ਛੰਦ ਦਿਵਾਕਰ' ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ ਕਿ ਭਾਰਤੀ ਕਾਵਿ ਸ਼ਾਸਤਰ ਵਿੱਚ ਛੰਦ ਨੂੰ ਅਹਿਮ ਸਥਾਨ ਹਾਸਲ ਹੈ। ਛੰਦ ਨੂੰ ਕਾਵਿ ਦਾ ਪ੍ਰਾਣ ਤੱਤ ਮੰਨਿਆ ਜਾਂਦਾ ਸੀ ਅਤੇ ਕੁਝ ਸਮਾਂ ਪਹਿਲਾਂ ਤੱਕ ਵੀ ਛੰਦ ਰਹਿਤ ਕਵਿਤਾ ਨੂੰ ਕਵਿਤਾ ਹੀ ਨਹੀਂ ਮੰਨਿਆ ਜਾਂਦਾ ਸੀ। ਛੰਦਬੱਧ ਰਚਨਾ ਨੂੰ ਯਾਦ ਰੱਖਣਾ ਸਹਿਲ ਹੁੰਦਾ ਹੈ। ਇਸੇ ਲਈ ਭਾਰਤ ਵਿੱਚ ਮੌਖਿਕ ਸਾਹਿਤ ਦੀ ਬੜੀ ਅਮੀਰ ਪਰੰਪਰਾ ਹੈ ਅਤੇ ਜਟਿਲ ਅਤੇ ਗੰਭੀਰ ਵਿਸ਼ੇ ਵੀ ਛੰਦਬੱਧ ਰੂਪ ਵਿੱਚ ਉਪਲੱਬਧ ਹਨ।" ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿੱਚ ਗੁਰੂ ਸਾਹਿਬ ਦੇ ਜੀਵਨ ਦੀਆਂ ਘਟਨਾਵਾਂ ਨੂੰ ਮਹਾਂਕਵੀ ਨੇ ਮਜਮੂਨ ਅਤੇ ਹਾਲਾਤ ਦੇ ਅਨੁਸਾਰ ਰਚਨਾ ਕੀਤੀ। ਮਹਾਂਕਵੀ ਦੇ ਇਸ ਵਿਸਤਰਿਤ ਗ੍ਰੰਥ ਵਿੱਚ ਭਾਵ ਅਤੇ ਗਿਆਨ ਨੂੰ ਚਿਤਰਣ ਲਈ ਪ੍ਰਭਾਵਸ਼ਾਲੀ ਅਲੰਕਾਰਕ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ ਕਿ ਅਲੰਕਾਰਕ ਕਵਿਤਾ ਦਾ ਇਹ ਨਮੂਨਾ ਹਿਮਾਲਿਆਂ ਦੀ ਉਚਾਈਆਂ ਨੂੰ ਛੋਂਹਦਾ ਹੈ। ਭਾਈ ਸਾਹਿਬ ਕਾਨ ਸਿੰਘ ਜੀ ਨੇ ਗੁਰੁਛੰਦ ਦਿਵਾਕਰ ਵਿੱਚ ਜਾਣਕਾਰੀ ਦਿੰਦੇ ਹੋਏ, ਮਹਾਂਕਵੀ ਸੰਤੋਖ ਸਿੰਘ ਦੇ ਮਹਾਨ ਗ੍ਰੰਥਾ ਵਿੱਚੋਂ ਉਦਾਹਰਣਾਂ ਦੇ ਕਰਕੇ ਛੰਦ ਸ਼ਾਸਤਰ ਦੀ ਬਹੁ ਵਿਸਥਾਰ ਵਿਆਖਿਆ ਕੀਤੀ ਹੈ। ਉਹ ਅੱਗੇ ਲਿਖਦੇ ਹਨ ਕਿ ਛੰਦ ਰਾਗਾਂ

ਦੀ ਤਰ੍ਹਾਂ ਸਦਾ ਨਵੇਂ ਬਣਦੇ ਰਹਿੰਦੇ ਹਨ। ਮਹਾਂਕਵੀ ਦੇ 'ਗਰਬ ਗੰਜਨੀ ਟੀਕਾ' 'ਚੋਂ ਵੀ ਉਹਨਾਂ ਨੇ ਇਸ ਗੁਰਛੰਦ ਦਿਵਾਕਰ 'ਚ ਉਦਾਹਰਣ ਅਤੇ ਹਵਾਲੇ ਦਿੱਤੇ ਹਨ।

ਭਾਈ ਕਾਨ੍ਹ ਸਿੰਘ ਨਾਭਾ ਜੀ ਦਾ 'ਗੁਰਛੰਦ ਦਿਵਾਕਰ' ਛੰਦ ਸ਼ਾਸਤਰ ਤੇ ਲਿਖੀ ਇੱਕ ਬਹੁਤ ਅਨਮੋਲ ਕਿਤਾਬ ਹੈ। ਇਸ ਵਿੱਚ "ਸ੍ਰੀ ਗੁਰੂ ਗ੍ਰੰਥ ਸਾਹਿਬ" ਅਤੇ ਹੋਰ ਪ੍ਰਮੁੱਖ ਗ੍ਰੰਥਾਂ, "ਸ੍ਰੀ ਗੁਰੂ ਨਾਨਕ ਪ੍ਰਕਾਸ਼" ਅਤੇ "ਸ੍ਰੀ ਗੁਰੂ ਸੂਰਜ ਪ੍ਰਤਾਪ" ਵਿੱਚੋਂ ਬਹੁਤ ਸਾਰੇ ਹਵਾਲੇ ਗੁਰਛੰਦ ਦਿਵਾਕਰ 'ਚ ਇਹਨਾਂ ਛੰਦਾਂ ਬਾਰੇ ਜਾਣਕਾਰੀ ਦੇਣ ਲਈ ਦਿੱਤੇ ਗਏ ਹਨ। "ਸ੍ਰੀ ਗੁਰੂ ਨਾਨਕ ਪ੍ਰਕਾਸ਼" ਵਿੱਚ ਜਿਹੜੇ ਛੰਦਾਂ ਦੀ ਵਰਤੋਂ ਕੀਤੀ ਗਈ ਹੈ ਉਹਨਾਂ ਦਾ ਜ਼ਿਕਰ ਇਸ ਪ੍ਰਕਾਰ ਹੈ—

ਪੂਰਬਾਰਧ—

| | |
|---|---|
| 1. ਚਿਤਰਪਦਾ (ਵਿਚਿਤ੍ਰਪਦਾ) | ਅਧਿਆਏ–6; 22 |
| 2. ਮਰਹਰੀ (ਮਨਹਰੀ, ਮਰਹਟਾ) | ਅਧਿਆਏ–6; 36; 46; 55 |
| 3. ਨਰਾਜ | ਅਧਿਆਏ–7; 31; 32 |
| 4. ਭੁਜੰਗ ਪ੍ਰਯਾਤ | ਅਧਿਆਏ–16; 46 |
| 5. ਤੋਟਕ | ਅਧਿਆਏ–16; 26; 38 |
| 6. ਸਸਿ ਵੰਦਨਾ[1] | ਅਧਿਆਏ–18 |
| 7. ਦੋਧਕ | ਅਧਿਆਏ–18 |
| 8. ਹਾਕਲ[2] | ਅਧਿਆਏ–18 |
| 9. ਤ੍ਰਿਭੰਗੀ | ਅਧਿਆਏ–18; |
| 10. ਕੁੰਡਲੀਆ | ਅਧਿਆਏ–18; 22; 42 |
| 11. ਛਪਯ | ਅਧਿਆਏ–21; 22; 38; 60 |
| 12. ਦੁਵਯਾ | ਅਧਿਆਏ–35; 36; 38; 42 |
| 13. ਮਤਦੁਰਮਲਾ | ਅਧਿਆਏ–35 |
| 14. ਹਰਿਗੀਤਕਾ | ਅਧਿਆਏ–35 |
| 15. ਸੰਕਰ | ਅਧਿਆਏ–38 |
| 16. ਭੁਜੰਗ | ਅਧਿਆਏ–16; 18; 45; 51 |
| 17. ਚੂਲਕਾ | ਅਧਿਆਏ–38 |
| 18. ਦੋਹਾ | ਅਧਿਆਏ–1 |
| ਉਤਰਾਰਧ | |
| 19. ਭੁਜੰਗ | ਅਧਿਆਏ–10; 41 |
| 20. ਕੁੰਡਲੀਆ | ਅਧਿਆਏ–10 |

1. ਇਸਨੂੰ ਅਕਰਾ, ਅਣਕਾ, ਅਨਹਦ, ਅਨੁਭਵ, ਚੰਡਰਸਾ ਅਤੇ ਮਧੁਰਧੁਨਿ।
2. ਇਸਨੂੰ ਸੁਧਾਰ ਵੀ ਆਖਦੇ ਹਨ।

| | |
|---|---|
| 21. ਰਸਾਵਲ | ਅਧਿਆਏ-11 |
| 22. ਤੋਟਕ | ਅਧਿਆਏ-11; 39; 41 |
| 23. ਭੁਜੰਗ ਪ੍ਰਯਾਤ | ਅਧਿਆਏ-11; 39; 41; 51; 54; 57 |
| 24. ਪਾਧੜੀ | ਅਧਿਆਏ-11 |
| 25. ਸੰਕਰ | ਅਧਿਆਏ-11 |
| 26. ਦੁਵਯਾ | ਅਧਿਆਏ-39 |
| 27. ਛਪੈ (ਛਪਯ) | ਅਧਿਆਏ-55; 57 |
| 28. ਨਰਾਜ਼ | ਅਧਿਆਏ-18; 41; 55 |

ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਨੇ ਆਪਣੇ 'ਗੁਰਛੰਦ ਦਿਵਾਕਰ' ਵਿੱਚ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿੱਚੋਂ ਵਰਤੇ ਗਏ ਛੰਦਾਂ ਬਾਰੇ ਜਾਣਕਾਰੀ ਦਿੱਤੀ ਹੈ, ਉਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ-

ਮਰਹਰੀ, ਤੋਟਕ, ਸਸਿ ਬੰਦਨਾ, ਹਾਕਲ, ਤ੍ਰਿਭੰਗੀ, ਦੁਵਯਾ, ਮਤਦੁਰਮਲਾ, ਹਰਿਗੀਤਕਾ, ਸੰਕਰ, ਚੂਲਕਾ, ਦੋਹਾ। ਇਸ ਤੋਂ ਇਲਾਵਾ ਮਹਾਂਕੋਸ਼ ਵਿੱਚ 'ਛੰਦ' ਦੀ ਵਿਆਖਿਆ ਕਰਦੇ ਹੋਏ ਸ੍. ਕਾਨ੍ਹ ਸਿੰਘ ਨਾਭਾ ਲਿਖਦੇ ਹਨ-'ਗੁਰਪ੍ਰਤਾਪ ਸੂਰਜ ਗ੍ਰੰਥ ਵਿੱਚ ਕੇਵਲ "ਛੰਦ" ਪਦ ਲਿਖ ਕੇ "ਹੰਸਗਤਿ" ਛੰਦ ਦਾ ਰੁਪਾਂਤਰ ਦਿੱਤਾ ਹੈ, ਯਥਾ-

ਗੁਰੂ ਤੇ ਬਿਛੜਾ ਸਿੱਖ, ਲੋਭੀ ਨਾਮ ਕਹੁ,
ਬਖਸ਼ੈ ਗੁਰੂ ਬਖਸ਼ੰਦ, ਮੇਲੈ ਛਾਡਰਹੁ,
ਔਗੁਣਹਾਰੇ ਨੀਤ, ਚਲੇ ਨ ਸਾਚਮਗ,
ਲੰਪਟਭਏ ਕੁਟੰਬ, ਨ ਮਿਥਯਾ ਜਗ

ਗੁਰੂ ਨਾਨਕ ਪ੍ਰਕਾਸ਼ ਦੇ ਪਹਿਲੇ ਅਧਿਆਏ ਵਿੱਚ ਆਪਣੇ ਇਸ਼ਟ ਦਾ ਮੰਗਲ ਕਵਿਤਾਉਣ ਲਈ ਦੋਹਰੇ ਦੀ ਵਰਤੋਂ ਕੀਤੀ ਹੈ, ਜੋ ਕਿ ਛੰਦ ਦਾ ਹੀ ਇੱਕ ਰੂਪ ਹੈ। ਮਹਾਂਕਵੀ ਨੇ ਅਕਾਲ ਪੁਰਖ ਯਾਨੀ ਆਪਣੇ ਇਸ਼ਟ ਅਤੇ ਦਸਾਂ ਗੁਰੂਆਂ ਦਾ ਮੰਗਲ ਗਾਵੀਆ ਹੈ। ਦੋਹਰੇ ਦਾ ਰੂਪ ਸਤਵੇਂ ਪਾਤਸ਼ਾਹ ਦੇ ਮੰਗਲ ਵਿੱਚ ਇਸ ਤਰ੍ਹਾਂ ਵਰਨਣ ਕੀਤਾ ਹੈ-

ਦੋਹਰਾ

ਸ੍ਰੀ ਸਤਿਗੁਰ ਹਰਿਰਾਇ ਕੇ ਨਾਇ ਧਯਾਇ ਅਘ ਜਾਇ।
ਕਰਿ ਪਦ ਪਰ ਪਰਣਾਮ ਕੋ ਜਿਹ ਨਿਧਿ ਸਿਧਿ ਆਇ॥17॥

ਅਧਿਆਇ-1, ਪੁ.

ਭਾਈ ਸਾਹਿਬ ਨੇ ਦੋਹੇ ਦੇ ਹੋਰ ਵੀ ਕਈ ਰੂਪ ਦਿੱਤੇ ਹਨ-
ਅਹਿਵਰ, ਮੱਛ, ਕੱਛਪ, ਤ੍ਰਿਕੱਲ, ਬਾਨਰ

1. ਮਰਹਰੀ
ਹੁਇ ਪਾਧਾ ਬਿਸਮੈ ਅਧਭੁਤ ਰਸ ਮੈਂ ਆਨਨ ਬਚਨ ਅਲਾਇ।
ਸਭਿ ਜਾਨੌਂ ਗਿਨਤੀ, ਅਵਨੀ ਮਿਨਤੀ, ਡੌਢੇ ਗਨਨ ਸਵਾਇ।
ਧੌਂਚੇ ਪੁਨ ਊਂਠੇ ਜੋਰਨ ਕੋਠੇ ਗ੍ਰਾਮ ਕਾਰ ਪਟਵਾਰ।
ਜਿਸ ਕੇ ਅਨੁਸਾਰੀ ਰੋਜੀ ਥਾਰੀ ਪਢਹੁ ਨ ਕਿਉਂ ਹਿਤ ਧਾਰਿ॥ 13॥

ਅਧਿਆਏ-6, (ਪ੍ਰ.)

2. ਨਰਾਜ (ਇਸ ਛੰਦ ਦਾ ਗੁਰਛੰਦ ਦਿਵਾਕਰ ਵਿੱਚ ਹਵਾਲਾ ਨਰਾਚ-ਨਰਾਜ ਅਧੀਨ ਦਿੱਤਾ ਗਿਆ ਹੈ।)
ਮਰਾਲਬਾਹਿਨੀ ਕ੍ਰਿਪਾਲੁ ਹਾਥ ਜੋਰਿ ਬੰਦਨਾ।
ਕਹੋਂ ਕਥਾ ਵਿਚਾਰਿ ਚਾਰੁ ਤੀਨ ਤਾਪ ਕੰਦਨਾ।
ਧਿਆਨ ਧਾਰਿ ਬਾਰ ਬਾਰ ਸਾਰਦਾ ਸਰੂਪ ਕੋ।
ਸੁ ਜਾਸ ਕੋ ਪ੍ਰਸਾਦਿ ਪਾਇ ਸੇਮੁਖੀ ਅਨੂਪ ਕੋ॥1॥ ਅਧਿਆਏ-31, (ਪ੍ਰ.)

2. ਤੋਟਕ
ਸੁਲਤਾਨ ਪੁਰੇ ਜੈਰਾਮ ਹੁਤੇ। ਬਰ ਬਾਹਜ ਬੰਸ ਬਿਸੁੱਧ ਮਤੇ।
ਸਨਬੰਧ ਭਯੋ ਤਿਹ ਸੰਗ ਭਲੰ। ਇੱਕ ਸਾਰ ਮਿਲੇ ਬਰ ਨਾਰਿ ਕਲੰ॥3॥

ਅਧਿਆਏ-16 ਪ੍ਰ.

3. ਸ਼ਸ਼ਿਬੰਦਨਾ
ਮਿਲਿ ਰਲਿ ਬੈਸਾ। ਕੁਸ਼ਲ ਬੁਝੇਸਾ॥
ਬਚ ਤਬ ਕਾਲੂ। ਕਹਤਿ ਉਤਾਲੂ॥4॥ ਅਧਿਆਏ-18, (ਪ੍ਰ.)

4. ਹਾਕਲ
ਕਰਿ ਭਗਨੀ ਰੁਦਨ ਅਲਾਵੈ। "ਇਉ ਭ੍ਰਾਤਾ ਕਿਉਂ ਬਨਿ ਆਵੈ।
ਮੁਝ ਮਾਰਹੁ ਤੌ ਕਿਤ ਜਾਵਹੁ। ਜੋ ਗਹਿ ਹੌ ਮੋਹਿ ਜਿਆਵਹੁ॥81॥
ਤੁਮ ਮਿਰਦੁਲ ਸਰਲ ਸੁਭਾਊ। ਕਰਿ ਔਗੁਨ ਚਿੱਤ ਨ ਕਾਊ।
ਹਮ ਭੁਲਨਹਾਰ ਸਦਾਈ। ਤੁਮ ਬਖਸ਼ਹੁ ਕਿਉਂ ਨਹਿੰ ਭਾਈ ?"82॥

ਅਧਿਆਏ-18, (ਪ੍ਰ.)

5. ਤ੍ਰਿਭੰਗੀ
ਜੈ ਰਾਮ ਬਖਾਨੀ ਸਥਿਨੈ ਬਾਨੀ "'ਨਹਿੰ ਮੈਂ ਜਾਨੀ ਸੁਕਤਿ ਸਬੈ।
ਕਿੰਚਤ ਹੌਂ ਜਾਨੀ, ਬਹੁ ਅਨਜਾਨੀ, ਉਰ ਸਭ ਜਾਨੀ, ਲਖਹੁ ਅਬੈ।
ਪਰਮੇਸ਼ਰ ਪੂਰਨ, ਕਲਮਲ ਚੂਰਨ, ਗੁਨ ਸੰਪੂਰਨ, ਅਵਤਾਰੀ।
ਮੁਝ ਬਖ਼ਸ਼ ਗੁਨਾਹੂ, ਸੁਨ ਕਰਿ ਕਾਹੂ ਉਰ ਭਰਮਾਹੂ, ਦੁਖਟਾਰੀ॥'84॥

ਅਧਿਆਏ-18, ਪ੍ਰ.

6. ਦੁਵਯਾ
ਬਹੁਤ ਛੁਧਾ ਮਹਿੰ ਭਯੋ ਬਿਹਾਲਾ ਭੋਜਨ ਹਾਥ ਨ ਆਯੋ।

ਤਜਿ ਨਹਿਂ ਸਕਈ ਦੀਨ ਦਯਾਲਾ, ਬਨੀ ਕਠਨ ਦੁਖ ਪਾਯੋ।
ਅਸਮੰਜਸ ਭੀ ਦੋਨੋਂ ਬਾਤੈਂ–ਨਿਕਟਿ ਰਹਿਨ ਪੁਰਿ ਜਾਨਾ।
ਕਰਤਿ ਵਿਚਾਰ ਰਾਤਿ ਸਭਿ ਬੀਤੀ ਭਯੋ ਉਦੇ ਪੁਨਿ ਭਾਨਾ॥5॥

ਅਧਿਆਇ–36, ਪ੍ਰ.

7. ਹਰਿਗੀਤਕਾ ਸੰਕਰ

ਫਿਰਿ ਕਰਿ ਸਗਰੇ ਨਗਰ ਮੈਂ ਮਰਦਾਨਾ ਉਰ ਅਕੁਲਾਇਕੈ।
ਬੈਸੇ ਸ੍ਰੀ ਨਾਨਕ ਜਹਾਂ ਤਹਿਂ ਥਕਤ ਸੁ ਬੈਠਯੋ ਆਇਕੈ।
ਸ੍ਰੀ ਮੁਖ ਸੋਂ ਬੂਝਤਿ ਭਏ ਤਿਹ ਬਦਨਹਿਂ ਬਿਕੁਲ ਨਿਹਾਰਿ ਕੈ।
'ਬਿਨ ਰਬਾਬ ਆਵਨ ਭਯੋ, ਨਿਜ ਬਿਰਥਾ ਭਨਹੁ ਸੁਧਾਰਿ ਕੈ॥16॥

ਅਧਿਆਏ–35, ਪ੍ਰ.

8. ਮਤਦੂਰਮਲਾ

ਸ੍ਰੀ ਗੁਰ ਗਤਿ ਦੈਨਾ ਸੁਨਿਕਹਿ ਬੈਨਾ, 'ਝਖ ਮਾਰਹਿਂ ਦੁਸਟ ਗਵਾਰਾ।
ਲੱਜਤਿ ਮੁੱਖ ਹੋਵਹਿ ਜਨਮ ਬਿਗੋਵਹਿ ਦੁਖ ਪਾਵਹਿਂ ਜਮ ਦਵਾਰਾ।
ਤੂੰ ਕਰਿ ਨਿਜ ਕਾਜਾ, ਤਜਿ ਨਰ ਲਾਜਾ ਜਾਵਹੁ ਨਗਰ ਬਹੋਰੀ।
ਪਿਖਿ ਸੁੰਦਰ ਆਨਹੁ, ਸ਼ੰਕ ਨ ਠਾਨਹੁ, ਸਭਿ ਕਰਹੁ ਡੂਮ ਘਰ ਟੋਰੀ॥19॥

ਅਧਿਆਏ–35, ਪ੍ਰ.

9. ਸ਼ੰਕਰ

ਸੁਨਿ ਕਰਿ ਕਹਿਤ ਭਯੋ ਬਚ ਲਾਲੋ 'ਕੌਣ ਵਰਨ ਤਵ ਨਾਮ।
ਸਰਬ ਬ੍ਰਿਤਾਂਤ ਜਨਾਵਹੁ ਅਪਨਾ ਕਿਹੁ ਅਸਥਾਨ ਧਾਮ।'
'ਮਰਦਾਨਾ ਲਖਿ ਨਾਮ ਹਮਾਰਾ ਬਿਚਰਤਿ ਇਨ ਕੇ ਸਾਥ।
ਬੇਦੀ ਕੁਲ ਕੋ ਚੀਨ ਮਿਰਾਸੀ ਨਾਨਕ ਜੀ ਮਮ ਨਾਥ'॥14॥

ਅਧਿਆਏ–38, ਪ੍ਰ.

10. ਚੂਲਕਾ

ਮਰਦਾਨਾ ਸੁਨਿ ਕਰ ਤਬੈ ਪਦ ਪਰ ਧਾਰਿ ਲਿਲਾਰ ਅਲਾਵੈ।
ਸਤਿਬਚਨ ਤੁਮ ਕਹਿਤਿ ਹੈ ਜੋ ਭਵ ਕੇ ਦੁਖ ਦਾਰ ਮਿਟਾਵੈ॥22॥

ਅਧਿਆਏ–38, ਪ੍ਰ.

ਇਸ ਤੋਂ ਇਲਾਵਾ ਮਹਾਂਕਵੀ ਨੇ ਗੁਰੂ ਨਾਨਕ ਦੇਵ ਜੀ ਦੀ ਸਿੱਖਾਂ ਨੂੰ ਸਚਿਆਰਾ ਬਨਣ ਲਈ ਪ੍ਰੇਰਿਤ ਕਰਦੀ ਦਾਰਸ਼ਨਿਕ ਅਤੇ ਅਧਿਆਤਮਕ ਰਚਨਾ 'ਜਪੁਜੀ' ਸਾਹਿਬ ਦਾ ਟੀਕਾ 'ਗਰਬ ਗੰਜਨੀ' ਭਾਈ ਉਦੈ ਸਿੰਘ ਕੈਥਲ ਨਰੇਸ਼ ਦੀ ਪ੍ਰੇਰਨਾ ਸਦਕਾ ਪੂਰਣ ਕਰਕੇ ਉਸ ਵਿਚਲੇ ਅਲੰਕਾਰਾਂ ਨੂੰ ਇਸ ਅਧਿਆਤਮਕ ਬਾਣੀ ਦੇ ਡੂੰਘੇ ਸਮੁੰਦਰ 'ਚੋਂ ਕੱਢ ਲਿਆਂਦਾ ਹੈ। ਇਸ ਰਾਗ ਰਹਿਤ ਬਾਣੀ 'ਚ ਵਿਚਰਦੇ ਨਗੀਨਿਆਂ ਨੂੰ ਉਹਨਾਂ ਨੇ ਆਪਣੀ ਸਾਹਿਤਕ ਬੁੱਧੀਮਤਾ ਨਾਲ ਲਿਸ਼ਕਾ ਦਿੱਤਾ ਹੈ। ਪ੍ਰੋ. ਪਿਆਰਾ ਸਿੰਘ ਪਦਮ ਲਿਖਦੇ, "ਇਸ ਟੀਕੇ ਵਿੱਚ ਉਹਨਾਂ ਨੇ ਜਿੱਥੇ ਗੁਰਮਤ ਦੇ ਸਿਧਾਤਾਂ ਨੂੰ ਉਸ ਸਮੇਂ ਦੇ ਪ੍ਰਚਲਿਤ ਸ਼ਾਸਤਰੀ ਤਰੀਕੇ ਅਨੁਸਾਰ ਵਰਨਣ ਕੀਤਾ

ਹੈ, ਉਥੇ ਜਪੁਜੀ ਵਰਗੀ ਦਾਰਸ਼ਨਿਕ ਰਚਨਾ ਵਿੱਚ ਅਲੰਕਾਰਕ ਚਮਤਕਾਰਾਂ ਨੂੰ ਉਜਾਗਰ ਕਰਕੇ ਦਰਸਾਉਣਾ ਵੀ ਆਪ ਜੀ ਦੀ ਸਾਹਿਤਕ ਪ੍ਰਤਿਭਾ ਦਾ ਹੀ ਕ੍ਰਿਸ਼ਮਾ ਹੈ।" ਇਸ ਟੀਕੇ 'ਚੋਂ ਮਹਾਂਕਵੀ ਦੇ ਪ੍ਰਦਰਸ਼ਿਤ ਅਲੰਕਾਰਾਂ ਨੂੰ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰ ਸ਼ਬਦ ਅਲੰਕਾਰ' ਵਿੱਚ ਹਰ ਇੱਕ ਅਲੰਕਾਰ ਦੇ ਫ਼ੁੱਟ ਨੋਟ 'ਚ ਸ਼ਾਮਲ ਕੀਤਾ ਹੈ।

**ਗੁਰਮਤ ਸੁਧਾਕਰ**

ਮਹਾਂਕਵੀ ਭਾਈ ਸੰਤੋਖ ਸਿੰਘ ਦੀ ਭਗਤੀ ਅਤੇ ਪ੍ਰਮਾਤਮਾ ਵੱਲ ਲਗਨ ਆਪਣੇ ਵਿਦਿਆਦਾਤਾ ਦੇ ਆਸ਼ੀਰਵਾਦ ਸਦਕਾ ਪ੍ਰਾਪਤ ਹੋਈ। ਸਿੱਖ ਵਿਰਸੇ ਦੀ ਗੁੜਤੀ ਮਿਲ ਜਾਣ ਕਾਰਣ, ਸਿੱਖਾਂ ਦੀ ਨਿਘਰਦੀ ਅਵਸਥਾ ਨੇ ਉਹਨਾਂ ਨੂੰ ਕੁਝ ਕਰ ਗੁਜਰਣ ਲਈ ਪ੍ਰੇਰਿਤ ਕੀਤਾ। ਇਸ ਬੇਕਰਾਰੀ ਸਦਕਾ ਆਪਣਾ ਸਾਰਾ ਜੀਵਨ ਇਸੀ ਆਹਰੇ ਲਾ ਦਿੱਤਾ। ਉਹਨਾਂ ਦੇ ਕਾਰ ਵਿਹਾਰ ਅਤੇ ਪਰਿਵਾਰਕ ਰੁਝੇਵਿਆਂ ਵਿੱਚ ਵੀ ਪ੍ਰੇਮਾ ਭਗਤੀ ਦਾ ਰੰਗ ਦਿਨੋਂ-ਦਿਨੀ ਹੋਰ ਗੂੜ੍ਹਾ ਹੁੰਦਾ ਗਿਆ ਅਤੇ ਇਸੀ ਪ੍ਰੇਮਾ ਭਗਤੀ ਦੀ ਲਿਵ ਨੇ ਉਹਨਾਂ ਨੂੰ ਗੁਰੂ ਜਸ ਕਵਿਤਾਉਣ ਲਈ ਪ੍ਰੇਰਿਆ। ਮਹਾਂਕਵੀ ਨੇ ਕਾਵਿ ਮਾਧਿਅਮ ਰਾਹੀਂ ਅਧਿਆਤਮਕ ਤੱਤ, ਅਕਾਲ ਪੁਰਖ ਵਿੱਚ ਪੂਰਣ ਵਿਸ਼ਵਾਸ, ਮਾਨਵਤਾ ਲਈ ਪ੍ਰੇਮ ਅਤੇ ਗੁਰੂ ਜਸ ਨੂੰ ਛੰਦ ਅਤੇ ਅਲੰਕਾਰਾਂ ਦੀ ਚਾਸ਼ਨੀ ਨਾਲ ਰੁਚਿਤ ਕੀਤਾ। ਮਹਾਂਕਵੀ ਨੇ ਸੰਪੂਰਣ ਕਾਵਿ ਨੂੰ ਵੰਨ-ਸੁਵੰਨੀਆਂ ਵੰਨਗੀਆਂ ਦੇ ਕੇ ਰੰਗੀਨ ਲਿਬਾਸ ਪ੍ਰਦਾਨ ਕੀਤਾ ਹੈ। 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿੱਚ ਉਹਨਾਂ ਨੇ ਗੁਰੂ ਨਾਨਕ ਸਤਿਗੁਰੂ ਦੇ ਫਲਸਫ਼ੇ ਨੂੰ ਸਿੱਖਾਂ ਪ੍ਰਤੀ ਦਿੱਤੇ ਉਪਦੇਸ਼ਾਂ ਰਾਹੀਂ ਬਿਆਨ ਕੀਤਾ ਹੈ। ਇਹ ਸਿਖਿਆਵਾਂ ਮਹਾਂਕਵੀ ਦੀ ਉੱਚੀ ਅਧਿਆਤਮਕ ਸੋਚ ਅਤੇ ਸੂਝ ਦੀ ਲਖਾਇਕ ਹਨ। ਉਹਨਾਂ ਦੀ ਕਵਿਤਾ ਪੜ੍ਹ ਸੁਣ ਕੇ ਮਨ ਵਿੱਚ ਚਾਅ ਅਤੇ ਜੋਸ਼ ਦਾ ਸੰਚਾਰ ਹੁੰਦਾ ਹੈ।

ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਨੇ **ਗੁਰਮਤ ਸੁਧਾਕਰ** (ਪਹਿਲੀ ਐਡੀਸ਼ਨ-1898) ਪੁਸਤਕ ਨੂੰ "ਸੋਲਾਂ ਕਲਾ ਭੂਸ਼ਿਤ ਚੰਦਰਮਾ" ਦਾ ਨਾਮ ਦਿੱਤਾ ਹੈ। ਜਿਸ ਤਰ੍ਹਾਂ ਚੰਦਰਮਾ ਵਿੱਚ ਸੋਲਾਂ ਕਲਾਵਾਂ ਹੁੰਦੀਆਂ ਹਨ, ਇਸੀ ਤਰ੍ਹਾਂ ਇਸ ਵਿੱਚ ਵੀ ਸੋਲਾਂ ਅਧਿਆਏ ਹਨ। ਵਿਦਵਾਨ ਸੋਲਾਂ ਕਲਾ ਨੂੰ ਵੈਵਰਤ ਅਨੁਸਾਰ ਇਸ ਤਰ੍ਹਾਂ ਬਿਆਨ ਕਰਦੇ ਹਨ।

ਗਿਆਨ, ਧਿਆਨ, ਸ਼ੁਭ ਕਰਮ, ਹੱਠ ਸੰਜਮ ਧਰਮੁਰ ਦਾਨ
ਵਿਦਿਆ, ਭਜਨ ਸੁਪ੍ਰੇਮ ਜਤ, ਅਧਾਤਮ ਸਤ ਮਾਨ.
ਦਯਾ ਨੇਮ ਅਰੁ ਚਤੁਤਰਤਾ ਬੁੱਧ-ਸੁੱਧ ਇਹ ਜਾਨ।

ਚੰਦਰਮਾ ਦੀਆਂ ਵੀ ਸੋਲਾਂ ਕਲਾ ਮੰਨੀਆਂ ਗਈਆਂ ਹਨ—
ਕਲਾ ਅਮ੍ਰਿਤਸ[1], ਮਾਨਦਾ[2], ਪੂਖਾ[3], ਪੁਖਟਿ[4] ਬਖਾਨ।
ਤੁਖਟਿ[5], ਰਤਿ[6], ਧ੍ਰਿਤਿ[7], ਸ਼ਸਿਨੀ[8], ਪੁਨਾ ਚੰਦ੍ਰਿਕਾ[9] ਜਾਨ।
ਕਾਂਤਿ[10], ਜਯੋਤਸਨਾ[11], ਸ੍ਰੀ ਅਰ[12] ਪ੍ਰੀਤਿ[13], ਅੰਗਦਾ[14] ਠਾਨ।

ਪੂਰਣਤਾ[15] ਪੂਰਣਮ੍ਰਿਤਾ[16] ਚੰਦ੍ਰ ਕਲਾ ਪਹਿਚਾਣ।
(ਸੰਖਿਆ ਕੋਸ਼-ਗੁਰਬਖਸ਼ ਸਿੰਘ ਕੇਸਰੀ)

ਵਿਦਵਾਨਾ ਦੇ ਮਤ ਅਨੁਸਾਰ ਜਿਤਨੀਆਂ ਕਲਾ ਕਿਸੀ ਅਵਤਾਰ ਵਿੱਚ ਹੋਵਣ, ਉਹ ਉਤਨੀਆਂ ਹੀ ਕਲਾ ਵਾਲਾ ਮਾਲਕ ਕਿਹਾ ਜਾਂਦਾ ਹੈ। ਕਲਾ ਉਸ ਦੀ ਸ਼ਕਤੀ ਦਾ ਪ੍ਰਤੀਕ ਹੈ। "ਸੋਲਵੀਂ ਕਲਾ ਦੇ ਅੰਗ, ਭਾਈ ਸਾਹਿਬ ਸੰਤੋਖ ਸਿੰਘ ਕਵਿਰਾਜ ਜੀ ਦੇ ਮਨੋਹਰ ਕਾਵਯ "ਗੁਰੂ ਨਾਨਕ ਪ੍ਰਕਾਸ਼" ਅਰ "ਗੁਰੂ ਪ੍ਰਤਾਪ ਸੂਰਜ" ਵਿੱਚੋਂ ਚੁਣੇ ਗਏ ਹਨ, ਸਿਲਸਿਲੇ ਵਾਰ ਅਗਰ ਗੁਰਮਤ ਸੁਧਾਕਰ ਦੇ ਤਤਕਰੇ ਨੂੰ ਵਾਚਿਆ ਜਾਵੇ 'ਤੇ ਹਰ ਇੱਕ ਅੰਕ ਦਾ ਕਲਾ ਅਨੁਸਾਰ ਨਾਮ ਕਰਨ ਕੀਤਾ ਜਾਵੇ ਤਾਂ ਅੰਤਲੀ ਕਲਾ ਪ੍ਰੇਮ ਕਲਾ ਬਣਦੀ ਹੈ। ਇੱਥੇ ਇਹ ਵਰਨਣ ਯੋਗ ਹੈ ਕਿ ਪਹਿਲਾਂ ਇਹ ਪੁਸਤਕ ਹਿੰਦੀ ਵਿੱਚ ਲਿਖੀ ਗਈ ਸੀ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਗੁਰਮਤ ਸੁਧਾਕਰ ਵਿੱਚ ਸਿੱਖ ਸਿਧਾਤਾਂ ਨੂੰ ਪੂਰੀ ਤਰ੍ਹਾਂ ਨਿਰੂਪਣ ਕਰਨ ਲਈ ਵੱਖੋ-ਵੱਖਰੇ ਗ੍ਰੰਥਾਂ ਵਿੱਚੋਂ ਵਿਆਖਿਆ ਸਾਹਿਤ ਪ੍ਰਮਾਣ ਦਿੱਤੇ ਹਨ।

ਇਸ ਵਿੱਚ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਵਿੱਚੋਂ ਹੇਠ ਲਿਖੇ ਦੋ ਅਧਿਆਏ ਹੀ ਅੰਕਿਤ ਹਨ—

**ਉਤਰਾਰਧ ਅਧਿਆਏ-42**

ਮਨ ਚੰਚਲ ਵੇਸ਼ਵਾ ਜਬ ਪੇਖੀ। ਕਾਮਕੇਲ ਹ੍ਵੈ ਚਾਹ ਬਿਸ਼ੇਖੀ।
ਰੋਕਯੋ ਰੁਕਤ ਨ ਕਿਸੂ ਪ੍ਰਕਾਰਾ। ਮਿਲ ਤਿਹ ਅਪਨ ਜਨਮ ਜਗ ਹਾਰਾ॥27॥
ਧਰਮ ਛੀਨ ਹ੍ਵੈ ਪਾਇ ਸਜਾਈ। ਪਰਯੋ ਨਰਕ ਮੇ ਬਹੁ ਬਿਲਲਾਈ।
ਯਾਂਤੇ ਤਿਹ ਕੋ ਦੇਖਹਿ ਨਾਹੀਂ। ਸਮਾਂ ਬਿਤਾਵੈ ਸੰਗਤਿ ਮਾਂਹੀ॥28॥
ਖੇਲੇ ਜੂਪ ਭੂਪ ਜੇ ਹੋਏ। ਪਰੀ ਆਪ ਦਾ ਦਾਰੁਣ ਰੋਏ।
ਇਨ ਕੋ ਤਯਾਗੇ ਜੋ ਸਿੱਖ ਹੋਇ। ਸੁਖ ਪਾਵਹਿ ਮਾਨਹਿ ਬਚ ਜੋਇ॥29॥

ਅੰਕ 989, 990 ਵਿੱਚ ਭਾਈ ਸਾਹਿਬ ਨੇ ਵੇਸ਼ਯਾ ਅਤੇ ਜੂਏ ਦੀ ਮਾੜੇ ਪ੍ਰਭਾਵ ਬਾਰੇ "ਸ੍ਰੀ ਗੁਰੂ ਨਾਨਕ ਪ੍ਰਕਾਸ਼" ਅਧਿਆਏ-42 (ਉ) ਵਿੱਚੋਂ ਹਵਾਲਾ ਦਿੱਤਾ ਹੈ। ਇਸ ਅਧਿਆਏ ਵਿੱਚ ਮਹਾਂਕਵੀ ਵੱਲੋਂ ਛੰਦ 22 ਤੋਂ ਮੂਲੇ ਕੀੜ ਦੀ ਕਥਾ ਆਰੰਭ ਹੁੰਦੀ ਹੈ। ਪਹਿਲੀ ਪਾਤਸ਼ਾਹੀ ਦੇ ਪ੍ਰਮੁੱਖ ਸਿੱਖਾਂ ਵਿੱਚ ਮੂਲਾ ਕੀੜ ਦਾ ਨਾਂ ਵੀ ਆਉਂਦਾ ਹੈ। ਭਾਈ ਗੁਰਦਾਸ ਜੀ ਨੇ ਗਿਆਰਵੀਂ ਵਾਰ ਦੀ 13ਵੀਂ ਪਉੜੀ ਵਿੱਚ ਇਸ ਬਾਰੇ ਜ਼ਿਕਰ ਕੀਤਾ ਹੈ—

ਤਾਰੂ ਪੋਪਟ ਤਾਰਿਆ ਗੁਰਮੁਖਿ ਬਾਲ ਸੁਭਾਇ ਉਦਾਸੀ।
ਮੂਲਾ ਕੀੜ ਵਖਾਣੀਐ ਚਲਿਤੁ ਅਚਰਜ ਲੁਭਿਤ ਗੁਰਦਾਸੀ।
ਪਿਰਥਾ ਖੇਡਾ ਸੋਇਰੀ ਚਰਨ ਸਰਣ ਸੁਖ ਸਹਿਜ ਨਿਵਾਸੀ।
ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ।
ਪਿਰਥੀ ਮਲੁ ਸਹਗਲੁ ਭਲਾ ਰਾਮਾ ਡਿਡੀ ਭਗਤਿ ਅਭਿਆਸੀ।

ਮੂਲਾ ਕੀੜ ਗੁਰੂ ਨਾਨਕ ਜੀ ਤੋਂ ਪੁੱਛਦਾ ਹੈ ਕਿ ਇਹ ਚੰਚਲ ਮਨ ਟਿਕਦਾ ਕਿਉਂ ਨਹੀਂ। ਗੁਰੂ ਸਾਹਿਬ ਉਸ ਨੂੰ ਸਮਝਾਉਂਦੇ ਹਨ ਕਿ ਹੁਣ ਕਲਿਗੁਗ ਦਾ ਸਮਾਂ

ਆ ਗਿਆ ਹੈ, ਗੁਰ ਸਿੱਖੀ ਪ੍ਰਗਟ ਹੋ ਗਈ ਹੈ ਅਤੇ ਸ਼ਬਦ ਕੀਰਤਨ ਨਾਲ ਅਭਿਆਸ ਕਰੋ, ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ। ਨਾਮ ਸਿਮਰਨ ਕਰਕੇ ਪਾਰ ਉਤਾਰਾ ਹੋ ਸਕਦਾ ਹੈ। ਗੁਰੂ ਸਾਹਿਬ ਜੂਏ ਦੇ ਮੰਦੇ ਪ੍ਰਭਾਵ ਬਾਰੇ ਵੀ ਦੱਸਦੇ ਹਨ—ਜੋ ਰਾਜਾ ਹੋ ਕੇ ਵੀ ਜੂਆ ਖੇਡਦੇ ਹਨ ਅਤੇ ਸੰਕਟ ਆਉਣ ਤੇ ਰੋਂਦੇ ਹਨ। ਇਸ ਕਾਰਨ ਨਾ ਵੇਸਵਾ ਵੱਲ ਧਿਆਨ ਦੇਵੇ ਅਤੇ ਨਾ ਜੂਆ ਖੇਡੇ। ਇਹਨਾਂ ਦਾ ਤਿਆਗ ਹੀ ਉਚਿਤ ਹੈ ਅਤੇ ਸਤਿਸੰਗਤ 'ਚ ਸਮਾਂ ਬਿਤਾਉਣਾ ਚਾਹੀਦਾ ਹੈ ਅਤੇ ਰਾਜੇ ਨੂੰ ਰਾਜ ਧਰਮ ਨਿਭਾਉਣਾ ਚਾਹੀਦਾ ਹੈ। ਨਾਭਾ ਜੀ ਨੇ ਗੁਰਮਤ ਸੁਧਾਕਰ ਵਿਚ ਪੰਨਾ 459 ਤੇ ਰਾਜ ਧਰਮ ਬਾਰੇ ਪ੍ਰੇਮ ਸੁਮਾਰਗ 'ਚੋਂ ਲਿਖਿਆ ਹੈ "ਰਾਜੇ ਕੋ ਚਾਹੀਐ ਜੋ ਨਿਆਉਂ ਸਮਝਕਰ ਭੈ ਸਾਥ ਕਰੇ, ਕੋਈ ਇੱਕ ਕੇ ਰਾਜ ਮੈ ਦੁਖਤਿ ਨ ਹੋਇ। ਰਾਜੇ ਕੋ ਚਾਹੀਐ, ਜੋ ਅਪਨੇ ਉਪਰ ਭੀ ਨਿਆਉਂ ਕਰੇ।

ਅੰਕ 991, 992 ਅਤੇ 993 ਵਿਚ ਵਰਤ, ਕਰੁਣਾ, ਮੁਦਿਤ ਅਤੇ ਉਪੇਖਿਆ ਦਾ ਨਿਰੁਪਣ ਕੀਤਾ ਹੈ। ਧੰਨ ਧੰਨ ਗੁਰੂ ਨਾਨਕ ਸਾਹਿਬ ਸ਼ਬਦ ਦੇ ਮਹਾਤਮ ਦੀ ਵਿਆਖਿਆ ਕਰਦੇ ਹੋਏ, ਮਾਲੋ, ਮਾਂਗੋ (ਨਾਭਾ ਜੀ ਨੇ ਇੱਥੇ ਭਾਗੋ ਲਿਖਿਆ ਹੈ) ਕਾਲੂ, ਭਗਤਾ, ਓਹਰੀ, ਜਾਪੂੰਵਸੀ, ਸ਼ੀਹਾ ਗਜਣ, ਫਿਰਣਾ, ਖਹਿਰਾ ਤੇ ਜੋਧ ਸਿੱਖਾਂ ਨੂੰ ਉਪਦੇਸ਼ ਕਰਦੇ ਹਨ। ਅਧਿਆਏ-43 (ੳ) ਦੇ ਹੇਠਲੇ ਛੰਦ ਵਿਚਾਰਣ ਯੋਗ ਹਨ।

ਅਗਨ ਤਾਪਨਾ ਜਲ ਮਹਿ ਰਹਿਨੋ। ਬ੍ਰਤ ਕਰਨੋ ਸੀਤੋਸ਼ਨ ਸਹਿਨੋ।
ਊਰਧ ਬਾਹੁ ਅਧੋ ਸਿਰ ਕਰਨਾ। ਖਰੇ ਹੋਨ ਚਿਰ ਲੌ ਇੱਕ ਚਰਨਾ॥5॥

ਦੋਹਰਾ

ਕੰਦ ਮੂਲ ਚੁਨ ਖਾਵਨੇ ਤੀਰਥ ਤੀਰ ਨਿਵਾਸ।
ਭੂਮਿ ਭ੍ਰਮਣ ਚੰਦ੍ਰਾਇਣੀ ਤਮ ਗੁਣ ਏ ਤਪ ਰਾਸ॥6॥
ਗੋ ਤੇ ਮਨ ਜੁ ਇਕਾਗਰ ਕਰਨੋ। ਕਥਾ ਕੀਰਤਨ ਮਹਿੰ ਪੁਨਿ ਧਰਨੋ।
ਰੁਚਿ ਯੁਤਿ ਗੁਨਨ ਗਾਵਣਾ ਸੁਣਨੋ। ਮਿਲ ਕੇ ਸਤਿਸੰਗਤਿ ਗੁਣਨੋ॥7॥
ਕਰਮ ਤਾਪਸੀ ਕਰਨ ਦੁਖਾਰੇ। ਇਹ ਜੁ ਰਾਜਸੀ ਲਖਹੁ ਸੁਖਾਰੇ।
ਫਲ ਬਿਸਾਲ ਹਵੈ ਥੋਰ ਕਮਾਈ। ਤਿਨ ਮਿਹਨਤ ਬਡ ਲਘੁਫਲ ਪਾਈ॥8॥

ਸਤਿਗੁਰ ਕਹਿੰਦੇ ਹਨ ਕਿ ਆਪਣੇ ਸਰੀਰ ਨੂੰ ਕਸ਼ਟ ਦੇਣ ਨਾਲ ਜਨਮ ਮਰਣ ਦਾ ਬੰਧਨ ਨਹੀਂ ਕੱਟਿਆ ਜਾ ਸਕਦਾ। ਗੁਰੂ ਸਾਹਿਬ ਫਰਮਾਉਂਦੇ ਹਨ ਕਿ ਧੂਣੀਆਂ ਲਗਾਉਣਾ, ਜਲ ਸਮਾਧੀ ਲਗਾਉਣਾ, ਵਰਤ ਰੱਖਣਾ, ਪੁੱਠਾ ਲਟਕਣਾ, ਇੱਕ ਲੱਤ ਦੇ ਭਾਰ ਤੇ ਖੜੇ ਰਹਿਣਾ ਅਤੇ ਬਾਹਾਂ ਉਪਰ ਕਰਕੇ ਤਪ ਕਰਨਾ, ਜੜੀ ਬੂਟੀਆਂ ਖਾਣੀਆਂ, ਤੀਰਥਾਂ ਦੇ ਕਿਨਾਰਿਆਂ ਤੇ ਰਹਿਣਾ, ਭੂਮੀ ਦਾ ਭ੍ਰਮਣ ਕਰਨਾ 'ਤੇ ਚੰਦਰਮਾ ਦੇ ਘੱਟਣ-ਵੱਧਣ ਅਨੁਸਾਰ ਵਰਤ ਰੱਖਣੇ ਸਭ ਤਮੋ ਗੁਣ ਦੇ ਲਖਾਇਕ ਹਨ। ਗੁਰੂ ਸਾਹਿਬ ਦੱਸਦੇ ਹਨ ਕਿ ਸਰੀਰ ਦੀਆਂ ਸਮਸਤ ਇੰਦਰੀਆਂ ਨੂੰ ਇਕਾਗਰ ਚਿਤ ਹੋ ਕੇ ਵਸ ਕਰ ਲੈਣਾ ਅਤੇ ਇੱਕ ਚਿਤ ਹੋ ਕੇ ਪ੍ਰੇਮ ਪਿਆਰ ਵਤ ਉਸ ਪ੍ਰਭੂ ਦੀ ਉਸਤਤ ਗਾਇਨ ਕਰਨ ਨਾਲ ਸਤਿਸੰਗਤ ਵਿੱਚ ਸ਼ਰਧਾ ਵੱਧਦੀ ਹੈ ਅਤੇ

ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਸਾਹਿਬ ਉਪਦੇਸ਼ ਕਰਦੇ ਹਨ ਕਿ ਵਰਤ ਅਤੇ ਤਪ ਦੁਖ ਦੇਣ ਵਾਲੇ ਹਨ ਅਤੇ ਇਹ ਜੋ ਰਾਜਸੀ ਤਪ ਹਨ ਬਹੁਤ ਸਰਲ ਹਨ ਅਤੇ ਬਹੁਤ ਸੁਖਾਵੇਂ ਫ਼ਲ ਪ੍ਰਾਪਤ ਹੁੰਦੇ ਹਨ। ਮਹਾਂਕੋਸ਼ ਅਨੁਸਾਰ ਚੰਦ੍ਰਾਇਣੀ ਉਹ ਵਰਤ ਹੈ, ਜਿਸ ਤੋਂ ਚੰਦਰਲੋਕ ਦੀ ਪ੍ਰਾਪਤੀ ਹੁੰਦੀ ਹੈ। ਮ੍ਰਿਤਾਕਰਾ ਅਨੁਸਾਰ ਇਸ ਵਰਤ ਦੀ ਵਿਧੀ ਇਸ ਤਰ੍ਹਾਂ ਹੈ ਕਿ ਚੰਦਰਮਾ ਦੀ ਏਕਮ ਨੂੰ ਭਾਵ ਪਹਿਲੀ ਨੂੰ ਤਿੰਨ ਵੇਲੇ ਇਸ਼ਨਾਨ ਕਰਕੇ ਸ਼ਾਮ ਨੂੰ ਮੋਰ ਦੇ ਆਂਡੇ ਦੇ ਆਕਾਰ ਦੀ ਭੋਜਨ ਦੀ ਇੱਕ ਗਰਾਹੀ ਖਾਵੇ, ਦੂਸਰੇ ਦਿਨ ਦੋ ਗਰਾਹੀਆਂ ਖਾਵੇ ਅਤੇ ਇਵੇਂ ਹੀ ਇੱਕ-ਇੱਕ ਗਰਾਹੀ ਵਧਾਈ ਜਾਵੇ ਅਤੇ ਪੂਰਨਮਾਸ਼ੀ ਵਾਲੇ ਦਿਨ ਪੰਦਰਾ ਗਰਾਹੀਆਂ ਖਾਵੇ। ਹਨੇਰੇ ਪੱਖ ਤੋਂ ਚੌਦਾਂ ਗਰਾਹੀਆਂ, ਦੂਜੇ ਨੂੰ ਤੇਰਾ ਗਰਾਹੀਆਂ ਖਾਵੇ ਅਤੇ ਇਸ ਤਰ੍ਹਾਂ ਕ੍ਰਮਵਾਰ ਘਟਾਉਂਦੇ ਹੋਏ ਹਨੇਰੇ ਪੱਖ ਦੀ ਚੋਧਵੀਂ ਨੂੰ ਇੱਕ ਗਰਾਹੀ ਖਾਵੇ ਅਤੇ ਮੱਸਿਆ ਦੇ ਦਿਨ ਕੁਝ ਨਾ ਖਾਵੇ। ਚੰਦਰਮਾ ਦੇ ਵੱਧਣ-ਘੱਟਣ ਨਾਲ ਗਰਾਹੀਆਂ ਦਾ ਵਧਾਣਾ-ਘਟਾਣਾ 'ਚੰਦ੍ਰਾਇਣੀ ਵਰਤ' ਹੈ।

ਮਹਾਂਕਵੀ ਮਨਮੁੱਖ 'ਤੇ ਸਨਮੁੱਖ ਦੀ ਗੱਲ ਕਰਦੇ ਹਨ। ਕਾਲੂ ਖਤਰੀ ਨੇ ਗੁਰੂ ਨਾਨਕ ਜੀ ਨੂੰ ਬੇਨਤੀ ਕੀਤੀ ਕਿ ਦੋਹਾਂ ਦਾ ਫ਼ਰਕ ਦੱਸਣ ਦੀ ਕ੍ਰਿਪਾ ਕਰੋ। 'ਕਲਮਲ ਤੇ ਜਿਨ ਕੰਡ ਫਿਰਾਈ'— **ਜੋ ਇਸ ਕਲਯੁਗ ਵਿੱਚ ਮਾੜੇ ਕੰਮਾਂ ਤੋਂ ਤੋਬਾ ਕਰੇ, ਚੰਗੇ ਕੰਮ ਕਰੇ, ਆਪਣੇ ਮਨ ਨੂੰ ਪਹਿਚਾਣੇ, ਗੁਰੂ ਦੇ ਸ਼ਬਦ ਨੂੰ ਪੂਰਣ ਚਿੱਤ ਬਿਰਤੀ ਨਾਲ ਸੁਣੇ।** ਇਸ ਦੇ ਨਾਲ ਹੀ ਗੁਰੂ ਸਾਹਿਬ ਨੇ ਚਾਰ ਹੋਰ ਲੱਛਣਾਂ ਦੀ ਜਾਣਕਾਰੀ ਦਿੱਤੀ ਹੈ। ਮਿਤਰਤਾ-ਕਰੁਨਾ-ਖ਼ੁਸ਼ੀ-ਉਪੇਖਯਾ (ਉਪੇਕਸ਼ਾ-ਸਤਸੰਗਤ ਵੱਲੋਂ ਉਪਰਾਮ ਇਨਸਾਨ ਤੋਂ ਦੂਰ ਰਹਿਣਾ), ਇਹ ਸਭ ਸਨਮੁੱਖ ਦੀ ਪਹਿਚਾਣ ਹੈ—

ਮੈਤ੍ਰਿਯ ਕਰੁਣਾ ਦ੍ਵੈ ਲਖੋ ਮੁਦਤਾ ਤੀਜੀ ਜਾਨ।
ਚਤੁਰ ਉਪੇਖਿਆ ਜਿਸਬਿਖੇ ਸਨਮੁਖ ਸੋ ਪਹਿਚਾਨ॥26॥

ਡਾ. ਕਿਰਪਾਲ ਸਿੰਘ 'ਸ੍ਰੀ ਗੁਰੂ ਨਾਨਕ ਪ੍ਰਕਾਸ਼-ਅਧਿਆਇ-43 (ਉ ਪੰਨਾ 405) ਤੇ ਸਨਮੁੱਖ ਦੀ ਵਿਆਖਿਆ 'ਆਗਿਆਕਾਰੀ' ਮਨੁੱਖ ਦੀ ਕਰਦੇ ਹਨ। ਜਿਸ ਦਾ ਮੁੱਖ ਗੁਰੂ ਵੱਲ ਹੁੰਦਾ ਹੈ। ਅਜਿਹਾ ਮਨੁੱਖ ਵਿਸ਼ੇ-ਵਿਕਾਰਾਂ ਵੱਲ ਨਹੀਂ ਤਕਦਾ।

ਅੰਕ 993 ਵਿੱਚ ਮਹਾਂਕਵੀ ਨੇ ਦੋ ਪ੍ਰਕਾਰ ਦੇ ਹਠ, ਸਨਮੁੱਖ ਦੇ ਚਾਰ ਕਰਮਾਂ ਬਾਰੇ ਜਾਣਕਾਰੀ ਦਿੱਤੀ ਹੈ। ਇਸ ਅਧੀਨ ਮਹਾਂਕਵੀ, ਗੁਰੂ ਨਾਨਕ ਦੇਵ ਜੀ ਵੱਲੋਂ ਭਗਤਾ ਓਹਰੀ ਨੂੰ ਉਪਦੇਸ਼ ਦਿੰਦੇ ਹਨ।

ਹਮਕੋ ਬਿੱਦਸਯਾਹੀਨ ਪਛਾਨੋ। ਜਿਉਂ ਉਧਾਰ ਹ੍ਵੈ ਤਿਉਂ ਸੁ ਬਖਾਨੋ।
ਸੁਨਕੇ ਬੋਲੇ ਸ੍ਰੀ ਗੁਰੂ ਤਬਹੀ। ਮਨਮੁੱਖ ਕਰਮ ਤਜਹੁ ਜੇ ਸਬਹੀ॥43॥
ਤਬ ਹੋਵਹਿ ਕੱਲਯਾਨ ਤੁਮਾਰਾ। ਬਹੁਰ ਨ ਪਾਵਹੁਗੇ ਸੰਸਾਰਾ।
ਪ੍ਰਸ਼ਨ ਕੀਨ ਤਿਨ ਦੇਵ੍ਹਕਰ ਜੋਰੇ। ਮਨ ਮੁਖ ਕਰਮ ਕਹਉ ਜੋ ਛੋਰੈਂ॥44॥
ਤਬ ਸ੍ਰੀ ਗੁਰ ਸਗਰੀ ਬਿਧ ਬਰਨੀ। ਰਿਦੇ ਈਰਖਾ ਸਬ ਸੌਂ ਕਰਨੀ।
ਜਗਤ ਪਦਾਰਥ ਸੁਖ ਜੇ ਸਾਰੇ। ਸਬ ਕੇ ਮਿਟ ਕਰ ਹੋਹਿੰ ਹਮਾਰੇ॥45॥

ਸਦਨ ਬਿਭੂਤਿ ਅਪਰ ਕੋ ਦੇਖੀ। ਪੀਰਾ ਪਾਵਹਿ ਰਿਦੇ ਵਿਸੇਖੀ।
ਸਰਬ ਨਰਨ ਕੋ ਸ਼ੱਤਰੂ ਜਾਨਹਿ। ਸੰਗ ਨ ਕਿਸੇ ਭਲਾਈ ਠਾਨਹਿ ॥46॥

*ਦੋਹਰਾ*

ਇੱਕ ਮਨਮੁੱਖ ਕੋ ਕਰਮ ਇਹ, ਤਯਾਗਹੁ ਉਰ ਤੇ ਸੋਇ।
ਦੂਸਰ ਹਉਮੈਂ ਮਨ ਕਰੈ ਸਬ ਸੋ ਨਿਰਦਯ ਹੋਇ ॥47॥
ਜੋ ਨਿਜ ਤੇ ਘਟ ਦੇਖਹਿੰ ਤੇਈ। ਤਿਹ ਕੋ ਮਤਿ ਨਹਿ ਕੈਸੇ ਦੇਈ।
ਹਾਸੀ ਕਰੈ ਧਰੈ ਹੰਕਾਰਾ। ਇਹੁ ਨਹਿੰ ਸਮ ਮਮ ਬੁਧਿ ਉਦਾਰਾ ॥48॥
ਪੁਨ ਤੀਜੀ ਨਿੰਦਾ ਪਹਿੰਚਾਨ। ਤਯਾਗ ਦੀਜੀਏ ਕਬ ਨ ਬਖਾਂਨ।
ਜੋ ਬਿਸੇਖ ਅਪਨੇ ਤੇ ਹੋਇ। ਤਿਹ ਕੀ ਉਸਤਤ ਕਰ ਹੈ ਕੋਇ ॥49॥

*ਦੋਹਰਾ*

ਸੁਨ ਕਰ ਨਹੀਂ ਸਹਾਰਨੀ ਜਰ ਬਰ ਤਿੰਹ ਤੇ ਜਾਇ।
ਦੇਖਯੋ ਸੋ ਮੇਰੋ ਅਹੈ ਇਸ ਬਿਧ ਨਿੰਦ ਅਲਾਇ ॥50॥

*ਚੌਪਈ*

ਸਮ ਸੋ ਗਰਬ, ਅਸੂਆ ਧਰਹੀਂ। ਉਹ ਨਰ ਕਯਾ ਹੌ ਗੁਣ ਭਰਪੂਰ ਹੀਂ।
ਚੋਥੀ ਹਠ ਬਿਰਤੀ ਅਸ ਜੋਈ। ਦੇ ਉਪਦੇਸ਼ ਨ ਮੰਨੇ ਕੋਇ ॥51॥
ਤੱਦਪਿ ਹਟ ਕਰ ਕਰ ਪੁਨਿ ਕਹਿਈ। ਚਤੁਰ ਕਰਮ ਮਨਮੁਖਿ ਕੇ ਅਹਿਈਂ।
ਤਿਨਕੋ ਤਯਾਗ ਕਰਹੁ ਤੁਮ ਐਸੇ। ਸਿਸਰ ਬਿਖੈ ਤਰੁ ਪੱਤ੍ਰਨ ਜੈਸੇ ॥52॥

ਇੱਥੇ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਮਨਮੁੱਖ ਦੇ ਕਰਮਾਂ ਦੀ ਵਿਧੀ ਪਹਿਲਾਂ ਹੀ ਦੱਸੀ ਹੈ ਅਤੇ ਆਪਣੇ ਚਿੱਤ ਨੂੰ ਈਰਖਾ ਤੋਂ ਰਹਿਤ ਕਰੋ, ਅਤੇ ਦੂਸਰੇ ਦੇ ਸੁੱਖ ਦੇਖ ਕੇ ਇਹ ਨਾ ਚਿਤਵੋ ਕਿ ਸਾਰੇ ਸੁੱਖ ਤੁਹਾਡੇ ਹੀ ਹੋ ਜਾਵਣ। ਸਰਬਤ ਦਾ ਭਲਾ ਚਿਤਵੋ। ਮਨ ਵਿੱਚ ਹਉਮੇ ਨਹੀਂ ਕਰਨੀ। ਨਿੰਦਿਆ ਦਾ ਤਿਆਗ ਕਰੋ। ਕਿਸੀ ਦੀ ਵਡਿਆਈ ਨੂੰ ਸੁਣ ਕੇ ਖ਼ੁਸ਼ ਹੋਵੇ ਅਤੇ ਜਦ ਕੋਈ ਉਪਦੇਸ਼ ਦੇਵੇ ਤਦ ਉਸ ਦਾ ਉਪਦੇਸ਼ ਮੰਨੋ। ਗੁਰੂ ਜੀ ਨੇ ਸਮਝਾਇਆ ਕਿ ਮਨਮੁੱਖ ਬਿਰਤੀ ਦਾ ਤਿਆਗ ਕਰੋ ਅਤੇ ਤਦ ਹੀ ਗਿਆਨ ਦੀ ਪ੍ਰਾਪਤੀ ਹੋ ਜਾਵੇਗੀ।

**ਗੁਰਮਤ ਮਾਰਤੰਡ**

ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਮਤ ਮਾਰਤੰਡ ਵਿੱਚ 'ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ' ਦੇ ਮੁਕਾਬਲੇ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਦੇ ਬਹੁਤ ਹਵਾਲੇ ਦਿੱਤੇ ਹਨ। ਭਾਈ ਸਾਹਿਬ ਨਾਭਾ ਜੀ ਮਹਾਂਕੋਸ਼ ਦੇ ਸਫ਼ਾ 966 'ਤੇ ਮਾਰਤੰਡ ਦੀ ਵਿਆਖਿਆ ਕਰਦੇ ਹਨ ਕਿ 'ਮਾਰਕੰਡੇਯ ਪੁਰਾਣ ਅਨੁਸਾਰ-ਬੁਧ ਦੇ ਸਰਾਪ ਨਾਲ ਅਦਿੱਤੀ ਦੇ ਗਰਭ ਵਿੱਚ ਸੂਰਜ ਦਾ ਪਿੰਡ (ਜੀਵਾਣੂ) ਗਲ ਗਿਆ ਸੀ, ਕਸ਼ਯਪ ਨੇ ਆਪਣੀ ਸ਼ਕਤੀ ਨਾਲ ਉਸ ਮਰੇ ਹੋਏ ਆਂਡੇ ਨੂੰ ਜੀਵਨ ਦਾਨ ਦਿੱਤਾ।' ਇਹ ਪੁਸਤਕ 1938 ਵਿੱਚ ਲਿਖੀ ਗਈ ਸੀ ਅਤੇ ਭਾਈ ਸਾਹਿਬ ਨੇ ਸਿੱਖੀ 'ਤੇ ਸਿੱਖ ਸਿਧਾਂਤਾਂ ਦਾ ਨਿਰੂਪਣ ਅਤੇ ਗੁਰਮਤਿ ਨੂੰ ਸੁਰਜੀਤ ਕਰਨ ਵਾਸਤੇ *"ਗੁਰਮਤ ਮਾਰਤੰਡ"* (1938) ਦੀ

ਰਚਨਾ ਕੀਤੀ। ਇਸ ਬਹੁ ਵਿਧ ਪੁਸਤਕ ਸਿੱਖ ਸੱਭਿਆਚਾਰ-ਸਮਾਜ-ਨੀਤੀ-ਧਰਮ, ਰਹਿਣੀ-ਬਹਿਣੀ, ਲੋਕ ਵਿਸ਼ਵਾਸ, ਨਿਤਾ ਪ੍ਰਤੀ ਵਰਤੋਂ, ਕਾਰ-ਵਿਹਾਰ, ਮਰਿਆਦਾ, ਕਰਮ-ਕਾਂਡ, ਰੀਤੀਆਂ ਅਤੇ ਕੁਰੀਤੀਆਂ ਨੂੰ ਪ੍ਰਦਰਸ਼ਿਤ ਕਰਦੀ ਹੈ। ਸ. ਕਾਹਨ ਸਿੰਘ ਨਾਭਾ ਜੀ ਨੇ ਕਰੀਬ 31 ਪੁਸਤਕਾਂ ਦੇ ਹਵਾਲੇ ਸਿੱਖੀ, ਸਿੱਖ ਪੰਥ ਅਤੇ ਗੁਰਮਤਿ ਨੂੰ ਪ੍ਰਦਰਸ਼ਿਤ ਅਤੇ ਕੁਰੀਤੀਆਂ ਦੇ ਖੰਡਨ ਲਈ ਦਿੱਤੇ ਹਨ। ਧੰਨ ਗੁਰੂ ਨਾਨਕ ਦੇਵ ਜੀ ਨੇ ਜਿਨ੍ਹਾਂ ਵਹਿਮਾਂ-ਭਰਮਾਂ, ਰਸਮਾਂ-ਰਿਵਾਜਾਂ ਦੀ ਦਲਦਲ 'ਚੋਂ ਸਾਨੂੰ ਕੱਢਿਆ ਅਸੀਂ ਫਿਰ ਉਸੀ ਰਾਹ ਤੁਰ ਪਏ। ਦਸਮ ਪਾਤਸ਼ਾਹ ਦੇ ਅਕਾਲ ਪਿਆਨੇ ਬਾਅਦ ਸਿੰਘ ਅੱਗ, ਖ਼ੂਨ ਅਤੇ ਲੋਹੇ ਦੀ ਸਦੀ ਥਾਣੀ ਗੁਜਰੇ, ਸਿੱਖਾਂ ਦੇ ਕਾਰ ਵਿਹਾਰ ਵਿੱਚ ਉਹੀ ਕਰਮਕਾਂਡ ਫਿਰ ਘਰ ਕਰ ਗਏ। ਜੋ ਸਿੱਖਿਆ ਗੁਰੂ ਨਾਨਕ ਜੀ ਨੇ ਆਸਾ ਦੀ ਵਾਰ ਵਿੱਚ ਦਿੱਤੀ ਉਸ ਨੂੰ ਅਸੀਂ ਭੁੱਲ ਚੁੱਕੇ ਸਾਂ। ਸਿੰਘ ਸਭਾ ਲਹਿਰ ਦੇ ਦਿਨਾਂ 'ਚ ਇਹ ਪੁਸਤਕਾਂ ਕਿਸੀ ਸੰਜੀਵਨੀ ਤੋਂ ਘੱਟ ਨਹੀਂ ਸਨ। ਗੁਰਮਤਿ ਦੇ ਸਹੀ ਰਾਹ ਦੀ ਪਹਿਚਾਣ ਲਈ ਇਹ ਸਿੱਖਾਂ ਵਾਸਤੇ ਇੱਕ ਚਾਨਣ ਮਿਨਾਰੇ ਦਾ ਕੰਮ ਕਰਦੀ ਰਹੀ ਹੈ ਅਤੇ ਕਰਦੀ ਰਹੇਗੀ। ਇਹ ਸਿੱਖੀ ਅਤੇ ਸਿੱਖਾ ਲਈ **ਜੀਵਨ ਦਾਨ** ਹੀ ਹੈ। ਭਾਈ ਸਾਹਿਬ ਨੇ ਇਸ ਵਿੱਚ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਦੇ ਸੰਧਰਭ ਵਿੱਚ ਜਿਹਨਾਂ ਸ਼ੰਕਿਆਂ ਬਾਰੇ ਲਿਖਿਆ ਹੈ, ਉਹ ਇਸ ਤਰ੍ਹਾਂ ਹਨ—

**1. ਸ਼੍ਰਾਧ**

ਇਸ ਬਾਰੇ ਨਾਭਾ ਜੀ ਲਿਖਦੇ ਹਨ ਕਿ 'ਨਾਨਕ ਪ੍ਰਕਾਸ਼' ਵਿੱਚ ਲੇਖ ਹੈ ਕਿ ਗੁਰੂ ਨਾਨਕ ਦੇਵ ਨੇ ਮਰੇ ਹੋਏ ਪਿੱਤਰਾਂ ਦਾ ਸ਼ਰਾਧ ਕੀਤਾ। ਇਹ ਮੰਨਣਯੋਗ ਨਹੀਂ। ਉਤਰਾਰਧ-ਅਧਿਆਏ-54 ਵਿੱਚ ਇਹ ਪ੍ਰਸੰਗ ਦਰਜ ਹੈ, ਜਿੱਥੇ ਕਿ ਨਾਨਕ ਪਾਤਸ਼ਾਹ ਨੂੰ ਆਪਣੇ ਪੁਰਖਾਂ ਦਾ ਸ਼੍ਰਾਧ ਕਰਦੇ ਦਰਸਾਇਆ ਗਿਆ ਹੈ। ਸ਼੍ਰਾਧ ਕਰਨਾ ਸਿੱਖ ਧਰਮ ਵਿੱਚ ਵਿਵਰਜਤ ਹੈ। ਗੁਰੂ ਨਾਨਕ ਦੇਵ ਜੀ ਆਸਾ ਮਹਲਾ ਪਹਿਲਾ ਪੰਨਾ 358 ਦਾ ਹਵਾਲਾ ਦਿੰਦੇ ਹਨ—

**ਇੱਕ ਲੋਕੀ ਹੋਰ ਛਮਿਛਰੀ ਬ੍ਰਾਹਮਣੁ ਵਟਿ ਪਿੰਡ ਖਾਇ॥**
**ਨਾਨਕ ਪਿੰਡ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥4॥**

ਪਰ ਗੁਰੂ ਨਾਨਕ ਦੇਵ ਜੀ ਅਧਿਆਏ-6 ਵਿੱਚ ਆਪਣੇ ਪਿਤਾ ਜੀ ਨੂੰ ਦੱਸਦੇ ਹਨ ਕਿ ਤੁਹਾਡੇ ਪੁਰਖਾਂ ਨੂੰ ਕਿਸੀ ਚੀਜ਼ ਦੀ ਜ਼ਰੂਰਤ ਨਹੀਂ ਉਹ ਤਾਂ ਸੁੱਖ ਪੂਰਵਕ ਰਹਿ ਰਹੇ ਹਨ—

ਨਾਂਹਿ ਸ਼੍ਰਾਧ ਕੀ ਕਰਤਿ ਉਡੀਕਾ। ਰਹਿਤ ਸਦੀਵ ਤਹਾਂ ਸੁਖ ਨੀਕਾ।
ਜਿਨਕੇ ਪਿਤਰ ਉਸ ਨੇ ਜਲ ਚਹਿਹੀਂ। ਕਰਨੋ ਸ਼੍ਰਾਧ ਤਿਨਹਿ ਕੋ ਅਹਿਹੀ॥41॥

ਇਸ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਉਤਰਾਰਧ ਦਾ ਇਹ ਅਧਿਆਏ-54, ਉਪਰੋਕਤ ਪ੍ਰਸੰਗ ਬਾਅਦ ਵਿੱਚ ਸ਼ਾਮਲ ਕੀਤਾ ਗਿਆ ਹੈ। ਇਸ ਤੋਂ ਇਲਾਵਾ ਭਾਈ ਕਾਨ੍ਹ ਸਿੰਘ ਨੇ ਹੇਠ ਲਿਖੇ ਪ੍ਰਸੰਗ ਲਏ ਹਨ ਜਿਨ੍ਹਾਂ ਬਾਰੇ ਉਹਨਾਂ ਨੇ ਹੋਰਨਾਂ ਗ੍ਰੰਥਾਂ ਤੋਂ ਇਲਾਵਾ ਮਹਾਂਕਵੀ ਦੀਆਂ ਰਚਨਾਵਾਂ ਦਾ ਵੀ ਹਵਾਲਾਦਿੱਤਾ ਹੈ।

| ਨੰ. | ਸਿਰਲੇਖ | ਸ੍ਰੀ ਗੁਰੂ ਨਾਨਕ ਪ੍ਰਕਾਸ਼ | ਗੁਰਮਤ-ਮਾਰਤੰਡ |
|---|---|---|---|
| 1. | ਗੁਰਮੁਖ-ਸਨਮੁਖ ਅਤੇ ਮਨਮੁਖ-ਵੇਮੁਖ | ਉਤਰਾਰਧ, ਅਧਿਆਏ-43 | ਪੰਨਾ-405 |
| 2. | ਚਰਣਾਮ੍ਰਿਤ | ਪੂਰਵਾਰਧ, ਅਧਿਆਏ-49 | ਪੰਨਾ-466 |
| 3. | ਪ੍ਰੇਮ ਸੁਮਾਰਗ (ਸ਼੍ਰਾਧ) | ਉਤਰਾਰਧ, ਅਧਿਆਏ-6 | ਪੰਨਾ-478 |
| 4. | ਜੂਆ | ਉਤਰਾਰਧ, ਅਧਿਆਏ-42 | ਪੰਨਾ-519 |
| 5. | ਰਹਿਤਨਾਮੇ | | ਪੰਨਾ-797 |
| 6. | ਰਾਸ ਲੀਲਾ | ਉਤਰਾਰਧ, ਅਧਿਆਏ-9 | ਪੰਨਾ-797 |
| 7. | ਵਰਤ | ਉਤਰਾਰਧ, ਅਧਿਆਏ-43 | ਪੰਨਾ-813 |
| 8. | ਵੇਸ਼ਯਾ | ਉਤਰਾਰਧ, ਅਧਿਆਏ-42 | ਪੰਨਾ-833 |

ਇਹ ਉੱਪਰ ਦਿੱਤੇ ਹਵਾਲੇ ਭਾਈ ਕਾਨ੍ਹ ਸਿੰਘ ਜੀ ਨੇ ਗੁਰਮਤ ਸੁਧਾਕਰ (ਪ੍ਰਕਾਸ਼ਨ-1899) ਵਿੱਚ ਵੀ ਦਿੱਤੇ ਹਨ। ਇਹਨਾਂ ਵਿੱਚੋਂ ਚਰਣਾਮਿਤ, ਰਹਿਤਨਾਮੇ ਅਤੇ ਰਾਸ ਲੀਲਾ ਦਾ ਵਰਨਣ ਪਹਿਲਾਂ ਨਹੀਂ ਆਇਆ। ਜਿਨ੍ਹਾਂ ਦਾ ਵਰਨਣ ਹੇਠਾਂ ਕੀਤਾ ਜਾ ਰਿਹਾ ਹੈ।

**ਚਰਣਾਮ੍ਰਿਤ**

ਅਧਿਆਏ-49 ਵਿੱਚੋਂ ਇੱਕ ਕਬਿੱਤ ਦਾ ਉਲੇਖ ਕੀਤਾ ਹੈ ਜਿਸ ਅਧੀਨ ਗੁਰੂ ਨਾਨਕ ਸਾਹਿਬ ਜੀ, ਰਾਜਾ ਸ਼ਿਵ ਨਾਭ ਨੂੰ ਅੰਮ੍ਰਿਤ ਦਾ ਚੂਲਾ ਬਖਸ਼ਦੇ ਹਨ। ਦਸਮ ਪਾਤਸ਼ਾਹ ਤੋਂ ਪਹਿਲਾਂ ਵੀ ਚਰਣਾਮ੍ਰਿਤ ਦੇਣ ਦੀ ਪ੍ਰਥਾ ਸੀ ਜੋ ਕਿ ਬਾਅਦ ਵਿੱਚ ਅੰਮ੍ਰਿਤ ਸੰਸਕਾਰ ਦੇ ਰੂਪ ਵਿੱਚ 1699 ਦੀ ਵਿਸਾਖੀ ਨੂੰ ਸ਼ੁਰੂ ਹੋਈ। ਨਾਭਾ ਜੀ ਲਿਖਦੇ ਹਨ "ਸਹਿਜਧਾਰੀ ਸਿੱਖਾਂ ਨੂੰ ਚਰਣਾਮ੍ਰਿਤ ਦੀ ਥਾਂ, ਹੁਣ "ਜਪੁਜੀ" ਦੀਆਂ ਪੰਜ ਪੌੜੀਆਂ ਕ੍ਰਿਪਾਨ ਅਥਵਾ ਖੰਡਾ ਸ਼ੁੱਧ ਜਲ ਵਿੱਚ ਫੇਰਦੇ ਹੋਏ ਅੰਮ੍ਰਿਤ ਤਿਆਰ ਕਰਕੇ ਛਕਾਣ ਦੀ ਰੀਤੀ ਹੈ, ਇਹ ਅੰਮ੍ਰਿਤ ਇਕੱਲਾ ਸਿੰਘ ਬਣਾ ਸਕਦਾ ਹੈ, ਗੁਰਬਾਣੀ ਪ੍ਰੇਮੀ, ਕਰਨੀ ਵਾਲਾ ਸਾਹਿਜਧਾਰੀ ਸਿੱਖ ਭੀ ਉੱਪਰ ਲਿਖੀ ਮਰਿਯਾਦਾ ਨਾਲ ਅੰਮ੍ਰਿਤ ਤਿਆਰ ਕਰਕੇ ਸਹਿਜਧਾਰੀਆਂ ਨੂੰ ਛਕਾ ਸਕਦਾ ਹੈ।" ਭਾਈ ਕਾਨ੍ਹ ਸਿੰਘ ਨਾਭਾ ਜੀ ਮਹਾਂਕੋਸ਼, ਸਫ਼ਾ-137 'ਤੇ ਸਹਿਜਧਾਰੀ ਸਿੱਖ ਦੀ ਵਿਆਖਿਆ ਕਰਦੇ ਹਨ— 'ਸਿੱਖਾਂ ਦਾ ਇੱਕ ਅੰਗ, ਜੋ ਖੰਡੇ ਦਾ ਅੰਮ੍ਰਿਤਪਾਨ ਨਹੀਂ ਕਰਦਾ ਅਤੇ ਕੱਛ ਕ੍ਰਿਪਾਨ ਨਹੀਂ ਰੱਖਦਾ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਬਿਨਾ ਆਪਣਾ ਹੋਰ ਧਰਮ ਪੁਸਤਕ ਨਹੀਂ ਮੰਨਦਾ। ਅੱਗੇ ਫੁੱਟ ਨੋਟ ਵਿੱਚ ਲਿਖਦੇ ਹਨ— 'ਪੰਜਾਬ ਅਤੇ ਸਿੰਧ ਵਿੱਚ ਸਹਿਜਧਾਰੀ ਬਹੁਤ ਗਿਣਤੀ ਦੇ ਹਨ। ਖਾਸ ਕਰਕੇ ਸਿੰਧ ਦੇ ਸਹਿਜਧਾਰੀ ਬਹੁਤ ਗਿਣਤੀ ਦੇ ਹਨ। ਖਾਸ ਕਰਕੇ ਸਿੰਧ ਦੇ ਸਹਿਜਧਾਰੀ ਵੱਡੇ ਪ੍ਰੇਮੀ ਅਤੇ ਸ਼ਰਧਾਵਾਨ ਹਨ, ਜੋ ਸਿੰਘ ਸਹਿਜਧਾਰੀਆਂ ਨੂੰ ਨਫ਼ਰਤ ਦੀ ਨਿਗਾਹ ਨਾਲ ਵੇਖਦੇ ਹਨ। ਉਹ ਸਿੱਖ ਧਰਮ ਤੋਂ ਅਵਾਣ ਹਨ।' ਭਾਵੇਂ ਇਹ ਕਦਰਾਂ-ਕੀਮਤਾਂ ਉਸ ਸਮੇਂ ਪ੍ਰਚਲਿਤ ਸਨ ਪਰ ਸਹਿਜਧਾਰੀਆਂ ਲਈ ਇਹ ਸੰਸਕਾਰ 20ਵੀਂ ਸਦੀ ਦੇ ਪਹਿਲੇ ਅੱਧ ਤੱਕ ਹੀ ਪ੍ਰਚਲਿਤ

ਸਨ। ਉਸ ਤੋਂ ਬਾਅਦ ਤਾਂ ਸਹਿਜਧਾਰੀ ਦੀ ਪਰਿਭਾਸ਼ਾ ਹੀ ਬਦਲ ਗਈ ਅਤੇ ਹੁਣ ਸਹਿਜਧਾਰੀਆਂ ਨੂੰ ਅੰਮ੍ਰਿਤ ਛਕਾਣ ਦਾ ਕੋਈ ਪ੍ਰਾਵਧਾਨ ਨਹੀਂ ਹੈ। ਸਹਿਜਧਾਰੀ ਦੀ ਪਰਿਭਾਸ਼ਾ ਅਜਕਲ ਦੇ ਪਰਿਪੇਖ 'ਚ ਬਦਲ ਗਈ ਹੈ, ਹੁਣ ਉਹ ਕਦਰਾਂ-ਕੀਮਤਾਂ ਨਹੀਂ ਰਹੀਆਂ।

ਪਰ ਪੰਜਾਬ ਕੋਸ਼-ਸਫ਼ਾ 202 ਅਨੁਸਾਰ ਸਹਿਜਧਾਰੀ ਉਹ ਵਿਅਕਤੀ ਜਿਨ੍ਹਾਂ ਨੇ ਸਿੱਖੀ ਸਰੂਪ ਧਾਰਨ ਨਹੀਂ ਕੀਤਾ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਦੇ ਹਨ। ਗਿਆਨਵਾਨ ਅਤੇ ਵਿਚਾਰਸ਼ੀਲ ਮਨੁੱਖਾਂ ਨੂੰ ਸਹਿਜਧਾਰੀ ਕਹਿੰਦੇ ਹਨ। ਸਿਹਜ ਸ਼ਬਦ ਸ+ਹਜ ਤੋਂ ਬਣਿਆ ਹੈ। ਇਸ ਤੋਂ ਭਾਵ ਅੰਦਰ (ਆਤਮਾ ਜਾਂ ਫਿਤਰਤ) ਤੋਂ ਪੈਦਾ ਹੋਇਆ ਗੁਣ ਹੈ ਜੋ ਨਸ਼ਟ ਨਹੀਂ ਹੋ ਸਕਦਾ। ਸਹਿਜਧਾਰੀ ਸਿੱਖਾਂ ਵਿੱਚ ਦਿਲੋਂ ਵਿਸ਼ਵਾਸ ਰੱਖਣ ਵਾਲੇ ਵਿਅਕਤੀ ਸ਼ਾਮਲ ਹੁੰਦੇ ਹਨ।

**ਰਾਸ ਲੀਲਾ**

ਇਸ ਪ੍ਰਸੰਗ ਵਿੱਚ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਦੇ ਅਧਿਆਏ-9 ਵਿੱਚੋਂ "ਮਥੁਰਾ, ਅਯੁਧਿਆ 'ਤੇ ਕਾਂਸ਼ੀ ਦੇ ਲੋਕਾਂ ਨੂੰ ਉਪਦੇਸ਼" ਦਾ ਭਾਵਪੂਰਤ ਵਰਨਣ ਹੈ। ਮਹਾਂਕਵੀ ਇਸ ਪ੍ਰਸੰਗ ਵਿੱਚ ਤੀਰਥਾਂ ਤੇ ਗਏ ਹੋਏ ਲੋਕਾਂ ਦੀ ਦਸ਼ਾ ਬਿਆਨ ਕਰਦੇ ਹਨ। ਧਰਮ ਦੇ ਠੇਕੇਦਾਰਾਂ, ਮੁੱਲਾਂ ਮੁਲਾਣਿਆਂ ਅਤੇ ਪੰਡਤਾਂ ਦੀ ਕਰਨੀ ਅਤੇ ਕਥਨੀ ਵਿੱਚ ਫਰਕ ਸੀ। ਗੁਰੂ ਸਾਹਿਬ ਨੇ ਵਹਿਮਾਂ-ਭਰਮਾਂ ਦੇ ਖਾਤਮੇ ਲਈ ਲੋਕਾਈ ਨੂੰ ਇੱਕ ਅਕਾਲ ਪੁਰਖ ਦਾ ਸੰਦੇਸ਼ ਦਿੱਤਾ। ਮਹਾਂਕਵੀ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼, ਅਧਿਆਏ-9 (ੳ) ਵਿਚ ਰਾਸ ਲੀਲਾ ਦਾ ਵਰਨਣ ਕੀਤਾ ਹੈ। ਉਹ ਅੱਗੇ ਕਵਿਤਾਉਂਦੇ ਹਨ ਕਿ ਗੁਰੂ ਸਾਹਿਬ ਨੇ ਰਾਮਕਲੀ 'ਚ ਸ਼ਬਦ ਗਾਇਨ ਕੀਤਾ—

ਲੋਭ ਲਹਿਰ ਮਹਿ ਗੋਤੇ ਖਾਵਤਿ। ਬਹੁ ਪਖੰਡ ਕਰਿ ਨਰਨ ਦਿਖਾਵਤਿ।
ਜਾਮਿਨ ਮਹਿਂ ਕੁਕਰਮ ਅਸ ਕਰਹੀਂ। ਕ੍ਰਿਸ਼ਨ ਰਾਧਕਾ ਬੇਖਨ ਧਰਹੀਂ ॥19॥
ਸਿਸ ਕੁਮਾਰ ਨਾਰੀ ਧਰਿ ਬੇਖਹਿਂ। ਕਰਹਿਂ ਨ੍ਰਿਤਕਾਰੀ ਨਰ ਦੇਖਹਿਂ।
ਬਾਲਕ ਔਰ ਅੰਗਨਾ ਦੋਊ। ਰਾਧਾ ਕ੍ਰਿਸ਼ਨ ਸਾਂਗ ਕਰਿ ਸੋਊ ॥20॥
ਨਰ ਮਲੀਨ ਬੁੱਧੀ ਤਿਨ ਦੇਖਹਿਂ। ਉਪਜਾਵਤਿ ਤਨ ਕਾਮ ਵਿਸ਼ੇਖਹਿ।
ਬਾਲਕ ਪੁਨ ਤਿਨ ਅੰਗਨ ਸੰਗਾ। ਭੋਗ ਕਰਹਿਂ ਨਰ ਹੋਇ ਨਿਸੰਗਾ ॥21॥

ਡਾ. ਕਿਰਪਾਲ ਸਿੰਘ ਜੀ "ਸੰਪਾਦਨਾ—ਸ੍ਰੀ ਗੁਰੂ ਨਾਨਕ ਪ੍ਰਕਾਸ਼" ਵਿੱਚ ਅਧਿਆਏ-9 ਦਾ ਸਾਰ ਲਿਖਦੇ ਹਨ। "ਜੁਆਨ ਲੜਕੇ-ਲੜਕੀਆਂ, ਕ੍ਰਿਸ਼ਨ ਤੇ ਰਾਧਾ ਦੇ ਭੇਖ ਬਣਾ ਕੇ ਨਾਚ ਕਰਦੇ ਸਨ, ਬਾਅਦ ਵਿੱਚ ਕਾਮ ਵਾਸਨਾ ਉਪਜਣ ਉੱਤੇ ਬਿਨਾ ਝਾਕੇ ਤੋਂ ਭੋਗ ਕਰਦੇ ਸਨ। ਗੁਰੂ ਜੀ ਨੇ ਲੋਕਾਂ ਦੇ ਇਕੱਠ ਨੂੰ ਦੱਸਿਆ ਕਿ ਨਾਮ ਜਪਣ ਨਾਲ ਹੀ ਵਡਿਆਈ ਮਿਲਦੀ ਹੈ। ਨਾਮ ਦੇ ਉਪਰ ਕੋਈ ਚੀਜ਼ ਨਹੀਂ ਹੈ। ਅੰਤ ਵੇਲੇ ਨਾਮ ਜਪਣਾ ਸਹਾਈ ਹੁੰਦਾ ਹੈ। ਇਸ ਦੇ ਬਰਾਬਰ ਹੋਰ ਕੋਈ ਨਹੀਂ। ਮੁਕਤੀ ਪ੍ਰਾਪਤ ਕਰਨ ਲਈ ਛਲ ਕਪਟ ਛੱਡ ਕੇ ਪਿਆਰ ਨਾਲ ਭਗਤੀ ਕਰਨੀ ਚਾਹੀਦੀ ਹੈ।"

ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਦੀ ਪੰਜਵੀਂ ਪਉੜੀ 'ਚ ਗੋਪੀਆਂ ਅਤੇ ਕਾਨ੍ਹ ਦੁਆਰਾ ਰਚਾਈ ਰਾਸ ਦਾ ਜ਼ਿਕਰ ਕੀਤਾ ਹੈ—ਗੁਰੂ ਸਾਹਿਬ ਫ਼ੁਰਮਾਉਂਦੇ

ਹਨ ਕਿ ਇਹਨਾਂ ਰਾਸਧਾਰੀਆਂ ਨੇ ਰੋਜ਼ੀ-ਰੋਟੀ ਦੀ ਖਾਤਰ ਰਾਸ-ਲੀਲਾ ਰਚਾਉਂਣੀ ਹੈ। ਇਸ ਨਾਲ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ। ਨਚਣ ਅਤੇ ਘੁੰਮਣ ਘੇਰੀਆਂ ਲੈਣ ਨਾਲ ਜੀਵਨ ਦਾ ਉਧਾਰ ਸੰਭਵ ਨਹੀਂ। ਇਸ ਸ੍ਰਿਸ਼ਟੀ 'ਚ ਬੇਅੰਤ ਪਦਾਰਥ ਅਤੇ ਜੀਵ ਸਦਾ ਘੁੰਮਦੇ ਰਹਿੰਦੇ ਹਨ। ਗੁਰੂ ਸਾਹਿਬ ਦੱਸਦੇ ਹਨ "ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨੁ ਮਨਿ ਭਉ ਤਿਨਾ ਮਨਿ ਭਾਉ॥

**ਰਹਿਤਨਾਮੇ**

ਰਹਿਤਨਾਮੇ ਵਿੱਚ ਵੀ ਭਾਈ ਕਾਨ੍ਹ ਸਿੰਘ ਜੀ ਨੇ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਦਾ ਹੋਰਨਾ ਪੁਸਤਕਾਂ ਦੇ ਨਾਲ ਹਵਾਲਾ ਦਿੱਤਾ ਹੈ। ਮਹਾਂਕੋਸ਼ ਦੇ ਪੰਨਾ 1015 ਤੇ ਰਹਿਤਨਾਮੇ ਬਾਰੇ ਇੰਦਰਾਜ ਹੈ– 'ਉਹ ਪੁਸਤਕ ਜਿਸ ਵਿੱਚ ਸਿੱਖ ਧਰਮ ਦੇ ਨਿਯਮਾਂ ਅਨੁਸਾਰ ਰਹਿਣ ਦੀ ਰੀਤ ਹੋਵੇ। ਸਿੱਖਾਂ ਲਈ ਵਿਧੀ ਨਿਸ਼ੇਧ ਕਰਮਾਂ ਦਾ ਜਿਸ ਵਿੱਚ ਵਰਨਣ ਹੋਵੇ, ਰਹਿਤਨਾਮੇ ਅੰਨਤ ਹਨ ਜੋ ਪ੍ਰੇਮੀ ਸਿੱਖਾਂ ਨੇ ਆਪਣੀ-ਆਪਣੀ ਬੁੱਧੀ ਅਤੇ ਨਿਸ਼ਚਯ ਅਨੁਸਾਰ ਲਿਖੇ ਹਨ ਪਰ ਉਹਨਾਂ ਦੇ ਵਾਕ ਉਹੀ ਮੰਨਣ ਯੋਗ ਹਨ ਜੋ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਨਾਲ ਵਿਰੋਧ ਨਾ ਰੱਖਦੇ ਹੋਣ। ਇੱਥੇ ਇਹ ਵਰਨਣ ਯੋਗ ਹੈ ਕਿ ਮਹਾਂਕੋਸ਼ ਵਿੱਚ ਭਾਈ ਸਾਹਿਬ ਨੇ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਦਾ ਹਵਾਲਾ ਨਹੀਂ ਦਿੱਤਾ। ਪਰ ਗੁਰੂ ਨਾਨਕ ਸਾਹਿਬ ਦੇ ਸਮੇਂ 'ਚ ਰਹਿਤਨਾਮਿਆਂ ਦੀ ਪਰਿਭਾਸਾ ਹੀ ਹੋਰ ਸੀ। ਗੁਰੂ ਸਾਹਿਬ ਵੱਲੋਂ ਆਪਣੇ ਸਿੱਖਾਂ ਪ੍ਰਤੀ ਉਚਾਰਣ ਕੀਤੇ ਹੋਏ ਉਪਦੇਸ ਹੀ ਰਹਿਤਨਾਮੇ ਹਨ।

ਸ. ਰਣਜੀਤ ਸਿੰਘ ਖੜਗ ਆਪਣੇ ਇੱਕ ਲੇਖ, 'ਇੱਕ ਪੁਰਾਤਨ ਰਹਿਤਨਾਮਾ, ਗੁਰਮਤਿ ਪ੍ਰਕਾਸ਼ ਸਤੰਬਰ, 1967 'ਚ ਰਹਿਤਨਾਮੇ ਨੂੰ ਪਰਿਭਾਸ਼ਤ ਕਰਦੇ ਹਨ, 'ਹਰ ਧਾਰਮਿਕ ਜਥੇਬੰਦੀ ਨੇ ਆਪਣੇ ਸਮਾਜ ਲਈ ਜੀਵਨ ਮਾਪਣ ਦੇ ਅਸੂਲ ਕਾਇਮ ਕੀਤੇ ਹਨ। ਕੁਝ ਬਾਹਰੀ ਚਿੰਨ੍ਹ ਅਪਣਾਏ ਹਨ ਕਿਹਾ ਕਿ ਸਲੀਬ, ਸਿਖਾ-ਸੂਤਰ ਆਦਿ। ਵਿਲੱਖਣਤਾ ਹਰ ਨਵੇਂ ਉਗਮਦੇ ਧਰਮ ਲਈ ਜ਼ਰੂਰੀ ਹੁੰਦੀ ਹੈ, ਜਨਤਾ ਨੂੰ ਆਪਣੀ ਵੱਲ ਆਕਰਖਣ ਕਰਨ ਲਈ ਚੁੰਬਕ ਵਾਂਗ। ਸਿੱਖ ਧਰਮ ਦੇ ਬਾਨੀ ਨੇ ਆਪਣੀ ਦੂਰ ਦ੍ਰਿਸ਼ਟੀ ਅਤੇ ਦੈਵੀ ਸੂਝ ਨਾਲ ਨਵੇਂ ਪੰਥ ਦੀ ਦਾਗ ਬੇਲ ਕੁਝ ਇਸ ਤਰ੍ਹਾਂ ਪਾਈ ਕਿ ਇਸ ਦੇ ਅਨੁਯਾਈ ਸ਼ੁਰੂ ਤੋਂ ਹੀ ਦੁਨੀਆਂ ਦੀਆਂ ਨਜ਼ਰਾਂ 'ਚ ਚੜ੍ਹ ਗਏ। ਭਾਈ ਮਨਸੁਖ, ਭਾਈ ਭਾਗੀਰਥ, ਬਾਬਾ ਬੁੱਢਾ, ਸਜਨ ਠੱਗ, ਕੌਡਾ ਰਾਖਸ, ਰਾਜਾ ਸ਼ਿਵਨਾਭ, ਨੂਰਸ਼ਾਹ ਜਾਦੂਗਰਨੀ ਅਤੇ ਬਾਬਾ ਲਹਿਣਾ ਅਤੇ ਕਰਤਾਰਪੁਰ ਦੇ ਕ੍ਰਿਸਾਨ ਗੁਰੂ ਦੀ ਫਸਲ ਸਨ। ਕਰਤਾਰਪੁਰ ਸਿੱਖੀ ਦਾ ਪਹਿਲਾਂ ਪੜਾ ਹੈ ਜਿੱਥੋਂ ਰਹਿਤ ਮਰਿਆਦਾ ਬਝਣੀ ਆਰੰਭ ਹੋਈ। ਭਾਈ ਗੁਰਦਾਸ ਅਨੁਸਾਰ ਇੱਥੇ ਅੰਮ੍ਰਿਤ ਵੇਲੇ ਜਪੁਜੀ ਦਾ ਉਚਾਰਣ ਹੁੰਦਾ, ਸ਼ਾਮੀ ਸੋਦਰੁ-ਰਹਰਾਸਿ ਅਤੇ ਰਾਤੀਂ ਸੋਹਿਲਾ ਪੜ੍ਹਿਆ ਜਾਂਦਾ।

........ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।
ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।
ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।
ਗੁਰਮਖਿ ਭਾਰਿ ਅਥਰਬਣਿ ਤਾਰਾ॥38॥

ਮਹਾਂਕਵੀ ਨੇ ਆਪਣੀ ਕਵਿਤਾ ਵਿੱਚ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਨੂੰ ਪਾਠਕਾਂ ਸਾਹਮਣੇ ਲਿਆਉਣ ਲਈ ਬਹੁਤ ਭਾਵਪੂਰਤ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ। ਕਵਿਤਾ ਦੇ ਮਾਧਿਅਮ ਰਾਹੀਂ ਮਨਮੁੱਖ ਨੂੰ ਕਾਮ ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਦੀ ਬੇੜੀਆਂ ਨੂੰ ਕੱਟ ਕੇ ਸਦਾਚਾਰ ਦੇ ਰਾਹ ਤੁਰ ਕੇ ਸਨਮੁਖ ਬਨਣ ਤੇ ਜ਼ੋਰ ਦਿੱਤਾ। ਗੁਰੂ ਸਾਹਿਬ ਦੀਆਂ ਉਦਾਸੀਆਂ ਦੇ ਵਰਨਣ ਦੇ ਨਾਲ ਗੁਰੂ ਜੀ ਦੇ ਅਧਿਆਤਮਕ ਪੱਖ ਨੂੰ ਬਹੁਤ ਸੁਘੜ ਤਰੀਕੇ ਨਾਲ ਪ੍ਰਗਟਾਇਆ ਅਤੇ ਮਨੁੱਖ ਨੂੰ ਸੁਚੱਜੇ, ਸੁੰਦਰ ਅਤੇ ਨਿਰਮਲ ਚਰਿੱਤਰ ਨਿਰਮਾਣ ਤੇ ਜ਼ੋਰ ਦਿੱਤਾ। ਗੁਰੂ ਸਾਹਿਬ ਨੇ ਮਨੁੱਖਤਾ ਨੂੰ ਢਾਅ ਲਾਉਣ ਵਾਲੇ ਅਤੇ ਨੈਤਿਕਤਾ ਨੂੰ ਦਲਦਲ 'ਚ ਲਿਜਾਣ ਵਾਲੇ ਪੰਜ ਵਿਕਾਰਾਂ ਨੂੰ ਤਿਆਗਣ ਤੇ ਜ਼ੋਰ ਦਿੱਤਾ ਹੈ। ਇਹਨਾਂ ਅਧਿਆਇਆਂ ਵਿੱਚ ਗੁਰੂ ਜੀ ਦੇ ਸਿੱਖ ਪ੍ਰੇਮੀਆਂ ਦੇ ਵੈਰਾਗ, ਵਿਛੋੜੇ ਅਤੇ ਪਿਆ ਮਿਲਣ ਦੀ ਤਾਂਘ ਦਾ ਵਰਨਣ ਵੀ ਮਿਲਦਾ ਹੈ। ਸਮੁੱਚੇ "ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ" ਵਿੱਚ ਇਹ ਭਾਵਪੂਰਤ ਅਤੇ ਕਰੁਣਾਮਈ ਦ੍ਰਿਸ਼ ਜਗ੍ਹਾ-ਜਗ੍ਹਾ ਮਿਲਦੇ ਹਨ।

**ਮਹਾਂਕਵੀ ਕਿਉਂ ?**

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਆਪਣੀ ਪੁਸਤਕਾਂ ਵਿੱਚ ਮਹਾਂਕਵੀ ਸੰਤੋਖ ਸਿੰਘ ਜੀ ਦੀਆਂ ਰਚਨਾਵਾਂ ਦਾ ਬਹੁਵਿਧ ਪ੍ਰਯੋਗ ਸਿੱਖੀ ਦਰਸ਼ਨ ਅਤੇ ਫਲਸਫ਼ੇ ਨੂੰ ਨਿਰੂਪਣ ਕਰਨ ਲਈ ਕੀਤਾ ਹੈ। ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੂੰ, ਉਹਨਾਂ ਨੇ **ਸ਼੍ਰੋਮਣੀ ਕਵੀ** ਆਖ ਕੇ ਸੰਬੋਧਨ ਕੀਤਾ ਹੈ। ਕਿਤੇ ਵੀ ਹਵਾਲਾ ਦੇਣ ਲਈ ਉਹਨਾਂ ਨੇ ਕਵੀਰਾਜ ਹੀ ਲਿਖਿਆ ਹੈ। ਡਾ. ਕ੍ਰਿਸ਼ਨ ਲਾਲ ਸੂਦਨ ਲਿਖਦੇ ਹਨ ਕਿ ਮਹਾਂਕਵੀ ਦੇ ਲੱਛਣ ਰਾਜਸ਼ੇਖਰ ਨੇ 'ਕਾਵਿ ਮੀਮਾਂਸਾ' (ਪੰਚਮ ਅਧਿਆਇ) ਵਿੱਚ ਇਉਂ ਦਿੱਤੇ ਹਨ– ਜਿਹੜਾ ਸ੍ਰੇਸ਼ਟ ਪ੍ਰਬੰਧ ਕਾਵਿ ਦੀ ਰਚਨਾ ਵਿੱਚ ਨਿਪੁੰਨ ਹੋਵੇ ਉਸ ਨੂੰ ਮਹਾਂਕਾਵਿ ਕਹਿੰਦੇ ਹਨ ਅਤੇ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਪ੍ਰਬੰਧ ਕਾਵਿ ਐਸੀ ਰਚਨਾ ਜਿਸ ਦੇ ਪ੍ਰਸੰਗ ਦਾ ਸਿਲਸਿਲਾ ਉੱਤਮ ਰੀਤੀ ਨਾਲ ਹੋਵੇ। ਮਹਾਂਕਾਵਿ ਦੀ ਲੜੀ ਵਿੱਚ ਸਾਰੇ ਪਦ ਬੰਨ੍ਹੇ ਹੁੰਦੇ ਹਨ ਅਤੇ ਉਹਨਾਂ ਦਾ ਕੋਈ ਨਾ ਕੋਈ ਸੰਦਰਭ ਹੁੰਦਾ ਹੈ। ਮਹਾਂਕਵੀ ਸੰਤੋਖ ਸਿੰਘ ਜੀ ਦੀ ਰਚਨਾ ਇੱਕ ਪ੍ਰਬੰਧ ਕਾਵਿ ਹੈ ਅਤੇ ਇਸ ਵਿੱਚ ਗੁਰੂ ਸਾਹਿਬਾਨ ਦੇ ਜੀਵਨ ਦੇ ਹਰ ਪਹਿਲੂ ਨੂੰ ਬਹੁਤ ਸੁਚੱਜੇ ਢੰਗ ਨਾਲ ਲੜੀਵਾਰ ਪੇਸ਼ ਕੀਤਾ ਹੈ। 12 ਰਾਸਾਂ, 6 ਰੁੱਤਾਂ, 2 ਐਨਾਂ, ਨਾਨਕ ਪ੍ਰਕਾਸ਼ ਸਮੇਤ 1280 ਅਧਿਆਏ, 6200 ਤੋਂ ਵੱਧ ਛੰਦ, 6000 ਸਫ਼ੇ, ਢਾਈ ਲੱਖ ਤੁਕਾਂ ਹਨ। ਇੰਨੀ ਓਚਤਾ ਦੀ ਕਵਿਤਾ ਵਾਲਾ ਕਿਸੇ ਇਕੱਲੇ ਕਵੀ ਦਾ ਰਚਿਆ ਗ੍ਰੰਥ ਨਹੀਂ ਮਿਲਦਾ। ਇਸ ਵਿੱਚ ਭਾਵ, ਰਸ, ਛੰਦਾਬੰਦੀ ਢੁਕਵੀਂ ਸ਼ਬਦਾਵਲੀ, ਲੈਅ ਤੁਕਾਂਤ ਅਤੇ ਅਲੰਕਾਰਕ ਸੈਲੀ ਲਗਾਤਾਰ ਤੇ ਇੱਕ ਸਾਰ ਵਹਾਉ ਵਾਲੀ ਹੈ।' ਗਿਆਨੀ ਸੇਵਾ ਸਿੰਘ ਜੀ ਅਨੁਸਾਰ ਮਹਾਂਕਵੀ ਨੇ ਆਪਣੇ ਇਸ ਮਹਾਂਕਾਵਿ ਵਿੱਚ ਅੰਮ੍ਰਿਤ ਧੁਨ, ਹਾਕਲ, ਤੋਟਕ, ਚਿੱਤਰ ਪਦਾ, ਅਨੰਗ ਸ਼ੇਖਰ, ਪ੍ਰਮਾਣਕਾ, ਅਨੁਸ਼ਟਪ, ਮਰਹਰੀ, ਦੋਧਕ 'ਤੇ ਲਲਿਤ ਪਦ ਦੀ ਵਰਤੋਂ ਕਾਫੀ ਮਿਕਦਾਰ ਵਿੱਚ ਕੀਤੀ।

"ਬ੍ਰਜ ਭਾਸ਼ਾ ਦੇ ਮਹਾਂਕਵੀ ਭਾਈ ਸੰਤੋਖ ਸਿੰਘ" ਦੇ ਲੇਖਕ ਡਾ. ਕ੍ਰਿਸ਼ਨ ਲਾਲ ਸ਼ਰਮਾ ਸੂਦਨ ਲਿਖਦੇ ਹਨ–

"ਭਾਈ ਸੰਤੋਖ ਸਿੰਘ ਦਾ 'ਗੁਰ ਪ੍ਰਤਾਪ ਸੂਰਜ' ਇੱਕ ਪ੍ਰਬੰਧ ਕਾਵਿ ਹੈ ਜਿਸ ਵਿੱਚ ਗੁਰੂ ਸਾਹਿਬ ਦੀ ਸਮੁੱਚੀ ਜੀਵਨਧਾਰਾ ਨੂੰ ਲੜੀਵਾਰ ਅਸੂੰ (ਸਰਗਾਂ) ਅਤੇ ਰਾਸ਼ੀਆਂ ਵਿੱਚ ਬੰਨਿਆ ਗਿਆ ਹੈ। ਇਸ ਦੇ ਨਾਇਕ ਧੀਰਧਾਤ ਗੁਣਾਂ ਨਾਲ ਸੰਪਨ ਹਨ ਅਤੇ ਇਹ ਧਰਮ, ਅਰਥ, ਕਾਮ, ਮੋਖ ਦੇ ਟੀਚਿਆਂ ਦੀ ਪ੍ਰਾਪਤੀ ਲਈ ਲਿਖਿਆ ਗਿਆ। ਇਸ ਵਿੱਚ ਤਤਕਾਲੀ ਲੋਕਾਚਾਰ, ਲੋਕ ਵਿਵਹਾਰ, ਲੋਕ ਰੁਚੀਆਂ, ਲੋਕ ਸੁਭਾਅ ਦੀ ਪੂਰੀ ਪ੍ਰਤਿਨਿੱਧਤਾ ਹੋਈ ਹੈ। ਨਾਲ ਹੀ ਉੱਤਮ ਮਹਾਂਕਾਵਿ ਵਿੱਚ ਨਗਰ, ਰੁੱਤਾਂ, ਯਾਤਰਾਵਾਂ ਦੇ ਭਰਪੂਰ ਵਰਨਣ ਪ੍ਰਸੰਗ ਹਨ ਅਤੇ ਇਸ ਮਹਾਂਕਾਵਿ ਦਾ ਉਦੇਸ਼ ਵੀ ਲੋਕ-ਕਲਿਆਣ ਹੋਣ ਕਰਕੇ ਇਹ ਉੱਚਾ-ਸੁੱਚਾ ਸਿੱਧ ਹੁੰਦਾ ਹੈ। ਮਹਾਂਕਾਵਿ ਦੇ ਲੱਛਣਾਂ ਅਨੁਸਾਰ ਇਸ ਮਹਾਂਕਾਵਿ ਦੇ ਹਰ ਰਸ ਅੰਸ ਵਿੱਚ ਛੰਦ ਪਰਿਵਰਤਨ ਹੁੰਦਾ ਹੈ। ਇਸ ਵਿੱਚ ਗੁਰੂਆਂ ਦੀ ਵੰਸ਼ ਪਰੰਪਰਾ, ਕਾਰਜ ਉਦੇਸ਼, ਪਰਾਕਰਮ ਅਤੇ ਉਤਕਰਮ ਪੂਰਣ ਜੀਵਨ ਦਾ ਭਰਵਾਂ ਚਿਤਰ ਪ੍ਰਸਤੁਤ ਕੀਤਾ ਗਿਆ ਹੈ। ਨਾਲ ਹੀ ਉਕਤ ਮਹਾਂਕਾਵਿ ਵਿੱਚ ਸ਼ਾਂਤ ਰਸ, ਵੀਰਰਸ ਨੂੰ ਮੁੱਖ ਰਸ ਮੰਨਦੇ ਹੋਏ ਸਾਰੇ ਰਸਾਂ ਨੂੰ ਉਜਾਗਰ ਕਰਨ ਦਾ ਜਤਨ ਕੀਤਾ ਗਿਆ ਹੈ। ਇੰਜ ਜੇ 'ਗੁਰੂ ਪ੍ਰਤਾਪ ਸੂਰਜ' ਮਹਾਂਕਾਵਿ ਹੈ ਤਾਂ ਇਸ ਦੇ ਰਚਣਹਾਰ ਨੂੰ ਸਹਿਜੇ ਹੀ ਮਹਾਂਕਵੀ ਦਾ ਦਰਜਾ ਸੁੱਤੇ ਸਿਧ ਹੀ ਪ੍ਰਾਪਤ ਹੋ ਜਾਂਦਾ ਹੈ।" ਉਹ ਕਾਵਯ ਰਚਨਾ ਜਿਸ ਦੇ ਪ੍ਰਸੰਗਾਂ ਦਾ ਸਿਲਸਿਲਾ ਉੱਤਮ ਰੀਤੀ ਨਾਲ ਹੋਵੇ, ਮਹਾਂਕਥਾ ਦੀ ਲੜੀ ਵਿੱਚ ਸਾਰੇ ਪਦ ਸੰਦਰਭ ਅਨੁਸਾਰ ਬੰਨੇ ਹੁੰਦੇ ਹਨ–ਭਾਈ ਕਾਨ੍ਹ ਸਿੰਘ ਨਾਭਾ।

ਇਉਂ ਅਸੀਂ ਵੇਖਦੇ ਹਾਂ ਕਿ ਮਹਾਂਕਵੀ ਸੰਤੋਖ ਸਿੰਘ ਦੀਆਂ ਪ੍ਰਮੁੱਖ ਰਚਨਾਵਾਂ ਸਿੱਖ ਇਤਿਹਾਸ ਦਾ ਮੁੱਢ ਬੰਨ੍ਹਦੀਆਂ ਹਨ। ਇਹਨਾਂ ਵਿੱਚੋਂ ਭਾਈ ਵੀਰ ਸਿੰਘ ਨੂੰ ਵਿਗਿਆਨਕ ਇਤਿਹਾਸ ਦੀ ਸੂਝ ਮਿਲਦੀ ਪ੍ਰਾਪਤ ਹੋਈ। ਉਹ ਇਹਨਾਂ ਰਚਨਾਵਾਂ ਨੂੰ 'ਓਨਰੀ ਇਤਿਹਾਸ' ਯਾਨੀ ਕਲਾਤਮਕ ਇਤਿਹਾਸ ਵੀ ਆਖਦੇ ਹਨ। 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਦਾ ਵਿਸ਼ਾ ਗੁਰੂ ਨਾਨਕ ਸਾਹਿਬ ਦੇ ਜੀਵਨ, ਸਿਖਿਆਵਾਂ ਅਤੇ ਅਧਿਆਤਮਕ ਪਹਿਲੂ ਨੂੰ ਲੋਕਾਈ ਸਨਮੁੱਖ ਲਿਆਣਾ ਸੀ। ਇਸ ਵਿੱਚ ਜੀਵਨ ਦੇ ਵੱਖ-ਵੱਖ ਪਹਿਲੂਆਂ ਅਤੇ ਅਣਮੁੱਲੇ ਜੀਵਨ ਦੀ ਝਲਕ ਮਿਲਦੀ ਹੈ। ਇਸ ਰਚਨਾ ਵਿੱਚ ਆਏ ਵਿਸ਼ਿਆਂ ਦੀ ਵਿਭਿੰਨਤਾ, ਉਹਨਾਂ ਦੇ ਉੱਚਤਮ ਸਾਹਿਤਕ ਗਿਆਨ ਦਾ ਪ੍ਰਗਟਾਅ ਕਰਦੀ ਹੈ। ਇਹਨਾਂ ਵਿਸ਼ਿਆਂ 'ਚ ਪੰਜਾਬੀ ਸੱਭਿਆਚਾਰ ਅਤੇ ਨਿਤ ਕਰਮ ਸਪੱਸ਼ਟ ਰੂਪ ਵਿੱਚ ਸਾਹਮਣੇ ਆਉਂਦਾ ਹੈ। ਉਹਨਾਂ ਦੀ ਹਿਮਾਲਿਆ ਦੀ ਉੱਚਾਈਆਂ ਛੂੰਹਦੀ ਉੱਚੀ ਅਤੇ ਸੁੱਚੀ ਸਖਸ਼ੀਅਤ ਵਿੱਚੋਂ ਵਿਲੱਖਣ ਕਿਰਦਾਰ, ਵਿਦਵਾਨ, ਪ੍ਰਚਾਰਕ, ਸੁਧਾਰਕ, ਕਥਾਕਾਰ, ਮਹਾਂਕਵੀ ਅਤੇ ਇਤਿਹਾਸਕਾਰ ਦਾ ਮੁਹਾਂਦਰਾ ਨਜ਼ਰੀ ਆਉਂਦਾ ਹੈ। ਸ੍ਰ. ਰਣਜੀਤ ਸਿੰਘ 'ਖੜਗ' ਅਨੁਸਾਰ ਭਾਈ ਸੰਤੋਖ ਸਿੰਘ ਸਮੇਂ ਦੀ ਉਪਜ ਸੀ।

ਅੰਗ੍ਰੇਜ਼ਾਂ ਵੱਲੋਂ ਸੰਨ 1849 ਵਿੱਚ ਪੰਜਾਬ ਦਾ ਅਧਿਗ੍ਰਹਿਣ ਕਰਨ ਉਪਰੰਤ ਮਹੰਤਵਾਦ, ਅੰਗ੍ਰੇਜ਼ਾਂ ਦੀ ਸਰਪ੍ਰਸਤੀ ਹੇਠ ਨਿਧੜਕ ਨਿਖਰ ਕੇ ਸਾਹਮਣੇ ਆਇਆ। ਪੰਜਾਬ ਦੀ ਦਿਨੋਂ-ਦਿਨ ਬਦਲਦੀ ਵਿਚਾਰਧਾਰਾ ਅਤੇ ਗੁਰਦੁਆਰਿਆਂ ਦੇ ਪ੍ਰਬੰਧਕਾਂ ਦੀ ਆਪਹੁਦਰੀਆਂ ਨੇ ਗੁਰਦੁਆਰਿਆਂ 'ਚ ਇੱਕ ਕਲੁਸ਼ਿਠ ਅਤੇ ਆਰੋਪਿਤ ਮਾਹੌਲ ਪੈਦਾ ਕਰ ਦਿੱਤਾ ਸੀ। ਸਰਦਾਰ ਬਹਾਦਰ ਕਾਨ੍ਹ ਸਿੰਘ ਨਾਭਾ ਨੇ ਇਸ ਮਾਹੌਲ ਦੀ ਪਿੱਠ ਭੂਮੀ 'ਚ ਅਤਿ ਮਹੱਤਵਪੂਰਨ, ਪ੍ਰੇਰਨਾਦਾਇਕ ਅਤੇ ਲਾਭਕਾਰੀ ਸਾਹਿਤ ਦੀ ਸਿਰਜਣਾ ਕੀਤੀ। ਇਹਨਾਂ ਅਣਮੁੱਲੀਆਂ ਰਚਨਾਵਾਂ ਦੀ ਸਿਰਜਣਾ ਸਿੱਖ ਸੱਭਿਆਚਾਰ, ਸਿੱਖ ਦਰਸ਼ਨ ਅਤੇ ਫਲਸਫ਼ੇ ਦੇ ਬਦਲਦੇ ਪਰਿਪੇਖ 'ਚ ਹੋਈ। ਸਰਦਾਰ ਬਹਾਦਰ ਕਾਨ੍ਹ ਸਿੰਘ ਨਾਭਾ ਸਿੱਖ ਜਗਤ ਦੀ ਉਹ ਮਹਾਨ ਸਖਸ਼ੀਅਤ ਹਨ ਜਿਨ੍ਹਾਂ ਆਪਣੀ ਸਾਰੀ ਉਮਰ ਅਤੇ ਜੀਵਨ ਦਾ ਹਰ ਸਾਹ ਸਿੱਖ ਮਾਨਸ ਦੀ ਸੇਵਾ ਵਿੱਚ ਲੱਗਾ ਦਿੱਤਾ। ਜਿਸ ਟਕਸਾਲ ਦਾ ਮੁੱਢ ਭਾਈ ਸੰਤੋਖ ਸਿੰਘ ਜੀ ਅਤੇ ਪੂਰਬਲੇ ਸਾਹਿਤਕਾਰ ਬਝ ਗਏ ਸਨ। ਉਸ ਟਕਸਾਲ ਦਾ ਉਪਯੋਗ ਸਰਦਾਰ ਬਹਾਦਰ ਕਾਨ੍ਹ ਸਿੰਘ ਜੀ ਨਾਭਾ ਨੇ ਭਲੀਭਾਂਤ ਉਸ ਸਮੇਂ ਦੇ ਅਤੀ ਵਿਸਫ਼ੋਟਕ ਮਾਹੌਲ ਵਿਚ ਕੁਸ਼ਲਤਾ ਪੂਰਵਕ ਕੀਤਾ ਅਤੇ ਸਿੱਖ ਸਮਾਜ ਨੂੰ ਸੇਧ ਦਿੱਤੀ।

ਨੋਟ—ਡਾ. ਕਿਰਪਾਲ ਸਿੰਘ ਜੀ ਦੁਆਰਾ ਸੰਪਾਦਿਤ "ਸ੍ਰੀ ਗੁਰੂ ਨਾਨਕ ਪ੍ਰਕਾਸ਼" ਗ੍ਰੰਥ ਦੀ ਬਹੁਮੁੱਲੀ ਸੇਧ ਕਾਰਣ ਹੀ ਇਹ ਲੇਖ ਸੰਭਵ ਹੋ ਸਕਿਆ ਹੈ। ਮਹਾਂਕੋਸ਼ ਵਿੱਚ ਦਰਜ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦੇ ਹਵਾਲੇ ਹਰਜਿੰਦਰ ਕੌਰ (ਮੇਰੀ ਸਹਿਗਮਨੀ) ਨੇ ਗਿਣ ਕੇ ਦਰਜ ਕੀਤੇ ਹਨ, ਉਹ ਵੀ ਧੰਨਵਾਦ ਦੇ ਪਾਤਰ ਹਨ।

**ਹਵਾਲੇ—**

1. ਮਹਾਂਕੋਸ਼ (ਗੁਰੂ ਸ਼ਬਦ ਰਤਨਾਕਰ)
2. ਗੁਰਮਤ ਮਾਰਤੰਡ
3. ਗੁਰਮਤ ਸੁਧਾਕਰ
4. ਗਰਬ ਗੰਜਨੀ ਟੀਕਾ
5. ਗੁਰੂ ਛੰਦ ਦਿਵਾਕਰ
6. 'ਮਹਾਂਕਵੀ ਸੰਤੋਖ ਸਿੰਘ ਜੀਵਨ ਤੇ ਰਚਨਾ'—ਸੰਪਾਦਕ : ਗਿਆਨੀ ਖਜਾਨ ਸਿਘ
7. 'ਮਹਾਂਕਵੀ ਭਾਈ ਸੰਤੋਖ ਸਿੰਘ ਦਾ ਰਚਨਾ ਸੰਸਾਰ—ਸੰਪਾਦਕ : ਡਾ. ਹਰਮੀਤ ਸਿੰਘ

# ਮਹਾਂ ਕਵੀ ਸੰਤੋਖ ਸਿੰਘ ਦੀ ਵਾਰ

ਸ੍ਰ. ਰਣਜੀਤ ਸਿੰਘ "ਖੜਗ" ਸ਼ਿਮਲਾ

(ਦੇਸ਼ ਦੀ ਨਿਆਰੀ ਅਵਸਥਾ)
ਜਦ ਪਾਟੇ ਖੱਖੜੀ ਵਾਂਗਰਾਂ ਮਿਸਲਾਂ ਦੇ ਵਾਲੀ
ਜਦ ਝੂਣੀਆਂ ਅਬਦਾਲੀਆਂ ਹਰ ਬਿਰਛ ਦੀ ਡਾਲੀ।
ਜਦ ਚੁਗ ਲਈ ਆ ਜਰਵਾਣਿਆਂ ਮਿਰਗਾਂ ਹਰਿਆਲੀ।
ਜਦ ਦਿੱਲੀ ਖੋਹ ਰੁਹੇਲਿਆਂ ਮੁਗ਼ਲੋਂ ਸੰਭਾਲੀ।
ਉਨ੍ਹਾਂ ਸ਼ਾਹ ਆਲਮ ਦੀ ਪ੍ਰਭਤਾ ਤਦ ਇੱਦਾਂ ਪਾਲੀ।
ਉਨ੍ਹਾਂ ਦੱਸੀ ਦੀਦੇ ਕੱਢ ਕੇ ਉਹਦੀ ਨਿਮਕ ਹਲਾਲੀ।
ਜਦ ਮਿੱਟੀ ਮੇਰੇ ਦੇਸ਼ ਦੀ ਗਈ ਇੱਦਾਂ ਬਾਲੀ।
ਜਦ ਕਾਲ ਦੇ ਸਹਿਮ ਨੇ ਕਰ ਲਿਆ ਆ ਕੈਦ ਅਕਾਲੀ।
ਉਹ ਮੁਕਤੀ, ਰਾਜ ਦੇ ਦਰ ਦਾ ਬਣ ਗਿਆ ਸਵਾਲੀ।
ਉਹਨੂੰ ਬੇਗ਼ਮਪੁਰਾ ਭੀ ਜਾਪਿਆ ਤਦ ਵਹਿਮ ਖ਼ਿਆਲੀ।
ਉਹ ਆਖੇ 'ਨਾਚ ਤੇ ਰਾਜ ਦੀ ਮੈਂ ਜੰਨਤ ਭਾਲੀ।
ਮੈਂ ਨਾਗ ਰਾਗ ਦੀ ਬੀਨ ਦਾ ਮੇਰਾ ਹੁਸਨ ਬੰਗਾਲੀ।'
ਪਏ ਬਾਟੇ ਮੂਧੇ ਪਾਹੁਲ ਦੇ ਪ੍ਰਧਾਨ ਪਿਆਲੀ।
ਬੰਦੂਕਾਂ ਖਾਧੀਆਂ ਉੱਲੀਆਂ ਗਈ ਤੇਗ ਜ਼ੰਗਾਲੀ।
ਤਦ ਪਿੱਟ ਪਿੱਟ ਨੀਲੀ ਹੋ ਗਈ ਇਥੇ ਊਸ਼ਾ ਲਾਲੀ,
ਪੈ ਗਈ ਦਿਨੇ ਈ ਮੱਸਿਆ ਗਿੱਲ ਚੰਦਾਂ ਗਾਲੀ।
ਤਾਰੇ ਟੁੱਟਣ ਅਰਸ਼ ਤੋਂ ਬਣ ਤ੍ਰੇਲ ਦੇ ਹੰਝੂ,
ਚਮਕਣ ਕਾਹਨ ਦੇ ਰੂਪ ਵਿੱਚ ਮੁੜ ਜੇਲ੍ਹ ਦੇ ਹੰਝੂ।

(ਮਹਾਂ ਕਵੀ ਦਾ ਜਨਮ, ਪਿੰਡ ਨੂਰ ਦੀ ਸਰਾਂ)
ਕਰ ਲਈ ਬੋਤਾ ਸਿੰਘ ਨੇ ਜਿਥੇ ਉਗਰਾਹੀ,
ਉਹਨੇ ਰੋਕੇ ਲਾ ਚੁੰਗੀਆਂ ਸਭ ਰਸਤੇ ਸ਼ਾਹੀ।
ਉਹਨੇ ਸਾਂਭ ਸਲੋਤਰ ਕਹਿਰ ਦਾ ਇਕ ਗੱਲ ਇਹ ਵਾਹੀ,
'ਨੀ ਆ ਜਾ ਖ਼ਾਨੋ ਭਾਬੀਏ! ਮੈਂ ਸਿੰਘ ਸਿਪਾਹੀ।
ਜੀਉਂਦਾ ਪੰਥ ਦੇ ਗੁਰੂ ਦਾ ਕਰ ਆ ਜਾ ਧਾਹੀ,
ਤੂੰ ਕਰਨਾ ਕਰ ਜੋ ਹੋਣੀਏ ਮੈਨੂੰ ਬੇਪਰਵਾਹੀ।'

ਇਸ ਵੰਗਾਰ ਦੀ ਥਾਂ ਤੋਂ ਉਠਿਆ ਲਲਕਾਰਾ,
ਭਖਿਆ ਬੁਝੀ ਸੁਆਹ 'ਚੋਂ ਮੁੜ ਇਕ ਸ਼ਾਰਾ।

(ਗਿਆਨੀ ਸੰਤ ਸਿੰਘ ਜੀ ਤੋਂ ਵਿਦਿਆ ਪ੍ਰਾਪਤੀ ਤੇ ਦੇਸ਼ ਕੌਮ ਦੀ ਸਾਹਿਤਕ ਸੇਵਾ ਦੀ ਪ੍ਰਤਿੱਗਿਆ)

ਉਹਨੇ ਦਿੱਤੇ ਕਵਿਤਾ ਖੰਭ ਜਾਂ ਉਨ ਲਾਈ ਉਡਾਰੀ,
ਉਹਨੇ ਅੰਮ੍ਰਿਤ ਪੀ ਸਰੋਵਰੋ ਇਉਂ ਜੂਨ ਸਵਾਰੀ।
ਉਹਦੇ ਖੁਲ੍ਹੇ ਜੰਦੇ ਅਣਖ ਦੇ ਬਹਿ ਗੁਰ ਦਰਬਾਰੀ,
ਉਹਨੇ ਵਾਚੇ ਪੁਸਤਕ ਸਮੇਂ ਦੇ ਸਭ ਵਾਰੋ ਵਾਰੀ।
ਉਥੇ ਇਲਮ ਹੁਨਰ ਭੀ ਆ ਗਏ ਸਭ ਬੰਨ੍ਹ ਕਤਾਰੀ,
ਉਹਨੂੰ ਕਿਹਾ ਗਿਆਨੀ ਸੰਤ ਸਿੰਘ ਉੱਜਲ ਦੀਦਾਰੀ।
"ਉਏ ਕੌਮ ਹੈ ਨਿਘਰੀ ਜਾਂਵਦੀ ਤੂੰ ਕਰ ਕੋਈ ਕਾਰੀ,
ਸਿਲ ਚੱਟ ਅਲੂਣੀ ਸ਼ਾਇਰਾ, ਕਰ ਕਾਰ ਨਿਆਰੀ।
ਤੈਨੂੰ ਚੜ੍ਹੀਏ ਡੋਕੇ ਚੁੰਘ ਕੇ ਉਏ ਅਹਿਲ ਜਵਾਨੀ,
ਤੂੰ ਲਾ ਦੇ ਲੇਖੇ ਕੌਮ ਦੇ ਫ਼ਾਨੀ ਜ਼ਿੰਦਗਾਨੀ।

ਤੇਰੀ ਕਲਮ 'ਚ ਕਵੀਆ! ਰੱਖੀਆਂ ਬਖ਼ਸ਼ਾਂ ਗੁਰ ਸੱਚੇ,
ਤੈਨੂੰ ਸਾਰਾ ਗਿਆਨ ਮੈਂ ਸੌਂਪਿਆ ਓ ਮੇਰੇ ਬੱਚੇ।
ਅੱਜ ਲਾਲ ਬਦਖ਼ਸਾਂ ਹੋ ਰਹੇ ਨੇ ਕੌਡੀਓ ਕੱਚੇ,
ਅੱਜ ਸੰਗ੍ਰਾਮ ਵਿਚਾਰ ਦੇ, ਸੰਘਰਸ਼ ਨੇ ਮੱਚੇ।
ਅੱਜ ਸੰਤ ਸਿਪਾਹੀ ਸੂਰਮੇ ਬੇ ਤਾਲੇ ਨੱਚੇ,
ਅੱਜ ਭੁੱਲੇ ਪੱਥ ਕੁਪੱਥ ਨੂੰ, ਸਭ ਖੁੱਭੇ ਖੱਚੇ।
ਭੁੱਲੀ ਨਾਨਕ ਦੇਵ ਦੀ ਅੱਜ ਦੁਨੀਆਂ ਸੰਥਾ,
ਤੂੰ ਆਖ, 'ਗੁਰੂ ਗੋਬਿੰਦ ਸਿੰਘ ਮੁੜ ਚੇਤ ਓ ਪੰਥਾ।'

(ਰਿਆਸਤ ਬੂੜੀਆ ਵਿੱਚ ਜਮਨਾ ਦੇ ਕੰਢੇ ਤਪ ਤੇ ਸਾਹਿਤ ਸਿਰਜਨਾ)

ਰੋਮਾਂਸ ਭਰੇ ਦਰਿਆ ਦੀਆਂ ਉਨ ਤੱਕੀਆਂ ਲਹਿਰਾਂ,
ਜਿੱਥੇ ਅੰਮ੍ਰਿਤ ਬਣੀਆਂ ਆਣ ਕੇ ਕੁਲ ਖ਼ੂਨੀ ਜ਼ਹਿਰਾਂ।
ਜਿਥੇ ਧੋਤੀਆਂ ਅੱਖਾਂ ਰੱਤੀਆਂ ਆ ਕੰਸ ਦੇ ਕਹਿਰਾਂ,
ਜਿਥੇ ਰਾਧਾ ਦੇ ਪੱਬ ਥਰਕਦੇ, ਨੱਚਨ ਅੱਠ ਪਹਿਰਾਂ।
ਉਹ ਜੁੜਿਆ ਜਮਨਾ ਕੰਢਿਆਂ ਰਿਹਾ ਸ਼ਾਮ ਦੁਪਹਿਰਾਂ,
ਉਨ ਕਾਬੂ ਕੀਤਾ ਪਿੰਗਲਾਂ ਰਸ ਛੰਦਾਂ ਬਹਿਰਾਂ।
ਉਨ ਕੱਢੀਆਂ ਸੋਚ ਦੇ ਸੋਮਿਓਂ ਕਈ ਨੂਰੀ ਨਹਿਰਾਂ।
ਲਾਹ ਕੇ, ਪਏ ਅਤੀਤ ਤੇ ਸਮਿਆਂ ਦੇ ਗਰਦੇ,
ਉਹ ਚੀਰ ਵਲਿੱਖਾਂ ਲੰਘਿਆ ਇਤਿਹਾਸ ਦੇ ਪਰਦੇ।

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੀ ਰਚਨਾ)
ਉਨ ਡਿੱਠਾ ਅੰਗਦ ਗੁਰੂ ਦੇ ਸੱਚੇ ਦਰਬਾਰੇ।
"ਬਾਲਾ" ਜੋਤੀ ਆਦਿ ਦੀ ਪਿਆ ਕਥਾ ਉਚਾਰੇ।
ਉਹਨੂੰ ਸਿਦਕ, ਦ੍ਰਿੜ੍ਹਤਾ, ਅਣਖ ਦੇ ਵੱਜੇ ਝਲਕਾਰੇ,
ਕਰੁਣਾ ਪਿਆਰ ਨੇ ਜਿੱਤੀਆਂ ਆ ਕੂੰਟਾਂ ਚਾਰੇ।
ਕਿਤੇ ਸਿੱਧ ਗੋਸ਼ਟਾਂ. ਪਰਬਤੀਂ ਕਿਤੇ ਨਦੀ ਕਿਨਾਰੇ,
ਫਿਰ ਖ਼ੂਨ ਤੇ ਹੰਝੂ ਅੱਗ ਦੇ ਅਸਚਰਜ ਨਜ਼ਾਰੇ।
ਉਹਨੇ ਬਾਬਰ ਸ਼ਾਹੀ ਜਬਰ ਦੇ ਕਈ ਤੱਕੇ ਕਾਰੇ,
ਫਿਰ ਨਾਨਕ ਸ਼ਾਹੀ ਸਬਰ ਦੇ ਕਈ ਹੱਥ ਕਰਾਰੇ।
ਕਿਤੇ ਭਾਗੋ ਪੂੰਜੀ-ਪੱਤ ਨੂੰ ਲਾਲੋ ਲਲਕਾਰੇ,
ਤੇ ਜਨਤਾ ਦਾ ਤੂਫ਼ਾਨ ਢਾਉਂਦਾ ਜ਼ੁਲਮ ਮੁਨਾਰੇ।
ਇਹ ਕਵੀ ਨੇ ਸਭ ਕੁਝ ਤੱਕਿਆ ਇਤਿਹਾਸਕ ਛਾਂ ਹੇਠਾਂ,
ਉਹਨੇ ਸਭ ਕੁਝ ਫਿਰ ਪ੍ਰਕਾਸ਼ਿਆਂ ਗੁਰ ਨਾਨਕ ਨਾਂ ਹੇਠਾਂ।

(ਇਤਿਹਾਸਕ ਸਾਹਿਤ ਦੀ ਸਾਜਨਾ)
ਉਹਨੇ ਸੂਰਜ ਕਿਰਨਾਂ ਭੱਖੀਆਂ ਪੀ ਤ੍ਰੇਲ ਪਿਆਲੇ,
ਉਹ ਭੰਵਿਆ ਸੂਰਜ ਚਾਲ ਨਾਲ, ਹਰ ਰੁਤ ਵਿਚਾਲੇ।
ਜਿਉਂ ਖਿੜਦਾ ਸੂਰਜ-ਮੁਖੀਆ ਫੁਲ ਹਾੜ ਸਿਆਲੇ,
ਉਹਦੀ ਕਾਨੀ ਵਗਦੀ ਰਹੀ ਨਿਤ ਜਮਨਾਂ ਦੀ ਚਾਲੇ।
ਉਹਦੀ ਸੁਰਤੀ ਭੌਂਦੀ ਰਹੀ ਨਿਤ ਨਾਨਕ ਦੇ ਨਾਲੇ,
ਉਹਨੇ ਗਾਹੇ ਨੌਖੰਡ ਪ੍ਰਿਥਵੀ ਕੁਲ ਆਲ ਦੁਆਲੇ।
ਲੱਖ ਰਤਨ ਪਦਾਰਥ ਪ੍ਰਗਟੇ ਉਹਦੀ ਸੂਝ ਖ਼ਿਆਲੇ,
ਉਹ ਚਾਨਣ, ਲੋ, ਪ੍ਰਕਾਸ਼ ਨੂੰ ਪੂਜੇ ਹਰ ਹਾਲੇ।
ਪ੍ਰਚਾਰੇ ਨਾਨਕ ਸਿੱਖਿਆ ਲਾਹ ਨ੍ਹੇਰ ਦੇ ਜਾਲੇ,
ਇਤਿਹਾਸ ਦੇ ਦੁੱਧੋਂ ਮੱਖੀਆਂ ਉਹ ਕੱਢ ਵਿਖਾਲੇ।
ਉਹ ਸਦਾ ਈ ਜਨਤਾ ਹਿਤ ਲਈ ਇਉਂ ਘਾਲਾਂ ਘਾਲੇ।
ਉਨ ਦੱਸੀ ਸੈਨਤ ਜੱਗ ਨੂੰ ਨਾਨਕ ਦੇ ਰਾਜ਼ੋਂ,
ਪਈ ਖਾਲਕ ਸਦਾ ਈ ਬੋਲਦਾ ਖ਼ਲਕਤ-ਆਵਾਜ਼ੋਂ।

(ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਤਿਆਰੀ)
ਮਹਾਂ ਕਵੀ, ਇਤਿਹਾਸਕਾਰ, ਸਿਖ-ਦਰਸ਼ਨ ਗਿਆਨੀ,
ਫਿਰ ਜੀਵਨ ਦਾਤਾ ਬਨਣ ਲਈ ਉਨ ਵਾਹੀ ਕਾਨੀ।
ਸੈ ਸਦਮੇ ਸੋਗ ਭੀ ਸਹਿ ਕੇ ਕੀਤੀ ਕੁਰਬਾਨੀ,
ਉਨ ਲੱਭਾ ਰੋਗ ਸਮਾਜ ਦਾ ਉਨ ਨਬਜ਼ ਪਛਾਣੀ।

ਸੇਵਾ

ਉਹ ਯੁੱਗ ਦੀ ਲੋੜ 'ਚੋਂ ਉਠਿਆ, ਮੰਗ ਸਮੇਂ ਦੀ ਜਾਣੀ,
ਉਹਨੇ ਤੱਕੀ ਅਣਖ ਜਾਂ ਦੇਸ਼ ਦੀ ਹੈ ਜੀ ਭਿਆਣੀ।
ਉਨ ਆਖਿਆ ਓਏ ਸੰਤੋਖ ਸਿੰਘ ਲਿਖ ਅਮਰ ਕਹਾਣੀ,
ਤੋਰ ਅਗਾਂਹ ਹੁਣ ਨਾਨਕੋਂ ਮਹਾਂ ਕਾਵਿ ਲਾਸਾਨੀ।
ਰੱਖ ਪੰਜਾਬ ਦੇ ਸਾਹਮਣੇ ਇਹਦੀ ਆਨ ਪੁਰਾਣੀ,
ਤੇਰੀ ਕਲਗੀਓਂ ਕਲਗੀ ਵਾਲਿਆ ਇਹ ਜਿੰਦ ਨਮਾਣੀ।
ਬਿੰਦ ਬਿੰਦ ਚੁਖ ਚੁਖ ਸਤਿਗੁਰਾ! ਮੈਂ ਗੋਲ ਘੁਮਾਣੀ,
ਜਦ ਮਨ ਵਿੱਚ ਤੇਰਾ ਵਾਸ ਰਹੇ ਕਿਉਂ ਆਸ ਵਿਡਾਣੀ।
ਆਸਰੇ ਤੇਰੀ ਆਸ ਦੇ ਟਾਕੀ ਅਸਮਾਨੀ ਲਾਣੀ,
ਸੂਰਜ ਗੁਰ-ਪ੍ਰਤਾਪ ਦਾ ਮੁੜ ਚੜ੍ਹੇ ਇਹ ਠਾਣੀ।

**(ਅਮਰ ਕੋਸ਼ ਬਾਲਮੀਕੀ ਰਾਮਾਇਣ ਤੇ ਆਤਮ ਪੁਰਾਣ ਆਦਿ ਦੇ ਟੀਕੇ ਅਤੇ ਹੋਰ ਗ੍ਰੰਥਾਂ ਦੇ ਨਾਲ-ਨਾਲ ਕੈਥਲ ਵਿੱਚ ਸੂਰਜ ਪ੍ਰਕਾਸ਼ ਦੀ ਲਿਖਾਈ ਤੇ ਅਖ਼ੀਰ ਜਿਸ ਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਆ ਕੇ ਗੁਰੂ ਦੀ ਭੇਟ ਕਰਕੇ ਨਿਸ਼ਕਾਮਤਾ ਦੀ ਸਿਖ਼ਰ ਛੂਹਣੀ)**

ਉਹ ਸਦੀਆਂ ਦੇ ਵਿੱਚ ਘੁੰਮਿਆਂ ਸਦੀਆਂ ਦਾ ਹਾਣੀ,
ਉਹਨੇ ਅਮਰ ਸਿੰਘ ਦੀ ਆਤਮਾਂ ਦੀ ਨੇੜਤਾ ਮਾਣੀ।
ਉਹਦੀ ਰੂਹ 'ਚੋਂ ਕੂਕੀ ਬਾਲਮੀਕ ਦੀ ਉਚਰੀ ਬਾਣੀ,
ਉਹਨੇ ਜੋਤਸ਼ ਅਤੇ ਵੇਦਾਂਤ ਦੀ ਪੀਠੀ ਛਾਣੀ।
ਵਰ੍ਹਿਆਂ ਬੱਧੀ ਲਿਖਦਿਆਂ ਉਹਦੀ ਅਉਧ ਵਿਹਾਣੀ,
ਇਉਂ ਜੋਬਨਵੰਤੀ ਹੋ ਗਈ ਉਹਦੀ ਰੀਝ ਇਆਣੀ।
ਉਹ ਕੈਥਲ ਦਾ ਭਾਗੀਰਥੀ ਉਹਦੀ ਸੂਝ ਸਿਆਣੀ,
ਉਨ ਗੁਰ-ਜਸ ਗੰਗ ਰਾਮਕੌਰ-ਗਿਰਵਰ ਤੋਂ ਆਣੀ।
ਇਹ ਉਹਦੀ ਸੀ ਨਿਸ਼ਕਾਮਤਾ ਜੋ ਗੁਰੂ ਨੂੰ ਭਾਣੀ,
ਉਨ ਖੱਟੀ ਸਾਰੀ ਉਮਰ ਦੀ ਗੁਰ-ਭੇਟ ਚੜ੍ਹਾਣੀ।
ਉਹ ਅਮਰ ਨਿਸ਼ਾਨੀ ਛੱਡ ਗਿਆ ਏ ਨੇਕ ਪ੍ਰਾਣੀ।
ਮਾਲੀ ਕਵਿਤਾ ਬਾਗ਼ ਦਾ ਪਿੰਗਲ ਦਾ ਵੇਤਾ,
ਸਿੱਖ ਇਤਿਹਾਸ ਲਿਖਾਰੀਆਂ ਦਾ ਜੇਠਾ ਨੇਤਾ।

□□□

ਮਹਾਂਕਵੀ ਭਾਈ ਸੰਤੋਖ ਸਿੰਘ ਮੱਧਕਾਲ ਦੇ ਸਿੱਖ ਇਤਿਹਾਸ, ਵਿਸ਼ੇਸ਼ ਕਰਕੇ ਗੁਰ-ਇਤਿਹਾਸ, ਗੁਰਮਤਿ ਵਿਚਾਰਧਾਰਾ, ਅਧਿਆਤਮਕ ਦਰਸ਼ਨ ਅਤੇ ਪ੍ਰਚੰਡ ਵਿਦਵਤਾ ਦਾ ਟਕਸਾਲੀ ਨਮੂਨਾ ਸਨ। ਉਹ ਸੰਸਕ੍ਰਿਤ ਦੇ ਪੰਡਿਤ, ਬ੍ਰਜ ਭਾਸ਼ਾ ਦੇ ਨਿਪੁੰਨ ਅਤੇ ਵਡ-ਆਕਾਰੀ ਕਵੀ ਅਤੇ ਪੰਜਾਬੀ ਸੰਵੇਦਨਾ ਦੇ ਗੂੜ੍ਹ-ਗਿਆਤਾ ਸਨ। ਸਿੱਖ ਜਗਤ ਦੇ ਚੋਣਵੇਂ ਨਾਮਵਰ ਸਿੱਖਾਂ, ਜੋ ਇਤਫ਼ਾਕ ਨਾਲ ਲੇਖਕ ਵੀ ਸਨ, ਜਿਵੇਂ ਭਾਈ ਗੁਰਦਾਸ, ਭਾਈ ਨੰਦ ਲਾਲ ਅਤੇ ਭਾਈ ਮਨੀ ਸਿੰਘ ਆਦਿ ਨਾਲ ਭਾਈ ਸੰਤੋਖ ਸਿੰਘ ਦਾ ਨਾਂ ਵੀ ਬੜੇ ਆਦਰ ਨਾਲ ਲਿਆ ਜਾਂਦਾ ਹੈ। ਭਾਈ ਜੀ ਦੇ ਰਚੇ ਗ੍ਰੰਥਾਂ ਵਿੱਚੋਂ ਸਭ ਤੋਂ ਪ੍ਰਸਿੱਧ *ਗੁਰਪ੍ਰਤਾਪ ਸੂਰਜ ਗ੍ਰੰਥ* ਹੈ ਜਿਸ ਦੀ ਕਥਾ ਗੁਰਦੁਆਰਿਆਂ ਵਿੱਚ ਪੁਰਾਣੇ ਸਮਿਆਂ ਤੋਂ ਹੁੰਦੀ ਆ ਰਹੀ ਹੈ ਅਤੇ ਇਸ ਪ੍ਰਯੋਜਨ ਲਈ ਇਹੋ ਗ੍ਰੰਥ ਹੀ ਸਰਬ-ਪ੍ਰਵਾਨਿਤ ਹੈ। ਭਾਈ ਸੰਤੋਖ ਸਿੰਘ ਦੀ ਚਰਚਾ ਅਤੇ ਹਵਾਲਿਆਂ ਤੋਂ ਬਿਨਾਂ ਸਿੱਖ-ਇਤਿਹਾਸਕਾਰੀ ਅਧੂਰੀ ਹੈ।

ਭਾਈ ਸੰਤੋਖ ਸਿੰਘ ਜੋ 19ਵੀਂ ਸਦੀ ਦੇ ਪਹਿਲੇ ਅੱਧ ਦੇ ਇਤਿਹਾਸਕਾਰ ਦਾ ਇਤਿਹਾਸ ਲੇਖਣ ਦਾ ਸਿੱਧਾ ਜਿਹਾ ਸਿਧਾਂਤ ਹੈ ਕਿ ਉਸ ਵੇਲੇ ਤੱਕ ਕਿਸੇ ਵੀ ਵਿਸ਼ੇ ਉੱਪਰ ਲਿਖੇ ਗਏ ਸ੍ਰੋਤ ਗ੍ਰੰਥ ਇਕੱਠੇ ਕੀਤੇ ਜਾਣ। ਉਹਨਾਂ ਦੇ ਅਧਿਐਨ ਉਪਰੰਤ ਕੁਝ ਨਤੀਜੇ ਕੱਢੇ ਜਾਣ ਅਤੇ ਉਨ੍ਹਾਂ ਦਾ ਆਪਣੇ ਕੋਣ ਅਤੇ ਮਨਸ਼ਾ ਮੁਤਾਬਕ ਬਖਾਨ ਕਰ ਦਿੱਤਾ ਜਾਵੇ। ਭਾਈ ਸੰਤੋਖ ਸਿੰਘ ਨੇ **ਗੁਰ ਪ੍ਰਤਾਪ ਸੂਰਜ ਗ੍ਰੰਥ** ਅਤੇ **ਗੁਰ ਨਾਨਕ ਪ੍ਰਕਾਸ਼** ਗ੍ਰੰਥਾਂ ਵਿੱਚ ਇਹੋ ਵਿਧੀ ਅਪਣਾਈ ਹੈ ਅਤੇ ਉਸ ਵੇਲੇ ਤੱਕ ਜਿੰਨੇ ਵੀ ਗ੍ਰੰਥ ਗੁਰਮੁਖੀ ਅੱਖਰਾਂ ਵਿੱਚ ਉਪਲੱਬਧ ਸਨ, ਉਨ੍ਹਾਂ ਸਾਰੇ ਸ੍ਰੋਤਾਂ ਤੋਂ ਮਦਦ ਲਈ ਹੈ।

ਭਾਈ ਸੰਤੋਖ ਸਿੰਘ ਰਚਿਤ ਗ੍ਰੰਥਾਂ, **ਗੁਰੂ ਨਾਨਕ ਪ੍ਰਕਾਸ਼** ਅਤੇ **ਗੁਰ ਪ੍ਰਤਾਪ ਸੂਰਜ ਗ੍ਰੰਥ** ਨੂੰ ਕੁਝ ਵਿਦਵਾਨਾਂ ਨੇ ਇਤਿਹਾਸ ਦਾ ਨਾਂ ਦਿੱਤਾ ਹੈ। ਕੁਝ ਨੇ ਇਤਿਹਾਸਕ ਕਾਵਿ ਦਾ ਅਤੇ ਕੁਝ ਨੇ ਇਤਿਹਾਸ ਦਾ ਮਿਥਿਹਾਸੀਕਰਣ ਕਿਹਾ ਹੈ ਪਰ ਸੱਚ ਤਾਂ ਇਹ ਹੈ ਕਿ ਸਿੱਖ ਇਤਿਹਾਸ ਉੱਪਰ ਖੋਜ ਕਰਨ ਵਾਲਾ ਕੋਈ ਵੀ ਵਿਅਕਤੀ ਭਾਈ ਸੰਤੋਖ ਸਿੰਘ ਨੂੰ ਕਿਸੇ ਵੀ ਸੂਰਤ ਵਿੱਚ ਅਣਡਿੱਠ ਨਹੀਂ ਕਰ ਸਕਦਾ।

ਸਿੱਖ ਜਗਤ ਹਮੇਸ਼ਾਂ ਉਨ੍ਹਾਂ ਦਾ ਰਿਣੀ ਰਹੇਗਾ।

**ਧਰਮ ਸਿੰਘ (ਡਾ.)**

